# ਮੱਤੀ ਦੀ ਇੰਜੀਲ

## ਪ੍ਰਭੁ ਯਿਸੂ ਮਸੀਹ ਦੀ ਕੁਲਪੱਤ੍ਰੀ ਤੇ ਜਨਮ

੧ ਕੁਲਪੱਤ੍ਰੀ ਯਿਸੂ ਮਸੀਹ ਦਾਊਦ ਦੇ ਪੁੱਤ੍ਰ ਦੀ
ਜਿਹੜਾ ਅਬਰਾਹਾਮ ਦਾ ਪੁੱਤ੍ਰ ਸੀ ॥
੨ ਅਬਰਾਹਾਮ ਤੋਂ ਇਸਹਾਕ ਜੰਮਿਆ ਅਤੇ ਇਸਹਾਕ
ਤੋਂ ਯਾਕੂਬ ਜੰਮਿਆ ਅਤੇ ਯਾਕੂਬ ਤੋਂ ਯਹੂਦਾਹ ਤੇ
੩ ਉਸ ਦੇ ਭਰਾ ਜੰਮੇ ੦ ਅਤੇ ਯਹੂਦਾਹ ਤੋਂ ਫ਼ਰਸ ਅਤੇ
ਜ਼ਰਾ ਤਾਮਾਰ ਦੀ ਕੁੱਖੋਂ ਜੰਮੇ ਅਤੇ ਫ਼ਰਸ ਤੋਂ ਹਸਰੋਨ
੪ ਜੰਮਿਆ ਅਤੇ ਹਸਰੋਨ ਤੋਂ ਰਾਮ ਜੰਮਿਆ ੦ ਅਤੇ
ਰਾਮ ਤੋਂ ਅੰਮੀਨਾਦਾਬ ਜੰਮਿਆ ਅਤੇ ਅੰਮੀਨਾਦਾਬ
ਤੋਂ ਨਹਸ਼ੋਨ ਜੰਮਿਆ ਅਤੇ ਨਹਸ਼ੋਨ ਤੋਂ ਸਲਮੋਨ
੫ ਜੰਮਿਆ ੦ ਅਤੇ ਸਲਮੋਨ ਤੋਂ ਬੋਅਜ਼ ਰਾਹਾਬ ਦੀ
ਕੁੱਖੋਂ ਜੰਮਿਆ ਅਤੇ ਬੋਅਜ਼ ਤੋਂ ਓਬੇਦ ਰੂਥ ਦੀ
ਕੁੱਖੋਂ ਜੰਮਿਆ ਅਤੇ ਓਬੇਦ ਤੋਂ ਯੱਸੀ ਜੰਮਿਆ ੦
੬ ਅਤੇ ਯੱਸੀ ਤੋਂ ਦਾਊਦ ਪਾਤਸ਼ਾਹ ਜੰਮਿਆ ਅਤੇ
ਦਾਊਦ ਪਾਤਸ਼ਾਹ ਤੋਂ ਸੁਲੇਮਾਨ ਊਰੀਯਾਹ ਦੀ ਤੀਵੀਂ
੭ ਦੀ ਕੁੱਖੋਂ ਜੰਮਿਆ ੦ ਅਤੇ ਸੁਲੇਮਾਨ ਤੋਂ ਰਹਬੁਆਮ
ਜੰਮਿਆ ਅਤੇ ਰਹਬੁਆਮ ਤੋਂ ਅਬੀਯਾਹ ਜੰਮਿਆ
੮ ਅਤੇ ਅਬੀਯਾਹ ਤੋਂ ਆਸਾ ਜੰਮਿਆ ੦ ਅਤੇ ਆਸਾ
ਤੋਂ ਯਹੋਸ਼ਾਫ਼ਾਟ ਜੰਮਿਆ ਅਤੇ ਯਹੋਸ਼ਾਫ਼ਾਟ ਤੋਂ ਯੋਰਾਮ
ਜੰਮਿਆ ਅਤੇ ਯੋਰਾਮ ਤੋਂ ਉੱਜ਼ੀਯਾਹ ਜੰਮਿਆ ੦
੯ ਅਤੇ ਉੱਜ਼ੀਯਾਹ ਤੋਂ ਯੋਥਾਮ ਜੰਮਿਆ ਅਤੇ ਯੋਥਾਮ
ਤੋਂ ਆਹਾਜ਼ ਜੰਮਿਆ ਅਤੇ ਆਹਾਜ਼ ਤੋਂ ਹਿਜ਼ਕੀਯਾਹ
੧੦ ਜੰਮਿਆ ੦ ਅਤੇ ਹਿਜ਼ਕੀਯਾਹ ਤੋਂ ਮਨੱਸਹ ਜੰਮਿਆ
ਅਤੇ ਮਨੱਸਹ ਤੋਂ ਆਮੋਨ ਜੰਮਿਆ ਅਤੇ ਆਮੋਨ ਤੋਂ
੧੧ ਯੋਸ਼ੀਯਾਹ ਜੰਮਿਆ ੦ ਅਤੇ ਯੋਸ਼ੀਯਾਹ ਤੋਂ ਯਕਾਨ-
ਯਾਹ ਅਰ ਉਹ ਦੇ ਭਰਾ ਬਾਬੁਲ ਨੂੰ ਉੱਠ ਜਾਣ
ਦੇ ਸਮੇ ਜੰਮੇ ॥
੧੨ ਬਾਬੁਲ ਨੂੰ ਉੱਠ ਜਾਣ ਤੋਂ ਪਿੱਛੋਂ ਯਕਾਨਯਾਹ ਤੋਂ
ਸ਼ਅਲਤੀਏਲ * ਜੰਮਿਆ ਅਤੇ ਸ਼ਅਲਤੀਏਲ ਤੋਂ
੧੩ ਜ਼ਰੁੱਬਾਬਲ ਜੰਮਿਆ ੦ ਅਤੇ ਜ਼ਰੁੱਬਾਬਲ ਤੋਂ ਅਬੀਹੂਦ
ਜੰਮਿਆ ਅਤੇ ਅਬੀਹੂਦ ਤੋਂ ਅਲਯਾਕੀਮ ਜੰਮਿਆ
੧੪ ਅਤੇ ਅਲਯਾਕੀਮ ਤੋਂ ਅੱਜ਼ੋਰ ਜੰਮਿਆ ੦ ਅਤੇ
ਅੱਜ਼ੋਰ ਤੋਂ ਸਾਦੋਕ ਜੰਮਿਆ ਅਤੇ ਸਾਦੋਕ ਤੋਂ ਯਾਕੀਨ
ਜੰਮਿਆ ਅਤੇ ਯਾਕੀਨ ਤੋਂ ਅਲੀਹੂਦ ਜੰਮਿਆ ੦
੧੫ ਅਤੇ ਅਲੀਹੂਦ ਤੋਂ ਅਲਾਜ਼ਾਰ ਜੰਮਿਆ ਅਤੇ
ਅਲਾਜ਼ਾਰ ਤੋਂ ਮੱਥਾਨ ਜੰਮਿਆ ਅਤੇ ਮੱਥਾਨ ਤੋਂ
੧੬ ਯਾਕੂਬ ਜੰਮਿਆ ੦ ਅਤੇ ਯਾਕੂਬ ਤੋਂ ਯੂਸੁਫ਼ ਜੰਮਿਆ।
ਉਹ ਉਸ ਮਰਿਯਮ ਦਾ ਪਤੀ ਸੀ ਜਿਹ ਦੀ ਕੁੱਖੋਂ
ਯਿਸੂ ਜੰਮਿਆ ਜਿਹੜਾ ਮਸੀਹ ਕਹਾਉਂਦਾ ਹੈ ॥
੧੭ ਸੋ ਅਬਰਾਹਾਮ ਤੋਂ ਲੈਕੇ ਦਾਊਦ ਤੀਕਰ ਸੱਭੇ
ਚੌਦਾਂ ਪੀਹੜੀਆਂ ਹਨ ਅਤੇ ਦਾਊਦ ਤੋਂ ਲੈਕੇ ਬਾਬੁਲ
ਨੂੰ ਉੱਠ ਜਾਣ ਤੀਕਰ ਚੌਦਾਂ ਪੀਹੜੀਆਂ ਹਨ ਅਤੇ
ਬਾਬੁਲ ਨੂੰ ਉੱਠ ਜਾਣ ਤੋਂ ਲੈਕੇ ਮਸੀਹ ਤੀਕਰ ਚੌਦਾਂ
ਪੀਹੜੀਆਂ ਹਨ ॥
੧੮ ਯਿਸੂ ਮਸੀਹ ਦਾ ਜਨਮ ਇਉਂ ਹੋਇਆ ਕਿ ਜਾਂ
ਉਹ ਦੀ ਮਾਤਾ ਮਰਿਯਮ ਦੀ ਯੂਸੁਫ਼ ਨਾਲ ਕੁੜਮਾਈ
ਹੋਈ ਸੀ ਤਾਂ ਉਨ੍ਹਾਂ ਦੇ ਇਕੱਠੇ ਹੋਣ ਤੋਂ ਪਹਿਲਾਂ ਉਹ
੧੯ ਪਵਿੱਤ੍ਰ ਆਤਮਾ ਤੋਂ ਗਰਭਵੰਤੀ ਪਾਈ ਗਈ ੦ ਤਦ
ਉਹ ਦੇ ਪਤੀ ਯੂਸੁਫ਼ ਨੇ ਜਿਹੜਾ ਧਰਮੀ ਪੁਰਖ ਸੀ
ਅਤੇ ਇਹ ਨਹੀਂ ਸੀ ਚਾਹੁੰਦਾ ਭਈ ਉਹ ਨੂੰ ਕਲੰਕਣ
ਪਰਗਟ ਕਰੇ ਇਹ ਦਲੀਲ ਕੀਤੀ ਜੋ ਉਹ ਨੂੰ ਚੁੱਪ
੨੦ ਕੀਤਿਆਂ ਤਿਆਗ ਦੇਵੇ ੦ ਪਰ ਜਾਂ ਉਹ ਇਨ੍ਹਾਂ ਗੱਲਾਂ
ਦੀ ਚਿੰਤਾ ਵਿੱਚ ਪਿਆ ਹੋਇਆ ਸੀ ਤਾਂ ਵੇਖੋ, ਪ੍ਰਭੁ
ਦੇ ਇੱਕ ਦੂਤ ਨੇ ਸੁਫਨੇ ਵਿੱਚ ਉਹ ਨੂੰ ਦਰਸ਼ਣ ਦੇ ਕੇ
ਕਿਹਾ, ਹੇ ਯੂਸੁਫ਼ ਦਾਊਦ ਦੇ ਪੁੱਤ੍ਰ ਤੂੰ ਆਪਣੀ ਪਤਨੀ
ਮਰਿਯਮ ਨੂੰ ਆਪਣੇ ਘਰ ਲਿਆਉਣ ਤੋਂ ਨਾ ਡਰ
ਕਿਉਂਕਿ ਜਿਹੜਾ ਉਹ ਦੀ ਕੁੱਖ ਵਿੱਚ ਆਇਆ
੨੧ ਹੈ ਉਹ ਪਵਿੱਤ੍ਰ ਆਤਮਾ ਤੋਂ ਹੈ ੦ ਅਤੇ ਉਹ ਪੁੱਤ੍ਰ
ਜਣੇਗੀ ਅਤੇ ਤੂੰ ਉਹ ਦਾ ਨਾਮ ਯਿਸੂ ਰੱਖੀਂ ਕਿਉਂ
ਜੋ ਉਹ ਆਪਣੇ ਲੋਕਾਂ ਨੂੰ ਉਨ੍ਹਾਂ ਦੇ ਪਾਪਾਂ ਤੋਂ ਬਚਾ-
੨੨ ਵੇਗਾ ੦ ਇਹ ਸਭ ਕੁਝ ਇਸ ਲਈ ਹੋਇਆ ਭਈ

---

* ਯੂਨਾਨੀ—ਸਲਾਥੀਏਲ ।

ਜਿਹੜੀ ਗੱਲ ਪ੍ਰਭੁ ਨੇ ਨਬੀ ਦੀ ਜ਼ਬਾਨੀ ਆਖੀ ਸੀ
ਉਹ ਪੂਰੀ ਹੋਵੇ ਕਿ *
੨੩ ਵੇਖੋ ਕੁਆਰੀ ਗਰਭਣੀ ਹੋਵੇਗੀ ਅਤੇ ਪੁੱਤ੍ਰ
ਜਣੇਗੀ,
ਅਤੇ ਓਹ ਉਸ ਦਾ ਨਾਮ ਇੰਮਾਨੂਏਲ ਰੱਖਣਗੇ ॥
ਜਿਹ ਦਾ ਅਰਥ ਇਹ ਹੈ "ਪਰਮੇਸ਼ੁਰ ਅਸਾਡੇ
੨੪ ਸੰਗ" ੦ ਤਦੋਂ ਯੂਸੁਫ਼ ਨੇ ਸੁੱਤਿਓਂ ਉੱਠ ਕੇ ਜਿਵੇਂ
ਪ੍ਰਭੁ ਦੇ ਦੂਤ ਨੇ ਉਹ ਨੂੰ ਆਗਿਆ ਦਿੱਤੀ ਸੀ ਤਿਵੇਂ
ਹੀ ਕੀਤਾ ਅਰ ਆਪਣੀ ਪਤਨੀ ਨੂੰ ਆਪਣੇ ਘਰ
੨੫ ਲਿਆਇਆ ੦ ਅਤੇ ਉਹ ਨੂੰ ਨਾ ਜਾਣਿਆ ਜਿੰਨਾ
ਚਿਰ ਉਹ ਪੁੱਤ੍ਰ ਨਾ ਜਣੀ ਅਤੇ ਉਹ ਦਾ ਨਾਮ ਯਿਸੂ
ਰੱਖਿਆ ॥

## ਜੋਤਸ਼ੀ ਅਤੇ ਰਾਜਾ ਹੇਰੋਦੇਸ

੨ ਜਾਂ ਯਿਸੂ ਰਾਜਾ ਹੇਰੋਦੇਸ ਦੇ ਦਿਨੀਂ ਯਹੂਦਿਯਾ
ਦੇ ਬੈਤਲਹਮ ਵਿੱਚ ਜੰਮਿਆ ਤਾਂ ਵੇਖੋ, ਜੋਤਸ਼ੀਆਂ ਨੇ
ਚੜ੍ਹਦੇ ਪਾਸਿਓਂ ਯਰੂਸ਼ਲਮ ਵਿੱਚ ਆਣ ਕੇ ਕਿਹਾ, ੦
੨ ਜਿਹੜਾ ਯਹੂਦੀਆਂ ਦਾ ਪਾਤਸ਼ਾਹ ਜੰਮਿਆ ਹੈ ਉਹ
ਕਿੱਥੇ ਹੈ ? ਕਿਉਂ ਜੋ ਅਸਾਂ ਚੜ੍ਹਦੇ ਪਾਸੇ ਉਹ ਦਾ
ਤਾਰਾ ਡਿੱਠਾ ਅਤੇ ਉਹ ਨੂੰ ਮੱਥਾ ਟੇਕਣ ਆਏ ਹਾਂ ੦
੩ ਇਹ ਗੱਲ ਸੁਣ ਕੇ ਰਾਜਾ ਹੇਰੋਦੇਸ ਸਾਰੇ ਯਰੂਸ਼ਲਮ
੪ ਸਣੇ ਘਬਰਾਇਆ ੦ ਅਤੇ ਉਸ ਨੇ ਸਾਰੇ ਪਰਧਾਨ
ਜਾਜਕਾਂ ਅਤੇ ਕੌਮ ਦੇ ਗ੍ਰੰਥੀਆਂ ਨੂੰ ਇਕੱਠਿਆਂ ਕਰ
ਕੇ ਉਨ੍ਹਾਂ ਨੂੰ ਪੁੱਛਿਆ ਜੋ ਮਸੀਹ ਕਿੱਥੇ ਜੰਮੇਗਾ ? ੦
੫ ਉਨ੍ਹਾਂ ਨੇ ਉਸ ਨੂੰ ਕਿਹਾ, ਯਹੂਦਿਯਾ ਦੇ ਬੈਤਲਹਮ
ਵਿੱਚ ਕਿਉਂ ਜੋ ਨਬੀ ਦੇ ਰਾਹੀਂ ਐਉਂ ਲਿਖਿਆ
ਹੋਇਆ ਹੈ † ਕਿ
੬ ਹੇ ਬੈਤਲਹਮ ਯਹੂਦਾਹ ਦੇਸ ਦੇ,
ਤੂੰ ਯਹੂਦਾਹ ਦੇ ਹਾਕਮਾਂ ਵਿੱਚੋਂ ਕਿਸੇ ਤਰਾਂ ਛੋਟਾ
ਨਹੀਂ ਹੈਂ,
ਕਿਉਂ ਜੋ ਤੇਰੇ ਵਿੱਚੋਂ ਇੱਕ ਹਾਕਮ ਨਿੱਕਲੇਗਾ
ਜਿਹੜਾ ਮੇਰੀ ਪਰਜਾ ਇਸਰਾਏਲ ਦੀ ਪਾਲਨਾ
ਕਰੇਗਾ ॥
੭ ਤਦ ਹੇਰੋਦੇਸ ਨੇ ਜੋਤਸ਼ੀਆਂ ਨੂੰ ਚੁੱਪ ਕੀਤੇ ਬੁਲਾ
ਕੇ ਉਨ੍ਹਾਂ ਕੋਲੋਂ ਠੀਕ ਠੀਕ ਪਤਾ ਲਿਆ ਕਿ ਤਾਰਾ
੮ ਕਦੋਂ ਵਿਖਾਈ ਦਿੱਤਾ ੦ ਅਤੇ ਉਸ ਨੇ ਉਨ੍ਹਾਂ ਨੂੰ ਬੈਤਲ-
ਹਮ ਵੱਲ ਇਹ ਕਹਿ ਕੇ ਘੱਲਿਆ ਭਈ ਜਾਓ ਜਤਨ
ਨਾਲ ਉਸ ਬਾਲਕ ਦੀ ਭਾਲ ਕਰੋ ਅਰ ਜਦ ਉਹ
ਲੱਭ ਪਵੇ ਤਦ ਮੁੜ ਮੈਨੂੰ ਖ਼ਬਰ ਦਿਓ ਤਾਂ ਮੈਂ ਭੀ ਜਾ ਕੇ
੯ ਉਹ ਨੂੰ ਮੱਥਾ ਟੇਕਾਂ ੦ ਓਹ ਰਾਜੇ ਦੀ ਸੁਣ ਕੇ ਤੁਰ ਪਏ
ਅਤੇ ਵੇਖੋ ਉਹ ਤਾਰਾ ਜਿਹੜਾ ਉਨ੍ਹਾਂ ਨੇ ਚੜ੍ਹਦੇ ਪਾਸੇ
ਡਿੱਠਾ ਸੀ ਉਨ੍ਹਾਂ ਦੇ ਅੱਗੇ ਅੱਗੇ ਚੱਲਿਆ ਇੱਥੋਂ ਤੀਕ
ਜੋ ਉਸ ਥਾਂ ਦੇ ਉੱਤੇ ਜਾ ਟਿਕਿਆ ਜਿੱਥੇ ਉਹ ਬਾਲਕ
੧੦ ਸੀ ੦ ਅਤੇ ਤਾਰੇ ਨੂੰ ਵੇਖ ਕੇ ਓਹ ਵੱਡੇ ਹੀ ਅਨੰਦ
੧੧ ਹੋਏ ੦ ਅਤੇ ਉਨ੍ਹਾਂ ਨੇ ਉਸ ਘਰ ਵਿੱਚ ਜਾ ਕੇ ਬਾਲਕ
ਨੂੰ ਉਹ ਦੀ ਮਾਤਾ ਮਰਿਯਮ ਦੇ ਨਾਲ ਡਿੱਠਾ ਅਰ ਪੈਰੀਂ
ਪੈਕੇ ਉਹ ਨੂੰ ਮੱਥਾ ਟੇਕਿਆ ਅਤੇ ਆਪਣੀਆਂ ਥੈਲੀਆਂ
ਖੋਲ੍ਹ ਕੇ ਸੋਨਾ ਅਤੇ ਲੁਬਾਣ ਅਤੇ ਗੰਧਰਸ ਉਹ ਦੀ
੧੨ ਭੇਟ ਕੀਤੀ ੦ ਅਰ ਸੁਫਨੇ ਵਿੱਚ ਖ਼ਬਰ ਪਾ ਕੇ ਜੋ
ਹੇਰੋਦੇਸ ਦੇ ਕੋਲ ਫੇਰ ਨਾ ਜਾਣ ਓਹ ਹੋਰ ਰਸਤੇ
ਆਪਣੇ ਦੇਸ ਨੂੰ ਮੁੜ ਗਏ ॥
੧੩ ਜਾਂ ਓਹ ਤੁਰ ਗਏ ਸਨ ਤਾਂ ਵੇਖੋ, ਪ੍ਰਭੁ ਦੇ ਇੱਕ
ਦੂਤ ਨੇ ਯੂਸੁਫ਼ ਨੂੰ ਸੁਫਨੇ ਵਿੱਚ ਦਰਸ਼ਣ ਦੇ ਕੇ
ਆਖਿਆ, ਉੱਠ ! ਬਾਲਕ ਅਤੇ ਉਹ ਦੀ ਮਾਤਾ ਨੂੰ
ਨਾਲ ਲੈ ਕੇ ਮਿਸਰ ਦੇਸ ਨੂੰ ਭੱਜ ਜਾਹ ਅਤੇ ਜਦ
ਤੀਕਰ ਮੈਂ ਤੈਨੂੰ ਨਾ ਆਖਾਂ ਉੱਥੇ ਹੀ ਰਹੁ ਕਿਉਂ ਜੋ
ਹੇਰੋਦੇਸ ਉਹ ਦੇ ਨਾਸ ਕਰਨ ਲਈ ਇਸ ਬਾਲਕ
੧੪ ਨੂੰ ਭਾਲੇਗਾ ੦ ਤਦ ਉਹ ਉੱਠ ਕੇ ਰਾਤੋ ਰਾਤ ਬਾਲਕ
ਅਤੇ ਉਹ ਦੀ ਮਾਤਾ ਨੂੰ ਨਾਲ ਲੈ ਕੇ ਮਿਸਰ ਵੱਲ ਤੁਰ
੧੫ ਪਿਆ ੦ ਅਤੇ ਹੇਰੋਦੇਸ ਦੇ ਮਰਨ ਤੋੜੀ ਉੱਥੇ ਰਿਹਾ
ਇਸ ਲਈ ਕਿ ਜਿਹੜਾ ਬਚਨ ਪ੍ਰਭੁ ਨੇ ਨਬੀ ਦੀ
ਜ਼ਬਾਨੀ ਆਖਿਆ ਸੀ * ਪੂਰਾ ਹੋਵੇ ਭਈ ਮੈਂ ਆਪਣੇ
ਪੁੱਤ੍ਰ ਨੂੰ ਮਿਸਰ ਵਿੱਚੋਂ ਸੱਦਿਆ ॥
੧੬ ਜਾਂ ਹੇਰੋਦੇਸ ਨੇ ਵੇਖਿਆ ਕਿ ਜੋਤਸ਼ੀਆਂ ਨੇ ਮੇਰੇ
ਨਾਲ ਮਖੌਲ ਕੀਤਾ ਤਾਂ ਉਹ ਨੂੰ ਵੱਡਾ ਕ੍ਰੋਧ ਆਇਆ
ਅਤੇ ਮਨੁੱਖਾਂ ਨੂੰ ਘੱਲ ਕੇ ਬੈਤਲਹਮ ਅਤੇ ਉਹ ਦੇ
ਆਲੇ ਦੁਆਲੇ ਦੇ ਸਭਨਾਂ ਨੀਂਗਰਾਂ ਨੂੰ ਮਰਵਾ ਸੁੱਟਿਆ
ਜਿਹੜੇ ਦੋ ਵਰਿਹਾਂ ਦੇ ਅਤੇ ਏਦੋਂ ਇਆਣੇ ਸਨ ਉਸ
ਸਮੇ ਦੇ ਅਨੁਸਾਰ ਜਿਹੜਾ ਜੋਤਸ਼ੀਆਂ ਤੋਂ ਠੀਕ ਪਤਾ

* ਯਸ. ੭ : ੧੪ । † ਮੀਕਾਹ ੫ : ੨ ।

* ਹੋਸ਼ੇਆ ੧੧ : ੧ ।

੧੭ ਲਿਆ ਸੀ ੦ ਤਦ ਉਹ ਬਚਨ ਜਿਹੜਾ ਯਿਰਮਿਯਾਹ
ਨਬੀ ਨੇ ਆਖਿਆ ਸੀ* ਪੂਰਾ ਹੋਇਆ ਭਈ
੧੮ ਰਾਮਾਹ ਵਿੱਚ ਇੱਕ ਅਵਾਜ਼ ਸੁਣਾਈ ਦਿੱਤੀ,
ਰੋਣਾ ਅਤੇ ਵੱਡਾ ਵਿਰਲਾਪ।
ਰਾਖ਼ੇਲ ਆਪਣੇ ਬਾਲ ਬੱਚਿਆਂ ਨੂੰ ਰੋਂਦੀ ਹੈ,
ਅਤੇ ਤਸੱਲੀ ਨਹੀਂ ਚਾਹੁੰਦੀ,
ਇਸ ਲਈ ਜੋ ਓਹ ਨਹੀਂ ਹਨ ॥
੧੯ ਜਾਂ ਹੇਰੋਦੇਸ ਮਰ ਗਿਆ ਤਾਂ ਵੇਖੋ ਪ੍ਰਭੁ ਦੇ ਇੱਕ
ਦੂਤ ਨੇ ਮਿਸਰ ਵਿੱਚ ਯੂਸੁਫ਼ ਨੂੰ ਸੁਫਨੇ ਵਿੱਚ ਦਰਸ਼ਣ
੨੦ ਦੇ ਕੇ ਆਖਿਆ, ੦ ਉੱਠ, ਬਾਲਕ ਅਤੇ ਉਹ ਦੀ
ਮਾਤਾ ਨੂੰ ਨਾਲ ਲੈ ਕੇ ਇਸਰਾਏਲ ਦੇ ਦੇਸ ਨੂੰ ਜਾਹ
ਕਿਉਂਕਿ ਜਿਹੜੇ ਬਾਲਕ ਦੇ ਪ੍ਰਾਣਾਂ ਦੇ ਵੈਰੀ ਸਨ
੨੧ ਓਹ ਮਰ ਗਏ ੦ ਤਦ ਉਹ ਉੱਠਿਆ ਅਤੇ ਬਾਲਕ
ਅਤੇ ਉਹ ਦੀ ਮਾਤਾ ਨੂੰ ਨਾਲ ਲੈ ਕੇ ਇਸਰਾਏਲ
੨੨ ਦੇ ਦੇਸ ਵਿੱਚ ਆਇਆ ੦ ਪਰ ਜਾਂ ਸੁਣਿਆ ਜੋ
ਅਰਕਿਲਾਊਸ ਯਹੂਦਿਯਾ ਵਿੱਚ ਆਪਣੇ ਪਿਤਾ
ਹੇਰੋਦੇਸ ਦੇ ਥਾਂ ਰਾਜ ਕਰਦਾ ਹੈ ਤਾਂ ਉੱਥੇ ਜਾਣ ਤੋਂ
ਡਰਿਆ ਪਰ ਸੁਫਨੇ ਵਿੱਚ ਖ਼ਬਰ ਪਾ ਕੇ ਗਲੀਲ ਦੇ
੨੩ ਇਲਾਕੇ ਵਿੱਚ ਚੱਲਿਆ ਗਿਆ ੦ ਅਤੇ ਨਾਸਰਤ ਨਾਮੇ
ਇੱਕ ਨਗਰ ਵਿੱਚ ਜਾ ਵੱਸਿਆ ਇਸ ਲਈ ਕਿ
ਜਿਹੜਾ ਬਚਨ ਨਬੀਆਂ ਦੀ ਜ਼ਬਾਨੀ ਆਖਿਆ
ਗਿਆ ਸੀ ਪੂਰਾ ਹੋਵੇ ਜੋ ਉਹ ਨਾਸਰੀ ਕਹਾਵੇਗਾ ॥

## ੩

### ਯੂਹੰਨਾ ਬਪਤਿਸਮਾ ਦੇਣ ਵਾਲਾ ਅਤੇ ਪ੍ਰਭੁ ਦਾ ਬਪਤਿਸਮਾ

ਉਨ੍ਹੀਂ ਦਿਨੀਂ ਯੂਹੰਨਾ ਬਪਤਿਸਮਾ ਦੇਣ ਵਾਲਾ
ਆਣ ਕੇ ਯਹੂਦਿਯਾ ਦੇ ਉਜਾੜ ਵਿੱਚ ਪਰਚਾਰ ਕਰਦੇ
੨ ਹੋਏ/ਕਹਿਣ ਲੱਗਾ, ੦ ਤੋਬਾ ਕਰੋ ਕਿਉਂ ਜੋ ਸੁਰਗ
੩ ਦਾ ਰਾਜ ਨੇੜੇ ਆਇਆ ਹੈ ੦ ਕਿ ਇਹ ਉਹੋ ਹੈ
ਜਿਹ ਦੇ ਵਿਖੇ ਯਸਾਯਾਹ ਨਬੀ ਦੀ ਜ਼ਬਾਨੀ ਆਖਿਆ
ਗਿਆ ਸੀ † ਭਈ
ਉਜਾੜ ਵਿੱਚ ਇੱਕ ਹੋਕਾ ਦੇਣ ਵਾਲੇ ਦੀ ਅਵਾਜ਼,
ਭਈ ਪ੍ਰਭੁ ਦੇ ਰਸਤੇ ਨੂੰ ਤਿਆਰ ਕਰੋ,
ਉਹ ਦੇ ਰਾਹਾਂ ਨੂੰ ਸਿੱਧੇ ਕਰੋ ॥

੪ ਇਸ ਯੂਹੰਨਾ ਦੇ ਬਸਤਰ ਊਠ ਦੇ ਵਾਲਾਂ ਦੇ ਸਨ
ਅਤੇ ਚੰਮ ਦੀ ਪੇਟੀ ਉਹ ਦੇ ਲੱਕ ਦੇ ਦੁਆਲੇ ਸੀ
ਅਤੇ ਉਹ ਦਾ ਭੋਜਨ ਟਿੱਡੀਆਂ ਅਤੇ ਬਣ ਦਾ ਸ਼ਹਿਤ
੫ ਸੀ ੦ ਤਦ ਯਰੂਸ਼ਲਮ ਅਤੇ ਸਾਰੇ ਯਹੂਦਿਯਾ ਅਤੇ
ਯਰਦਨ ਦੇ ਸਭ ਲਾਂਭ ਛਾਂਭ ਦੇ ਰਹਿਣ ਵਾਲੇ ਉਹ
੬ ਦੇ ਕੋਲ ਚੱਲੇ ਆਉਂਦੇ ਸਨ ੦ ਅਤੇ ਆਪੋ ਆਪਣੇ
ਪਾਪਾਂ ਨੂੰ ਮੰਨ ਕੇ ਯਰਦਨ ਨਦੀ ਵਿੱਚ ਉਹ ਦੇ ਹੱਥੋਂ
੭ ਬਪਤਿਸਮਾ ਲੈਂਦੇ ਸਨ ੦ ਪਰ ਜਾਂ ਉਹ ਨੇ ਵੇਖਿਆ ਜੋ
ਫ਼ਰੀਸੀਆਂ ਅਤੇ ਸਦੂਕੀਆਂ ਵਿੱਚੋਂ ਬਥੇਰੇ ਮੈਥੋਂ
ਬਪਤਿਸਮਾ ਲੈਣ ਨੂੰ ਆਉਂਦੇ ਹਨ ਤਾਂ ਉਨ੍ਹਾਂ ਨੂੰ ਕਿਹਾ
ਕਿ ਹੇ ਸੱਪਾਂ ਦੇ ਬੱਚਿਓ! ਤੁਹਾਨੂੰ ਆਉਣ ਵਾਲੇ ਕੋਪ
੮ ਤੋਂ ਭੱਜਣਾ ਕਿਨ ਦੱਸਿਆ? ੦ ਸੋ ਤੁਸੀਂ ਤੋਬਾ ਜੋਗਾ
੯ ਫਲ ਦਿਓ ੦ ਅਤੇ ਆਪਣੇ ਮਨ ਵਿੱਚ ਇਸ ਗੱਲ
ਦੇ ਕਹਿਣ ਦੀ ਸੋਚ ਨਾ ਕਰੋ ਕਿ ਅਬਰਾਹਾਮ ਸਾਡਾ
ਪਿਤਾ ਹੈ ਕਿਉਂ ਜੋ ਮੈਂ ਤੁਹਾਨੂੰ ਆਖਦਾ ਹਾਂ ਭਈ
ਪਰਮੇਸ਼ੁਰ ਅਬਰਾਹਾਮ ਦੇ ਲਈ ਇਨ੍ਹਾਂ ਪੱਥਰਾਂ ਵਿੱਚੋਂ
੧੦ ਬਾਲਕ ਪੈਦਾ ਕਰ ਸੱਕਦਾ ਹੈ ੦ ਅਤੇ ਬਿਰਛਾਂ ਦੀ
ਜੜ੍ਹ ਉੱਤੇ ਹੁਣ ਕੁਹਾੜਾ ਰੱਖਿਆ ਹੋਇਆ ਹੈ ਸੋ
ਹਰੇਕ ਬਿਰਛ ਜਿਹੜਾ ਅੱਛਾ ਫਲ ਨਹੀਂ ਦਿੰਦਾ
ਵੱਢਿਆ ਅਤੇ ਅੱਗ ਵਿੱਚ ਸੁੱਟਿਆ ਜਾਂਦਾ ਹੈ ੦
੧੧ ਮੈਂ ਤਾਂ ਤੁਹਾਨੂੰ ਤੋਬਾ ਦੇ ਲਈ ਪਾਣੀ ਨਾਲ ਬਪਤਿਸਮਾ
ਦਿੰਦਾ ਹਾਂ ਪਰ ਜਿਹੜਾ ਮੇਰੇ ਪਿੱਛੇ ਆਉਣ ਵਾਲਾ
ਹੈ ਉਹ ਮੈਥੋਂ ਬਲਵੰਤ ਹੈ ਅਤੇ ਮੈਂ ਉਹ ਦੀ ਜੁੱਤੀ
ਚੁੱਕਣ ਦੇ ਜੋਗ ਨਹੀਂ ਹਾਂ, ਉਹ ਤੁਹਾਨੂੰ ਪਵਿੱਤ੍ਰ ਆਤਮਾ
੧੨ ਅਤੇ ਅੱਗ ਨਾਲ ਬਪਤਿਸਮਾ ਦੇਊ ੦ ਉਹ ਦੀ ਤੰਗੁਲੀ
ਉਹ ਦੇ ਹੱਥ ਵਿੱਚ ਹੈ ਅਤੇ ਉਹ ਆਪਣੇ ਪਿੜ
ਨੂੰ ਚੰਗੀ ਤਰਾਂ ਸਾਫ਼ ਕਰੂ ਅਤੇ ਆਪਣੀ ਕਣਕ ਨੂੰ
ਕੋਠੇ ਵਿੱਚ ਜਮਾ ਕਰੂ ਪਰ ਤੂੜੀ ਨੂੰ ਉਸ ਅਗਨ ਵਿੱਚ
ਸਾੜੇਗਾ ਜਿਹੜੀ ਬੁਝਣ ਵਾਲੀ ਨਹੀਂ ॥
੧੩ ਤਦ ਯਿਸੂ ਗਲੀਲ ਤੋਂ ਯਰਦਨ ਦੇ ਕੰਢੇ ਯੂਹੰਨਾ
ਕੋਲ ਉਸ ਦੇ ਹੱਥੋਂ ਬਪਤਿਸਮਾ ਲੈਣ ਨੂੰ ਆਇਆ ੦
੧੪ ਪਰ ਯੂਹੰਨਾ ਨੇ ਇਹ ਕਹਿ ਕੇ ਉਸ ਨੂੰ ਰੋਕਿਆ ਭਈ
ਮੈਨੂੰ ਤਾਂ ਤੈਥੋਂ ਬਪਤਿਸਮਾ ਲੈਣ ਦੀ ਲੋੜ ਹੈ ਅਤੇ ਤੂੰ
੧੫ ਮੇਰੇ ਕੋਲ ਆਇਆ ਹੈਂ? ੦ ਪਰ ਯਿਸੂ ਨੇ ਉਸ ਨੂੰ
ਉੱਤਰ ਦਿੱਤਾ, ਹੁਣ ਹੋਣ ਦਿਹ ਕਿਉਂਕਿ ਸਾਨੂੰ ਜੋਗ
ਹੈ ਜੋ ਸਾਰੇ ਧਰਮ ਨੂੰ ਇਸੇ ਤਰਾਂ ਪੂਰਾ ਕਰੀਏ। ਤਾਂ

* ਯਰ. ੩੧ : ੧੫ ।   † ਯਸ. ੪੦ : ੩ ।

੧੬ ਉਸ ਨੇ ਹੋਣ ਦਿੱਤਾ ੦ ਅਤੇ ਜਾਂ ਯਿਸੂ ਬਪਤਿਸਮਾ ਲੈ
ਚੁੱਕਿਆ ਤਾਂ ਝੱਟ ਪਾਣੀ ਤੋਂ ਉੱਪਰ ਆਇਆ ਅਤੇ
ਵੇਖੋ, ਅਕਾਸ਼ ਉਹ ਦੇ ਲਈ ਖੁੱਲ੍ਹ ਗਿਆ ਅਤੇ ਉਹ
ਨੇ ਪਰਮੇਸ਼ੁਰ ਦਾ ਆਤਮਾ ਕਬੂਤਰ ਵਾਂਙੁ ਉਤਰਦਾ
੧੭ ਅਤੇ ਆਪਣੇ ਉੱਤੇ ਆਉਂਦਾ ਡਿੱਠਾ ੦ ਅਰ ਵੇਖੋ
ਇੱਕ ਸੁਰਗੀ ਬਾਣੀ ਆਈ ਕਿ ਇਹ ਮੇਰਾ ਪਿਆਰਾ
ਪੁੱਤ੍ਰ ਹੈ ਜਿਸ ਤੋਂ ਮੈਂ ਪਰਸਿੰਨ ਹਾਂ ॥

# ੪

## ਪ੍ਰਭੁ ਦਾ ਪਰਤਾਇਆ ਜਾਣਾ ਅਤੇ ਸੇਵਾ ਦਾ ਅਰੰਭ

ਤਦ ਯਿਸੂ ਆਤਮਾ ਦੀ ਅਗਵਾਈ ਨਾਲ ਉਜਾੜ
ਵਿੱਚ ਗਿਆ ਭਈ ਸ਼ਤਾਨ ਕੋਲੋਂ ਪਰਤਾਇਆ ਜਾਵੇ ੦
੨ ਅਤੇ ਜਾਂ ਚਾਲੀ ਦਿਨ ਅਤੇ ਚਾਲੀ ਰਾਤ ਵਰਤ
੩ ਰੱਖਿਆ ਤਾਂ ਓੜਕ ਉਹ ਨੂੰ ਭੁੱਖ ਲੱਗੀ ੦ ਤਦ ਪਰ-
ਤਾਉਣ ਵਾਲੇ ਨੇ ਕੋਲ ਆਣ ਕੇ ਉਹ ਨੂੰ ਕਿਹਾ, ਜੇ
ਤੂੰ ਪਰਮੇਸ਼ੁਰ ਦਾ ਪੁੱਤ੍ਰ ਹੈਂ ਤਾਂ ਕਹੁ ਜੋ ਏਹ ਪੱਥਰ
੪ ਰੋਟੀਆਂ ਬਣ ਜਾਣ ੦ ਪਰ ਉਹ ਨੇ ਉੱਤਰ ਦਿੱਤਾ,
ਲਿਖਿਆ ਹੈ * ਭਈ ਇਨਸਾਨ ਨਿਰੀ ਰੋਟੀ ਨਾਲ ਹੀ
ਜੀਉਂਦਾ ਨਹੀਂ ਰਹੇਗਾ ਪਰ ਹਰੇਕ ਵਾਕ ਨਾਲ ਜਿਹੜਾ
੫ ਪਰਮੇਸ਼ੁਰ ਦੇ ਮੁਖੋਂ ਨਿੱਕਲਦਾ ਹੈ ੦ ਫੇਰ ਸ਼ਤਾਨ
ਉਹ ਨੂੰ ਪਵਿੱਤ੍ਰ ਸ਼ਹਿਰ ਵਿੱਚ ਨਾਲ ਲੈ ਗਿਆ ਅਤੇ
ਹੈਕਲ ਦੇ ਕਿੰਗਰੇ ਉੱਤੇ ਖੜਾ ਕਰ ਕੇ ਉਹ ਨੂੰ ਕਿਹਾ, ੦
੬ ਜੇ ਤੂੰ ਪਰਮੇਸ਼ੁਰ ਦਾ ਪੁੱਤ੍ਰ ਹੈਂ ਤਾਂ ਆਪਣੇ ਆਪ ਨੂੰ
ਹੇਠਾਂ ਡੇਗ ਦਿਹ ਕਿਉਂ ਜੋ ਲਿਖਿਆ ਹੈ † ਕਿ

ਉਹ ਆਪਣੇ ਦੂਤਾਂ ਨੂੰ ਤੇਰੇ ਲਈ ਹੁਕਮ ਦੇਵੇਗਾ,
ਓਹ ਤੈਨੂੰ ਹੱਥਾਂ ਉੱਤੇ ਚੁੱਕ ਲੈਣਗੇ,
ਮਤੇ ਪੱਥਰ ਨਾਲ ਤੇਰੇ ਪੈਰ ਨੂੰ ਸੱਟ ਲੱਗੇ ॥

੭ ਯਿਸੂ ਨੇ ਉਸ ਨੂੰ ਆਖਿਆ, ਇਹ ਭੀ ਲਿਖਿਆ
ਹੈ ‡ ਜੋ ਤੂੰ ਪ੍ਰਭੁ ਆਪਣੇ ਪਰਮੇਸ਼ੁਰ ਨੂੰ ਨਾ ਪਰਤਾ ੦
੮ ਫੇਰ ਸ਼ਤਾਨ ਉਹ ਨੂੰ ਇੱਕ ਵੱਡੇ ਉੱਚੇ ਪਹਾੜ ਉੱਤੇ
ਨਾਲ ਲੈ ਗਿਆ ਅਤੇ ਜਗਤ ਦੀਆਂ ਸਾਰੀਆਂ
ਪਾਤਸ਼ਾਹੀਆਂ ਅਤੇ ਉਨ੍ਹਾਂ ਦਾ ਜਲੌ ਉਹ ਨੂੰ ਵਿਖਾ-
੯ ਇਆ ੦ ਅਤੇ ਉਹ ਨੂੰ ਕਿਹਾ, ਜੇ ਤੂੰ ਨਿਉਂ ਕੇ ਮੈਨੂੰ ਮੱਥਾ
ਟੇਕੇਂ ਤਾਂ ਇਹ ਸੱਭੋ ਕੁਝ ਮੈਂ ਤੈਨੂੰ ਦੇ ਦਿਆਂਗਾ ੦

* ਬਿਵ. ੮:੩ । † ਜ਼. ੯੧:੧੧, ੧੨ ।
‡ ਬਿਵ. ੬:੧੬ ।

੧੦ ਤਦੋਂ ਯਿਸੂ ਨੇ ਉਸ ਨੂੰ ਕਿਹਾ, ਹੇ ਸ਼ਤਾਨ ਚੱਲਿਆ
ਜਾਹ ! ਕਿਉਂ ਜੋ ਲਿਖਿਆ ਹੈ * ਭਈ ਤੂੰ ਪ੍ਰਭੁ
ਆਪਣੇ ਪਰਮੇਸ਼ੁਰ ਨੂੰ ਮੱਥਾ ਟੇਕ ਅਤੇ ਉਸੇ ਇਕੱਲੇ
੧੧ ਦੀ ਉਪਾਸਨਾ ਕਰ ੦ ਤਦ ਸ਼ਤਾਨ ਉਹ ਨੂੰ ਛੱਡ
ਗਿਆ ਅਤੇ ਵੇਖੋ ਦੂਤ ਕੋਲ ਆਣ ਕੇ ਉਹ ਦੀ
ਟਹਿਲ ਕਰਨ ਲੱਗੇ ॥
੧੨ ਜਾਂ ਉਹ ਨੇ ਸੁਣਿਆ ਕਿ ਯੂਹੰਨਾ ਫੜਿਆ ਗਿਆ
੧੩ ਤਾਂ ਉਹ ਗਲੀਲ ਨੂੰ ਤੁਰ ਪਿਆ ੦ ਅਤੇ ਨਾਸਰਤ ਨੂੰ
ਛੱਡ ਕੇ ਕਫ਼ਰਨਾਹੂਮ ਵਿੱਚ ਜਾ ਰਿਹਾ ਜਿਹੜਾ ਝੀਲ
ਦੇ ਕੰਢੇ ਜ਼ਬੂਲੁਨ ਅਤੇ ਨਫ਼ਤਾਲੀ ਦੇ ਬੰਨਿਆਂ ਵਿੱਚ
੧੪ ਹੈ ੦ ਭਈ ਯਸਾਯਾਹ ਨਬੀ ਦਾ ਵਾਕ † ਪੂਰਾ ਹੋਵੇ
ਕਿ

੧੫ ਜ਼ਬੂਲੁਨ ਦੀ ਧਰਤੀ ਅਤੇ ਨਫ਼ਤਾਲੀ ਦੀ ਧਰਤੀ,
ਸਮੁੰਦਰ ਦੀ ਰਾਹ ਯਰਦਨੋਂ ਪਾਰ,
ਪਰਾਈਆਂ ਕੌਮਾਂ ਦੀ ਗਲੀਲ—
੧੬ ਜਿਹੜੇ ਲੋਕ ਅਨ੍ਹੇਰੇ ਵਿੱਚ ਬੈਠੇ ਹੋਏ ਸਨ,
ਉਨ੍ਹਾਂ ਨੇ ਵੱਡਾ ਚਾਨਣ ਵੇਖਿਆ,
ਅਤੇ ਜਿਹੜੇ ਮੌਤ ਦੇ ਦੇਸ ਅਤੇ ਛਾਇਆ ਵਿੱਚ
ਬੈਠੇ ਹੋਏ ਸਨ,
ਉਨ੍ਹਾਂ ਲਈ ਚਾਨਣ ਪਰਕਾਸ਼ ਹੋਇਆ ॥

੧੭ ਉਸੇ ਵੇਲਿਓਂ ਯਿਸੂ ਪਰਚਾਰ ਕਰਨ ਅਤੇ ਕਹਿਣ
ਲੱਗਾ ਭਈ ਤੋਬਾ ਕਰੋ ਕਿਉਂ ਜੋ ਸੁਰਗ ਦਾ ਰਾਜ ਨੇੜੇ
ਆਇਆ ਹੈ ॥
੧੮ ਗਲੀਲ ਦੀ ਝੀਲ ਦੇ ਕੰਢੇ ਫਿਰਦਿਆਂ ਹੋਇਆਂ
ਉਸ ਨੇ ਦੋ ਭਰਾਵਾਂ ਅਰਥਾਤ ਸ਼ਮਊਨ ਨੂੰ ਜਿਹੜਾ
ਪਤਰਸ ਕਹਾਉਂਦਾ ਹੈ ਅਤੇ ਉਹ ਦੇ ਭਰਾ ਅੰਦ੍ਰਿਯਾਸ
ਨੂੰ ਝੀਲ ਵਿੱਚ ਜਾਲ ਪਾਉਂਦਿਆਂ ਡਿੱਠਾ ਕਿਉਂ ਜੋ ਓਹ
੧੯ ਮਾਛੀ ਸਨ ੦ ਅਤੇ ਉਨ੍ਹਾਂ ਨੂੰ ਕਿਹਾ, ਮੇਰੇ ਮਗਰ ਆਓ
ਤਾਂ ਮੈਂ ਤੁਹਾਨੂੰ ਮਨੁੱਖਾਂ ਦੇ ਸ਼ਿਕਾਰੀ ਬਣਾਵਾਂਗਾ ੦
੨੦ ਅਤੇ ਓਹ ਝੱਟ ਜਾਲਾਂ ਨੂੰ ਛੱਡ ਕੇ ਉਹ ਦੇ ਮਗਰ ਹੋ
੨੧ ਤੁਰੇ ੦ ਅਰ ਉੱਥੋਂ ਅੱਗੇ ਵਧ ਕੇ ਉਹ ਨੇ ਹੋਰ ਦੋ
ਭਰਾਵਾਂ ਅਰਥਾਤ ਜ਼ਬਦੀ ਦੇ ਪੁੱਤ੍ਰ ਯਾਕੂਬ ਨੂੰ ਅਤੇ
ਉਹ ਦੇ ਭਾਈ ਯੂਹੰਨਾ ਨੂੰ ਵੇਖਿਆ ਜਿਹੜੇ ਆਪਣੇ ਪਿਉ
ਦੇ ਨਾਲ ਬੇੜੀ ਉੱਤੇ ਆਪਣਿਆਂ ਜਾਲਾਂ ਨੂੰ ਸੁਧਾਰਦੇ

* ਬਿਵ. ੬:੧੩ । † ਯਸ. ੯:੧, ੨ ।

੨੨ ਸਨ ਅਰ ਉਨ੍ਹਾਂ ਨੂੰ ਸੱਦਿਆ ੦ ਤਾਂ ਓਹ ਝੱਟ ਬੇੜੀ
ਨੂੰ ਅਤੇ ਆਪਣੇ ਪਿਉ ਨੂੰ ਛੱਡ ਕੇ ਉਹ ਦੇ ਮਗਰ
ਹੋ ਤੁਰੇ ॥
੨੩ ਯਿਸੂ ਸਾਰੀ ਗਲੀਲ ਵਿੱਚ ਫਿਰਦਾ ਹੋਇਆ
ਉਨ੍ਹਾਂ ਦੀਆਂ ਸਮਾਜਾਂ ਵਿੱਚ ਉਪਦੇਸ਼ ਦਿੰਦਾ ਅਤੇ ਰਾਜ
ਦੀ ਖ਼ੁਸ਼ ਖ਼ਬਰੀ ਦਾ ਪਰਚਾਰ ਕਰਦਾ ਅਤੇ ਲੋਕਾਂ
ਵਿੱਚੋਂ ਸਾਰੇ ਰੋਗ ਅਤੇ ਸਾਰੀ ਮਾਂਦਗੀ ਨੂੰ ਹਟਾਉਂਦਾ
੨੪ ਸੀ ੦ ਅਰ ਸਾਰੇ ਸੁਰੀਆ ਦੇਸ ਵਿੱਚ ਉਹ ਦੀ ਧੁੰਮ ਪੈ
ਗਈ ਅਤੇ ਉਨ੍ਹਾਂ ਸਭਨਾਂ ਰੋਗੀਆਂ ਨੂੰ ਜਿਹੜੇ ਕਈ
ਪਰਕਾਰ ਦੇ ਰੋਗਾਂ ਅਤੇ ਦੁਖਾਂ ਵਿੱਚ ਫਸੇ ਹੋਏ ਸਨ
ਅਤੇ ਜਿਨ੍ਹਾਂ ਨੂੰ ਭੂਤ ਚਿੰਬੜੇ ਹੋਏ ਸਨ ਅਤੇ ਮਿਰਗੀ
ਵਾਲਿਆਂ ਅਤੇ ਅਧਰੰਗੀਆਂ ਨੂੰ ਉਹ ਦੇ ਕੋਲ
ਲਿਆਏ ਅਰ ਉਸ ਨੇ ਉਨ੍ਹਾਂ ਨੂੰ ਚੰਗੇ ਕੀਤਾ ੦
੨੫ ਅਤੇ ਵੱਡੀਆਂ ਭੀੜਾਂ ਗਲੀਲ ਅਤੇ ਦਿਕਾਪੁਲਿਸ
ਅਤੇ ਯਰੂਸ਼ਲਮ ਅਤੇ ਯਹੂਦਿਯਾ ਅਤੇ ਯਰਦਨ ਦੇ
ਪਾਰੋਂ ਉਹ ਦੇ ਮਗਰ ਲੱਗ ਪਈਆਂ ॥

## ਪਹਾੜੀ ਉਪਦੇਸ਼

੫ ਭੀੜ ਨੂੰ ਵੇਖ ਕੇ ਉਹ ਪਹਾੜ ਉੱਤੇ ਚੜ੍ਹ ਗਿਆ
ਅਰ ਜਦ ਬੈਠਾ ਤਦ ਉਹ ਦੇ ਚੇਲੇ ਉਹ ਦੇ ਕੋਲ
੨ ਆਏ ੦ ਅਤੇ ਉਸ ਨੇ ਆਪਣਾ ਮੂੰਹ ਖੋਲ੍ਹਿਆ ਅਤੇ
ਉਨ੍ਹਾਂ ਨੂੰ ਇਹ ਉਪਦੇਸ਼ ਦੇਣ ਲੱਗਾ—
੩ ਧੰਨ ਓਹ ਜਿਹੜੇ ਦਿਲ ਦੇ ਗ਼ਰੀਬ ਹਨ ਕਿਉਂ
ਜੋ ਸੁਰਗ ਦਾ ਰਾਜ ਉਨ੍ਹਾਂ ਦਾ ਹੈ ।
੪ ਧੰਨ ਓਹ ਜਿਹੜੇ ਸੋਗ ਕਰਦੇ ਹਨ ਕਿਉਂ ਜੋ ਓਹ
ਸ਼ਾਂਤ ਕੀਤੇ ਜਾਣਗੇ ।
੫ ਧੰਨ ਓਹ ਜਿਹੜੇ ਹਲੀਮ ਹਨ ਕਿਉਂ ਜੋ ਓਹ
ਧਰਤੀ ਦੇ ਵਾਰਸ ਹੋਣਗੇ ।
੬ ਧੰਨ ਓਹ ਜਿਹੜੇ ਧਰਮ ਦੇ ਭੁੱਖੇ ਤੇ ਤਿਹਾਏ ਹਨ
ਕਿਉਂ ਜੋ ਓਹ ਰਜਾਏ ਜਾਣਗੇ ।
੭ ਧੰਨ ਓਹ ਜਿਹੜੇ ਦਯਾਵਾਨ ਹਨ ਕਿਉਂ ਜੋ ਉਨ੍ਹਾਂ
ਉੱਤੇ ਦਯਾ ਕੀਤੀ ਜਾਵੇਗੀ ।
੮ ਧੰਨ ਓਹ ਜਿਹੜੇ ਸ਼ੁੱਧਮਨ ਹਨ ਕਿਉਂ ਜੋ ਓਹ
ਪਰਮੇਸ਼ੁਰ ਨੂੰ ਵੇਖਣਗੇ ।
੯ ਧੰਨ ਓਹ ਜਿਹੜੇ ਮੇਲ ਕਰਾਉਣ ਵਾਲੇ ਹਨ ਕਿਉਂ
ਜੋ ਓਹ ਪਰਮੇਸ਼ੁਰ ਦੇ ਪੁੱਤ੍ਰ ਕਹਾਉਣਗੇ ।
੧੦ ਧੰਨ ਓਹ ਜਿਹੜੇ ਧਰਮ ਦੇ ਕਾਰਨ ਸਤਾਏ ਗਏ ਹਨ
ਕਿਉਂ ਜੋ ਸੁਰਗ ਦਾ ਰਾਜ ਉਨ੍ਹਾਂ ਦਾ ਹੈ ।
੧੧ ਧੰਨ ਹੋ ਤੁਸੀਂ ਜਾਂ ਮਨੁੱਖ ਮੇਰੇ ਕਾਰਨ ਤੁਹਾਨੂੰ
ਬੋਲੀਆਂ ਮਾਰਨਗੇ ਅਤੇ ਸਤਾਉਣਗੇ ਅਤੇ
ਹਰੇਕ ਬੁਰੀ ਗੱਲ ਤੁਹਾਡੇ ਉੱਤੇ ਝੂਠ ਮੂਠ
੧੨ ਲਾਉਣਗੇ ੦ ਅਨੰਦ ਹੋਵੋ ਅਤੇ ਖ਼ੁਸ਼ੀ ਕਰੋ
ਕਿਉਂ ਜੋ ਤੁਹਾਡਾ ਫਲ ਸੁਰਗ ਵਿੱਚ ਬਹੁਤ ਹੈ
ਇਸ ਲਈ ਜੋ ਉਨ੍ਹਾਂ ਨੇ ਤੁਹਾਥੋਂ ਅਗਲਿਆਂ
ਨਬੀਆਂ ਨੂੰ ਇਸੇ ਤਰਾਂ ਸਤਾਇਆ ਸੀ ॥
੧੩ ਤੁਸੀਂ ਧਰਤੀ ਦੇ ਲੂਣ ਹੋ ਪਰ ਜੇ ਲੂਣ ਬੇਸੁਆਦ
ਹੋ ਜਾਵੇ ਤਾਂ ਕਿਸ ਬਿਧ ਸਲੂਣਾ ਕੀਤਾ ਜਾਵੇਗਾ ?
ਉਹ ਫੇਰ ਕਿਸੇ ਕੰਮ ਦਾ ਨਹੀਂ ਪਰ ਇਹ ਕਿ ਬਾਹਰ
ਸੁੱਟਿਆ ਅਤੇ ਮਨੁੱਖਾਂ ਦੇ ਪੈਰਾਂ ਹੇਠ ਮਿੱਧਿਆ ਜਾਵੇ ੦
੧੪ ਤੁਸੀਂ ਜਗਤ ਦੇ ਚਾਨਣ ਹੋ । ਜਿਹੜਾ ਨਗਰ ਪਹਾੜ
ਉੱਤੇ ਵੱਸਦਾ ਹੈ ਉਹ ਗੁੱਝਾ ਨਹੀਂ ਰਹਿ ਸੱਕਦਾ ੦
੧੫ ਅਤੇ ਦੀਵਾ ਬਾਲ ਕੇ ਟੋਪੇ ਦੇ ਹੇਠ ਨਹੀਂ ਸਗੋਂ
ਦੀਵਟ ਉੱਤੇ ਰੱਖਦੇ ਹਨ ਤਾਂ ਉਹ ਸੱਭਨਾਂ ਨੂੰ ਜਿਹੜੇ
੧੬ ਘਰ ਵਿੱਚ ਹਨ ਚਾਨਣ ਦਿੰਦਾ ਹੈ ੦ ਇਸੇ ਤਰਾਂ
ਤੁਹਾਡਾ ਚਾਨਣ ਮਨੁੱਖਾਂ ਦੇ ਸਾਹਮਣੇ ਚਮਕੇ ਤਾਂ ਜੋ
ਓਹ ਤੁਹਾਡੇ ਸ਼ੁਭ ਕਰਮ ਵੇਖ ਕੇ ਤੁਹਾਡੇ ਪਿਤਾ ਦੀ
ਜਿਹੜਾ ਸੁਰਗ ਵਿੱਚ ਹੈ ਵਡਿਆਈ ਕਰਨ ॥
੧੭ ਇਹ ਨਾ ਸਮਝੋ ਭਈ ਮੈਂ ਤੁਰੇਤ ਯਾ ਨਬੀਆਂ ਨੂੰ
ਖੰਡਣ ਆਇਆ ਹਾਂ । ਮੈਂ ਖੰਡਣ ਨਹੀਂ ਸਗੋਂ ਪੂਰਿਆਂ
੧੮ ਕਰਨ ਨੂੰ ਆਇਆ ਹਾਂ ੦ ਕਿਉਂ ਜੋ ਮੈਂ ਤੁਹਾਨੂੰ ਸਤ
ਆਖਦਾ ਹਾਂ ਕਿ ਜਿੰਨਾ ਚਿਰ ਅਕਾਸ਼ ਅਤੇ ਧਰਤੀ
ਟਲ ਨਾ ਜਾਣ ਇੱਕ ਅੱਖਰ ਯਾ ਇੱਕ ਬਿੰਦੀ ਵੀ ਤੁਰੇਤ
ਦੀ ਨਾ ਟਲੇਗੀ ਜਦ ਤੀਕ ਸਭ ਕੁਝ ਪੂਰਾ ਨਾ ਹੋਵੇ ੦
੧੯ ਸੋ ਜੋ ਕੋਈ ਇਨ੍ਹਾਂ ਸਭਨਾਂ ਤੋਂ ਛੋਟਿਆਂ ਹੁਕਮਾਂ ਵਿੱਚੋਂ
ਇੱਕ ਨੂੰ ਵੀ ਟਾਲ ਦੇਵੇ ਅਤੇ ਇਸੇ ਤਰਾਂ ਮਨੁੱਖਾਂ ਨੂੰ
ਸਿਖਲਾਵੇ ਸੋ ਸੁਰਗ ਦੇ ਰਾਜ ਵਿੱਚ ਸਭਨਾਂ ਨਾਲੋਂ
ਛੋਟਾ ਕਹਾਵੇਗਾ ਪਰ ਜਿਹੜਾ ਉਨ੍ਹਾਂ ਦੀ ਪਾਲਨਾ ਕਰੇ
ਅਤੇ ਸਿਖਲਾਵੇ ਉਹ ਸੁਰਗ ਦੇ ਰਾਜ ਵਿੱਚ ਵੱਡਾ
੨੦ ਕਹਾਵੇਗਾ ੦ ਕਿਉਂ ਜੋ ਮੈਂ ਤੁਹਾਨੂੰ ਆਖਦਾ ਹਾਂ ਭਈ
ਜੇ ਤੁਹਾਡਾ ਧਰਮ ਗ੍ਰੰਥੀਆਂ ਅਤੇ ਫ਼ਰੀਸੀਆਂ ਦੇ
ਧਰਮ ਨਾਲੋਂ ਵੱਧ ਨਾ ਹੋਵੇ ਤਾਂ ਤੁਸੀਂ ਸੁਰਗ ਦੇ ਰਾਜ
ਵਿੱਚ ਕਿਸੇ ਬਿਧ ਨਾ ਵੜੋਗੇ ॥

੨੧ ਤੁਸਾਂ ਸੁਣਿਆ ਹੈ ਜੋ ਅਗਲਿਆਂ ਨੂੰ ਇਹ ਕਿਹਾ
ਗਿਆ ਸੀ, ਤੂੰ ਖੂਨ ਨਾ ਕਰ ਅਤੇ ਜੋ ਕੋਈ ਖੂਨ ਕਰੇ
ਸੋ ਅਦਾਲਤ ਵਿੱਚ ਸਜ਼ਾ ਦੇ ਲਾਇਕ ਹੋਵੇਗਾ ੦
੨੨ ਪਰ ਮੈਂ ਤੁਹਾਨੂੰ ਆਖਦਾ ਹਾਂ ਭਈ ਹਰੇਕ ਜੋ ਆਪਣੇ
ਭਰਾ ਉੱਤੇ ਕ੍ਰੋਧ ਕਰੇ ਉਹ ਅਦਾਲਤ ਵਿੱਚ ਸਜ਼ਾ ਦੇ
ਲਾਇਕ ਹੋਵੇਗਾ ਅਤੇ ਜਿਹੜਾ ਆਪਣੇ ਭਰਾ ਨੂੰ
ਗਾਲ ਦੇਵੇ ਉਹ ਸਭਾ ਵਿੱਚ ਸਜ਼ਾ ਦੇ ਲਾਇਕ ਹੋਵੇਗਾ
ਪਰ ਜਿਹੜਾ ਕਹੇ "ਮੂਰਖਾ" ਉਹ ਅਗਨ ਦੇ ਨਰਕ
੨੩ ਦੀ ਸਜ਼ਾ ਦੇ ਲਾਇਕ ਹੋਵੇਗਾ ੦ ਸੋ ਜੇ ਤੂੰ ਜਗਵੇਦੀ
ਉੱਤੇ ਆਪਣੀ ਭੇਟ ਚੜ੍ਹਾਉਣ ਲੱਗੇਂ ਅਰ ਉੱਥੇ
ਤੈਨੂੰ ਚੇਤੇ ਆਵੇ ਜੋ ਮੈਂ ਆਪਣੇ ਭਰਾ ਨਾਲ ਖੋਟ
੨੪ ਕਮਾਇਆ ਹੈ ੦ ਤਾਂ ਉੱਥੇ ਆਪਣੀ ਭੇਟ ਜਗਵੇਦੀ
ਦੇ ਸਾਹਮਣੇ ਛੱਡ ਕੇ ਚੱਲਿਆ ਜਾਹ ਅਤੇ ਪਹਿਲਾਂ
ਆਪਣੇ ਭਰਾ ਨਾਲ ਮੇਲ ਕਰ । ਪਿੱਛੋਂ ਆਣ ਕੇ
੨੫ ਆਪਣੀ ਭੇਟ ਚੜ੍ਹਾ ੦ ਜਿੰਨਾ ਚਿਰ ਤੂੰ ਆਪਣੇ
ਮੁਦਈ ਨਾਲ ਰਸਤੇ ਵਿੱਚ ਹੈਂ ਛੇਤੀ ਉਹ ਦੇ ਨਾਲ
ਮਿਲਾਪ ਕਰ ਮਤੇ ਮੁਦਈ ਤੈਨੂੰ ਹਾਕਮ ਦੇ ਹਵਾਲੇ ਕਰੇ
ਅਤੇ ਹਾਕਮ ਤੈਨੂੰ ਸਿਪਾਹੀ ਦੇ ਹਵਾਲੇ ਕਰੇ ਅਤੇ ਤੂੰ
੨੬ ਕੈਦ ਵਿੱਚ ਪੈ ਜਾਵੇਂ ੦ ਮੈਂ ਤੈਨੂੰ ਸਤ ਆਖਦਾ ਹਾਂ
ਭਈ ਜਿੰਨਾ ਚਿਰ ਤੂੰ ਕੌਡੀ ਕੌਡੀ ਨਾ ਭਰ ਦੇਵੇਂ ਉੱਥੋਂ
ਕਿਸੇ ਬਿਧ ਨਾ ਛੁੱਟੇਂਗਾ ॥
੨੭ ਤੁਸਾਂ ਸੁਣਿਆ ਹੈ ਜੋ ਇਹ ਕਿਹਾ ਗਿਆ ਸੀ
੨੮ ਭਈ ਤੂੰ ਜ਼ਨਾਹ ਨਾ ਕਰ ੦ ਪਰ ਮੈਂ ਤੁਹਾਨੂੰ ਆਖਦਾ
ਹਾਂ ਕਿ ਜੋ ਕੋਈ ਤੀਵੀਂ ਨੂੰ ਬੁਰੀ ਇੱਛਿਆ ਕਰ ਕੇ
ਵੇਖਦਾ ਹੈ ਸੋ ਤਦੋਂ ਹੀ ਆਪਣੇ ਮਨੋਂ ਉਹ ਦੇ ਨਾਲ
੨੯ ਜ਼ਨਾਹ ਕਰ ਚੁੱਕਿਆ ੦ ਅਰ ਜੇ ਤੇਰੀ ਸੱਜੀ ਅੱਖ
ਤੈਨੂੰ ਠੋਕਰ ਖੁਆਵੇ ਤਾਂ ਉਹ ਨੂੰ ਕੱਢ ਕੇ ਆਪਣੇ ਕੋਲੋਂ
ਸੁੱਟ ਦਿਹ ਕਿਉਂ ਜੋ ਤੇਰੇ ਲਈ ਇਹੋ ਭਲਾ ਹੈ ਕਿ
ਤੇਰੇ ਅੰਗਾਂ ਵਿੱਚੋਂ ਇੱਕ ਦਾ ਨਾਸ ਹੋਵੇ ਪਰ ਤੇਰਾ
ਸਾਰਾ ਸਰੀਰ ਨਰਕ ਵਿੱਚ ਸੁੱਟਿਆ ਨਾ ਜਾਵੇ ੦
੩੦ ਅਤੇ ਜੇ ਤੇਰਾ ਸੱਜਾ ਹੱਥ ਤੈਨੂੰ ਠੋਕਰ ਖੁਆਵੇ ਤਾਂ
ਉਹ ਨੂੰ ਵੱਢ ਕੇ ਆਪਣੇ ਕੋਲੋਂ ਸੁੱਟ ਦਿਹ ਕਿਉਂ ਜੋ
ਤੇਰੇ ਲਈ ਇਹੋ ਭਲਾ ਹੈ ਕਿ ਤੇਰੇ ਅੰਗਾਂ ਵਿੱਚੋਂ ਇੱਕ
ਦਾ ਨਾਸ ਹੋਵੇ ਪਰ ਤੇਰਾ ਸਾਰਾ ਸਰੀਰ ਨਰਕ ਵਿੱਚ ਨਾ
੩੧ ਜਾਵੇ ੦ ਅਤੇ ਇਹ ਵੀ ਕਿਹਾ ਗਿਆ ਸੀ ਭਈ
ਜਿਹੜਾ ਆਪਣੀ ਤੀਵੀਂ ਨੂੰ ਤਿਆਗੇ ਉਹ ਉਸ ਨੂੰ
੩੨ ਤਿਆਗ ਪੱਤ੍ਰੀ ਲਿਖ ਦੇਵੇ ੦ ਪਰ ਮੈਂ ਤੁਹਾਨੂੰ ਆਖਦਾ
ਹਾਂ ਭਈ ਜਿਹੜਾ ਆਪਣੀ ਤੀਵੀਂ ਨੂੰ ਹਰਾਮਕਾਰੀ ਤੋਂ
ਛੁੱਟ ਕਿਸੇ ਹੋਰ ਸਬੱਬ ਨਾਲ ਤਿਆਗੇ ਉਹ ਉਸ ਕੋਲੋਂ
ਜ਼ਨਾਹ ਕਰਾਉਂਦਾ ਹੈ ਅਤੇ ਜੋ ਕੋਈ ਉਸ ਤਿਆਗੀ
ਹੋਈ ਨਾਲ ਵਿਆਹ ਕਰੇ ਸੋ ਜ਼ਨਾਹ ਕਰਦਾ ਹੈ ॥
੩੩ ਫੇਰ ਤੁਸਾਂ ਸੁਣਿਆ ਹੈ ਜੋ ਅਗਲਿਆਂ ਨੂੰ ਇਹ
ਕਿਹਾ ਗਿਆ ਸੀ ਭਈ ਤੂੰ ਝੂਠੀ ਸੌਂਹ ਨਾ ਖਾਹ ਪਰ
ਪ੍ਰਭੁ ਦੇ ਲਈ ਆਪਣੀਆਂ ਸੌਹਾਂ ਪੂਰੀਆਂ ਕਰ ੦
੩੪ ਪਰ ਮੈਂ ਤੁਹਾਨੂੰ ਆਖਦਾ ਹਾਂ ਭਈ ਕਦੇ ਵੀ ਸੌਂਹ ਨਾ
ਖਾਣੀ, ਨਾ ਅਕਾਸ਼ ਦੀ ਇਸ ਲਈ ਜੋ ਉਹ ਪਰਮੇਸ਼ੁਰ
੩੫ ਦਾ ਸਿੰਘਾਸਣ ਹੈ ੦ ਅਤੇ ਨਾ ਧਰਤੀ ਦੀ ਇਸ ਲਈ
ਜੋ ਉਹ ਉਸ ਦੇ ਚਰਨਾਂ ਦੀ ਚੌਂਕੀ ਹੈ ਅਤੇ ਨਾ
ਯਰੂਸ਼ਲਮ ਦੀ ਇਸ ਲਈ ਜੋ ਉਹ ਮਹਾਰਾਜ ਦਾ
੩੬ ਸ਼ਹਿਰ ਹੈ ੦ ਅਤੇ ਨਾ ਆਪਣੇ ਸਿਰ ਦੀ ਸੌਂਹ ਖਾਹ
ਕਿਉਂ ਜੋ ਤੂੰ ਇੱਕ ਵਾਲ ਨੂੰ ਧੌਲਾ ਯਾ ਕਾਲਾ ਨਹੀਂ
੩੭ ਕਰ ਸੱਕਦਾ ੦ ਪਰ ਤੁਹਾਡੇ ਬੋਲਣ ਵਿੱਚ ਹਾਂ ਦੀ ਹਾਂ
ਅਤੇ ਨਾ ਦੀ ਨਾ ਹੋਵੇ ਅਰ ਜੋ ਇਨ੍ਹਾਂ ਤੋਂ ਵੱਧ ਹੈ ਸੋ
ਬਦੀ ਤੋਂ ਹੁੰਦਾ ਹੈ ॥
੩੮ ਤੁਸਾਂ ਸੁਣਿਆ ਹੈ ਜੋ ਕਿਹਾ ਗਿਆ ਸੀ ਕਿ ਅੱਖ
੩੯ ਦੇ ਬਦਲੇ ਅੱਖ ਅਤੇ ਦੰਦ ਦੇ ਬਦਲੇ ਦੰਦ ੦ ਪਰ ਮੈਂ
ਤੁਹਾਨੂੰ ਆਖਦਾ ਹਾਂ ਜੋ ਦੁਸ਼ਟ ਦਾ ਸਾਹਮਣਾ ਨਾ
ਕਰਨਾ ਸਗੋਂ ਜੋ ਕੋਈ ਤੇਰੀ ਸੱਜੀ ਗੱਲ੍ਹ ਉੱਤੇ ਚਪੇੜ
ਮਾਰੇ ਤੂੰ ਦੂਈ ਵੀ ਉਹ ਦੀ ਵੱਲ ਭੁਆ ਦਿਹ ੦
੪੦ ਅਤੇ ਜਿਹੜਾ ਤੇਰੇ ਉੱਤੇ ਨਾਲਸ਼ ਕਰ ਕੇ ਤੇਰਾ ਕੁੜਤਾ
ਲੈਣਾ ਚਾਹੇ ਤਾਂ ਉਹ ਨੂੰ ਚਾਦਰ ਵੀ ਲੈਣ ਦਿਹ ੦
੪੧ ਅਤੇ ਜੋ ਕੋਈ ਤੈਨੂੰ ਇੱਕ ਕੋਹ ਵਗਾਰੇ ਲੈ ਜਾਵੇ ਤਾਂ
੪੨ ਉਹ ਦੇ ਨਾਲ ਦੋ ਕੋਹ ਚੱਲਿਆ ਜਾਹ ੦ ਜਿਹੜਾ ਤੈਥੋਂ
ਮੰਗੇ ਉਹ ਨੂੰ ਦਿਹ ਅਤੇ ਜੋ ਤੇਰੇ ਕੋਲੋਂ ਉਧਾਰ ਮੰਗੇ
ਉਸ ਤੋਂ ਮੂੰਹ ਨਾ ਮੋੜ ॥
੪੩ ਤੁਸਾਂ ਸੁਣਿਆ ਹੈ ਜੋ ਇਹ ਕਿਹਾ ਗਿਆ ਸੀ ਕਿ
ਤੂੰ ਆਪਣੇ ਗੁਆਂਢੀ ਨਾਲ ਪਿਆਰ ਕਰ ਅਤੇ ਆਪਣੇ
੪੪ ਵੈਰੀ ਨਾਲ ਵੈਰ ਰੱਖ ੦ ਪਰ ਮੈਂ ਤੁਹਾਨੂੰ ਆਖਦਾ ਹਾਂ
ਭਈ ਆਪਣੇ ਵੈਰੀਆਂ ਨਾਲ ਪਿਆਰ ਕਰੋ ਅਤੇ ਜੋ
੪੫ ਤੁਹਾਨੂੰ ਸਤਾਉਣ ਉਨ੍ਹਾਂ ਲਈ ਪ੍ਰਾਰਥਨਾ ਕਰੋ ੦ ਤਾਂ ਜੋ
ਤੁਸੀਂ ਆਪਣੇ ਪਿਤਾ ਦੇ ਜਿਹੜਾ ਸੁਰਗ ਵਿੱਚ ਹੈ ਪੁੱਤ੍ਰ
ਹੋਵੋ ਕਿਉਂ ਜੋ ਉਹ ਆਪਣਾ ਸੂਰਜ ਬੁਰਿਆਂ ਅਤੇ

ਭਲਿਆਂ ਉੱਤੇ ਚਾੜ੍ਹਦਾ ਹੈ ਅਤੇ ਧਰਮੀਆਂ ਅਤੇ
੪੬ ਕੁਧਰਮੀਆਂ ਉੱਤੇ ਮੀਂਹ ਵਰਸਾਉਂਦਾ ਹੈ ੦ ਜੇ ਤੁਸੀਂ
ਉਨ੍ਹਾਂ ਨਾਲ ਹੀ ਪਿਆਰ ਕਰੋ ਜਿਹੜੇ ਤੁਹਾਡੇ ਨਾਲ
ਪਿਆਰ ਕਰਦੇ ਹਨ ਤਾਂ ਤੁਹਾਡਾ ਕੀ ਫਲ ਹੈ ? ਭਲਾ,
੪੭ ਮਸੂਲੀਏ ਭੀ ਇਹੋ ਨਹੀਂ ਕਰਦੇ ? ੦ ਅਤੇ ਜੇਕਰ
ਤੁਸੀਂ ਨਿਰਾ ਆਪਣੇ ਭਾਈਆਂ ਨੂੰ ਪਰਨਾਮ ਕਰੋ ਤਾਂ
ਤੁਸੀਂ ਕੀ ਵੱਧ ਕਰਦੇ ਹੋ ? ਭਲਾ, ਪਰਾਈ ਕੌਮ ਦੇ
੪੮ ਲੋਕ ਭੀ ਇਹੋ ਨਹੀਂ ਕਰਦੇ ? ੦ ਸੋ ਜਿਵੇਂ ਤੁਹਾਡਾ
ਸੁਰਗੀ ਪਿਤਾ ਸੰਪੂਰਣ ਹੈ ਤਿਵੇਂ ਤੁਸੀਂ ਵੀ ਸੰਪੂਰਣ
ਹੋਵੋ ॥

## ਪ੍ਰਭੂ ਵਾਲੀ ਪ੍ਰਾਰਥਨਾ

੬ ਖ਼ਬਰਦਾਰ, ਤੁਸੀਂ ਆਪਣੇ ਧਰਮ ਦੇ ਕੰਮ ਮਨੁੱਖਾਂ
ਦੇ ਸਾਹਮਣੇ ਉਨ੍ਹਾਂ ਨੂੰ ਵਿਖਾਉਣ ਲਈ ਨਾ ਕਰੋ ਨਹੀਂ
ਤਾਂ ਤੁਹਾਡੇ ਪਿਤਾ ਕੋਲ ਜਿਹੜਾ ਸੁਰਗ ਵਿੱਚ ਹੈ ਤੁਹਾਡਾ
ਕੁਝ ਫਲ ਨਹੀਂ ॥
੨ ਸੋ ਜਦ ਤੂੰ ਦਾਨ ਕਰੇਂ ਆਪਣੇ ਮੁਹਰੇ ਤੁਰਹੀ ਨਾ
ਬਜਵਾ ਜਿਸ ਪਰਕਾਰ ਕਪਟੀ ਸਮਾਜਾਂ ਅਤੇ ਰਸਤਿਆਂ
ਵਿੱਚ ਕਰਦੇ ਹਨ ਭਈ ਲੋਕ ਉਨ੍ਹਾਂ ਦੀ ਵਡਿਆਈ
ਕਰਨ । ਮੈਂ ਤੁਹਾਨੂੰ ਸਤ ਆਖਦਾ ਹਾਂ ਜੋ ਓਹ ਆਪਣਾ
੩ ਫਲ ਪਾ ਚੁੱਕੇ ੦ ਪਰ ਜਾਂ ਤੂੰ ਦਾਨ ਕਰੇਂ ਤਾਂ ਜੋ ਕੁਝ
ਤੇਰਾ ਸੱਜਾ ਹੱਥ ਕਰਦਾ ਹੈ ਤੇਰਾ ਖੱਬਾ ਹੱਥ ਨਾ
੪ ਜਾਣੇ ੦ ਭਈ ਤੇਰਾ ਦਾਨ ਗੁਪਤ ਵਿੱਚ ਹੋਵੇ ਅਤੇ
ਤੇਰਾ ਪਿਤਾ ਜਿਹੜਾ ਗੁਪਤ ਵਿੱਚ ਵੇਖਦਾ ਹੈ ਤੈਨੂੰ
ਫਲ ਦੇਵੇ ॥
੫ ਅਤੇ ਜਾਂ ਤੁਸੀਂ ਪ੍ਰਾਰਥਨਾ ਕਰੋ ਤਾਂ ਕਪਟੀਆਂ
ਵਾਂਙੁ ਨਾ ਹੋ ਕਿਉਂ ਜੋ ਓਹ ਸਮਾਜਾਂ ਅਤੇ ਚੌਂਕਾਂ ਦੇ
ਖੂੰਜਿਆਂ ਵਿੱਚ ਖੜੇ ਹੋਕੇ ਪ੍ਰਾਰਥਨਾ ਕਰਨੀ ਪਸਿੰਦ
ਕਰਦੇ ਹਨ ਜੋ ਮਨੁੱਖ ਉਨ੍ਹਾਂ ਨੂੰ ਵੇਖਣ । ਮੈਂ ਤੁਹਾਨੂੰ ਸਤ
੬ ਆਖਦਾ ਹਾਂ ਜੋ ਓਹ ਆਪਣਾ ਫਲ ਪਾ ਚੁੱਕੇ ੦ ਪਰ
ਜਾਂ ਤੂੰ ਪ੍ਰਾਰਥਨਾ ਕਰੇਂ ਤਾਂ ਆਪਣੀ ਕੋਠੜੀ ਵਿੱਚ ਵੜ
ਅਤੇ ਆਪਣਾ ਬੂਹਾ ਭੇੜ ਕੇ ਆਪਣੇ ਪਿਤਾ ਤੋਂ
ਜਿਹੜਾ ਗੁਪਤ ਹੈ ਪ੍ਰਾਰਥਨਾ ਕਰ ਅਤੇ ਤੇਰਾ ਪਿਤਾ
ਜਿਹੜਾ ਗੁਪਤ ਵਿੱਚ ਵੇਖਦਾ ਹੈ ਤੈਨੂੰ ਫਲ ਦੇਵੇਗਾ ੦
੭ ਅਤੇ ਤੁਸੀਂ ਪ੍ਰਾਰਥਨਾ ਕਰਦਿਆਂ ਹੋਇਆਂ ਪਰਾਈਆਂ
ਕੌਮਾਂ ਦੇ ਲੋਕਾਂ ਵਾਂਗਰ ਬਕ ਬਕ ਨਾ ਕਰੋ ਕਿਉਂ ਜੋ
ਓਹ ਸਮਝਦੇ ਹਨ ਭਈ ਸਾਡੇ ਬਹੁਤ ਬੋਲਣ ਕਰਕੇ
੮ ਸਾਡੀ ਸੁਣੀ ਜਾਵੇਗੀ ੦ ਸੋ ਤੁਸੀਂ ਉਨ੍ਹਾਂ ਵਰਗੇ ਨਾ ਹੋਵੋ
ਕਿਉਂ ਜੋ ਤੁਹਾਡਾ ਪਿਤਾ ਤੁਹਾਡੇ ਮੰਗਣ ਤੋਂ ਪਹਿਲਾਂ ਹੀ
ਜਾਣਦਾ ਹੈ ਭਈ ਤੁਹਾਨੂੰ ਕਿਨ੍ਹਾਂ ਕਿਨ੍ਹਾਂ ਵਸਤਾਂ ਦੀ
੯ ਲੋੜ ਹੈ ੦ ਸੋ ਤੁਸੀਂ ਇਸ ਬਿਧ ਨਾਲ ਪ੍ਰਾਰਥਨਾ
ਕਰੋ,—

ਹੇ ਸਾਡੇ ਪਿਤਾ, ਜਿਹੜਾ ਸੁਰਗ ਵਿੱਚ ਹੈਂ,
ਤੇਰਾ ਨਾਮ ਪਾਕ ਮੰਨਿਆ ਜਾਵੇ,
੧੦ ਤੇਰਾ ਰਾਜ ਆਵੇ,
ਤੇਰੀ ਮਰਜ਼ੀ ਜਿਹੀ ਸੁਰਗ ਵਿੱਚ ਪੂਰੀ ਹੁੰਦੀ ਹੈ
ਜ਼ਮੀਨ ਉੱਤੇ ਵੀ ਹੋਵੇ ।
੧੧ ਸਾਡੀ ਰੋਜ਼ ਦੀ ਰੋਟੀ ਅੱਜ ਸਾਨੂੰ ਦਿਹ,
੧੨ ਅਤੇ ਸਾਡੇ ਕਰਜ਼ ਸਾਨੂੰ ਮਾਫ਼ ਕਰ,
ਜਿਵੇਂ ਅਸਾਂ ਵੀ ਆਪਣੇ ਕਰਜਾਈਆਂ ਨੂੰ ਮਾਫ਼
ਕੀਤਾ ਹੈ,
੧੩ ਅਤੇ ਸਾਨੂੰ ਪਰਤਾਵੇ ਵਿੱਚ ਨਾ ਲਿਆ,
ਸਗੋਂ ਬੁਰਿਆਈ ਤੋਂ ਬਚਾ ॥

੧੪ ਕਿਉਂਕਿ ਜੇ ਤੁਸੀਂ ਮਨੁੱਖਾਂ ਨੂੰ ਉਨ੍ਹਾਂ ਦੇ ਅਪਰਾਧ ਮਾਫ਼
ਕਰ ਦਿਓ ਤਾਂ ਤੁਹਾਡਾ ਸੁਰਗੀ ਪਿਤਾ ਤੁਹਾਨੂੰ ਵੀ ਮਾਫ਼
੧੫ ਕਰ ਦੇਵੇਗਾ ੦ ਪਰ ਜੇ ਤੁਸੀਂ ਮਨੁੱਖਾਂ ਨੂੰ ਉਨ੍ਹਾਂ ਦੇ
ਅਪਰਾਧ ਮਾਫ਼ ਨਾ ਕਰੋ ਤਾਂ ਤੁਹਾਡਾ ਪਿਤਾ ਵੀ ਤੁਹਾਡੇ
ਅਪਰਾਧ ਮਾਫ਼ ਨਾ ਕਰੇਗਾ ॥
੧੬ ਅਤੇ ਜਾਂ ਤੁਸੀਂ ਵਰਤ ਰੱਖੋ ਤਾਂ ਕਪਟੀਆਂ ਵਾਂਙੁ
ਮੂੰਹ ਉਦਾਸ ਨਾ ਬਣਾਓ ਕਿਉਂ ਜੋ ਓਹ ਆਪਣੇ ਮੂੰਹ
ਇਸ ਲਈ ਵਿਗਾੜਦੇ ਹਨ ਭਈ ਓਹ ਮਨੁੱਖਾਂ ਨੂੰ ਵਰਤੀ
ਮਲੂਮ ਹੋਣ । ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਓਹ
੧੭ ਆਪਣਾ ਫਲ ਪਾ ਚੁੱਕੇ ੦ ਪਰ ਜਾਂ ਤੂੰ ਵਰਤ ਰੱਖੇਂ
ਤਾਂ ਆਪਣੇ ਸਿਰ ਉੱਤੇ ਤੇਲ ਲਾ ਅਤੇ ਆਪਣਾ ਮੂੰਹ
੧੮ ਧੋ ੦ ਤੂੰ ਮਨੁੱਖਾਂ ਨੂ ਨਹੀਂ ਪਰ ਆਪਣੇ ਪਿਤਾ
ਨੂੰ ਜਿਹੜਾ ਗੁਪਤ ਹੈ ਵਰਤੀ ਮਲੂਮ ਹੋਵੇਂ ਅਤੇ ਤੇਰਾ
ਪਿਤਾ ਜਿਹੜਾ ਗੁਪਤ ਵਿੱਚ ਵੇਖਦਾ ਹੈ ਤੈਨੂੰ ਫਲ
ਦੇਵੇਗਾ ॥
੧੯ ਆਪਣੇ ਲਈ ਧਰਤੀ ਉੱਤੇ ਧਨ ਨਾ ਜੋੜੋ ਜਿੱਥੇ
ਕੀੜਾ ਅਤੇ ਜੰਗਾਲ ਵਿਗਾੜਦਾ ਹੈ ਅਰ ਜਿੱਥੇ ਚੋਰ
੨੦ ਸੰਨ੍ਹ ਮਾਰਦੇ ਅਤੇ ਚੁਰਾਉਂਦੇ ਹਨ ੦ ਪਰ ਸੁਰਗ
ਵਿੱਚ ਆਪਣੇ ਲਈ ਧਨ ਜੋੜੋ ਜਿੱਥੇ ਨਾ ਕੀੜਾ ਨਾ

ਜੰਗਾਲ ਵਿਗਾੜਦਾ ਹੈ ਅਰ ਜਿੱਥੇ ਚੋਰ ਨਾ ਸੰਨ੍ਹ
੨੧ ਮਾਰਦੇ ਨਾ ਚੁਰਾਉਂਦੇ ਹਨ ੦ ਕਿਉਂਕਿ ਜਿੱਥੇ ਤੇਰਾ
੨੨ ਧਨ ਹੈ ਉੱਥੇ ਤੇਰਾ ਮਨ ਵੀ ਹੋਵੇਗਾ ੦ ਸਰੀਰ ਦਾ
ਦੀਵਾ ਅੱਖ ਹੈ, ਇਸ ਲਈ ਜੇ ਤੇਰੀ ਅੱਖ ਨਿਰਮਲ
ਹੋਵੇ ਤਾਂ ਤੇਰਾ ਸਾਰਾ ਸਰੀਰ ਚਾਨਣਾ ਹੋਵੇਗਾ ੦
੨੩ ਪਰ ਜੇ ਤੇਰੀ ਅੱਖ ਬੁਰੀ ਹੋਵੇ ਤਾਂ ਤੇਰਾ ਸਾਰਾ ਸਰੀਰ
ਅਨ੍ਹੇਰਾ ਹੋਵੇਗਾ । ਸੋ ਜੇ ਤੇਰੇ ਅੰਦਰ ਦਾ ਚਾਨਣ
੨੪ ਅਨ੍ਹੇਰਾ ਹੋਵੇ ਤਾਂ ਕਿੱਡਾ ਅਨ੍ਹੇਰਾ ਹੋਵੇਗਾ ! ੦ ਕੋਈ
ਮਨੁੱਖ ਦੋ ਮਾਲਕਾਂ ਦੀ ਸੇਵਾ ਨਹੀਂ ਕਰ ਸੱਕਦਾ ਕਿਉਂ
ਜੋ ਇੱਕ ਨਾਲ ਵੈਰ ਅਤੇ ਦੂਏ ਨਾਲ ਪ੍ਰੀਤ ਰੱਖੇਗਾ
ਯਾ ਇੱਕ ਨਾਲ ਮਿਲਿਆ ਰਹੇਗਾ ਅਤੇ ਦੂਏ ਨੂੰ ਤੁੱਛ
ਜਾਣੇਗਾ । ਤੁਸੀਂ ਪਰਮੇਸ਼ੁਰ ਅਤੇ ਮਾਯਾ ਦੋਹਾਂ ਦੀ
੨੫ ਸੇਵਾ ਨਹੀਂ ਕਰ ਸੱਕਦੇ ਹੋ ੦ ਇਸ ਕਰਕੇ ਮੈਂ ਤੁਹਾਨੂੰ
ਆਖਦਾ ਹਾਂ ਜੋ ਆਪਣੇ ਪ੍ਰਾਣਾਂ ਦੇ ਲਈ ਚਿੰਤਾ ਨਾ
ਕਰੋ ਭਈ ਅਸੀਂ ਕੀ ਖਾਵਾਂਗੇ ਯਾ ਕੀ ਪੀਵਾਂਗੇ ਅਤੇ
ਨਾ ਆਪਣੇ ਸਰੀਰ ਦੇ ਲਈ ਜੋ ਕੀ ਪਹਿਨਾਂਗੇ ?
ਭਲਾ, ਪ੍ਰਾਣ ਭੋਜਨ ਨਾਲੋਂ ਅਤੇ ਸਰੀਰ ਬਸਤ੍ਰ ਨਾਲੋਂ
੨੬ ਵਧੀਕ ਨਹੀਂ ? ੦ ਅਕਾਸ਼ ਦੇ ਪੰਛੀਆਂ ਵੱਲ ਧਿਆਨ
ਕਰੋ ਜੋ ਓਹ ਨਾ ਬੀਜਦੇ ਨਾ ਵੱਢਦੇ ਹਨ ਅਤੇ ਨਾ
ਭੜੋਲਿਆਂ ਵਿੱਚ ਇਕੱਠੇ ਕਰਦੇ ਹਨ ਅਰ ਤੁਹਾਡਾ
ਸੁਰਗੀ ਪਿਤਾ ਉਨ੍ਹਾਂ ਦੀ ਪਿਰਤਪਾਲ ਕਰਦਾ ਹੈ । ਭਲਾ,
੨੭ ਤੁਸੀਂ ਉਨ੍ਹਾਂ ਨਾਲੋਂ ਉੱਤਮ ਨਹੀਂ ਹੋ ? ੦ ਅਤੇ ਤੁਹਾਡੇ
ਵਿੱਚੋਂ ਉਹ ਕਿਹੜਾ ਹੈ ਜਿਹੜਾ ਚਿੰਤਾ ਕਰ ਕੇ ਆਪਣੀ
੨੮ ਉਮਰ ਨੂੰ ਇੱਕ ਪਲ ਵਧਾ ਸੱਕਦਾ ਹੈ ? ੦ ਅਤੇ ਬਸਤ੍ਰ
ਲਈ ਕਾਹਨੂੰ ਚਿੰਤਾ ਕਰਦੇ ਹੋ ? ਜੰਗਲੀ ਸੋਸਨਾਂ ਨੂੰ
ਵੇਖੋ ਜੋ ਓਹ ਕਿੱਕੁਰ ਵਧਦੇ ਹਨ । ਓਹ ਨਾ ਮਿਹਨਤ
੨੯ ਕਰਦੇ ਨਾ ਕੱਤਦੇ ਹਨ ੦ ਪਰ ਮੈਂ ਤੁਹਾਨੂੰ ਕਹਿੰਦਾ ਹਾਂ
ਭਈ ਸੁਲੇਮਾਨ ਵੀ ਆਪਣੀ ਸਾਰੀ ਭੜਕ ਵਿੱਚ ਇਨ੍ਹਾਂ
ਵਿੱਚੋਂ ਇੱਕ ਜਿਹਾ ਪਹਿਨਿਆ ਹੋਇਆ ਨਾ ਸੀ ੦
੩੦ ਸੋ ਜਾਂ ਪਰਮੇਸ਼ੁਰ ਜੰਗਲੀ ਬੂਟੀ ਨੂੰ ਜਿਹੜੀ ਅੱਜ
ਹੈ ਅਤੇ ਭਲਕੇ ਤੰਦੂਰ ਵਿੱਚ ਝੋਕੀ ਜਾਂਦੀ ਅਜਿਹਾ
ਪਹਿਨਾਉਂਦਾ ਹੈ ਤਾਂ ਹੇ ਥੋੜ੍ਹੀ ਪਰਤੀਤ ਵਾਲਿਓ ਭਲਾ,
ਉਹ ਤੁਹਾਨੂੰ ਉਸ ਤੋਂ ਵੱਧ ਨਾ ਪਹਿਨਾਵੇਗਾ ? ੦
੩੧ ਸੋ ਤੁਸੀਂ ਚਿੰਤਾ ਕਰ ਕੇ ਇਹ ਨਾ ਕਹੋ ਭਈ ਕੀ
ਖਾਵਾਂਗੇ ? ਯਾ ਕੀ ਪੀਵਾਂਗੇ ? ਯਾ ਕੀ ਪਹਿਨਾਂਗੇ ? ੦
੩੨ ਪਰਾਈਆਂ ਕੌਮਾਂ ਦੇ ਲੋਕ ਤਾਂ ਇਨ੍ਹਾਂ ਸਭਨਾਂ ਵਸਤਾਂ ਨੂੰ
ਭਾਲਦੇ ਹਨ, ਕਿਉਂ ਜੋ ਤੁਹਾਡਾ ਸੁਰਗੀ ਪਿਤਾ ਜਾਣਦਾ
੩੩ ਹੈ ਜੋ ਤੁਹਾਨੂੰ ਇਨ੍ਹਾਂ ਸਭਨਾਂ ਵਸਤਾਂ ਦੀ ਲੋੜ ਹੈ ੦ ਪਰ
ਤੁਸੀਂ ਪਹਿਲਾਂ ਉਹ ਦੇ ਰਾਜ ਅਤੇ ਉਹ ਦੇ ਧਰਮ ਨੂੰ
ਭਾਲੋ ਤਾਂ ਤੁਹਾਨੂੰ ਏਹ ਸਾਰੀਆਂ ਵਸਤਾਂ ਵੀ ਦਿੱਤੀਆਂ
੩੪ ਜਾਣਗੀਆਂ ੦ ਸੋ ਤੁਸੀਂ ਭਲਕ ਦੇ ਲਈ ਚਿੰਤਾ ਨਾ
ਕਰੋ ਕਿਉਂ ਜੋ ਭਲਕ ਆਪਣੇ ਲਈ ਆਪੇ ਚਿੰਤਾ
ਕਰੇਗਾ । ਅੱਜ ਦੇ ਲਈ ਅੱਜ ਹੀ ਦਾ ਦੁਖ
ਬਥੇਰਾ ਹੈ ॥

## ਮਸੀਹ ਦਾ ਇਖ਼ਤਿਆਰ ਵਾਲਾ ਉਪਦੇਸ਼

੭ ਦੋਸ਼ ਨਾ ਲਾਓ ਤਾਂ ਜੋ ਤੁਹਾਡੇ ਉੱਤੇ ਦੋਸ਼ ਲਾਇਆ
੨ ਨਾ ਜਾਏ ੦ ਕਿਉਂਕਿ ਜਿਸ ਨਿਆਉਂ ਨਾਲ ਤੁਸੀਂ ਦੋਸ਼
ਲਾਉਂਦੇ ਹੋ ਉਸੇ ਨਾਲ ਤੁਹਾਡੇ ਉੱਤੇ ਵੀ ਦੋਸ਼ ਲਾਇਆ
ਜਾਵੇਗਾ ਅਤੇ ਜਿਸ ਮੇਪ ਨਾਲ ਤੁਸੀਂ ਮਿਣਦੇ ਹੋ ਉਸੇ
੩ ਨਾਲ ਤੁਹਾਡੇ ਲਈ ਮਿਣਿਆ ਜਾਵੇਗਾ ੦ ਅਤੇ ਤੂੰ
ਉਸ ਕੱਖ ਨੂੰ ਜਿਹੜਾ ਤੇਰੇ ਭਾਈ ਦੀ ਅੱਖ ਵਿੱਚ
ਹੈ ਕਿਉਂ ਵੇਖਦਾ ਹੈਂ ਪਰ ਉਸ ਸ਼ਤੀਰ ਦੀ ਵੱਲ
ਜੋ ਤੇਰੀ ਆਪਣੀ ਅੱਖ ਵਿੱਚ ਹੈ ਧਿਆਨ ਨਹੀਂ
੪ ਕਰਦਾ ? ੦ ਅਥਵਾ ਕਿੱਕੁਰ ਤੂੰ ਆਪਣੇ ਭਾਈ ਨੂੰ
ਆਖੇਂਗਾ, ਲਿਆ ਤੇਰੀ ਅੱਖ ਵਿੱਚੋਂ ਕੱਖ ਕੱਢ ਸੁੱਟਾਂ
ਅਤੇ ਵੇਖ ਤੇਰੀ ਆਪਣੀ ਅੱਖ ਵਿੱਚ ਸ਼ਤੀਰ ਹੈ ! ੦
੫ ਹੇ ਕਪਟੀ ਪਹਿਲਾਂ ਉਸ ਸ਼ਤੀਰ ਨੂੰ ਆਪਣੀ ਅੱਖੋਂ
ਕੱਢ ਤਾਂ ਚੰਗੀ ਤਰਾਂ ਵੇਖ ਕੇ ਤੂੰ ਉਸ ਕੱਖ ਨੂੰ ਆਪਣੇ
ਭਾਈ ਦੀ ਅੱਖੋਂ ਕੱਢ ਸੱਕੇਂਗਾ ॥
੬ ਪਵਿੱਤ੍ਰ ਵਸਤ ਕੁੱਤਿਆਂ ਨੂੰ ਨਾ ਪਾਓ ਅਤੇ ਆਪਣੇ
ਮੋਤੀ ਸੂਰਾਂ ਅੱਗੇ ਨਾ ਸੁੱਟੋ ਕਿਤੇ ਐਉਂ ਨਾ ਹੋਵੇ ਜੋ
ਓਹ ਉਨ੍ਹਾਂ ਨੂੰ ਆਪਣੇ ਪੈਰਾਂ ਹੇਠ ਮਿੱਧ ਦੇਣ ਅਤੇ
ਮੁੜ ਕੇ ਤੁਹਾਨੂੰ ਪਾੜਨ ॥
੭ ਮੰਗੋ ਤਾਂ ਤੁਹਾਨੂੰ ਦਿੱਤਾ ਜਾਵੇਗਾ । ਢੂੰਢੋ ਤਾਂ ਤੁਹਾਨੂੰ
ਲੱਭੇਗਾ । ਖੜਕਾਓ ਤਾਂ ਤੁਹਾਡੇ ਲਈ ਖੋਲ੍ਹਿਆ
੮ ਜਾਵੇਗਾ ੦ ਕਿਉਂਕਿ ਹਰੇਕ ਮੰਗਣ ਵਾਲਾ ਪਾ ਲੈਂਦਾ
ਹੈ ਅਤੇ ਢੂੰਢਣ ਵਾਲੇ ਨੂੰ ਲੱਭਦਾ ਹੈ ਅਤੇ ਖੜਕਾਉਣ
੯ ਵਾਲੇ ਲਈ ਖੋਲ੍ਹਿਆ ਜਾਵੇਗਾ ੦ ਯਾ ਤੁਹਾਡੇ ਵਿੱਚੋਂ
ਕਿਹੜਾ ਮਨੁੱਖ ਹੈ ਕਿ ਜੇ ਉਸ ਦਾ ਪੁੱਤ੍ਰ ਉਸ ਤੋਂ
੧੦ ਰੋਟੀ ਮੰਗੇ ਤਾਂ ਉਹ ਨੂੰ ਪੱਥਰ ਦੇਵੇ ? ੦ ਅਤੇ ਜੇ
੧੧ ਮੱਛੀ ਮੰਗੇ ਤਾਂ ਉਹ ਨੂੰ ਸੱਪ ਦੇਵੇ ? ੦ ਸੋ ਜੇ ਤੁਸੀਂ

ਬੁਰੇ ਹੋ ਕੇ ਆਪਣਿਆਂ ਬਾਲਕਾਂ ਨੂੰ ਚੰਗੀਆਂ ਦਾਤਾਂ
ਦੇਣੀਆਂ ਜਾਣਦੇ ਹੋ ਤਾਂ ਕਿੰਨਾ ਵਧੀਕ ਤੁਹਾਡਾ ਸੁਰਗੀ
ਪਿਤਾ ਆਪਣੇ ਮੰਗਣ ਵਾਲਿਆਂ ਨੂੰ ਚੰਗੀਆਂ ਵਸਤਾਂ
੧੨ ਦੇਵੇਗਾ ! ੦ ਸੋ ਜੋ ਕੁਝ ਤੁਸੀਂ ਚਾਹੁੰਦੇ ਹੋ ਜੋ ਮਨੁੱਖ
ਤੁਹਾਡੇ ਨਾਲ ਕਰਨ ਤੁਸੀਂ ਵੀ ਉਨ੍ਹਾਂ ਨਾਲ ਓਵੇਂ ਹੀ ਕਰੋ
ਕਿਉਂ ਜੋ ਤੁਰੇਤ ਅਤੇ ਨਬੀਆਂ ਦਾ ਇਹੋ ਮਤਲਬ ਹੈ ॥
੧੩ ਭੀੜੇ ਫਾਟਕ ਤੋਂ ਵੜੋ ਕਿਉਂ ਜੋ ਮੋਕਲਾ ਹੈ ਉਹ
ਫਾਟਕ ਅਤੇ ਖੁੱਲ੍ਹਾ ਹੈ ਉਹ ਰਾਹ ਜਿਹੜਾ ਨਾਸ
ਨੂੰ ਜਾਂਦਾ ਹੈ ਅਰ ਬਹੁਤੇ ਹਨ ਜਿਹੜੇ ਉਸ ਤੋਂ ਜਾਂਦੇ
੧੪ ਹਨ ੦ ਅਤੇ ਭੀੜਾ ਹੈ ਉਹ ਫਾਟਕ ਅਤੇ ਸੌੜਾ ਹੈ ਉਹ
ਰਾਹ ਜਿਹੜਾ ਜੀਉਣ ਨੂੰ ਜਾਂਦਾ ਹੈ ਅਤੇ ਜੋ ਉਸ ਨੂੰ
ਲੱਭਦੇ ਹਨ ਸੋ ਵਿਰਲੇ ਹਨ ॥
੧੫ ਝੂਠੇ ਨਬੀਆਂ ਤੋਂ ਹੁਸ਼ਿਆਰ ਰਹੋ ਜਿਹੜੇ ਤੁਹਾਡੇ
ਕੋਲ ਭੇਡਾਂ ਦੇ ਭੇਸ ਵਿੱਚ ਆਉਂਦੇ ਹਨ ਪਰ ਅੰਦਰੋਂ
੧੬ ਓਹ ਪਾੜਨ ਵਾਲੇ ਬਘਿਆੜ ਹਨ ੦ ਤੁਸੀਂ ਉਨ੍ਹਾਂ ਦੇ
ਫਲਾਂ ਤੋਂ ਉਨ੍ਹਾਂ ਨੂੰ ਪਛਾਣੋਗੇ । ਭਲਾ,ਕੰਡਿਆਲਿਆਂ
ਤੋਂ ਦਾਖ ਯਾ ਊਂਟਕਟਾਰਿਆਂ ਤੋਂ ਹੰਜੀਰ ਤੋੜਦੇ
੧੭ ਹਨ ? ੦ ਇਸੇ ਪਰਕਾਰ ਹਰੇਕ ਅੱਛਾ ਬਿਰਛ ਚੰਗਾ
ਫਲ ਦਿੰਦਾ ਪਰ ਮਾੜਾ ਬਿਰਛ ਬੁਰਾ ਫਲ ਦਿੰਦਾ
੧੮ ਹੈ ੦ ਅੱਛਾ ਬਿਰਛ ਬੁਰਾ ਫਲ ਨਹੀਂ ਦੇ ਸੱਕਦਾ ਅਤੇ
ਨਾ ਮਾੜਾ ਬਿਰਛ ਚੰਗਾ ਫਲ ਦੇ ਸੱਕਦਾ ਹੈ ੦
੧੯ ਹਰੇਕ ਬਿਰਛ ਜਿਹੜਾ ਚੰਗਾ ਫਲ ਨਹੀਂ ਦਿੰਦਾ
ਵੱਢਿਆ ਅਤੇ ਅੱਗ ਵਿੱਚ ਸੁੱਟਿਆ ਜਾਂਦਾ ਹੈ ੦
੨੦ ਸੋ ਤੁਸੀਂ ਉਨ੍ਹਾਂ ਦੇ ਫਲਾਂ ਤੋਂ ਉਨ੍ਹਾਂ ਨੂੰ ਪਛਾਣੋਗੇ ੦
੨੧ ਨਾ ਹਰੇਕ ਜਿਹੜਾ ਮੈਨੂੰ ਪ੍ਰਭੁ ! ਪ੍ਰਭੁ ! ਕਹਿੰਦਾ ਹੈ
ਸੁਰਗ ਦੇ ਰਾਜ ਵਿੱਚ ਵੜੇਗਾ ਬਲਕਣ ਉਹੋ ਜੋ ਮੇਰੇ
੨੨ ਸੁਰਗੀ ਪਿਤਾ ਦੀ ਮਰਜੀ ਉੱਤੇ ਚੱਲਦਾ ਹੈ ੦ ਉਸ
ਦਿਨ ਅਨੇਕ ਮੈਨੂੰ ਆਖਣਗੇ, ਹੇ ਪ੍ਰਭੁ ! ਹੇ ਪ੍ਰਭੁ !
ਕੀ ਅਸਾਂ ਤੇਰਾ ਨਾਮ ਲੈਕੇ ਅਗੰਮ ਵਾਕ ਨਹੀਂ ਕੀਤਾ ?
ਅਤੇ ਤੇਰਾ ਨਾਮ ਲੈਕੇ ਭੂਤ ਨਹੀਂ ਕੱਢੇ ? ਅਤੇ ਤੇਰਾ
ਨਾਮ ਲੈਕੇ ਬਹੁਤੀਆਂ ਕਰਾਮਾਤਾਂ ਨਹੀਂ ਕੀਤੀਆਂ ? ੦
੨੩ ਤਦ ਮੈਂ ਉਨ੍ਹਾਂ ਨੂੰ ਸਾਫ ਆਖਾਂਗਾ ਭਈ ਮੈਂ ਤੁਹਾਨੂੰ
ਕਦੇ ਵੀ ਨਹੀਂ ਜਾਣਿਆ । ਹੇ ਬੁਰਿਆਰੋ, ਮੇਰੇ ਕੋਲੋਂ
ਚੱਲੇ ਜਾਓ ! ॥
੨੪ ਸੋ ਹਰੇਕ ਜੋ ਮੇਰੇ ਏਹ ਬਚਨ ਸੁਣਦਾ ਅਤੇ ਉਨ੍ਹਾਂ
ਉੱਤੇ ਚੱਲਦਾ ਹੈ ਉਹ ਉਸ ਬੁੱਧਵਾਨ ਵਰਗਾ ਜਾਣਿਆ
ਜਾਵੇਗਾ ਜਿਹ ਨੇ ਪੱਥਰ ਉੱਤੇ ਆਪਣਾ ਘਰ ਬਣਾ-
੨੫ ਇਆ ੦ ਅਤੇ ਮੀਂਹ ਵਰ੍ਹਿਆ ਅਤੇ ਹੜ੍ਹ ਆਏ ਅਤੇ
ਅਨ੍ਹੇਰੀਆਂ ਵਗੀਆਂ ਅਰ ਉਸ ਘਰ ਨੂੰ ਧੱਕਾ ਮਾਰਿਆ
ਪਰ ਉਹ ਨਾ ਡਿੱਗਿਆ ਕਿਉਂਕਿ ਉਹ ਦੀ ਨਿਉਂ ਪੱਥਰ
੨੬ ਉੱਤੇ ਧਰੀ ਹੋਈ ਸੀ ੦ ਅਤੇ ਹਰੇਕ ਜੋ ਮੇਰੇ ਏਹ ਬਚਨ
ਸੁਣਦਾ ਅਤੇ ਉਨ੍ਹਾਂ ਉੱਤੇ ਨਹੀਂ ਚੱਲਦਾ ਉਹ ਉਸ
ਮੂਰਖ ਵਰਗਾ ਠਹਿਰਾਇਆ ਜਾਵੇਗਾ ਜਿਹ ਨੇ ਆਪਣਾ
੨੭ ਘਰ ਰੇਤ ਉੱਤੇ ਬਣਾਇਆ ੦ ਅਤੇ ਮੀਂਹ ਵਰ੍ਹਿਆ
ਅਤੇ ਹੜ੍ਹ ਆਏ ਅਤੇ ਅਨ੍ਹੇਰੀਆਂ ਵਗੀਆਂ ਅਰ ਉਸ
ਘਰ ਨੂੰ ਧੱਕਾ ਮਾਰਿਆ ਅਤੇ ਉਹ ਢਹਿ ਪਿਆ ਅਤੇ
ਉਹ ਦਾ ਵੱਡਾ ਨਾਸ ਹੋਇਆ ॥
੨੮ ਅਤੇ ਐਉਂ ਹੋਇਆ ਕਿ ਜਾਂ ਯਿਸੂ ਏਹ ਗੱਲਾਂ
ਕਰ ਹਟਿਆ ਤਾਂ ਭੀੜ ਉਹ ਦੇ ਉਪਦੇਸ਼ ਤੋਂ ਹੈਰਾਨ
੨੯ ਹੋਈ ੦ ਕਿਉਂ ਜੋ ਉਹ ਉਨ੍ਹਾਂ ਦੇ ਗ੍ਰੰਥੀਆਂ ਵਾਂਙੁ ਨਹੀਂ
ਪਰ ਇਖ਼ਤਿਆਰ ਵਾਲੇ ਵਾਂਙੁ ਉਨ੍ਹਾਂ ਨੂੰ ਉਪਦੇਸ਼
ਦਿੰਦਾ ਸੀ ॥

## ਮਸੀਹ ਦੇ ਇਖ਼ਤਿਆਰ ਵਾਲੇ ਕੰਮ

੮ ਜਾਂ ਉਹ ਪਹਾੜੋਂ ਉੱਤਰਿਆ ਤਾਂ ਵੱਡੀ ਭੀੜ ਉਹ
੨ ਦੇ ਮਗਰ ਲੱਗ ਪਈ ੦ ਅਤੇ ਵੇਖੋ ਇੱਕ ਕੋੜ੍ਹੀ ਨੇ
ਕੋਲ ਆਣ ਕੇ ਉਸ ਅੱਗੇ ਮੱਥਾ ਟੇਕਿਆ ਅਤੇ ਕਿਹਾ,
ਪ੍ਰਭੁ ਜੀ ਜੇ ਤੂੰ ਚਾਹੇਂ ਤਾਂ ਮੈਨੂੰ ਸ਼ੁੱਧ ਕਰ ਸੱਕਦਾ ਹੈਂ ੦
੩ ਤਾਂ ਉਸ ਨੇ ਹੱਥ ਲੰਮਾ ਕਰ ਕੇ ਉਹ ਨੂੰ ਛੋਹਿਆ ਅਤੇ
ਆਖਿਆ, ਮੈਂ ਚਾਹੁੰਦਾ ਹਾਂ, ਤੂੰ ਸ਼ੁੱਧ ਹੋ ਜਾਹ ਅਤੇ
੪ ਉਸੇ ਵੇਲੇ ਉਹ ਦਾ ਕੋੜ੍ਹ ਜਾਂਦਾ ਰਿਹਾ ੦ ਤਾਂ ਯਿਸੂ
ਨੇ ਉਹ ਨੂੰ ਆਖਿਆ, ਖ਼ਬਰਦਾਰ ! ਕਿਸੇ ਨੂੰ ਨਾ ਦੱਸੀਂ
ਪਰ ਜਾ ਕੇ ਆਪਣਾ ਆਪ ਜਾਜਕ ਨੂੰ ਵਿਖਾ ਅਤੇ
ਜਿਹੜੀ ਭੇਟ ਮੂਸਾ ਨੇ ਠਹਿਰਾਈ ਚੜ੍ਹਾ ਭਈ ਉਨ੍ਹਾਂ
ਲਈ ਸਾਖੀ ਹੋਵੇ ॥
੫ ਜਾਂ ਉਹ ਕਫ਼ਰਨਾਹੂਮ ਵਿੱਚ ਵੜਿਆ ਤਾਂ ਇੱਕ
ਸੂਬੇਦਾਰ ਉਸ ਕੋਲ ਆਇਆ ਅਤੇ ਉਹ ਦੀ ਮਿੰਨਤ
੬ ਕਰ ਕੇ ਕਿਹਾ, ੦ ਪ੍ਰਭੁ ਜੀ ਮੇਰਾ ਨੌਕਰ ਝੋਲੇ ਦਾ
੭ ਮਾਰਿਆ ਘਰ ਵਿੱਚ ਵੱਡਾ ਦੁਖੀ ਪਿਆ ਹੈ ੦ ਅਤੇ
ਉਸ ਨੇ ਉਹ ਨੂੰ ਆਖਿਆ, ਮੈਂ ਆਣ ਕੇ ਉਹ ਨੂੰ
੮ ਚੰਗਾ ਕਰ ਦਿਆਂਗਾ ੦ ਪਰ ਸੂਬੇਦਾਰ ਨੇ ਉੱਤਰ
ਦਿੱਤਾ, ਪ੍ਰਭੁ ਜੀ ਮੈਂ ਇਸ ਜੋਗ ਨਹੀਂ ਜੋ ਤੂੰ ਮੇਰੀ ਛੱਤ

ਦੇ ਹੇਠ ਆਵੇਂ ਪਰ ਨਿਰਾ ਬਚਨ ਹੀ ਕਰ ਤਾਂ ਮੇਰਾ
੯ ਨੌਕਰ ਚੰਗਾ ਹੋ ਜਾਊ o ਕਿਉਂ ਜੋ ਮੈਂ ਭੀ ਇੱਕ ਮਨੁੱਖ
ਦੂਏ ਦੇ ਹੁਕਮ ਵਿੱਚ ਹਾਂ ਅਤੇ ਸਿਪਾਹੀਆਂ ਨੂੰ ਆਪਣੇ
ਇਖ਼ਤਿਆਰ ਵਿੱਚ ਰੱਖਦਾ ਹਾਂ ਅਰ ਇੱਕ ਨੂੰ ਆਖਦਾ
ਹਾਂ, ਜਾਹ ! ਤਾਂ ਉਹ ਜਾਂਦਾ ਹੈ ਅਤੇ ਦੂਏ ਨੂੰ, ਆ !
ਤਾਂ ਉਹ ਆਉਂਦਾ ਹੈ ਅਰ ਆਪਣੇ ਚਾਕਰ ਨੂੰ, ਇਹ
੧੦ ਕਰ ! ਤਾਂ ਉਹ ਕਰਦਾ ਹੈ o ਯਿਸੂ ਨੇ ਇਹ ਸੁਣ ਕੇ
ਅਚਰਜ ਮੰਨਿਆ ਅਤੇ ਉਨ੍ਹਾਂ ਨੂੰ ਜਿਹੜੇ ਮਗਰ ਮਗਰ
ਆਉਂਦੇ ਸਨ ਕਿਹਾ ਭਈ ਮੈਂ ਤੁਹਾਨੂੰ ਸਤ ਆਖਦਾ
ਹਾਂ ਕਿ ਇਸਰਾਏਲ ਵਿੱਚ ਵੀ ਮੈਂ ਐਡੀ ਨਿਹਚਾ ਨਹੀਂ
੧੧ ਵੇਖੀ ! o ਅਰ ਮੈਂ ਤੁਹਾਨੂੰ ਆਖਦਾ ਹਾਂ ਜੋ ਬਥੇਰੇ
ਚੜ੍ਹਦਿਓਂ ਅਤੇ ਲਹਿੰਦਿਓਂ ਆਉਣਗੇ ਅਤੇ ਸੁਰਗ
ਦੇ ਰਾਜ ਵਿੱਚ ਅਬਰਾਹਾਮ ਅਤੇ ਇਸਹਾਕ ਅਤੇ
੧੨ ਯਾਕੂਬ ਨਾਲ ਬੈਠਣਗੇ o ਪਰ ਰਾਜ ਦੇ ਪੁੱਤ੍ਰ ਬਾਹਰ
ਦੇ ਅੰਧਘੋਰ ਵਿੱਚ ਕੱਢੇ ਜਾਣਗੇ। ਉੱਥੇ ਰੋਣਾ ਅਤੇ
੧੩ ਕਚੀਚੀਆਂ ਵੱਟਣਾ ਹੋਵੇਗਾ o ਤਾਂ ਯਿਸੂ ਨੇ ਸੂਬੇਦਾਰ
ਨੂੰ ਕਿਹਾ, ਜਾਹ, ਜਿਹੀ ਤੈਂ ਨਿਹਚਾ ਕੀਤੀ ਤੇਰੇ ਲਈ
ਤਿਹਾ ਹੀ ਹੋਵੇ ਅਤੇ ਉਹ ਨੌਕਰ ਉਸੇ ਘੜੀ ਚੰਗਾ
ਹੋ ਗਿਆ ॥
੧੪ ਯਿਸੂ ਨੇ ਪਤਰਸ ਦੇ ਘਰ ਵਿੱਚ ਆਣ ਕੇ ਉਹ
੧੫ ਦੀ ਸੱਸ ਨੂੰ ਤਾਪ ਨਾਲ ਪਈ ਹੋਈ ਵੇਖਿਆ o ਅਤੇ
ਉਸ ਨੇ ਉਹ ਦਾ ਹੱਥ ਛੋਹਿਆ ਅਤੇ ਉਹ ਦਾ ਤਾਪ
ਲਹਿ ਗਿਆ ਅਰ ਉਹ ਨੇ ਉੱਠ ਕੇ ਉਸ ਦੀ ਖ਼ਾਤਰ
੧੬ ਕੀਤੀ o ਅਤੇ ਜਾਂ ਸੰਝ ਹੋਈ ਉਸ ਦੇ ਕੋਲ ਬਹੁਤਿਆਂ
ਨੂੰ ਲਿਆਏ ਜਿਨ੍ਹਾਂ ਨੂੰ ਭੂਤ ਚਿੰਬੜੇ ਹੋਏ ਸਨ ਅਤੇ
ਉਸ ਨੇ ਬਚਨ ਨਾਲ ਰੂਹਾਂ ਨੂੰ ਕੱਢ ਦਿੱਤਾ ਅਰ ਸਾਰੇ
੧੭ ਰੋਗੀਆਂ ਨੂੰ ਚੰਗਿਆਂ ਕੀਤਾ o ਤਾਂ ਜੋ ਯਸਾਯਾਹ
ਨਬੀ ਦਾ ਉਹ ਵਾਕ *, ਪੂਰਾ ਹੋਵੇ ਭਈ ਉਹ ਨੇ ਆਪੇ
ਸਾਡੀਆਂ ਮਾਂਦਗੀਆਂ ਲੈ ਲਈਆਂ ਅਤੇ ਰੋਗਾਂ ਨੂੰ
ਚੁੱਕ ਲਿਆ ॥
੧੮ ਤਦ ਯਿਸੂ ਨੇ ਬਹੁਤ ਭੀੜ ਆਪਣੇ ਚੁਫੇਰੇ ਵੇਖ
੧੯ ਕੇ ਪਾਰ ਚੱਲਣ ਦੀ ਆਗਿਆ ਦਿੱਤੀ o ਅਤੇ ਇੱਕ
ਗ੍ਰੰਥੀ ਨੇ ਕੋਲ ਆਣ ਕੇ ਉਹ ਨੂੰ ਕਿਹਾ, ਗੁਰੂ ਜੀ
ਜਿੱਥੇ ਕਿਤੇ ਤੂੰ ਜਾਵੇਂ ਮੈਂ ਤੇਰੇ ਮਗਰ ਚੱਲਾਂਗਾ o
੨੦ ਅਤੇ ਯਿਸੂ ਨੇ ਉਹ ਨੂੰ ਆਖਿਆ ਭਈ ਲੂੰਬੜੀਆਂ
ਦੇ ਘੁਰਨੇ ਅਤੇ ਅਕਾਸ਼ ਦੇ ਪੰਛੀਆਂ ਦੇ ਆਹਲਣੇ
ਹਨ ਪਰ ਮਨੁੱਖ ਦੇ ਪੁੱਤ੍ਰ ਦੇ ਸਿਰ ਧਰਨ ਨੂੰ ਥਾਂ ਨਹੀਂ o
੨੧ ਅਰ ਚੇਲਿਆਂ ਵਿੱਚੋਂ ਹੋਰ ਦੂਏ ਨੇ ਉਹ ਨੂੰ ਆਖਿਆ,
ਪ੍ਰਭੁ ਜੀ ਮੈਨੂੰ ਪਰਵਾਨਗੀ ਦਿਹ ਜੋ ਪਹਿਲਾਂ ਜਾ ਕੇ
੨੨ ਆਪਣੇ ਪਿਉ ਨੂੰ ਦੱਬਾਂ o ਪਰ ਯਿਸੂ ਨੇ ਉਹ ਨੂੰ
ਕਿਹਾ, ਤੂੰ ਮੇਰੇ ਮਗਰ ਚੱਲਿਆ ਆ ਅਤੇ ਮੁਰਦਿਆਂ
ਨੂੰ ਆਪਣੇ ਮੁਰਦੇ ਦੱਬਣ ਦਿਹ ॥
੨੩ ਜਾਂ ਉਹ ਬੇੜੀ ਉੱਤੇ ਚੜ੍ਹਿਆ ਉਹ ਦੇ ਚੇਲੇ
੨੪ ਉਹ ਦੇ ਮਗਰ ਆਏ o ਅਰ ਵੇਖੋ ਝੀਲ ਵਿੱਚ
ਐਡਾ ਤੂਫ਼ਾਨ ਆਇਆ ਜੋ ਬੇੜੀ ਲਹਿਰਾਂ ਵਿੱਚ
ਲੁਕਦੀ ਜਾਂਦੀ ਸੀ ਪਰ ਉਹ ਸੁੱਤਾ ਪਿਆ ਸੀ o
੨੫ ਅਤੇ ਉਨ੍ਹਾਂ ਨੇ ਕੋਲ ਆਣ ਕੇ ਉਹ ਨੂੰ ਜਗਾਇਆ
ਅਤੇ ਕਿਹਾ, ਪ੍ਰਭੁ ਜੀ ਬਚਾ ! ਅਸੀਂ ਤਾਂ ਮਰ ਚੱਲੇ
੨੬ ਹਾਂ ! o ਤਾਂ ਉਹ ਨੇ ਉਨ੍ਹਾਂ ਨੂੰ ਆਖਿਆ, ਹੇ ਥੋੜ੍ਹੀ
ਪਰਤੀਤ ਵਾਲਿਓ ਤੁਸੀਂ ਕਿਉਂ ਡਰਦੇ ਹੋ ? ਤਦ ਉਹ
ਨੇ ਉੱਠ ਕੇ ਪੌਣ ਅਤੇ ਝੀਲ ਨੂੰ ਦਬਕਾ ਦਿੱਤਾ ਅਤੇ
੨੭ ਵੱਡਾ ਚੈਨ ਹੋ ਗਿਆ o ਤਾਂ ਓਹ ਮਨੁੱਖ ਹੈਰਾਨ ਹੋਕੇ
ਬੋਲੇ ਜੋ ਇਹ ਕਿਹੋ ਜਿਹਾ ਪੁਰਖ ਹੈ ਕਿ ਪੌਣ,ਅਤੇ
ਝੀਲ ਭੀ ਉਹ ਦੀ ਮੰਨ ਲੈਂਦੇ ਹਨ ? ॥
੨੮ ਜਾਂ ਉਹ ਪਾਰ ਗਦਰੀਨੀਆਂ ਦੇ ਦੇਸ ਵਿੱਚ
ਪਹੁੰਚਿਆ ਤਾਂ ਦੋ ਮਨੁੱਖ ਜਿਨ੍ਹਾਂ ਨੂੰ ਭੂਤ ਚਿੰਬੜੇ ਹੋਏ
ਸਨ ਕਬਰਾਂ ਵਿੱਚੋਂ ਨਿੱਕਲ ਕੇ ਉਹ ਨੂੰ ਮਿਲੇ ਅਤੇ
ਓਹ ਐਡੇ ਕਰੜੇ ਸਨ ਜੋ ਉਸ ਰਸਤੇ ਕੋਈ ਲੰਘ ਨਹੀਂ
੨੯ ਸੀ ਸੱਕਦਾ o ਅਤੇ ਵੇਖੋ, ਉਨ੍ਹਾਂ ਨੇ ਪੁਕਾਰ ਕੇ
ਆਖਿਆ, ਹੇ ਪਰਮੇਸ਼ੁਰ ਦੇ ਪੁੱਤ੍ਰ ਤੇਰਾ ਸਾਡੇ ਨਾਲ
ਕੀ ਕੰਮ ? ਕੀ ਤੂੰ ਵੇਲਿਓਂ ਪਹਿਲਾਂ ਸਾਨੂੰ ਦੁਖ ਦੇਣ
੩੦ ਐਥੇ ਆਇਆ ਹੈਂ ? o ਉਨ੍ਹਾਂ ਤੋਂ ਕੁਝ ਦੂਰ ਬਹੁਤ
੩੧ ਸਾਰਿਆਂ ਸੂਰਾਂ ਦਾ ਇੱਜੜ ਚੁਗਦਾ ਸੀ o ਅਰ ਭੂਤਾਂ
ਨੇ ਉਹਦੀਆਂ ਮਿੰਨਤਾਂ ਕਰ ਕੇ ਆਖਿਆ ਕਿ ਜੇ ਤੂੰ
ਸਾਨੂੰ ਕੱਢਦਾ ਹੈਂ ਤਾਂ ਸਾਨੂੰ ਸੂਰਾਂ ਦੇ ਇੱਜੜ ਵਿੱਚ
੩੨ ਘੱਲ ਦਿਹ o ਉਸ ਨੇ ਉਨ੍ਹਾਂ ਨੂੰ ਆਖਿਆ, ਜਾਓ !
ਤਾਂ ਓਹ ਨਿੱਕਲ ਕੇ ਸੂਰਾਂ ਵਿੱਚ ਜਾ ਵੜੇ ਅਤੇ ਵੇਖੋ
ਕਿ ਸਾਰਾ ਇੱਜੜ ਢਾਹੇ ਉੱਤੋਂ ਸਿਰ ਤੋੜ ਭੱਜ ਕੇ
ਝੀਲ ਵਿੱਚ ਜਾ ਪਿਆ ਅਤੇ ਪਾਣੀ ਵਿੱਚ ਡੁੱਬ
੩੩ ਮੋਇਆ o ਤਦ ਚੁਗਾਉਣ ਵਾਲੇ ਨੱਠੇ ਅਤੇ ਨਗਰ

* ਯਸ. ੫੩ : ੪ ।

ਵਿੱਚ ਜਾ ਕੇ ਸਾਰੀ ਵਾਰਤਾ ਅਤੇ ਭੂਤਾਂ ਵਾਲਿਆਂ ਦੀ
੩੪ ਵਿਥਿਆ ਸੁਣਾ ਦਿੱਤੀ ੦ ਅਤੇ ਵੇਖੋ ਸਾਰਾ ਨਗਰ
ਯਿਸੂ ਦੇ ਮਿਲਨ ਨੂੰ ਨਿੱਕਲਿਆ ਅਰ ਜਾਂ ਉਹ ਨੂੰ
ਵੇਖਿਆ ਤਾਂ ਉਹਦੀਆਂ ਮਿੰਨਤਾਂ ਕੀਤੀਆਂ ਜੋ ਸਾਡੀ
ਹੱਦੋਂ ਬਾਹਰ ਨਿੱਕਲ ਜਾਓ ॥

## ਮੱਤੀ ਨੂੰ ਸੱਦਾ

੯ ਉਹ ਬੇੜੀ ਉੱਤੇ ਚੜ੍ਹ ਕੇ ਪਾਰ ਲੰਘਿਆ ਅਰ
੨ ਆਪਣੇ ਨਗਰ ਵਿੱਚ ਆਇਆ ੦ ਅਤੇ ਵੇਖੋ ਇੱਕ
ਮੰਜੀ ਉੱਤੇ ਪਏ ਹੋਏ ਅਧਰੰਗੀ ਨੂੰ ਉਸ ਕੋਲ ਲਿਆਏ
ਅਤੇ ਯਿਸੂ ਨੇ ਉਨ੍ਹਾਂ ਦੀ ਨਿਹਚਾ ਵੇਖ ਕੇ ਉਸ
ਅਧਰੰਗੀ ਨੂੰ ਆਖਿਆ, ਹੇ ਪੁੱਤ੍ਰ ਹੌਸਲਾ ਰੱਖ ! ਤੇਰੇ
੩ ਪਾਪ ਮਾਫ਼ ਹੋਏ ੦ ਅਤੇ ਵੇਖੋ ਕਈਆਂ ਗ੍ਰੰਥੀਆਂ ਨੇ
ਆਪਣੇ ਮਨ ਵਿੱਚ ਕਿਹਾ ਜੋ ਇਹ ਕੁਫ਼ਰ ਬਕਦਾ
੪ ਹੈ ੦ ਤਾਂ ਯਿਸੂ ਨੇ ਉਨ੍ਹਾਂ ਦੀ ਸੋਚ ਵਿਚਾਰ ਮਲੂਮ
ਕਰ ਕੇ ਆਖਿਆ, ਤੁਸੀਂ ਕਾਹਨੂੰ ਆਪਣੇ ਮਨ ਵਿੱਚ
੫ ਬੁਰੇ ਵਿਚਾਰ ਕਰਦੇ ਹੋ ? ੦ ਭਲਾ, ਕਿਹੜੀ ਗੱਲ
ਸੁਖਾਲੀ ਹੈ, ਇਹ ਕਹਿਣਾ ਜੋ ਤੇਰੇ ਪਾਪ ਮਾਫ਼ ਹੋਏ
੬ ਯਾ ਇਹ ਕਹਿਣਾ ਭਈ ਉੱਠ ਅਤੇ ਤੁਰ ? ੦ ਪਰ
ਇਸ ਲਈ ਜੋ ਤੁਸੀਂ ਜਾਣੋ ਜੋ ਮਨੁੱਖ ਦੇ ਪੁੱਤ੍ਰ ਨੂੰ ਧਰਤੀ
ਉੱਤੇ ਪਾਪ ਮਾਫ਼ ਕਰਨ ਦਾ ਇਖ਼ਤਿਆਰ ਹੈ ਤਦ
ਉਸ ਨੇ ਅਧਰੰਗੀ ਨੂੰ ਕਿਹਾ, ਉੱਠ ਆਪਣੀ ਮੰਜੀ
੭ ਚੁੱਕ ਕੇ ਘਰ ਚੱਲਿਆ ਜਾਹ ੦ ਤਾਂ ਉਹ ਉੱਠ ਕੇ
੮ ਆਪਣੇ ਘਰ ਨੂੰ ਤੁਰ ਗਿਆ ੦ ਅਤੇ ਭੀੜ ਇਹ
ਵੇਖ ਕੇ ਡਰ ਗਈ ਅਰ ਪਰਮੇਸ਼ੁਰ ਦੀ ਵਡਿਆਈ
ਕੀਤੀ ਜੋ ਉਹ ਨੇ ਮਨੁੱਖਾਂ ਨੂੰ ਐਨਾ ਇਖ਼ਤਿਆਰ
ਦਿੱਤਾ ॥

੯ ਯਿਸੂ ਨੇ ਉੱਥੋਂ ਅੱਗੇ ਵਧ ਕੇ ਮੱਤੀ ਨਾਮੇ ਇੱਕ
ਮਨੁੱਖ ਨੂੰ ਮਸੂਲ ਦੀ ਚੌਂਕੀ ਉੱਤੇ ਬੈਠੇ ਵੇਖਿਆ ਅਰ
ਉਹ ਨੂੰ ਕਿਹਾ ਭਈ ਮੇਰੇ ਮਗਰ ਹੋ ਤੁਰ, ਅਤੇ ਉਹ
ਉੱਠ ਕੇ ਉਹ ਦੇ ਮਗਰ ਹੋ ਤੁਰਿਆ ॥

੧੦ ਤਾਂ ਐਉਂ ਹੋਇਆ ਕਿ ਜਾਂ ਉਹ ਘਰ ਵਿੱਚ ਰੋਟੀ
ਖਾਣ ਬੈਠਾ ਸੀ ਤਾਂ ਵੇਖੋ ਬਹੁਤ ਸਾਰੇ ਮਸੂਲੀਏ ਅਤੇ
ਪਾਪੀ ਆਣ ਕੇ ਯਿਸੂ ਅਰ ਉਹ ਦੇ ਚੇਲਿਆਂ ਨਾਲ
੧੧ ਬੈਠ ਗਏ ੦ ਅਤੇ ਫ਼ਰੀਸੀਆਂ ਨੇ ਇਹ ਵੇਖ ਕੇ ਉਹ
ਦੇ ਚੇਲਿਆਂ ਨੂੰ ਆਖਿਆ, ਤੁਹਾਡਾ ਗੁਰੂ ਮਸੂਲੀਆਂ
੧੨ ਅਤੇ ਪਾਪੀਆਂ ਦੇ ਨਾਲ ਕਿਉਂ ਖਾਂਦਾ ਹੈ ? ੦ ਪਰ
ਉਹ ਨੇ ਇਹ ਸੁਣ ਕੇ ਕਿਹਾ, ਨਵੇਂ ਨਰੋਇਆਂ ਨੂੰ ਨਹੀਂ
੧੩ ਸਗੋਂ ਰੋਗੀਆਂ ਨੂੰ ਹਕੀਮ ਦੀ ਲੋੜ ਹੈ ੦ ਪਰ ਤੁਸੀਂ
ਜਾ ਕੇ ਇਹ ਦਾ ਅਰਥ ਸਿੱਖੋ ਕਿ ਮੈਂ ਬਲੀਦਾਨ
ਨੂੰ ਨਹੀਂ ਪਰ ਦਯਾ ਨੂੰ ਚਾਹੁੰਦਾ ਹਾਂ ਕਿਉਂ ਜੋ ਮੈਂ
ਧਰਮੀਆਂ ਨੂੰ ਨਹੀਂ ਸਗੋਂ ਪਾਪੀਆਂ ਨੂੰ ਬੁਲਾਉਣ
ਆਇਆ ਹਾਂ ॥

੧੪ ਤਦ ਯੂਹੰਨਾ ਦੇ ਚੇਲਿਆਂ ਨੇ ਉਹ ਦੇ ਕੋਲ ਆਣ
ਕੇ ਕਿਹਾ ਜੋ ਇਹ ਦਾ ਕੀ ਕਾਰਨ ਹੈ ਕਿ ਅਸੀਂ ਅਤੇ
ਫ਼ਰੀਸੀ ਬਹੁਤ ਵਰਤ ਰੱਖਦੇ ਹਾਂ ਪਰ ਤੇਰੇ ਚੇਲੇ ਵਰਤ
੧੫ ਨਹੀਂ ਰੱਖਦੇ ? ੦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਜਿੰਨਾ
ਚਿਰ ਲਾੜਾ ਜਨੇਤੀਆਂ ਦੇ ਨਾਲ ਹੈ ਭਲਾ, ਓਹ ਸੋਗ
ਕਰ ਸੱਕਦੇ ਹਨ ? ਪਰ ਓਹ ਦਿਨ ਆਉਣਗੇ ਜਦ
ਲਾੜਾ ਉਨ੍ਹਾਂ ਤੋਂ ਅੱਡ ਕੀਤਾ ਜਾਵੇਗਾ ਤਦ ਓਹ ਵਰਤ
੧੬ ਰੱਖਣਗੇ ੦ ਪੁਰਾਣੇ ਕੱਪੜੇ ਨੂੰ ਕੋਰੇ ਦੀ ਟਾਕੀ ਕੋਈ
ਨਹੀਂ ਲਾਉਂਦਾ ਕਿਉਂ ਜੋ ਉਹ ਟਾਕੀ ਜਿਹੜੀ ਲਾਈ
ਹੈ ਉਸ ਕੱਪੜੇ ਤੋਂ ਕੁਝ ਖਿੱਚ ਲੈਂਦੀ ਹੈ ਅਤੇ ਉਹ
੧੭ ਲੰਗਾਰ ਵਧ ਜਾਂਦਾ ਹੈ ੦ ਅਤੇ ਨਾ ਨਵੀਂ ਮੈ ਨੂੰ
ਪੁਰਾਣੀਆਂ ਮਸ਼ਕਾਂ ਵਿੱਚ ਭਰਦੇ ਹਨ ਨਹੀਂ ਤਾਂ ਮਸ਼ਕਾਂ
ਪਾਟ ਜਾਂਦੀਆਂ ਅਤੇ ਮੈ ਵਗ ਜਾਂਦੀ ਅਤੇ ਮਸ਼ਕਾਂ
ਦਾ ਨਾਸ ਹੋ ਜਾਂਦਾ ਹੈ। ਪਰ ਨਵੀਂ ਮੈ ਨਵੀਆਂ
ਮਸ਼ਕਾਂ ਵਿੱਚ ਭਰਦੇ ਹਨ ਸੋ ਓਹ ਦੋਵੇਂ ਬਚ ਰਹਿੰ-
ਦੀਆਂ ਹਨ ॥

੧੮ ਜਦ ਉਹ ਉਨ੍ਹਾਂ ਨੂੰ ਏਹ ਗੱਲਾਂ ਕਹਿ ਰਿਹਾ ਸੀ
ਵੇਖੋ ਇੱਕ ਸਰਦਾਰ ਨੇ ਆਣ ਕੇ ਉਹ ਦੇ ਅੱਗੇ ਮੱਥਾ
ਟੇਕਿਆ ਅਤੇ ਆਖਿਆ, ਮੇਰੀ ਬੇਟੀ ਹੁਣੇ ਮਰੀ ਹੈ
ਪਰ ਤੂੰ ਆਣ ਕੇ ਆਪਣਾ ਹੱਥ ਉਸ ਉੱਤੇ ਰੱਖ ਤਾਂ
੧੯ ਉਹ ਜੀ ਪਵੇਗੀ ੦ ਫੇਰ ਯਿਸੂ ਉੱਠ ਕੇ ਆਪਣੇ
੨੦ ਚੇਲਿਆਂ ਸਣੇ ਉਹ ਦੇ ਮਗਰ ਤੁਰ ਪਿਆ ੦ ਅਰ
ਵੇਖੋ ਇੱਕ ਜਨਾਨੀ ਨੇ ਜਿਹ ਦੇ ਬਾਰਾਂ ਵਰਿਹਾਂ ਤੋਂ ਲਹੂ
ਆਉਂਦਾ ਸੀ ਪਿੱਛੋਂ ਦੀ ਆਣ ਕੇ ਉਹ ਦੇ ਕੱਪੜੇ
੨੧ ਦਾ ਪੱਲਾ ਛੋਹਿਆ ੦ ਕਿਉਂ ਜੋ ਉਹ ਆਪਣੇ ਜੀ
ਵਿੱਚ ਆਖਦੀ ਸੀ ਭਈ ਜੇ ਮੈਂ ਨਿਰਾ ਉਹ ਦੇ ਕੱਪੜੇ
੨੨ ਨੂੰ ਛੋਹ ਲਵਾਂ ਤਾਂ ਚੰਗੀ ਹੋ ਜਾਵਾਂਗੀ ੦ ਤਦ ਯਿਸੂ
ਨੇ ਪਿਛਾਹਾਂ ਮੁੜ ਕੇ ਅਤੇ ਉਹ ਨੂੰ ਵੇਖ ਕੇ ਆਖਿਆ,
ਬੇਟੀ, ਹੌਸਲਾ ਰੱਖ ! ਤੇਰੀ ਨਿਹਚਾ ਨੇ ਤੈਨੂੰ ਚੰਗਾ

ਕੀਤਾ ਹੈ। ਉਹ ਜਨਾਨੀ ਉਸੇ ਘੜੀਓਂ ਚੰਗੀ ਹੋ
੨੩ ਗਈ ○ ਤਾਂ ਯਿਸੂ ਸਰਦਾਰ ਦੇ ਘਰ ਵਿੱਚ ਗਿਆ
ਅਤੇ ਬੌਂਸਰੀ ਬਜਾਉਣ ਵਾਲਿਆਂ ਨੂੰ ਅਤੇ ਭੀੜ ਨੂੰ
੨੪ ਰੌਲਾ ਪਾਉਂਦੀ ਵੇਖ ਕੇ ਆਖਿਆ ○ ਲਾਂਭੇ ਹੋਵੋ
ਕਿਉਂ ਜੋ ਕੁੜੀ ਮਰੀ ਨਹੀਂ ਪਰ ਸੁੱਤੀ ਪਈ ਹੈ ਪਰ
੨੫ ਓਹ ਉਸ ਉੱਤੇ ਹੱਸੇ ○ ਜਾਂ ਭੀੜ ਬਾਹਰ ਕੱਢੀ
ਗਈ ਤਾਂ ਉਸ ਨੇ ਅੰਦਰ ਜਾ ਕੇ ਉਹ ਦਾ ਹੱਥ ਫੜਿਆ
੨੬ ਅਤੇ ਕੁੜੀ ਉੱਠੀ ○ ਅਰ ਇਹ ਖ਼ਬਰ ਉਸ ਸਾਰੇ
ਦੇਸ ਵਿੱਚ ਖਿੰਡ ਗਈ ॥

੨੭ ਜਾਂ ਯਿਸੂ ਉੱਥੋਂ ਤੁਰਿਆ ਤਾਂ ਦੋ ਅੰਨ੍ਹੇ ਉਹ ਦੇ
ਮਗਰ ਹਾਕਾਂ ਮਾਰਦੇ ਆਏ ਅਤੇ ਬੋਲੇ, ਹੇ ਦਾਊਦ
੨੮ ਦੇ ਪੁੱਤ੍ਰ, ਸਾਡੇ ਉੱਤੇ ਦਯਾ ਕਰ ! ○ ਅਰ ਜਾਂ ਉਹ
ਘਰ ਵਿੱਚ ਗਿਆ ਤਾਂ ਓਹ ਅੰਨ੍ਹੇ ਉਹ ਦੇ ਕੋਲ ਆਏ
ਅਤੇ ਯਿਸੂ ਨੇ ਉਨ੍ਹਾਂ ਨੂੰ ਕਿਹਾ, ਭਲਾ, ਤੁਹਾਨੂੰ ਨਿਹਚਾ
ਹੈ ਜੋ ਮੈਂ ਇਹ ਕੰਮ ਕਰ ਸੱਕਦਾ ਹਾਂ ? ਉਨ੍ਹਾਂ ਉਹ ਨੂੰ
੨੯ ਆਖਿਆ, ਹਾਂ, ਪ੍ਰਭੁ ਜੀ ○ ਤਦ ਉਹ ਉਨ੍ਹਾਂ ਦੀਆਂ
ਅੱਖੀਆਂ ਨੂੰ ਛੋਹ ਕੇ ਬੋਲਿਆ, ਜਿਹੀ ਤੁਹਾਡੀ ਨਿਹਚਾ
੩੦ ਹੈ ਤੁਹਾਡੇ ਲਈ ਤਿਹਾ ਹੀ ਹੋਵੇ ○ ਅਤੇ ਉਨ੍ਹਾਂ ਦੀਆਂ
ਅੱਖੀਆਂ ਖੁੱਲ੍ਹ ਗਈਆਂ ਤਾਂ ਯਿਸੂ ਨੇ ਤਗੀਦ ਨਾਲ
ਉਨ੍ਹਾਂ ਨੂੰ ਆਖਿਆ, ਖ਼ਬਰਦਾਰ, ਕੋਈ ਨਾ ਜਾਣੇ ! ○
੩੧ ਪਰ ਉਨ੍ਹਾਂ ਨੇ ਨਿੱਕਲ ਕੇ ਉਸ ਸਾਰੇ ਦੇਸ ਵਿੱਚ ਉਹ
ਦਾ ਜਸ ਖਿੰਡਾਇਆ ॥

੩੨ ਫੇਰ ਉਨ੍ਹਾਂ ਦੇ ਬਾਹਰ ਨਿੱਕਲਦਿਆਂ ਹੀ ਵੇਖੋ
ਇੱਕ ਗੁੰਗੇ ਨੂੰ ਜਿਹ ਨੂੰ ਭੂਤ ਚਿੰਬੜਿਆ ਹੋਇਆ ਸੀ
੩੩ ਉਹ ਦੇ ਕੋਲ ਲਿਆਏ ○ ਅਤੇ ਜਦ ਭੂਤ ਕੱਢਿਆ
ਗਿਆ ਤਦ ਗੁੰਗਾ ਬੋਲਣ ਲੱਗ ਪਿਆ ਅਤੇ ਭੀੜ
ਅਚਰਜ ਮੰਨ ਕੇ ਆਖਣ ਲੱਗੀ ਭਈ ਇਸਰਾਏਲ
੩੪ ਵਿੱਚ ਇਸ ਪਰਕਾਰ ਕਦੀ ਨਹੀਂ ਵੇਖਿਆ ! ○ ਪਰ
ਫ਼ਰੀਸੀਆਂ ਨੇ ਕਿਹਾ, ਉਹ ਤਾਂ ਭੂਤਾਂ ਦੇ ਸਰਦਾਰ
ਦੀ ਸਹਾਇਤਾ ਨਾਲ ਭੂਤਾਂ ਨੂੰ ਕੱਢਦਾ ਹੈ ॥

੩੫ ਯਿਸੂ ਉਨ੍ਹਾਂ ਦੀਆਂ ਸਮਾਜਾਂ ਵਿੱਚ ਉਪਦੇਸ਼ ਦਿੰਦਾ
ਅਤੇ ਰਾਜ ਦੀ ਖ਼ੁਸ਼ ਖ਼ਬਰੀ ਦਾ ਪਰਚਾਰ ਕਰਦਾ
ਹੋਇਆ ਅਤੇ ਸਾਰੇ ਰੋਗ ਅਤੇ ਸਾਰੀ ਮਾਂਦਗੀ ਦੂਰ
ਕਰਦਾ ਹੋਇਆ ਸਰਬੱਤ ਨਗਰਾਂ ਅਤੇ ਪਿੰਡਾਂ ਵਿੱਚ
੩੬ ਫਿਰਿਆ ○ ਅਤੇ ਜਾਂ ਉਹ ਨੇ ਭੀੜਾਂ ਵੇਖੀਆਂ ਤਾਂ
ਉਸ ਨੂੰ ਉਨ੍ਹਾਂ ਉੱਤੇ ਤਰਸ ਆਇਆ ਕਿਉਂ ਜੋ ਉਨ੍ਹਾਂ
ਭੇਡਾਂ ਵਾਂਙੁ ਜਿਨ੍ਹਾਂ ਦਾ ਅਯਾਲੀ ਨਾ ਹੋਵੇ ਓਹ ਲੋਕ
੩੭ ਮਾੜੇ ਹਾਲ ਅਤੇ ਡਾਵਾਂ ਡੋਲ ਫਿਰਦੇ ਸਨ ○ ਤਦ
ਉਹ ਨੇ ਆਪਣੇ ਚੇਲਿਆਂ ਨੂੰ ਆਖਿਆ, ਖੇਤੀ ਪੱਕੀ
੩੮ ਹੋਈ ਤਾਂ ਬਹੁਤ ਹੈ ਪਰ ਵਾਢੇ ਥੋੜੇ ਹਨ ○ ਇਸ ਲਈ
ਤੁਸੀਂ ਖੇਤੀ ਦੇ ਮਾਲਕ ਦੇ ਅੱਗੇ ਬੇਨਤੀ ਕਰੋ ਜੋ ਉਹ
ਆਪਣੀ ਖੇਤੀ ਵੱਢਣ ਨੂੰ ਵਾਢੇ ਘੱਲ ਦੇਵੇ ॥

### ਬਾਰਾਂ ਰਸੂਲ

੧੦ ਉਸ ਨੇ ਆਪਣੇ ਬਾਰਾਂ ਚੇਲਿਆਂ ਨੂੰ ਕੋਲ ਸੱਦ
ਕੇ ਉਨ੍ਹਾਂ ਨੂੰ ਇਖ਼ਤਿਆਰ ਦਿੱਤਾ ਜੋ ਭ੍ਰਿਸ਼ਟ ਆਤਮਿਆਂ
ਨੂੰ ਕੱਢਣ ਅਤੇ ਸਾਰੇ ਰੋਗ ਅਤੇ ਸਾਰੀ ਮਾਂਦਗੀ
ਨੂੰ ਦੂਰ ਕਰਨ ॥

੨ ਬਾਰਾਂ ਰਸੂਲਾਂ ਦੇ ਏਹ ਨਾਉਂ ਹਨ। ਪਹਿਲਾ
ਸ਼ਮਊਨ ਜਿਹੜਾ ਪਤਰਸ ਕਹਾਉਂਦਾ ਹੈ ਅਤੇ ਉਹ ਦਾ
ਭਰਾ ਅੰਦ੍ਰਿਯਾਸ ਅਤੇ ਜ਼ਬਦੀ ਦਾ ਪੁੱਤ੍ਰ ਯਾਕੂਬ ਅਤੇ
੩ ਉਹ ਦਾ ਭਰਾ ਯੂਹੰਨਾ ○ ਫ਼ਿਲਿੱਪੁਸ ਅਤੇ ਬਰਥੁਲਮਈ,
ਥੋਮਾ ਅਤੇ ਮੱਤੀ ਮਸੂਲੀਆ, ਹਲਫ਼ਈ ਦਾ ਪੁੱਤ੍ਰ
੪ ਯਾਕੂਬ ਅਤੇ ਥੱਦਈ ○ ਸ਼ਮਊਨ ਕਨਾਨੀ ਅਤੇ ਯਹੂਦਾ
ਇਸਕਰਿਯੋਤੀ ਜਿਸ ਨੇ ਉਹ ਨੂੰ ਫੜਵਾ ਵੀ ਦਿੱਤਾ ○
੫ ਇਨ੍ਹਾਂ ਬਾਰਾਂ ਨੂੰ ਯਿਸੂ ਨੇ ਘੱਲਿਆ ਅਤੇ ਉਨ੍ਹਾਂ ਨੂੰ ਇਹ
ਆਗਿਆ ਦੇ ਕੇ ਕਿਹਾ—

ਤੁਸੀਂ ਪਰਾਈਆਂ ਕੌਮਾਂ ਦੇ ਰਾਹ ਨਾ ਜਾਣਾ ਅਤੇ
੬ ਸਾਮਰੀਆਂ ਦੇ ਕਿਸੇ ਨਗਰ ਵਿੱਚ ਨਾ ਵੜਨਾ ○ ਸਗੋਂ
ਇਸਰਾਏਲ ਦੇ ਘਰਾਣੇ ਦੀਆਂ ਗੁਆਚੀਆਂ ਹੋਈਆਂ
੭ ਭੇਡਾਂ ਕੋਲ ਜਾਓ ○ ਅਤੇ ਤੁਰਦੇ ਤੁਰਦੇ ਪਰਚਾਰ ਕਰ
ਕੇ ਆਖੋ ਭਈ ਸੁਰਗ ਦਾ ਰਾਜ ਨੇੜੇ ਆਇਆ ਹੈ ○
੮ ਰੋਗੀਆਂ ਨੂੰ ਚੰਗਾ ਕਰੋ, ਮੁਰਦਿਆਂ ਨੂੰ ਜਿਵਾਲੋ,
ਕੋੜ੍ਹੀਆਂ ਨੂੰ ਸ਼ੁੱਧ ਕਰੋ, ਭੂਤਾਂ ਨੂੰ ਕੱਢੋ। ਤੁਸਾਂ ਮੁਫ਼ਤ
੯ ਲਿਆ ਹੈ, ਮੁਫ਼ਤ ਹੀ ਦਿਓ ○ ਨਾ ਸੋਨਾ, ਨਾ ਚਾਂਦੀ,
੧੦ ਨਾ ਤਾਂਬਾ ਆਪਣੇ ਕਮਰ ਕੱਸੇ ਵਿੱਚ ਲਓ ○ ਅਤੇ ਨਾ
ਰਾਹ ਦੇ ਲਈ ਝੋਲਾ ਨਾ ਦੋ ਕੁੜਤੇ ਨਾ ਜੁੱਤੀ ਅਤੇ ਨਾ
ਲਾਠੀ ਲਓ ਕਿਉਂ ਜੋ ਕਾਮਾ ਆਪਣੇ ਭੋਜਨ ਦਾ
੧੧ ਹੱਕਦਾਰ ਹੈ ○ ਅਤੇ ਜਿਸ ਨਗਰ ਯਾ ਪਿੰਡ ਵਿੱਚ ਵੜੋ
ਪੁੱਛੋ ਭਈ ਇੱਥੇ ਲਾਇਕ ਕੌਣ ਹੈ ਅਤੇ ਜਿੰਨਾ ਚਿਰ
੧੨ ਨਾ ਤੁਰੋ ਉੱਥੇ ਹੀ ਟਿਕੋ ○ ਅਰ ਘਰ ਵਿੱਚ ਵੜਦਿਆਂ
੧੩ ਉਹ ਦੀ ਸੁਖ ਮੰਗੋ ○ ਅਤੇ ਜੇ ਘਰ ਲਾਇਕ ਹੋਵੇ ਤਾਂ

ਤੁਹਾਡੀ ਸ਼ਾਂਤੀ ਉਹ ਨੂੰ ਪਹੁੰਚੇ ਪਰ ਜੇ ਲਾਇਕ ਨਾ ਹੋਵੇ
੧੪ ਤਾਂ ਤੁਹਾਡੀ ਸ਼ਾਂਤੀ ਤੁਹਾਨੂੰ ਮੁੜ ਆਵੇ ੦ ਅਤੇ ਜੋ ਕੋਈ
ਤੁਹਾਨੂੰ ਕਬੂਲ ਨਾ ਕਰੇ, ਨਾ ਤੁਹਾਡੀਆਂ ਗੱਲਾਂ ਸੁਣੇ ਤਾਂ
ਤੁਸੀਂ ਉਸ ਘਰ ਅਥਵਾ ਨਗਰ ਤੋਂ ਬਾਹਰ ਨਿੱਕਲ ਕੇ
੧੫ ਆਪਣੇ ਪੈਰਾਂ ਦੀ ਧੂੜ ਝਾੜ ਸੁੱਟੋ ੦ ਮੈਂ ਤੁਹਾਨੂੰ ਸਤ
ਆਖਦਾ ਹਾਂ ਭਈ ਨਿਆਉਂ ਦੇ ਦਿਨ ਉਸ ਨਗਰ
ਨਾਲੋਂ ਸਦੂਮ ਅਤੇ ਅਮੂਰਾਹ ਦੇ ਦੇਸ ਦਾ ਹਾਲ ਝੱਲਣ
ਜੋਗ ਹੋਵੇਗਾ ॥
੧੬ ਵੇਖੋ ਮੈਂ ਤੁਹਾਨੂੰ ਭੇਡਾਂ ਵਾਂਙੁ ਬਘਿਆੜਾਂ ਵਿੱਚ
ਭੇਜਦਾ ਹਾਂ ਸੋ ਤੁਸੀਂ ਸੱਪਾਂ ਵਰਗੇ ਹੁਸ਼ਿਆਰ ਅਤੇ
੧੭ ਕਬੂਤਰਾਂ ਵਰਗੇ ਭੋਲੇ ਹੋਵੋ ੦ ਪਰ ਮਨੁੱਖਾਂ ਤੋਂ ਚੌਕਸ
ਰਹੋ ਕਿਉਂ ਜੋ ਓਹ ਤੁਹਾਨੂੰ ਮਜਲਿਸਾਂ ਦੇ ਹਵਾਲੇ
ਕਰਨਗੇ ਅਤੇ ਆਪਣੀਆਂ ਸਮਾਜਾਂ ਵਿੱਚ ਤੁਹਾਨੂੰ
੧੮ ਕੋਰੜੇ ਮਾਰਨਗੇ ੦ ਅਤੇ ਤੁਸੀਂ ਮੇਰੇ ਕਾਰਨ ਹਾਕਮਾਂ
ਅਤੇ ਰਾਜਿਆਂ ਦੇ ਅੱਗੇ ਹਾਜ਼ਰ ਕੀਤੇ ਜਾਓਗੇ ਜੋ
ਉਨ੍ਹਾਂ ਉੱਤੇ ਅਰ ਪਰਾਈਆਂ ਕੌਮਾਂ ਉੱਤੇ ਸਾਖੀ ਹੋਵੇ ੦
੧੯ ਪਰ ਜਦ ਓਹ ਤੁਹਾਨੂੰ ਫੜਵਾਉਣ ਤਾਂ ਚਿੰਤਾ ਨਾ ਕਰੋ
ਜੋ ਅਸੀਂ ਕਿੱਕੁਰ ਯਾ ਕੀ ਬੋਲੀਏ, ਕਿਉਂਕਿ ਜਿਹੜੀ
ਗੱਲ ਤੁਸਾਂ ਬੋਲਣੀ ਹੈ ਉਹ ਤੁਹਾਨੂੰ ਉਸੇ ਘੜੀ ਬਖ਼ਸ਼ੀ
੨੦ ਜਾਵੇਗੀ ੦ ਬੋਲਣ ਵਾਲੇ ਤੁਸੀਂ ਤਾਂ ਨਹੀਂ ਪਰ ਤੁਹਾਡੇ
ਪਿਤਾ ਦਾ ਆਤਮਾ ਜਿਹੜਾ ਤੁਹਾਡੇ ਵਿੱਚ ਬੋਲਦਾ ਹੈ ੦
੨੧ ਅਰ ਭਾਈ ਭਾਈ ਨੂੰ ਅਤੇ ਪਿਉ ਪੁੱਤ੍ਰ ਨੂੰ ਮੌਤ ਲਈ
ਫੜਵਾਏਗਾ ਅਤੇ ਬਾਲਕ ਆਪਣੇ ਮਾਪਿਆਂ ਦੇ
ਵਿਰੁੱਧ ਉੱਠ ਖੜੇ ਹੋਣਗੇ ਅਤੇ ਉਨ੍ਹਾਂ ਨੂੰ ਮਰਵਾ
੨੨ ਸੁੱਟਣਗੇ ੦ ਅਤੇ ਮੇਰੇ ਨਾਮ ਕਰਕੇ ਸਭ ਲੋਕ ਤੁਹਾਡੇ
ਨਾਲ ਵੈਰ ਰੱਖਣਗੇ ਪਰ ਜਿਹੜਾ ਅੰਤ ਤੋੜੀ ਸਹੇਗਾ
੨੩ ਸੋਈ ਬਚਾਇਆ ਜਾਵੇਗਾ ੦ ਪਰ ਜਦ ਲੋਕ ਤੁਹਾਨੂੰ
ਇੱਕ ਨਗਰ ਵਿੱਚ ਸਤਾਉਣ ਤਦ ਦੂਏ ਨੂੰ ਭੱਜ ਜਾਓ
ਕਿਉਂ ਜੋ ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਤੁਸੀਂ
ਇਸਰਾਏਲ ਦਿਆਂ ਸਾਰਿਆਂ ਨਗਰਾਂ ਵਿੱਚ ਨਾ ਫਿਰ
ਲਵੋਗੇ ਕਿ ਮਨੁੱਖ ਦਾ ਪੁੱਤ੍ਰ ਆ ਜਾਵੇ ॥
੨੪ ਚੇਲਾ ਗੁਰੂ ਨਾਲੋਂ ਵੱਡਾ ਨਹੀਂ, ਨਾ ਚਾਕਰ ਆਪਣੇ
੨੫ ਮਾਲਕ ਨਾਲੋਂ ੦ ਐੱਨਾ ਬਹੁਤ ਹੈ ਜੋ ਚੇਲਾ ਆਪਣੇ
ਗੁਰੂ ਜਿਹਾ ਅਤੇ ਚਾਕਰ ਆਪਣੇ ਮਾਲਕ ਜਿਹਾ ਹੋਵੇ ।
ਜਾਂ ਉਨ੍ਹਾਂ ਘਰ ਦੇ ਮਾਲਕ ਨੂੰ ਬਾਲਜ਼ਬੂਲ ਆਖਿਆ
ਤਾਂ ਕਿੰਨਾ ਵਧੀਕ ਉਹ ਦੇ ਘਰ ਦਿਆਂ ਨੂੰ ਨਾ
੨੬ ਆਖਣਗੇ ? ੦ ਸੋ ਤੁਸੀਂ ਉਨ੍ਹਾਂ ਕੋਲੋਂ ਨਾ ਡਰੋ ਕਿਉਂਕਿ
ਕੋਈ ਚੀਜ਼ ਲੁਕੀ ਨਹੀਂ ਹੈ ਜਿਹੜੀ ਪਰਗਟ ਨਾ ਕੀਤੀ
ਜਾਵੇਗੀ, ਨਾ ਕੁਝ ਗੁਪਤ ਹੈ ਜੋ ਜਾਣਿਆ ਨਾ
੨੭ ਜਾਵੇਗਾ ੦ ਜੋ ਕੁਝ ਮੈਂ ਤੁਹਾਨੂੰ ਅਨ੍ਹੇਰੇ ਵਿੱਚ ਦੱਸਾਂ
ਤੁਸੀਂ ਉਹ ਨੂੰ ਚਾਨਣ ਵਿੱਚ ਆਖੋ ਅਤੇ ਜੋ ਕੁਝ ਤੁਸੀਂ
ਕੰਨਾਂ ਵਿੱਚ ਸੁਣਦੇ ਹੋ ਕੋਠਿਆਂ ਉੱਤੇ ਉਹ ਦਾ ਪਰਚਾਰ
੨੮ ਕਰੋ ੦ ਅਰ ਉਨ੍ਹਾਂ ਕੋਲੋਂ ਨਾ ਡਰੋ ਜਿਹੜੇ ਦੇਹੀ ਨੂੰ ਮਾਰ
ਸੁੱਟਦੇ ਹਨ ਪਰ ਰੂਹ ਨੂੰ ਨਹੀਂ ਮਾਰ ਸੱਕਦੇ ਸਗੋਂ ਉਸੇ
ਕੋਲੋਂ ਡਰੋ ਜਿਹੜਾ ਦੇਹੀ ਅਤੇ ਰੂਹ ਦੋਹਾਂ ਦਾ ਨਰਕ
੨੯ ਵਿੱਚ ਨਾਸ ਕਰ ਸੱਕਦਾ ਹੈ ੦ ਭਲਾ, ਇੱਕ ਪੈਸੇ
ਨੂੰ ਦੋ ਚਿੜੀਆਂ ਨਹੀਂ ਵਿਕਦੀਆਂ ? ਅਤੇ ਉਨ੍ਹਾਂ
ਵਿੱਚੋਂ ਇੱਕ ਭੀ ਤੁਹਾਡੇ ਪਿਤਾ ਦੀ ਮਰਜ਼ੀ ਬਿਨਾ ਧਰਤੀ
੩੦ ਉੱਤੇ ਨਹੀਂ ਡਿੱਗਦੀ ੦ ਪਰ ਤੁਹਾਡੇ ਸਿਰ ਦੇ ਵਾਲ ਵੀ
੩੧ ਸਭ ਗਿਣੇ ਹੋਏ ਹਨ ੦ ਸੋ ਨਾ ਡਰੋ । ਤੁਸੀਂ ਬਹੁਤੀਆਂ
੩੨ ਚਿੜੀਆਂ ਨਾਲੋਂ ਉੱਤਮ ਹੋ ੦ ਉਪਰੰਤ ਜੋ ਕੋਈ ਮਨੁੱਖਾਂ
ਦੇ ਅੱਗੇ ਮੇਰਾ ਇਕਰਾਰ ਕਰੇਗਾ ਮੈਂ ਵੀ ਆਪਣੇ ਪਿਤਾ
ਦੇ ਅੱਗੇ ਜਿਹੜਾ ਸੁਰਗ ਵਿੱਚ ਹੈ ਉਹ ਦਾ ਇਕਰਾਰ
੩੩ ਕਰਾਂਗਾ ੦ ਪਰ ਜੋ ਕੋਈ ਮਨੁੱਖਾਂ ਦੇ ਅੱਗੇ ਮੇਰਾ
ਇਨਕਾਰ ਕਰੇਗਾ ਮੈਂ ਵੀ ਆਪਣੇ ਪਿਤਾ ਦੇ ਅੱਗੇ
ਜਿਹੜਾ ਸੁਰਗ ਵਿੱਚ ਹੈ ਉਹ ਦਾ ਇਨਕਾਰ ਕਰਾਂਗਾ ॥
੩੪ ਇਹ ਨਾ ਸਮਝੋ ਭਈ ਮੈਂ ਧਰਤੀ ਉੱਤੇ ਮੇਲ
ਕਰਾਉਣ ਆਇਆ । ਮੇਲ ਕਰਾਉਣ ਨਹੀਂ ਸਗੋਂ
੩੫ ਤਲਵਾਰ ਚਲਾਉਣ ਆਇਆ ਹਾਂ ੦ ਕਿਉਂ ਜੋ ਮੈਂ
ਮਨੁੱਖ ਨੂੰ ਉਹ ਦੇ ਪਿਓ ਤੋਂ ਅਤੇ ਧੀ ਨੂੰ ਉਹ ਦੀ ਮਾਂ ਤੋਂ
ਅਤੇ ਨੂੰਹ ਨੂੰ ਉਹ ਦੀ ਸੱਸ ਤੋਂ ਅੱਡ ਕਰਨ ਆਇਆ
੩੬ ਹਾਂ ੦ ਅਰ ਮਨੁੱਖ ਦੇ ਵੈਰੀ ਉਹ ਦੇ ਘਰ ਦੇ ਹੀ
੩੭ ਹੋਣਗੇ ੦ ਜੋ ਕੋਈ ਪਿਉ ਯਾ ਮਾਂ ਨੂੰ ਮੇਰੇ ਨਾਲੋਂ ਵੱਧ
ਪਿਆਰ ਕਰਦਾ ਹੈ ਮੇਰੇ ਜੋਗ ਨਹੀਂ ਅਤੇ ਜੋ ਕੋਈ ਪੁੱਤ੍ਰ
ਯਾ ਧੀ ਨੂੰ ਮੇਰੇ ਨਾਲੋਂ ਵੱਧ ਪਿਆਰ ਕਰਦਾ ਹੈ ਮੇਰੇ
੩੮ ਜੋਗ ਨਹੀਂ ੦ ਅਤੇ ਜੋ ਕੋਈ ਆਪਣੀ ਸਲੀਬ ਚੁੱਕ ਕੇ
੩੯ ਮੇਰੇ ਮਗਰ ਨਾ ਤੁਰੇ ਮੇਰੇ ਜੋਗ ਨਹੀਂ ੦ ਜਿਸ ਕਿਸੇ ਨੇ
ਆਪਣੀ ਜਾਨ ਲੱਭ ਲਈ ਉਹ ਉਸ ਨੂੰ ਗੁਆਵੇਗਾ
ਅਤੇ ਜਿਸ ਕਿਸੇ ਨੇ ਮੇਰੇ ਲਈ ਆਪਣੀ ਜਾਨ ਗੁਆਈ
ਹੈ ਉਹ ਉਸ ਨੂੰ ਲੱਭ ਲਵੇਗਾ ॥
੪੦ ਜਿਹੜਾ ਤੁਹਾਨੂੰ ਕਬੂਲ ਕਰੇ ਉਹ ਮੈਨੂੰ ਕਬੂਲ
ਕਰਦਾ ਹੈ ਅਤੇ ਜਿਹੜਾ ਮੈਨੂੰ ਕਬੂਲ ਕਰੇ ਉਹ ਮੇਰੇ

੪੧ ਘੱਲਣ ਵਾਲੇ ਨੂੰ ਕਬੂਲ ਕਰਦਾ ਹੈ ੦ ਜਿਹੜਾ ਨਬੀ
ਦੇ ਨਾਉਂ ਉੱਤੇ ਨਬੀ ਨੂੰ ਕਬੂਲ ਕਰੇ ਉਹ ਨਬੀ ਦਾ
ਫਲ ਪਾਵੇਗਾ ਅਤੇ ਜਿਹੜਾ ਧਰਮੀ ਦੇ ਨਾਉਂ ਉੱਤੇ
ਧਰਮੀ ਨੂੰ ਕਬੂਲ ਕਰੇ ਉਹ ਧਰਮੀ ਦਾ ਫਲ ਪਾਵੇਗਾ ੦
੪੨ ਜੋ ਕੋਈ ਇਨ੍ਹਾਂ ਛੋਟਿਆਂ ਵਿੱਚੋਂ ਇੱਕ ਨੂੰ ਚੇਲੇ ਦੇ ਨਾਉਂ
ਉੱਤੇ ਨਿਰਾ ਇੱਕ ਕਟੋਰਾ ਠੰਡੇ ਪਾਣੀ ਦਾ ਪਿਆਵੇ ਮੈਂ
ਤੁਹਾਨੂੰ ਸਤ ਆਖਦਾ ਹਾਂ ਕਿ ਉਹ ਆਪਣਾ ਫਲ ਕਦੀ
ਨਾ ਗੁਆਵੇਗਾ ॥

## ਯੂਹੰਨਾ ਲਈ ਉਸਤਤ

੧੧ ਐਉਂ ਹੋਇਆ ਕਿ ਜਾਂ ਯਿਸੂ ਆਪਣੇ ਬਾਰਾਂ
ਚੇਲਿਆਂ ਨੂੰ ਆਗਿਆ ਦੇ ਚੁਕਿਆ ਤਾਂ ਉੱਥੋਂ ਉਨ੍ਹਾਂ
ਦੇ ਨਗਰਾਂ ਵਿੱਚ ਉਪਦੇਸ਼ ਦੇਣ ਅਤੇ ਪਰਚਾਰ ਕਰਨ
ਚੱਲਿਆ ਗਿਆ ॥
੨ ਯੂਹੰਨਾ ਨੇ ਕੈਦਖ਼ਾਨੇ ਵਿੱਚ ਮਸੀਹ ਦੇ ਕੰਮਾਂ ਨੂੰ ਸੁਣ
ਕੇ ਆਪਣੇ ਚੇਲਿਆਂ ਦੀ ਰਾਹੀਂ ਉਹ ਨੂੰ ਆਖ
੩ ਘੱਲਿਆ ੦ ਭਈ ਜਿਹੜਾ ਆਉਣ ਵਾਲਾ ਸੀ ਉਹ ਤੂੰ
੪ ਹੀ ਹੈਂ ਯਾ ਅਸੀਂ ਕਿਸੇ ਹੋਰ ਨੂੰ ਉਡੀਕੀਏ ? ੦ ਯਿਸੂ
ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਜੋ ਕੁਝ ਤੁਸੀਂ ਸੁਣਦੇ ਅਤੇ
੫ ਵੇਖਦੇ ਹੋ ਸੋ ਯੂਹੰਨਾ ਨੂੰ ਜਾ ਦੱਸਿਓ ੦ ਕਿ ਅੰਨ੍ਹੇ
ਸੁਜਾਖੇ ਹੁੰਦੇ ਹਨ ਅਤੇ ਲੰਙੇ ਤੁਰਦੇ ਹਨ, ਕੋੜ੍ਹੀ ਸ਼ੁੱਧ
ਕੀਤੇ ਜਾਂਦੇ ਹਨ ਅਤੇ ਬੋਲੇ ਸੁਣਦੇ ਹਨ ਅਤੇ ਮੁਰਦੇ
ਜਿਵਾਏ ਜਾਂਦੇ ਹਨ ਅਤੇ ਗ਼ਰੀਬਾਂ ਨੂੰ ਖ਼ੁਸ਼ ਖ਼ਬਰੀ
੬ ਸੁਣਾਈ ਜਾਂਦੀ ਹੈ ੦ ਅਤੇ ਧੰਨ ਉਹ ਹੈ ਜੋ ਮੇਰੇ ਕਾਰਨ
ਠੋਕਰ ਨਾ ਖਾਵੇ ॥
੭ ਜਾਂ ਉਹ ਤੁਰ ਪਏ ਤਾਂ ਯਿਸੂ ਯੂਹੰਨਾ ਦੇ ਵਿਖੇ ਲੋਕਾਂ
ਨੂੰ ਕਹਿਣ ਲੱਗਾ ਜੋ ਤੁਸੀਂ ਉਜਾੜ ਵਿੱਚ ਕੀ ਵੇਖਣ
ਨਿੱਕਲੇ ਸਾਓ ? ਕੀ ਇੱਕ ਕਾਨੇ ਨੂੰ ਜਿਹੜਾ ਹਵਾ ਨਾਲ
੮ ਹਿੱਲਦਾ ਹੈ ? ੦ ਫੇਰ ਤੁਸੀਂ ਕੀ ਵੇਖਣ ਨਿੱਕਲੇ ਸਾਓ ?
ਕੀ ਮਹੀਨ ਬਸਤ੍ਰ ਪਹਿਨੇ ਹੋਏ ਇੱਕ ਮਨੁੱਖ ਨੂੰ ? ਵੇਖੋ
ਉਹ ਜਿਹੜੇ ਮਹੀਨ ਬਸਤ੍ਰ ਪਹਿਨਦੇ ਹਨ ਰਾਜਿਆਂ ਦੇ
੯ ਮਹਿਲਾਂ ਵਿੱਚ ਹਨ ੦ ਫੇਰ ਤੁਸੀਂ ਕਾਹਨੂੰ ਨਿੱਕਲੇ
ਸਾਓ ? ਕੀ ਇੱਕ ਨਬੀ ਦੇ ਵੇਖਣ ਨੂੰ ? ਹਾਂ, ਮੈਂ ਤੁਹਾਨੂੰ
੧੦ ਆਖਦਾ ਹਾਂ ਸਗੋਂ ਨਬੀ ਨਾਲੋਂ ਵੀ ਵੱਡਾ ੦ ਇਹ ਉਹੋ
ਹੈ ਜਿਹ ਦੇ ਹੱਕ ਵਿੱਚ ਲਿਖਿਆ ਹੋਇਆ ਹੈ * ਕਿ

ਵੇਖ ਮੈਂ ਆਪਣਾ ਦੂਤ ਤੇਰੇ ਅੱਗੇ ਘੱਲਦਾ ਹਾਂ,
ਜਿਹੜਾ ਤੇਰੇ ਅੱਗੇ ਤੇਰਾ ਰਾਹ ਤਿਆਰ ਕਰੇਗਾ ॥
੧੧ ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਜਿਹੜੇ ਤੀਵੀਆਂ
ਤੋਂ ਜੰਮੇ ਉਨ੍ਹਾਂ ਵਿੱਚੋਂ ਯੂਹੰਨਾ ਬਪਤਿਸਮਾ ਦੇਣ ਵਾਲੇ
ਨਾਲੋਂ ਵੱਡਾ ਕੋਈ ਵੀ ਨਾ ਉੱਠਿਆ ਪਰ ਜੋ ਸੁਰਗ ਦੇ
੧੨ ਰਾਜ ਵਿੱਚ ਛੋਟਾ ਹੈ ਸੋ ਉਸ ਤੋਂ ਵੱਡਾ ਹੈ ੦ ਅਤੇ
ਯੂਹੰਨਾ ਬਪਤਿਸਮਾ ਦੇਣ ਵਾਲੇ ਦੇ ਦਿਨਾਂ ਤੋਂ ਹੁਣ
ਤੋੜੀ ਸੁਰਗ ਦੇ ਰਾਜ ਉੱਤੇ ਜ਼ੋਰ ਮਾਰਿਆ ਜਾਂਦਾ ਹੈ
ਅਤੇ ਜ਼ੋਰ ਮਾਰਨ ਵਾਲੇ ਉਸ ਨੂੰ ਖੋਹ ਲੈਂਦੇ ਹਨ ੦
੧੩ ਕਿਉਂ ਜੋ ਸਾਰੇ ਨਬੀ ਅਤੇ ਤੁਰੇਤ ਯੂਹੰਨਾ ਤੀਕਰ
੧੪ ਅਗੰਮ ਵਾਕ ਕਰਦੇ ਸਨ ੦ ਅਤੇ ਆਉਣ ਵਾਲਾ
੧੫ ਏਲੀਯਾਹ ਇਹੋ ਹੈ । ਚਾਹੋ ਤਾਂ ਮੰਨੋ ੦ ਜਿਹ ਦੇ
੧੬ ਸੁਣਨ ਦੇ ਕੰਨ ਹੋਣ ਸੋ ਸੁਣੇ ੦ ਪਰ ਮੈਂ ਇਸ ਪੀੜ੍ਹੀ
ਦੇ ਲੋਕਾਂ ਨੂੰ ਕਿਹ ਦੇ ਵਰਗਾ ਦੱਸਾਂ ? ਏਹ ਉਨ੍ਹਾਂ
ਨੀਂਗਰਾਂ ਵਰਗੇ ਹਨ ਜਿਹੜੇ ਬਜ਼ਾਰਾਂ ਵਿੱਚ ਬੈਠੇ
ਆਪਣੇ ਸਾਥੀਆਂ ਨੂੰ ਅਵਾਜ਼ ਮਾਰ ਕੇ ਆਖਦੇ ਹਨ,
੧੭ ਅਸਾਂ ਤੁਹਾਡੇ ਲਈ ਬੌਂਸਰੀ ਵਜਾਈ,
ਪਰ ਤੁਸੀਂ ਨਾ ਨੱਚੇ ।
ਅਸਾਂ ਸਿਆਪਾ ਕੀਤਾ,
ਪਰ ਤੁਸੀਂ ਨਾ ਪਿੱਟੇ ॥
੧੮ ਕਿਉਂ ਜੋ ਯੂਹੰਨਾ ਨਾ ਖਾਂਦਾ ਨਾ ਪੀਂਦਾ ਆਇਆ
ਅਤੇ ਉਹ ਆਖਦੇ ਹਨ ਜੋ ਉਹ ਦੇ ਨਾਲ ਇੱਕ ਭੂਤ
੧੯ ਹੈ ੦ ਮਨੁੱਖ ਦਾ ਪੁੱਤ੍ਰ ਖਾਂਦਾ ਪੀਂਦਾ ਆਇਆ ਅਤੇ
ਉਹ ਆਖਦੇ ਹਨ, ਵੇਖੋ ਇੱਕ ਖਾਊ ਅਤੇ ਸ਼ਰਾਬੀ
ਮਨੁੱਖ ਮਸੂਲੀਆਂ ਅਰ ਪਾਪੀਆਂ ਦਾ ਯਾਰ । ਸੋ
ਗਿਆਨ ਆਪਣੇ ਕਰਮਾਂ ਤੋਂ ਸੱਚਾ ਠਹਿਰਿਆ ! ॥
੨੦ ਤਦ ਉਹ ਉਨ੍ਹਾਂ ਨਗਰਾਂ ਨੂੰ ਜਿਨ੍ਹਾਂ ਵਿੱਚ ਉਹ
ਦੀਆਂ ਬਹੁਤੀਆਂ ਕਰਾਮਾਤਾਂ ਵਿਖਾਈਆਂ ਗਈਆਂ
ਸਨ ਉਲਾਂਭਾ ਦੇਣ ਲੱਗਾ ਜੋ ਉਨ੍ਹਾਂ ਨੇ ਤੋਬਾ ਨਹੀਂ
੨੧ ਸੀ ਕੀਤੀ ੦ ਹਾਇ ਤੈਨੂੰ ਖ਼ੁਰਾਜ਼ੀਨ ! ਹਾਇ ਤੈਨੂੰ
ਬੈਤਸੈਦਾ ! ਕਿਉਂਕਿ ਜਿਹੜੀਆਂ ਕਰਾਮਾਤਾਂ ਤੁਹਾਡੇ
ਵਿੱਚ ਵਿਖਾਈਆਂ ਗਈਆਂ ਜੇ ਸੂਰ ਅਤੇ ਸੈਦਾ ਵਿੱਚ
ਵਿਖਾਈਆਂ ਜਾਂਦੀਆਂ ਤਾਂ ਉਹ ਤੱਪੜ ਪਹਿਨ ਕੇ ਅਤੇ
ਸੁਆਹ ਵਿੱਚ ਬੈਠ ਕੇ ਕਦੀ ਦੇ ਤੋਬਾ ਕਰ ਲੈਂਦੇ ! ੦
੨੨ ਪਰ ਮੈਂ ਤੁਹਾਨੂੰ ਆਖਦਾ ਹਾਂ ਜੋ ਨਿਆਉਂ ਦੇ ਦਿਨ
ਤੁਹਾਡੇ ਨਾਲੋਂ ਸੂਰ ਅਤੇ ਸੈਦਾ ਦਾ ਹਾਲ ਝੱਲਣ ਜੋਗ

* ਮਲਾਕੀ ੩ : ੧ ।

੨੩ ਹੋਵੇਗਾ ੦ ਅਤੇ ਹੇ ਕਫ਼ਰਨਾਹੂਮ, ਕੀ ਤੂੰ ਅਕਾਸ਼
ਤੀਕਰ ਉੱਚਾ ਕੀਤਾ ਜਾਏਂਗਾ ? ਤੂੰ ਸਗੋਂ ਪਤਾਲ
ਤੋੜੀ ਉੱਤਰੇਂਗਾ ਕਿਉਂਕਿ ਜਿਹੜੀਆਂ ਕਰਾਮਾਤਾਂ ਤੇਰੇ
ਵਿੱਚ ਵਿਖਾਈਆਂ ਗਈਆਂ ਜੇ ਓਹ ਸਦੂਮ ਵਿੱਚ
ਵਿਖਾਈਆਂ ਜਾਂਦੀਆਂ ਤਾਂ ਉਹ ਅੱਜ ਤਾਈਂ ਬਣਿਆ
੨੪ ਰਹਿੰਦਾ ੦ ਪਰ ਮੈਂ ਤੁਹਾਨੂੰ ਆਖਦਾ ਹਾਂ ਭਈ ਨਿਆਉਂ
ਦੇ ਦਿਨ ਤੇਰੇ ਨਾਲੋਂ ਸਦੂਮ ਦੇਸ ਦਾ ਹਾਲ ਝੱਲਣ
ਜੋਗ ਹੋਵੇਗਾ ॥
੨੫ ਉਸ ਵੇਲੇ ਯਿਸੂ ਨੇ ਅੱਗੋਂ ਆਖਿਆ, ਹੇ ਪਿਤਾ
ਅਕਾਸ਼ ਅਤੇ ਧਰਤੀ ਦੇ ਮਾਲਕ ਮੈਂ ਤੇਰੀ ਵਡਿਆਈ
ਕਰਦਾ ਹਾਂ ਜੋ ਤੈਂ ਇਨ੍ਹਾਂ ਗੱਲਾਂ ਨੂੰ ਗਿਆਨੀਆਂ ਅਤੇ
ਬੁੱਧਵਾਨਾਂ ਤੋਂ ਗੁਪਤ ਰੱਖਿਆ ਅਤੇ ਉਨ੍ਹਾਂ ਨੂੰ ਨਿਆ-
੨੬ ਣਿਆਂ ਉੱਤੇ ਪਰਗਟ ਕੀਤਾ ੦ ਹਾਂ, ਹੇ ਪਿਤਾ, ਕਿਉਂ
੨੭ ਜੋ ਤੈਨੂੰ ਇਹੋ ਚੰਗਾ ਲੱਗਾ ੦ ਸਭ ਕੁਝ ਮੇਰੇ ਪਿਤਾ ਨੇ
ਮੈਨੂੰ ਸੌਂਪਿਆ ਹੋਇਆ ਹੈ ਅਤੇ ਪੁੱਤ੍ਰ ਨੂੰ ਕੋਈ ਨਹੀਂ
ਜਾਣਦਾ ਪਰ ਪਿਤਾ ਅਤੇ ਨਾ ਕੋਈ ਪਿਤਾ ਨੂੰ ਜਾਣਦਾ
ਹੈ ਪਰ ਪੁੱਤ੍ਰ ਅਤੇ ਉਹ ਜਿਸ ਉੱਤੇ ਪੁੱਤ੍ਰ ਉਹ ਨੂੰ ਪਰਗਟ
੨੮ ਕਰਨਾ ਚਾਹੇ ੦ ਹੇ ਸਾਰੇ ਥੱਕੇ ਹੋਇਓ ਅਤੇ ਭਾਰ
ਹੇਠ ਦੱਬੇ ਹੋਇਓ, ਮੇਰੇ ਕੋਲ ਆਓ ਤਾਂ ਮੈਂ ਤੁਹਾਨੂੰ
੨੯ ਅਰਾਮ ਦਿਆਂਗਾ ੦ ਮੇਰਾ ਜੂਲਾ ਆਪਣੇ ਉੱਤੇ ਲੈ
ਲਵੋ ਅਤੇ ਮੈਥੋਂ ਸਿੱਖੋ ਕਿਉਂ ਜੋ ਮੈਂ ਕੋਮਲ ਅਤੇ ਮਨ
ਦਾ ਗ਼ਰੀਬ ਹਾਂ ਅਤੇ ਤੁਸੀਂ ਆਪਣਿਆਂ ਜੀਆਂ ਵਿੱਚ
੩੦ ਅਰਾਮ ਪਾਓਗੇ ੦ ਕਿਉਂ ਜੋ ਮੇਰਾ ਜੂਲਾ ਹੌਲਾ ਅਤੇ
ਮੇਰਾ ਭਾਰ ਹਲਕਾ ਹੈ ॥

## ੧੨ ਸਬਤ ਨੂੰ ਮੰਨਣਾ। ਪਵਿੱਤ੍ਰ ਆਤਮਾ ਦੇ ਵਿਰੁੱਧ ਪਾਪ

ਉਸ ਵੇਲੇ ਯਿਸੂ ਸਬਤ ਦੇ ਦਿਨ ਖੇਤਾਂ ਵਿੱਚੋਂ ਦੀ
ਲੰਘਿਆ ਅਤੇ ਉਹ ਦੇ ਚੇਲੇ ਭੁੱਖੇ ਹੋਕੇ ਸਿੱਟੇ ਤੋੜ
੨ ਤੋੜ ਚੱਬਣ ਲੱਗੇ ੦ ਅਤੇ ਫ਼ਰੀਸੀਆਂ ਨੇ ਵੇਖ ਕੇ
ਉਹ ਨੂੰ ਕਿਹਾ, ਵੇਖ, ਤੇਰੇ ਚੇਲੇ ਉਹ ਕੰਮ ਕਰਦੇ ਹਨ
੩ ਜਿਹੜਾ ਸਬਤ ਦੇ ਦਿਨ ਕਰਨਾ ਜੋਗ ਨਹੀਂ ੦ ਪਰ
ਉਸ ਨੇ ਉਨ੍ਹਾਂ ਨੂੰ ਆਖਿਆ, ਭਲਾ,ਤੁਸਾਂ ਇਹ ਨਹੀਂ
ਪੜ੍ਹਿਆ ਭਈ ਦਾਊਦ ਨੇ ਕੀ ਕੀਤਾ ਜਾਂ ਉਹ ਅਤੇ
੪ ਉਹ ਦੇ ਸਾਥੀ ਭੁੱਖੇ ਸਨ ? ੦ ਜੋ ਉਹ ਕਿੱਕੁਰ
ਪਰਮੇਸ਼ੁਰ ਦੇ ਘਰ ਵਿੱਚ ਗਿਆ ਅਤੇ ਚੜ੍ਹਾਵੇ ਦੀਆਂ
ਰੋਟੀਆਂ ਖਾਧੀਆਂ ਜਿਹੜੀਆਂ ਉਹ ਨੂੰ ਅਤੇ ਉਹ ਦੇ
ਸਾਥੀਆਂ ਨੂੰ ਖਾਣੀਆਂ ਜੋਗ ਨਹੀਂ ਸਨ ਪਰ ਨਿਰੇ
੫ ਜਾਜਕਾਂ ਨੂੰ ? ੦ ਯਾ ਤੁਸਾਂ ਤੁਰੇਤ ਵਿੱਚ ਇਹ ਨਹੀਂ
ਪੜ੍ਹਿਆ ਭਈ ਜਾਜਕ ਸਬਤ ਦੇ ਦਿਨ ਹੈਕਲ ਵਿੱਚ
ਸਬਤ ਦਾ ਅਪਮਾਨ ਕਰ ਕੇ ਵੀ ਨਿਰਦੋਸ਼ ਹਨ ? ੦
੬ ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਐਥੇ ਹੈਕਲ ਨਾਲੋਂ
੭ ਵੀ ਇੱਕ ਵੱਡਾ ਹੈ ੦ ਪਰ ਜੇ ਤੁਸੀਂ ਇਹ ਦਾ ਅਰਥ
ਜਾਣਦੇ ਕਿ ਮੈਂ ਬਲੀਦਾਨ ਨੂੰ ਨਹੀਂ ਸਗੋਂ ਦਯਾ
ਨੂੰ ਚਾਹੁੰਦਾ ਹਾਂ ਤਾਂ ਨਿਰਦੋਸ਼ੀਆਂ ਨੂੰ ਦੋਸ਼ੀ ਨਾ
੮ ਠਹਿਰਾਉਂਦੇ ੦ ਕਿਉਂ ਜੋ ਮਨੁੱਖ ਦਾ ਪੁੱਤ੍ਰ ਸਬਤ ਦੇ
ਦਿਨ ਦਾ ਮਾਲਕ ਹੈ ॥
੯ ਤਾਂ ਉੱਥੋਂ ਤੁਰ ਕੇ ਉਹ ਉਨ੍ਹਾਂ ਦੀ ਸਮਾਜ ਵਿੱਚ
੧੦ ਗਿਆ ੦ ਅਤੇ ਵੇਖੋ ਇੱਕ ਮਨੁੱਖ ਸੀ ਜਿਹ ਦਾ ਹੱਥ
ਸੁੱਕਾ ਹੋਇਆ ਸੀ ਅਰ ਉਨ੍ਹਾਂ ਨੇ ਉਹ ਦੇ ਜੁੰਮੇ ਦੋਸ਼
ਲਾਉਣ ਲਈ ਇਹ ਕਹਿ ਕੇ ਉਸ ਨੂੰ ਪੁੱਛਿਆ, ਭਲਾ,
੧੧ ਸਬਤ ਦੇ ਦਿਨ ਚੰਗਾ ਕਰਨਾ ਜੋਗ ਹੈ ? ੦ ਉਹ ਨੇ
ਉਨ੍ਹਾਂ ਨੂੰ ਕਿਹਾ ਭਈ ਤੁਹਾਡੇ ਵਿੱਚੋਂ ਇਹੋ ਜਿਹਾ ਕਿਹੜਾ
ਮਨੁੱਖ ਹੈ ਜਿਹ ਦੇ ਕੋਲ ਇੱਕ ਭੇਡ ਹੋਵੇ ਅਤੇ ਜੇ ਉਹ
ਸਬਤ ਦੇ ਦਿਨ ਟੋਏ ਵਿੱਚ ਡਿੱਗ ਪਵੇ ਤਾਂ ਉਹ ਉਸ
੧੨ ਨੂੰ ਫੜ ਕੇ ਨਾ ਕੱਢੇ ? ੦ ਸੋ ਮਨੁੱਖ ਭੇਡ ਨਾਲੋਂ ਕਿੰਨਾ
ਹੀ ਉੱਤਮ ਹੈ ! ਇਸ ਲਈ ਸਬਤ ਦੇ ਦਿਨ ਭਲਾ
੧੩ ਕਰਨਾ ਜੋਗ ਹੈ ੦ ਤਦ ਉਹ ਨੇ ਉਸ ਮਨੁੱਖ ਨੂੰ
ਆਖਿਆ, ਆਪਣਾ ਹੱਥ ਲੰਮਾ ਕਰ ਅਤੇ ਉਸ ਨੇ
ਲੰਮਾ ਕੀਤਾ ਤਾਂ ਉਹ ਦੂਏ ਵਰਗਾ ਫੇਰ ਚੰਗਾ ਹੋ
੧੪ ਗਿਆ ੦ ਤਦ ਫ਼ਰੀਸੀਆਂ ਨੇ ਬਾਹਰ ਜਾ ਕੇ ਉਹ ਦੇ
ਵਿਰੁੱਧ ਮਤਾ ਕੀਤਾ ਜੋ ਕਿਸ ਤਰ੍ਹਾਂ ਉਹ ਦਾ ਨਾਸ
੧੫ ਕਰੀਏ ੦ ਪਰ ਯਿਸੂ ਇਹ ਜਾਣ ਕੇ ਉੱਥੋਂ ਤੁਰ ਪਿਆ
ਅਤੇ ਬਹੁਤ ਸਾਰੇ ਲੋਕ ਉਹ ਦੇ ਮਗਰ ਲੱਗ ਤੁਰੇ ਅਰ
੧੬ ਉਸ ਨੇ ਉਨ੍ਹਾਂ ਸਭਨਾਂ ਨੂੰ ਚੰਗਾ ਕੀਤਾ ੦ ਅਤੇ ਉਨ੍ਹਾਂ
ਨੂੰ ਤਗੀਦ ਕੀਤੀ ਜੋ ਮੈਨੂੰ ਉਜਾਗਰ ਨਾ ਕਰਨਾ ੦
੧੭ ਤਾਂ ਜੋ ਉਹ ਵਾਕ ਜਿਹੜਾ ਯਸਾਯਾਹ ਨਬੀ ਨੇ ਆਖਿਆ
ਸੀ * ਪੂਰਾ ਹੋਵੇ :
੧੮ ਵੇਖੋ ਮੇਰਾ ਸੇਵਕ ਜਿਹ ਨੂੰ ਮੈਂ ਚੁਣਿਆ ਹੈ,
ਮੇਰਾ ਪਿਆਰਾ ਜਿਸ ਤੋਂ ਮੇਰਾ ਜੀ ਪਰਸੰਨ ਹੈ ।

* ਯਸ. ੪੨ : ੧–੪ ।

ਮੈਂ ਆਪਣਾ ਆਤਮਾ ਉਹ ਦੇ ਉੱਤੇ ਰੱਖਾਂਗਾ,
ਅਤੇ ਉਹ ਪਰਾਈਆਂ ਕੌਮਾਂ ਨੂੰ ਨਿਆਉਂ ਦੀ
ਖ਼ਬਰ ਕਰੇਗਾ।
੧੯ ਉਹ ਨਾ ਝਗੜਾ ਕਰੇਗਾ, ਨਾ ਉੱਚੀ ਬੋਲੇਗਾ,
ਨਾ ਚੌਂਕਾਂ ਵਿੱਚ ਕੋਈ ਉਹ ਦੀ ਅਵਾਜ਼ ਸੁਣੇਗਾ।
੨੦ ਉਹ ਲਿਤਾੜੇ ਹੋਏ ਕਾਨੇ ਨੂੰ ਨਾ ਤੋੜੇਗਾ,
ਨਾ ਧੁਖਦੀ ਹੋਈ ਸਣ ਨੂੰ ਬੁਝਾਵੇਗਾ,
ਜਦ ਤੀਕ ਨਿਆਉਂ ਦੀ ਫਤਹ ਨਾ ਕਰਾ ਦੇਵੇ,
੨੧ ਅਤੇ ਉਹ ਦੇ ਨਾਮ ਉੱਤੇ ਪਰਾਈਆਂ ਕੌਮਾਂ ਆਸ
ਰੱਖਣਗੀਆਂ ॥
੨੨ ਤਦ ਲੋਕ ਇੱਕ ਅੰਨ੍ਹਾ ਗੁੰਗਾ ਜਿਹ ਨੂੰ ਭੂਤ ਚਿੰਬ-
ੜਿਆ ਹੋਇਆ ਸੀ ਉਹ ਦੇ ਕੋਲ ਲਿਆਏ ਅਤੇ ਉਸ
ਨੇ ਉਹ ਨੂੰ ਅਜਿਹਾ ਚੰਗਾ ਕੀਤਾ ਜੋ ਗੁੰਗਾ ਬੋਲਣ
੨੩ ਵੇਖਣ ਲੱਗਾ o ਅਤੇ ਸਾਰੇ ਲੋਕ ਅਚਰਜ ਹੋਕੇ ਬੋਲੇ,
੨੪ ਭਲਾ, ਇਹੋ ਦਾਊਦ ਦਾ ਪੁੱਤ੍ਰ ਨਹੀਂ ਹੈ ? o ਪਰ
ਫ਼ਰੀਸੀਆਂ ਨੇ ਸੁਣ ਕੇ ਕਿਹਾ ਜੋ ਇਹ ਭੂਤਾਂ ਦੇ ਸਰਦਾਰ
ਬਆਲਜ਼ਬੂਲ ਦੀ ਸਹਾਇਤਾ ਬਿਨਾ ਭੂਤਾਂ ਨੂੰ ਨਹੀਂ
੨੫ ਕੱਢਦਾ o ਪਰ ਉਸ ਨੇ ਉਨ੍ਹਾਂ ਦੀ ਸੋਚ ਵਿਚਾਰ ਜਾਣ
ਕੇ ਉਨ੍ਹਾਂ ਨੂੰ ਆਖਿਆ ਭਈ ਜਿਸ ਕਿਸੇ ਰਾਜ ਵਿੱਚ
ਫੁੱਟ ਪੈਂਦੀ ਹੈ ਸੋ ਵਿਰਾਨ ਹੋ ਜਾਂਦਾ ਹੈ ਅਤੇ ਜਿਸ
ਕਿਸੇ ਨਗਰ ਅਥਵਾ ਘਰ ਵਿੱਚ ਫੁੱਟ ਪੈਂਦੀ ਹੈ ਉਹ
੨੬ ਕਾਇਮ ਨਾ ਰਹੇਗਾ o ਅਤੇ ਜੇ ਸ਼ਤਾਨ ਹੀ ਸ਼ਤਾਨ ਨੂੰ
ਕੱਢਦਾ ਹੈ ਤਾਂ ਉਹ ਦੇ ਆਪਣੇ ਆਪ ਵਿੱਚ ਹੀ
ਫੁੱਟ ਪੈ ਗਈ ਹੈ। ਫੇਰ ਉਹ ਦਾ ਰਾਜ ਕਿੱਕੁਰ ਕਾਇਮ
੨੭ ਰਹੇ ? o ਅਰ ਜੇ ਮੈਂ ਬਆਲਜ਼ਬੂਲ ਦੀ ਸਹਾਇਤਾ
ਨਾਲ ਭੂਤਾਂ ਨੂੰ ਕੱਢਦਾ ਹਾਂ ਤਾਂ ਤੁਹਾਡੇ ਪੁੱਤ੍ਰ ਕਿਹ ਦੀ
ਸਹਾਇਤਾ ਨਾਲ ਕੱਢਦੇ ਹਨ ? ਇਸ ਲਈ ਤੁਹਾਡਾ
੨੮ ਨਿਆਉਂ ਕਰਨ ਵਾਲੇ ਓਹੋ ਹੋਣਗੇ o ਪਰ ਜੇ ਮੈਂ
ਪਰਮੇਸ਼ੁਰ ਦੇ ਆਤਮਾ ਦੀ ਸਹਾਇਤਾ ਨਾਲ ਭੂਤਾਂ ਨੂੰ
ਕੱਢਦਾ ਹਾਂ ਤਾਂ ਪਰਮੇਸ਼ੁਰ ਦਾ ਰਾਜ ਤੁਹਾਡੇ ਉੱਤੇ ਆ
੨੯ ਪਹੁੰਚਿਆ ਹੈ o ਅਥਵਾ ਕੋਈ ਕਿਸੇ ਜੋਰਾਵਰ ਦੇ ਘਰ
ਵਿੱਚ ਵੜ ਕੇ ਉਹ ਦਾ ਮਾਲ ਕਿੱਕੁਰ ਲੁੱਟ ਸੱਕਦਾ ਹੈ
ਜੇ ਪਹਿਲਾਂ ਉਸ ਜੋਰਾਵਰ ਨੂੰ ਬੰਨ੍ਹ ਨਾ ਲਵੇ ? ਤਾਂ
੩੦ ਉਹ ਦਾ ਘਰ ਲੁੱਟੇਗਾ o ਜੋ ਮੇਰੇ ਨਾਲ ਨਹੀਂ ਸੋ
ਮੇਰੇ ਵਿਰੁੱਧ ਹੈ ਅਤੇ ਜੋ ਮੇਰੇ ਸੰਗ ਇਕੱਠਾ ਨਹੀਂ
੩੧ ਕਰਦਾ ਸੋ ਖਿੰਡਾਉਂਦਾ ਹੈ o ਇਸ ਲਈ ਮੈਂ ਤੁਹਾਨੂੰ
ਆਖਦਾ ਹਾਂ ਜੋ ਹਰੇਕ ਪਾਪ ਅਤੇ ਕੁਫ਼ਰ ਮਨੁੱਖਾਂ ਨੂੰ
ਮਾਫ਼ ਕੀਤਾ ਜਾਵੇਗਾ ਪਰ ਉਹ ਕੁਫ਼ਰ ਜਿਹੜਾ ਆਤਮਾ
੩੨ ਦੇ ਵਿਰੁੱਧ ਹੋਵੇ ਮਾਫ਼ ਨਹੀਂ ਕੀਤਾ ਜਾਵੇਗਾ o ਅਤੇ
ਜੋ ਕੋਈ ਮਨੁੱਖ ਦੇ ਪੁੱਤ੍ਰ ਦੇ ਵਿਰੁੱਧ ਗੱਲ ਕਰੇ ਉਹ ਨੂੰ
ਮਾਫ਼ ਕੀਤਾ ਜਾਵੇਗਾ ਪਰ ਜੋ ਕੋਈ ਪਵਿੱਤ੍ਰ ਆਤਮਾ ਦੇ
ਵਿਰੁੱਧ ਗੱਲ ਕਰੇ ਇਹ ਉਸ ਨੂੰ ਨਾ ਇਸ ਜੁਗ ਵਿੱਚ
ਨਾ ਆਉਣ ਵਾਲੇ ਜੁਗ ਵਿੱਚ ਮਾਫ਼ ਕੀਤਾ ਜਾਵੇਗਾ o
੩੩ ਬਿਰਛ ਨੂੰ ਚੰਗਾ ਬਣਾਓ ਅਤੇ ਉਹ ਦੇ ਫਲ ਨੂੰ ਵੀ
ਚੰਗਾ ਯਾ ਬਿਰਛ ਨੂੰ ਮਾੜਾ ਬਣਾਓ ਅਤੇ ਉਹ ਦੇ
ਫਲ ਨੂੰ ਵੀ ਮਾੜਾ, ਕਿਉਂ ਜੋ ਬਿਰਛ ਆਪਣੇ ਫਲੋਂ
੩੪ ਹੀ ਪਛਾਣਿਆ ਜਾਂਦਾ ਹੈ o ਹੇ ਸੱਪਾਂ ਦੇ ਬੱਚਿਓ !
ਤੁਸੀਂ ਬੁਰੇ ਹੋਕੇ ਚੰਗੀਆਂ ਗੱਲਾਂ ਕਿੱਕੁਰ ਕਰ ਸੱਕਦੇ
ਹੋ ? ਕਿਉਂਕਿ ਜੋ ਮਨ ਵਿੱਚ ਭਰਿਆ ਹੋਇਆ ਹੈ
੩੫ ਉਹੋ ਮੂੰਹ ਉੱਤੇ ਆਉਂਦਾ ਹੈ o ਭਲਾ ਮਨੁੱਖ ਭਲੇ
ਖ਼ਜ਼ਾਨੇ ਵਿੱਚੋਂ ਭਲੀਆਂ ਗੱਲਾਂ ਕੱਢਦਾ ਹੈ ਅਤੇ ਬੁਰਾ
ਮਨੁੱਖ ਬੁਰੇ ਖ਼ਜ਼ਾਨੇ ਵਿੱਚੋਂ ਬੁਰੀਆਂ ਗੱਲਾਂ ਕੱਢਦਾ ਹੈ o
੩੬ ਪਰ ਮੈਂ ਤੁਹਾਨੂੰ ਆਖਦਾ ਹਾਂ ਭਈ ਮਨੁੱਖ ਹਰੇਕ
ਅਕਾਰਥ ਗੱਲ ਜੋ ਬੋਲਣ ਨਿਆਉਂ ਦੇ ਦਿਨ ਉਹ
੩੭ ਦਾ ਹਿਸਾਬ ਦੇਣਗੇ o ਇਸ ਲਈ ਜੋ ਤੂੰ ਆਪਣੀਆਂ
ਗੱਲਾਂ ਤੋਂ ਧਰਮੀ ਅਤੇ ਆਪਣੀਆਂ ਗੱਲਾਂ ਤੋਂ ਦੋਸ਼ੀ
ਠਹਿਰਾਇਆ ਜਾਏਂਗਾ ॥
੩੮ ਤਦ ਕਿੰਨੇ ਗ੍ਰੰਥੀਆਂ ਅਤੇ ਫ਼ਰੀਸੀਆਂ ਨੇ ਅੱਗੋਂ
ਆਖਿਆ, ਗੁਰੂ ਜੀ ਅਸੀਂ ਤੈਥੋਂ ਕੋਈ ਨਿਸ਼ਾਨੀ
੩੯ ਵੇਖਣੀ ਚਾਹੁੰਦੇ ਹਾਂ o ਪਰ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ
ਕਿ ਬੁਰੀ ਅਤੇ ਹਰਾਮਕਾਰ ਪੀੜ੍ਹੀ ਨਿਸ਼ਾਨੀ ਚਾਹੁੰਦੀ
ਹੈ ਪਰ ਯੂਨਾਹ ਨਬੀ ਦੀ ਨਿਸ਼ਾਨੀ ਬਿਨਾ ਕੋਈ ਹੋਰ
੪੦ ਨਿਸ਼ਾਨੀ ਉਨ੍ਹਾਂ ਨੂੰ ਦਿੱਤੀ ਨਾ ਜਾਵੇਗੀ o ਕਿਉਂਕਿ
ਜਿਸ ਤਰਾਂ ਯੂਨਾਹ ਤਿੰਨ ਦਿਨ ਅਤੇ ਤਿੰਨ ਰਾਤ ਮੱਛੀ ਦੇ
ਢਿੱਡ ਵਿੱਚ ਸੀ ਉਸੇ ਤਰਾਂ ਮਨੁੱਖ ਦਾ ਪੁੱਤ੍ਰ ਤਿੰਨ ਦਿਨ
੪੧ ਅਤੇ ਤਿੰਨ ਰਾਤ ਧਰਤੀ ਦੇ ਅੰਦਰ ਹੋਵੇਗਾ o ਨੀਨਵਾਹ
ਦੇ ਲੋਕ ਅਦਾਲਤ ਵਿੱਚ ਇਸ ਪੀੜ੍ਹੀ ਦੇ ਲੋਕਾਂ ਨਾਲ
ਉੱਠ ਖੜੇ ਹੋਣਗੇ ਅਤੇ ਇਨ੍ਹਾਂ ਨੂੰ ਦੋਸ਼ੀ ਠਹਿਰਾਉਣਗੇ
ਕਿਉਂ ਜੋ ਉਨ੍ਹਾਂ ਨੇ ਯੂਨਾਹ ਦਾ ਪਰਚਾਰ ਸੁਣ ਕੇ ਤੋਬਾ
ਕੀਤੀ ਅਤੇ ਵੇਖੋ ਐਥੇ ਯੂਨਾਹ ਨਾਲੋਂ ਵੀ ਇੱਕ ਵੱਡਾ
੪੨ ਹੈ o ਦੱਖਣ ਦੀ ਰਾਣੀ ਅਦਾਲਤ ਵਿੱਚ ਇਸ ਪੀੜ੍ਹੀ
ਦੇ ਲੋਕਾਂ ਨਾਲ ਉੱਠੇਗੀ ਅਤੇ ਇਨ੍ਹਾਂ ਨੂੰ ਦੋਸ਼ੀ ਠਹਿ-

ਗਾਵੇਗੀ ਕਿਉਂ ਜੋ ਉਹ ਧਰਤੀ ਦੀ ਹੱਦੋਂ ਸੁਲੇਮਾਨ
ਦਾ ਗਿਆਨ ਸੁਣਨ ਆਈ ਅਤੇ ਵੇਖੋ ਐਥੇ ਸੁਲੇਮਾਨ
੪੩ ਨਾਲੋਂ ਵੀ ਇੱਕ ਵੱਡਾ ਹੈ ੦ ਪਰ ਜਾਂ ਭ੍ਰਿਸ਼ਟ ਆਤਮਾ
ਮਨੁੱਖ ਤੋਂ ਨਿੱਕਲ ਗਿਆ ਹੋਵੇ ਤਾਂ ਸੁੱਕਿਆਂ ਥਾਵਾਂ
ਵਿੱਚ ਅਰਾਮ ਭਾਲਦਾ ਫਿਰਦਾ ਹੈ ਪਰ ਨਹੀਂ
੪੪ ਲੱਭਦਾ ੦ ਤਦ ਉਹ ਆਖਦਾ ਹੈ ਭਈ ਮੈਂ ਆਪਣੇ
ਘਰ ਜਿੱਥੋਂ ਨਿੱਕਲਿਆ ਸਾਂ ਮੁੜ ਜਾਵਾਂਗਾ ਅਤੇ ਆਣ
ਕੇ ਉਹ ਨੂੰ ਵੇਹਲਾ ਅਤੇ ਝਾੜਿਆ ਸੁਆਰਿਆ
੪੫ ਹੋਇਆ ਵੇਖਦਾ ਹੈ ੦ ਤਦ ਉਹ ਜਾਕੇ ਹੋਰ ਸੱਤ
ਆਤਮੇ ਆਪਣੇ ਨਾਲੋਂ ਵੀ ਭੈੜੇ ਸੰਗ ਲਿਆਉਂਦਾ
ਹੈ ਅਤੇ ਓਹ ਅੰਦਰ ਵੜ ਕੇ ਉੱਥੇ ਵੱਸਦੇ ਹਨ।
ਤਾਂ ਉਸ ਮਨੁੱਖ ਦਾ ਪਿਛਲਾ ਹਾਲ ਪਹਿਲੇ ਨਾਲੋਂ ਬੁਰਾ
ਹੁੰਦਾ ਹੈ। ਇਸ ਬੁਰੀ ਪੀੜ੍ਹੀ ਦੇ ਲੋਕਾਂ ਦਾ ਵੀ ਠੀਕ
ਇਹੋ ਜਿਹਾ ਹਾਲ ਹੋਵੇਗਾ ॥
੪੬ ਉਹ ਅਜੇ ਲੋਕਾਂ ਨਾਲ ਗੱਲਾਂ ਪਿਆ ਕਰਦਾ ਸੀ
ਕਿ ਵੇਖੋ ਉਹ ਦੀ ਮਾਤਾ ਅਤੇ ਭਰਾ ਬਾਹਰ ਖੜੇ ਉਸ
੪੭ ਨਾਲ ਗੱਲ ਕਰਨੀ ਚਾਹੁੰਦੇ ਸਨ ੦ ਤਦ ਕਿਨੇ ਉਸ ਨੂੰ
ਆਖਿਆ, ਵੇਖ ਤੇਰੀ ਮਾਤਾ ਅਤੇ ਤੇਰੇ ਭਰਾ ਬਾਹਰ
੪੮ ਖੜੇ ਤੇਰੇ ਨਾਲ ਗੱਲ ਕਰਨੀ ਚਾਹੁੰਦੇ ਹਨ ੦ ਪਰ ਉਹ
ਨੇ ਆਖਣ ਵਾਲੇ ਨੂੰ ਉੱਤਰ ਦਿੱਤਾ, ਕੌਣ ਹੈ ਮੇਰੀ
੪੯ ਮਾਤਾ ਅਤੇ ਕੌਣ ਮੇਰੇ ਭਰਾ ? ੦ ਅਤੇ ਆਪਣੇ
ਚੇਲਿਆਂ ਵੱਲ ਆਪਣਾ ਹੱਥ ਪਸਾਰ ਕੇ ਕਿਹਾ, ਵੇਖੋ
੫੦ ਮੇਰੀ ਮਾਤਾ ਅਤੇ ਮੇਰੇ ਭਰਾ ੦ ਕਿਉਂਕਿ ਜੋ ਕੋਈ ਮੇਰੇ
ਸੁਰਗੀ ਪਿਤਾ ਦੀ ਮਰਜ਼ੀ ਉੱਤੇ ਚੱਲਦਾ ਹੈ ਸੋਈ ਮੇਰਾ
ਭਰਾ ਅਤੇ ਭੈਣ ਅਤੇ ਮਾਤਾ ਹੈ ॥

## ਸੁਰਗ ਦੇ ਰਾਜ ਦੇ ਦ੍ਰਿਸ਼ਟਾਂਤ

**੧੩** ਉਸੇ ਦਿਨ ਯਿਸੂ ਘਰੋਂ ਨਿੱਕਲ ਕੇ ਝੀਲ ਦੇ
੨ ਨੇੜੇ ਜਾ ਬੈਠਾ ੦ ਅਤੇ ਐਡੀ ਭੀੜ ਉਹ ਦੇ ਕੋਲ ਲੱਗ
ਗਈ ਜੋ ਉਹ ਬੇੜੀ ਤੇ ਚੜ੍ਹ ਬੈਠਾ ਅਤੇ ਸਾਰੀ ਭੀੜ
੩ ਕੰਢੇ ਉੱਤੇ ਖੜੀ ਰਹੀ ੦ ਉਸ ਨੇ ਉਨ੍ਹਾਂ ਨੂੰ ਬਹੁਤ
ਸਾਰੀਆਂ ਗੱਲਾਂ ਦ੍ਰਿਸ਼ਟਾਂਤਾਂ ਵਿੱਚ ਕਹੀਆਂ ਕਿ ਵੇਖੋ
੪ ਇੱਕ ਬੀਜਣ ਵਾਲਾ ਬੀਜਣ ਨੂੰ ਨਿੱਕਲਿਆ ੦ ਅਤੇ
ਉਹ ਦੇ ਬੀਜਦਿਆਂ ਕੁਝ ਪਹੇ ਵੱਲ ਕਿਰ ਪਿਆ ਅਤੇ
੫ ਪੰਛੀ ਆਣ ਕੇ ਉਹ ਨੂੰ ਚੁਗ ਗਏ ੦ ਅਤੇ ਕੁਝ
ਪਥਰੇਲੀ ਜ਼ਮੀਨ ਵਿੱਚ ਕਿਰਿਆ ਜਿੱਥੇ ਉਹ ਨੂੰ ਬਹੁਤੀ
ਮਿੱਟੀ ਨਾ ਮਿਲੀ ਅਰ ਡੂੰਘੀ ਮਿੱਟੀ ਨਾ ਮਿਲਨ ਕਰਕੇ
੬ ਉਹ ਛੇਤੀ ਉੱਗ ਪਿਆ ੦ ਪਰ ਜਾਂ ਸੂਰਜ ਚੜ੍ਹਿਆ
ਤਾਂ ਕੁਮਲਾ ਗਿਆ ਅਤੇ ਜੜ੍ਹ ਨਾ ਫੜਨ ਦੇ ਕਾਰਨ
੭ ਸੁੱਕ ਗਿਆ ੦ ਅਤੇ ਕੁਝ ਕੰਡਿਆਲਿਆਂ ਵਿੱਚ
ਕਿਰਿਆ ਅਤੇ ਕੰਡਿਆਲਿਆਂ ਨੇ ਵਧ ਕੇ ਉਹ ਨੂੰ ਦਬਾ
੮ ਲਿਆ ੦ ਅਤੇ ਕੁਝ ਚੰਗੀ ਜ਼ਮੀਨ ਵਿੱਚ ਕਿਰਿਆ
ਅਤੇ ਫਲਿਆ ਕੁਝ ਸੌ ਗੁਣਾ ਕੁਝ ਸੱਠ ਗੁਣਾ ਕੁਝ
੯ ਤੀਹ ਗੁਣਾ ੦ ਜਿਹ ਦੇ ਕੰਨ ਹੋਣ ਸੋ ਸੁਣੇ ॥
੧੦ ਤਾਂ ਚੇਲਿਆਂ ਨੇ ਨੇੜੇ ਆਣ ਕੇ ਉਹ ਨੂੰ ਕਿਹਾ,
ਤੂੰ ਉਨ੍ਹਾਂ ਨਾਲ ਦ੍ਰਿਸ਼ਟਾਂਤਾਂ ਵਿੱਚ ਕਿਉਂ ਗੱਲਾਂ ਕਰਦਾ
੧੧ ਹੈਂ ? ੦ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ ਕਿ ਸੁਰਗ
ਦੇ ਰਾਜ ਦੇ ਭੇਤਾਂ ਦੀ ਸਮਝ ਤੁਹਾਨੂੰ ਦਿੱਤੀ ਗਈ
੧੨ ਪਰ ਉਨ੍ਹਾਂ ਨੂੰ ਨਹੀਂ ਦਿੱਤੀ ਗਈ ਹੈ ੦ ਕਿਉਂਕਿ
ਜਿਹ ਦੇ ਕੋਲ ਹੈ ਉਹ ਨੂੰ ਦਿੱਤਾ ਜਾਵੇਗਾ ਅਤੇ ਉਹ ਦਾ
ਵਾਧਾ ਹੋਵੇਗਾ ਪਰ ਜਿਹ ਦੇ ਕੋਲ ਨਹੀਂ ਹੈ ਉਸ ਤੋਂ
ਜੋ ਕੁਝ ਉਹ ਦੇ ਕੋਲ ਹੈ ਸੋ ਵੀ ਲੈ ਲਿਆ ਜਾਵੇਗਾ ੦
੧੩ ਮੈਂ ਇਸ ਲਈ ਉਨ੍ਹਾਂ ਨਾਲ ਦ੍ਰਿਸ਼ਟਾਂਤਾਂ ਵਿੱਚ ਗੱਲਾਂ
ਕਰਦਾ ਹਾਂ ਕਿ ਓਹ ਵੇਖਦੇ ਹੋਏ ਨਹੀਂ ਵੇਖਦੇ ਅਤੇ
ਸੁਣਦੇ ਹੋਏ ਨਹੀਂ ਸੁਣਦੇ ਅਤੇ ਨਹੀਂ ਸਮਝਦੇ ੦
੧੪ ਉਨ੍ਹਾਂ ਉੱਤੇ ਯਸਾਯਾਹ ਦਾ ਇਹ ਅਗੰਮ ਵਾਕ*
ਪੂਰਾ ਹੋਇਆ ਕਿ

ਤੁਸੀਂ ਕੰਨਾਂ ਨਾਲ ਸੁਣੋਗੇ ਪਰ ਮੂਲੋਂ ਨਾ ਸਮਝੋਗੇ,
ਅਤੇ ਵੇਖਦੇ ਹੋਏ ਵੇਖੋਗੇ ਪਰ ਮੂਲੋਂ ਬੁਝੋਗੇ ਨਾ,
੧੫ ਕਿਉਂ ਜੋ ਇਸ ਪਰਜਾ ਦਾ ਮਨ ਮੋਟਾ ਹੋ ਗਿਆ ਹੈ,
ਅਤੇ ਓਹ ਕੰਨਾਂ ਨਾਲ ਉੱਚਾ ਸੁਣਦੇ ਹਨ,
ਏਹਨਾਂ ਨੇ ਆਪਣੀਆਂ ਅੱਖਾਂ ਮੀਟ ਲਈਆਂ ਹਨ,
ਮਤੇ ਓਹ ਅੱਖਾਂ ਨਾਲ ਵੇਖਣ ਅਤੇ ਕੰਨਾਂ ਨਾਲ
ਸੁਣਨ,
ਅਤੇ ਮਨ ਨਾਲ ਸਮਝਣ ਅਤੇ ਮੁੜ ਆਉਣ,
ਅਤੇ ਮੈਂ ਏਹਨਾਂ ਨੂੰ ਚੰਗਾ ਕਰਾਂ ॥

੧੬ ਪਰ ਧੰਨ ਤੁਹਾਡੀਆਂ ਅੱਖੀਆਂ ਜੋ ਓਹ ਵੇਖਦੀਆਂ
ਹਨ ਅਤੇ ਤੁਹਾਡੇ ਕੰਨ ਜੋ ਓਹ ਸੁਣਦੇ ਹਨ ੦
੧੭ ਕਿਉਂਕਿ ਮੈਂ ਤੁਹਾਨੂੰ ਸਤ ਆਖਦਾ ਹਾਂ ਕਿ ਬਥੇਰੇ
ਨਬੀ ਅਤੇ ਧਰਮੀ ਲੋਚਦੇ ਸਨ ਭਈ ਜੋ ਕੁਝ ਤੁਸੀਂ

---

* ਯਸ. ੬ : ੯, ੧੦।

ਵੇਖਦੇ ਹੋ ਸੋ ਵੇਖਣ ਪਰ ਨਾ ਵੇਖਿਆ ਅਤੇ ਜੋ ਕੁਝ
ਤੁਸੀਂ ਸੁਣਦੇ ਹੋ ਸੋ ਸੁਣਨ ਪਰ ਨਾ ਸੁਣਿਆ ॥
੧੮ ਸੋ ਤੁਸੀਂ ਬੀਜਣ ਵਾਲੇ ਦਾ ਦ੍ਰਿਸ਼ਟਾਂਤ ਸੁਣੋ ੦
੧੯ ਹਰ ਕੋਈ ਜੋ ਰਾਜ ਦਾ ਬਚਨ ਸੁਣਦਾ ਹੈ ਪਰ ਨਹੀਂ
ਸਮਝਦਾ ਸੋ ਉਹ ਦੇ ਮਨ ਵਿੱਚ ਜੋ ਕੁਝ ਬੀਜਿਆ
ਹੋਇਆ ਹੈ ਦੁਸ਼ਟ ਆਣ ਕੇ ਉਹ ਨੂੰ ਖੋਹ ਲੈਂਦਾ ਹੈ।
ਇਹ ਉਹ ਹੈ ਜਿਹੜਾ ਪਹੇ ਵੱਲ ਬੀਜਿਆ ਗਿਆ
੨੦ ਸੀ ੦ ਅਤੇ ਜਿਹੜਾ ਪਥਰੇਲੀ ਜ਼ਮੀਨ ਵਿੱਚ ਬੀਜਿਆ
ਗਿਆ ਸੋ ਉਹ ਹੈ ਜੋ ਬਚਨ ਸੁਣ ਕੇ ਝੱਟ ਖ਼ੁਸ਼ੀ
੨੧ ਨਾਲ ਉਹ ਨੂੰ ਮੰਨ ਲੈਂਦਾ ਹੈ ੦ ਪਰ ਆਪਣੇ ਵਿੱਚ
ਜੜ੍ਹ ਨਹੀਂ ਰੱਖਦਾ ਹੈ। ਤਾਂ ਵੀ ਥੋੜਾ ਚਿਰ ਰਹਿੰਦਾ
ਹੈ ਪਰ ਜਾਂ ਬਚਨ ਦੇ ਕਾਰਨ ਦੁਖ ਯਾ ਜ਼ੁਲਮ ਹੁੰਦਾ
੨੨ ਤਾਂ ਉਹ ਝੱਟ ਠੋਕਰ ਖਾਂਦਾ ਹੈ ੦ ਅਤੇ ਜਿਹੜਾ
ਕੰਡਿਆਲਿਆਂ ਵਿੱਚ ਬੀਜਿਆ ਗਿਆ ਸੋ ਉਹ ਹੈ ਜੋ
ਬਚਨ ਨੂੰ ਸੁਣਦਾ ਹੈ ਪਰ ਇਸ ਜੁਗ ਦੀ ਚਿੰਤਾ ਅਤੇ
ਧਨ ਦਾ ਧੋਖਾ ਬਚਨ ਨੂੰ ਦਬਾ ਲੈਂਦਾ ਹੈ ਅਤੇ ਉਹ
੨੩ ਅਫੱਲ ਰਹਿ ਜਾਂਦਾ ਹੈ ੦ ਪਰ ਜਿਹੜਾ ਚੰਗੀ ਜ਼ਮੀਨ
ਵਿੱਚ ਬੀਜਿਆ ਗਿਆ ਸੋ ਉਹ ਹੈ ਜੋ ਬਚਨ ਨੂੰ
ਸੁਣਦਾ ਅਤੇ ਸਮਝਦਾ ਹੈ। ਉਹ ਜ਼ਰੂਰ ਫਲ ਦਿੰਦਾ
ਅਤੇ ਕੋਈ ਸੌ ਗੁਣਾ ਕੋਈ ਸੱਠ ਗੁਣਾ ਕੋਈ ਤੀਹ
ਗੁਣਾ ਫਲਦਾ ਹੈ ॥
੨੪ ਉਸ ਨੇ ਉਨ੍ਹਾਂ ਨੂੰ ਇੱਕ ਹੋਰ ਦ੍ਰਿਸ਼ਟਾਂਤ ਦੇ ਕੇ
ਕਿਹਾ ਭਈ ਸੁਰਗ ਦਾ ਰਾਜ ਇੱਕ ਮਨੁੱਖ ਵਰਗਾ ਹੈ
ਜਿਹ ਨੇ ਆਪਣੇ ਖੇਤ ਵਿੱਚ ਚੰਗਾ ਬੀ ਬੀਜਿਆ ੦
੨੫ ਪਰ ਜਦ ਲੋਕ ਸੌਂ ਰਹੇ ਸਨ ਤਦ ਉਹ ਦਾ ਵੈਰੀ
ਆਇਆ ਅਰ ਉਹ ਦੀ ਕਣਕ ਵਿੱਚ ਜੰਗਲੀ ਬੂਟੀ
੨੬ ਬੀਜ ਗਿਆ ੦ ਅਰ ਜਦ ਅੰਗੂਰੀ ਨਿੱਕਲੀ ਅਤੇ
ਸਿੱਟੇ ਲੱਗੇ ਤਦ ਜੰਗਲੀ ਬੂਟੀ ਵੀ ਦਿਸ ਪਈ ੦
੨੭ ਤਾਂ ਘਰ ਦੇ ਮਾਲਕ ਦੇ ਚਾਕਰਾਂ ਨੇ ਕੋਲ ਆਣ ਕੇ
ਉਹ ਨੂੰ ਆਖਿਆ, ਭਲਾ, ਸੁਆਮੀ ਜੀ, ਤੁਸਾਂ ਆਪਣੇ
ਖੇਤ ਵਿੱਚ ਚੰਗਾ ਬੀ ਨਹੀਂ ਸੀ ਬੀਜਿਆ ? ਫੇਰ
੨੮ ਜੰਗਲੀ ਬੂਟੀ ਕਿੱਥੋਂ ਆਈ ? ੦ ਉਹ ਨੇ ਉਨ੍ਹਾਂ ਨੂੰ
ਆਖਿਆ, ਇਹ ਕਿਸੇ ਵੈਰੀ ਦਾ ਕੰਮ ਹੈ। ਤਾਂ ਚਾਕਰਾਂ
ਨੇ ਉਹ ਨੂੰ ਆਖਿਆ, ਜੇ ਮਰਜੀ ਹੋਵੇ ਤਾਂ ਅਸੀਂ
੨੯ ਜਾਕੇ ਉਹ ਨੂੰ ਇਕੱਠਾ ਕਰੀਏ ? ੦ ਪਰ ਉਹ ਨੇ ਕਿਹਾ,
ਨਾ, ਮਤੇ ਤੁਸੀਂ ਜੰਗਲੀ ਬੂਟੀ ਨੂੰ ਇਕੱਠਾ ਕਰਦਿਆਂ
੩੦ ਕਣਕ ਨੂੰ ਵੀ ਨਾਲ ਹੀ ਪੁੱਟ ਲਓ ੦ ਵਾਢੀ ਤੋੜੀ
ਦੋਹਾਂ ਨੂੰ ਰਲੇ ਮਿਲੇ ਵਧਣ ਦਿਓ ਅਰ ਮੈਂ ਵਾਢੀ ਦੇ
ਵੇਲੇ ਵੱਢਣ ਵਾਲਿਆਂ ਨੂੰ ਆਖਾਂਗਾ ਜੋ ਪਹਿਲਾਂ
ਜੰਗਲੀ ਬੂਟੀ ਨੂੰ ਇਕੱਠਾ ਕਰੋ ਅਤੇ ਫੂਕਣ ਲਈ
ਉਹ ਦੀਆਂ ਪੂਲੀਆਂ ਬੰਨ੍ਹੋ ਪਰ ਕਣਕ ਨੂੰ ਮੇਰੇ ਕੋਠੇ
ਵਿੱਚ ਜਮਾ ਕਰੋ ॥
੩੧ ਉਸ ਨੇ ਉਨ੍ਹਾਂ ਨੂੰ ਇੱਕ ਹੋਰ ਦ੍ਰਿਸ਼ਟਾਂਤ ਦੇ ਕੇ
ਕਿਹਾ ਭਈ ਸੁਰਗ ਦਾ ਰਾਜ ਰਾਈ ਦੇ ਇੱਕ ਦਾਣੇ
ਵਰਗਾ ਹੈ ਜਿਹ ਨੂੰ ਕਿਸੇ ਮਨੁੱਖ ਨੇ ਲੈਕੇ ਆਪਣੇ
੩੨ ਖੇਤ ਵਿੱਚ ਬੀਜਿਆ ੦ ਉਹ ਤਾਂ ਸਭ ਬੀਆਂ ਨਾਲੋਂ
ਛੋਟਾ ਹੈ ਪਰ ਜਦ ਉਗਦਾ ਹੈ ਤਾਂ ਸਬਜ਼ੀਆਂ ਨਾਲੋਂ
ਵੱਡਾ ਹੁੰਦਾ ਹੈ ਅਰ ਰੁੱਖ ਜਿਹਾ ਹੋ ਜਾਂਦਾ ਹੈ ਕਿ
ਅਕਾਸ਼ ਦੇ ਪੰਛੀ ਆਣ ਕੇ ਉਹ ਦੀਆਂ ਟਹਿਣੀਆਂ
ਉੱਤੇ ਵਸੇਰਾ ਕਰਦੇ ਹਨ ॥
੩੩ ਉਸ ਨੇ ਉਨ੍ਹਾਂ ਨੂੰ ਇੱਕ ਹੋਰ ਦ੍ਰਿਸ਼ਟਾਂਤ ਦਿੱਤਾ ਜੋ
ਸੁਰਗ ਦਾ ਰਾਜ ਖ਼ਮੀਰ ਵਰਗਾ ਹੈ ਜਿਹ ਨੂੰ ਇੱਕ
ਤੀਵੀਂ ਨੇ ਲੈ ਕੇ ਤਿੰਨ ਸੇਰ ਆਟੇ ਵਿੱਚ ਮਿਲਾਇਆ
ਐਥੋਂ ਤੋੜੀ ਜੋ ਸਾਰਾ ਖ਼ਮੀਰਾ ਹੋ ਗਿਆ ॥
੩੪ ਏਹ ਸਾਰੀਆਂ ਗੱਲਾਂ ਯਿਸੂ ਨੇ ਲੋਕਾਂ ਨੂੰ ਦ੍ਰਿਸ਼ਟਾਂਤਾਂ
ਵਿੱਚ ਸੁਣਾਈਆਂ ਅਤੇ ਬਿਨਾ ਦ੍ਰਿਸ਼ਟਾਂਤ ਉਹ ਉਨ੍ਹਾਂ
੩੫ ਨਾਲ ਨਹੀਂ ਸੀ ਬੋਲਦਾ ੦ ਤਾਂ ਜਿਹੜਾ ਬਚਨ ਨਬੀ
ਨੇ ਆਖਿਆ ਸੀ* ਉਹ ਪੂਰਾ ਹੋਵੇ ਕਿ

ਮੈਂ ਦ੍ਰਿਸ਼ਟਾਂਤਾਂ ਵਿੱਚ ਆਪਣਾ ਮੂੰਹ ਖੋਲ੍ਹਾਂਗਾ,
ਮੈਂ ਉਨ੍ਹਾਂ ਗੱਲਾਂ ਨੂੰ ਉਚਾਰਾਂਗਾ ਜਿਹੜੀਆਂ ਸੰਸਾਰ
ਦੇ ਮੁੱਢੋਂ ਗੁਪਤ ਰਹੀਆਂ ਹਨ ॥

੩੬ ਤਦ ਉਹ ਭੀੜ ਨੂੰ ਛੱਡ ਕੇ ਘਰ ਵਿੱਚ ਆਇਆ
ਅਤੇ ਉਹ ਦੇ ਚੇਲਿਆਂ ਨੇ ਉਸ ਕੋਲ ਆਣ ਕੇ ਕਿਹਾ
ਜੋ ਖੇਤ ਦੀ ਜੰਗਲੀ ਬੂਟੀ ਦਾ ਦ੍ਰਿਸ਼ਟਾਂਤ ਖੋਲ੍ਹ ਕੇ
੩੭ ਸਾਨੂੰ ਦੱਸ ੦ ਤਾਂ ਉਸ ਨੇ ਉੱਤਰ ਦਿੱਤਾ ਜਿਹੜਾ ਚੰਗਾ
੩੮ ਬੀ ਬੀਜਦਾ ਹੈ ਉਹ ਮਨੁੱਖ ਦਾ ਪੁੱਤ੍ਰ ਹੈ ੦ ਖੇਤ ਜਗਤ
ਹੈ ਅਤੇ ਚੰਗਾ ਬੀ ਰਾਜ ਦੇ ਪੁੱਤ੍ਰ ਅਤੇ ਜੰਗਲੀ ਬੂਟੀ
੩੯ ਦੁਸ਼ਟ ਦੇ ਪੁੱਤ੍ਰ ਹਨ ੦ ਅਤੇ ਜਿਸ ਵੈਰੀ ਨੇ ਉਹ ਨੂੰ
ਬੀਜਿਆ ਉਹ ਸ਼ਤਾਨ ਹੈ। ਵਾਢੀ ਦਾ ਵੇਲਾ ਜੁਗ
੪੦ ਦਾ ਅੰਤ ਹੈ ਅਰ ਵੱਢਣ ਵਾਲੇ ਦੂਤ ਹਨ ੦ ਸੋ ਜਿਸ

* ਜ਼. ੭੮ : ੨ ।

ਪਰਕਾਰ ਜੰਗਲੀ ਬੂਟੀ ਇਕੱਠੀ ਕੀਤੀ ਅਤੇ ਅੱਗ
ਵਿੱਚ ਫੂਕੀ ਜਾਂਦੀ ਹੈ ਉਸੇ ਪਰਕਾਰ ਇਸ ਜੁਗ ਦੇ
੪੧ ਅੰਤ ਦੇ ਸਮੇ ਹੋਵੇਗਾ ੦ ਮਨੁੱਖ ਦਾ ਪੁੱਤ੍ਰ ਆਪਣਿਆਂ
ਦੂਤਾਂ ਨੂੰ ਘੱਲੇਗਾ ਅਤੇ ਓਹ ਉਸ ਦੇ ਰਾਜ ਵਿੱਚੋਂ
ਸਾਰੀਆਂ ਠੋਕਰ ਖੁਆਉਣ ਵਾਲੀਆਂ ਚੀਜ਼ਾਂ ਨੂੰ ਅਤੇ
੪੨ ਕੁਕਰਮੀਆਂ ਨੂੰ ਇਕੱਠਿਆਂ ਕਰਨਗੇ ੦ ਅਤੇ ਉਨ੍ਹਾਂ ਨੂੰ
ਭਖਦੇ ਭੱਠੇ ਵਿੱਚ ਸੁੱਟ ਦੇਣਗੇ। ਉੱਥੇ ਰੋਣਾ ਅਰ
੪੩ ਕਚੀਚੀਆਂ ਵੱਟਣਾ ਹੋਵੇਗਾ ੦ ਤਦ ਧਰਮੀ ਲੋਕ
ਆਪਣੇ ਪਿਤਾ ਦੇ ਰਾਜ ਵਿੱਚ ਸੂਰਜ ਵਾਂਙੁ ਚਮਕਣਗੇ।
ਜਿਹ ਦੇ ਕੰਨ ਹੋਣ ਸੋ ਸੁਣੇ ॥

੪੪ ਸੁਰਗ ਦਾ ਰਾਜ ਉਸ ਧਨ ਵਰਗਾ ਹੈ ਜਿਹੜਾ
ਖੇਤ ਵਿੱਚ ਲੁਕਿਆ ਹੋਇਆ ਸੀ ਜਿਸ ਨੂੰ ਇੱਕ ਮਨੁੱਖ
ਨੇ ਲੱਭ ਕੇ ਲੁਕਾ ਰੱਖਿਆ ਅਤੇ ਖ਼ੁਸ਼ੀ ਦੇ ਮਾਰੇ ਉਹ ਨੇ
ਜਾ ਕੇ ਆਪਣਾ ਸਭ ਕੁਝ ਵੇਚ ਦਿੱਤਾ ਅਤੇ ਉਸ
ਖੇਤ ਨੂੰ ਮੁੱਲ ਲੈ ਲਿਆ ॥

੪੫ ਫੇਰ ਸੁਰਗ ਦਾ ਰਾਜ ਇੱਕ ਬੁਪਾਰੀ ਵਰਗਾ ਹੈ
ਜਿਹੜਾ ਚੰਗੇ ਮੋਤੀਆਂ ਨੂੰ ਲੱਭਦਾ ਫਿਰਦਾ ਸੀ ੦
੪੬ ਜਦ ਉਹ ਨੂੰ ਇੱਕ ਮੋਤੀ ਭਾਰੇ ਮੁੱਲ ਦਾ ਮਿਲਿਆ ਤਾਂ
ਗਿਆ ਅਤੇ ਆਪਣਾ ਸਭ ਕੁਝ ਵੇਚ ਕੇ ਉਹ ਨੂੰ
ਮੁੱਲ ਲਿਆ ॥

੪੭ ਫੇਰ ਸੁਰਗ ਦਾ ਰਾਜ ਇੱਕ ਜਾਲ ਵਰਗਾ ਹੈ
ਜਿਹੜਾ ਝੀਲ ਵਿੱਚ ਸੁੱਟਿਆ ਗਿਆ ਅਤੇ ਹਰ ਭਾਂਤ
੪੮ ਦੇ ਮੱਛ ਕੱਛ ਸਮੇਟ ਲਿਆਇਆ ੦ ਸੋ ਜਾਂ ਉਹ ਭਰ
ਗਿਆ ਤਾਂ ਲੋਕ ਕੰਢੇ ਉੱਤੇ ਖਿੱਚ ਕੇ ਲੈ ਆਏ ਅਤੇ
ਬੈਠ ਕੇ ਖਰੀਆਂ ਨੂੰ ਭਾਂਡਿਆਂ ਵਿੱਚ ਜਮਾ ਕੀਤਾ ਅਤੇ
੪੯ ਨਿਕੰਮੀਆਂ ਨੂੰ ਪਰੇ ਸੁੱਟ ਦਿੱਤਾ ੦ ਸੋ ਜੁਗ ਦੇ ਅੰਤ
ਦੇ ਸਮੇ ਅਜਿਹਾ ਹੀ ਹੋਵੇਗਾ। ਦੂਤ ਨਿੱਕਲ ਆਉਣਗੇ
ਅਤੇ ਧਰਮੀਆਂ ਵਿੱਚੋਂ ਦੁਸ਼ਟਾਂ ਨੂੰ ਅੱਡ ਕਰਨਗੇ ੦
੫੦ ਅਰ ਇਨ੍ਹਾਂ ਨੂੰ ਭਖਦੇ ਭੱਠੇ ਵਿੱਚ ਸੁੱਟ ਦੇਣਗੇ।
ਉੱਥੇ ਰੋਣਾ ਅਰ ਕਚੀਚੀਆਂ ਵੱਟਣਾ ਹੋਵੇਗਾ ॥

੫੧ ਕੀ ਤੁਸਾਂ ਇਹ ਸੱਭੋ ਕੁਝ ਸਮਝਿਆ ? ਉਨ੍ਹਾਂ
੫੨ ਉਸ ਨੂੰ ਆਖਿਆ, ਹਾਂ ਜੀ ੦ ਤਦ ਉਸ ਨੇ ਉਨ੍ਹਾਂ ਨੂੰ
ਕਿਹਾ, ਇਸ ਲਈ ਹਰੇਕ ਗ੍ਰੰਥੀ ਜਿਹ ਨੇ ਸੁਰਗ ਦੇ
ਰਾਜ ਦੀ ਸਿੱਖਿਆ ਪਾਈ ਹੈ ਉਸ ਘਰ ਦੇ ਮਾਲਕ
ਵਰਗਾ ਹੈ ਜਿਹੜਾ ਆਪਣੇ ਖ਼ਜ਼ਾਨੇ ਵਿੱਚੋਂ ਨਵੀਆਂ
ਅਤੇ ਪੁਰਾਣੀਆਂ ਚੀਜ਼ਾਂ ਕੱਢਦਾ ਹੈ ॥

੫੩ ਅਤੇ ਐਉਂ ਹੋਇਆ ਕਿ ਜਾਂ ਯਿਸੂ ਨੇ ਏਹ
੫੪ ਦ੍ਰਿਸ਼ਟਾਂਤ ਪੂਰੇ ਕੀਤੇ ਤਾਂ ਉੱਥੋਂ ਤੁਰ ਪਿਆ ੦ ਅਰ
ਆਪਣੇ ਦੇਸ ਵਿੱਚ ਆਣ ਕੇ ਉਨ੍ਹਾਂ ਦੀ ਸਮਾਜ ਵਿੱਚ
ਉਨ੍ਹਾਂ ਨੂੰ ਅਜਿਹਾ ਉਪਦੇਸ਼ ਦਿੰਦਾ ਸੀ ਜੋ ਓਹ ਦੰਗ
ਹੋਕੇ ਕਹਿਣ ਲੱਗੇ ਭਈ ਇਸ ਮਨੁੱਖ ਨੂੰ ਇਹ ਗਿਆਨ
੫੫ ਅਰ ਏਹ ਕਰਾਮਾਤਾਂ ਕਿੱਥੋਂ ਮਿਲੀਆਂ ? ੦ ਭਲਾ,
ਇਹ ਤਰਖਾਣ ਦਾ ਪੁੱਤ੍ਰ ਨਹੀਂ ਅਤੇ ਇਹ ਦੀ ਮਾਂ
ਮਰਿਯਮ ਨਹੀਂ ਕਹਾਉਂਦੀ ਅਤੇ ਇਹ ਦੇ ਭਾਈ
ਯਾਕੂਬ ਅਰ ਯੂਸੁਫ਼ ਅਰ ਸ਼ਮਊਨ ਅਰ ਯਹੂਦਾ
੫੬ ਨਹੀਂ ਹਨ ? ੦ ਅਤੇ ਉਹਦੀਆਂ ਸੱਭੇ ਭੈਣਾਂ ਸਾਡੇ
ਕੋਲ ਨਹੀਂ ਹਨ ? ਫੇਰ ਉਹ ਨੂੰ ਇਹ ਸਭ ਕੁਝ ਕਿੱਥੋਂ
੫੭ ਮਿਲਿਆ ? ੦ ਐਉਂ ਉਨ੍ਹਾਂ ਉਸ ਤੋਂ ਠੋਕਰ ਖਾਧੀ।
ਪਰ ਯਿਸੂ ਨੇ ਉਨ੍ਹਾਂ ਨੂੰ ਆਖਿਆ, ਨਬੀ ਦਾ ਆਪਣੇ
ਦੇਸ ਅਤੇ ਆਪਣੇ ਘਰ ਤੋਂ ਬਿਨਾ ਹੋਰ ਕਿਤੇ
੫੮ ਨਿਆਦਰ ਨਹੀਂ ਹੁੰਦਾ ੦ ਅਤੇ ਉਸ ਨੇ ਉਨ੍ਹਾਂ ਦੀ
ਬੇਪਰਤੀਤੀ ਦੇ ਕਾਰਨ ਉੱਥੇ ਬਹੁਤ ਕਰਾਮਾਤਾਂ ਨਾ
ਕੀਤੀਆਂ ॥

## ੧੪

### ਯੂਹੰਨਾ ਦੀ ਮੌਤ । ਪੰਜ ਹਜ਼ਾਰ ਨੂੰ ਖੁਆਉਣਾ

ਉਸ ਸਮੇ ਰਾਜਾ ਹੇਰੋਦੇਸ ਨੇ ਯਿਸੂ ਦੀ ਖ਼ਬਰ
੨ ਸੁਣੀ ੦ ਅਤੇ ਆਪਣੇ ਨੌਕਰਾਂ ਨੂੰ ਆਖਿਆ, ਇਹ
ਯੂਹੰਨਾ ਬਪਤਿਸਮਾ ਦੇਣ ਵਾਲਾ ਹੈ। ਉਹ ਮੁਰਦਿਆਂ
ਵਿੱਚੋਂ ਜੀ ਉੱਠਿਆ ਹੈ ਅਤੇ ਇਸੇ ਲਈ ਉਹ ਦੇ
ਵਿੱਚ ਏਹ ਸ਼ਕਤੀਆਂ ਕੰਮ ਕਰ ਰਹੀਆਂ ਹਨ ! ੦
੩ ਹੇਰੋਦੇਸ ਨੇ ਆਪਣੇ ਭਾਈ ਫ਼ਿਲਿੱਪੁਸ ਦੀ ਤੀਵੀਂ
ਹੇਰੋਦਿਯਾਸ ਦੇ ਕਾਰਨ ਯੂਹੰਨਾ ਨੂੰ ਫੜ ਕੇ ਬੱਧਾ ਅਤੇ
੪ ਕੈਦ ਵਿੱਚ ਪਾ ਦਿੱਤਾ ਸੀ ੦ ਇਸ ਲਈ ਜੋ ਯੂਹੰਨਾ
ਨੇ ਉਹ ਨੂੰ ਆਖਿਆ ਸੀ ਭਈ ਉਹ ਦਾ ਰੱਖਣਾ ਤੁਹਾਨੂੰ
੫ ਜੋਗ ਨਹੀਂ ੦ ਪਰ ਜਾਂ ਉਸ ਨੇ ਉਹ ਨੂੰ ਮਾਰ ਸੁੱਟਣਾ
ਚਾਹਿਆ ਤਾਂ ਲੋਕਾਂ ਤੋਂ ਡਰਿਆ ਕਿਉਂ ਜੋ ਓਹ ਉਸ ਨੂੰ
੬ ਨਬੀ ਮੰਨਦੇ ਸਨ ੦ ਪਰ ਜਦ ਹੇਰੋਦੇਸ ਦਾ ਜਨਮ
ਦਿਨ ਆਇਆ ਤਦ ਹੇਰੋਦਿਯਾਸ ਦੀ ਧੀ ਨੇ ਵਿਚਾਲੇ
੭ ਨੱਚ ਕੇ ਹੇਰੋਦੇਸ ਨੂੰ ਰਿਝਾਇਆ ੦ ਸੋ ਉਹ ਨੇ ਸੌਂਹ
ਖਾ ਕੇ ਇਕਰਾਰ ਕੀਤਾ ਭਈ ਜੋ ਕੁਝ ਤੂੰ ਮੰਗੇਂ ਸੋਈ
੮ ਤੈਨੂੰ ਦਿਆਂਗਾ ੦ ਤਾਂ ਉਹ ਆਪਣੀ ਮਾਂ ਦੀ ਚੁੱਕ

ਨਾਲ ਬੋਲੀ, ਯੂਹੰਨਾ ਬਪਤਿਸਮਾ ਦੇਣ ਵਾਲੇ ਦਾ ਸਿਰ
੯ ਐਥੇ ਥਾਲ ਵਿੱਚ ਮੈਨੂੰ ਦਿਓ ੦ ਤਾਂ ਰਾਜਾ ਉਦਾਸ
ਹੋਇਆ ਪਰ ਆਪਣੀ ਸੌਂਹ ਦੇ ਕਾਰਨ ਅਤੇ ਉਨ੍ਹਾਂ
ਲੋਕਾਂ ਕਰਕੇ ਜਿਹੜੇ ਉਹ ਦੇ ਨਾਲ ਬੈਠੇ ਸਨ ਉਸ ਨੇ
੧੦ ਦੇ ਦੇਣ ਦਾ ਹੁਕਮ ਕੀਤਾ ੦ ਅਤੇ ਮਨੁੱਖ ਭੇਜ ਕੇ
ਕੈਦਖ਼ਾਨੇ ਵਿੱਚ ਯੂਹੰਨਾ ਦਾ ਸਿਰ ਵਢਵਾ ਸੁੱਟਿਆ ੦
੧੧ ਅਤੇ ਉਹ ਦਾ ਸਿਰ ਥਾਲ ਵਿੱਚ ਲਿਆਂਦਾ ਅਰ
ਕੁੜੀ ਨੂੰ ਦਿੱਤਾ ਗਿਆ ਅਤੇ ਉਹ ਆਪਣੀ ਮਾਂ ਦੇ
੧੨ ਕੋਲ ਲੈ ਗਈ ੦ ਅਰ ਉਹ ਦੇ ਚੇਲਿਆਂ ਨੇ ਉੱਥੇ
ਜਾ ਕੇ ਲੋਥ ਚੁੱਕੀ ਅਰ ਉਸ ਨੂੰ ਦੱਬਿਆ ਅਤੇ ਆਣ
ਕੇ ਯਿਸੂ ਨੂੰ ਖ਼ਬਰ ਦਿੱਤੀ ॥
੧੩ ਜਾਂ ਯਿਸੂ ਨੇ ਇਹ ਸੁਣਿਆ ਤਾਂ ਉੱਥੋਂ ਬੇੜੀ
ਉੱਤੇ ਚੜ੍ਹ ਕੇ ਇੱਕ ਉਜਾੜ ਥਾਂ ਵਿੱਚ ਅਲੱਗ
ਚੱਲਿਆ ਗਿਆ ਅਰ ਲੋਕ ਇਹ ਸੁਣ ਕੇ ਨਗਰਾਂ ਤੋਂ
੧੪ ਉਸ ਦੇ ਪਿੱਛੇ ਪੈਦਲ ਤੁਰ ਪਏ ੦ ਅਤੇ ਉਸ ਨੇ
ਨਿੱਕਲ ਕੇ ਵੱਡੀ ਭੀੜ ਵੇਖੀ ਅਰ ਉਨ੍ਹਾਂ ਉੱਤੇ ਤਰਸ
੧੫ ਖਾ ਕੇ ਉਨ੍ਹਾਂ ਦੇ ਰੋਗੀਆਂ ਨੂੰ ਚੰਗਾ ਕੀਤਾ ੦ ਅਤੇ ਜਾਂ
ਸੰਝ ਹੋਈ ਤਾਂ ਚੇਲਿਆਂ ਨੇ ਉਸ ਦੇ ਕੋਲ ਆਣ ਕੇ
ਕਿਹਾ, ਇਹ ਥਾਂ ਉਜਾੜ ਹੈ ਅਤੇ ਵੇਲਾ ਹੁਣ ਬੀਤ
ਗਿਆ ਹੈ । ਲੋਕਾਂ ਨੂੰ ਵਿਦਿਆ ਕਰ ਤਾਂ ਪਿੰਡਾਂ ਵਿੱਚ
੧੬ ਜਾਕੇ ਆਪਣੇ ਲਈ ਖਾਣਾ ਦਾਣਾ ਮੁੱਲ ਲੈਣ ੦ ਪਰ
ਯਿਸੂ ਨੇ ਉਨ੍ਹਾਂ ਨੂੰ ਆਖਿਆ, ਉਨ੍ਹਾਂ ਦੇ ਜਾਣ ਦੀ ਲੋੜ
੧੭ ਨਹੀਂ । ਤੁਸੀਂ ਉਨ੍ਹਾਂ ਨੂੰ ਖਾਣ ਨੂੰ ਦਿਓ ੦ ਪਰ ਉਨ੍ਹਾਂ
ਉਸ ਨੂੰ ਕਿਹਾ, ਐਥੇ ਸਾਡੇ ਕੋਲ ਨਿਰੀਆਂ ਪੰਜ ਰੋਟੀਆਂ
੧੮ ਅਤੇ ਦੋ ਮੱਛੀਆਂ ਹਨ ੦ ਤਾਂ ਉਹ ਬੋਲਿਆ, ਉਨ੍ਹਾਂ
੧੯ ਨੂੰ ਐਥੇ ਮੇਰੇ ਕੋਲ ਲਿਆਓ ੦ ਅਤੇ ਉਸ ਨੇ ਲੋਕਾਂ
ਨੂੰ ਘਾਹ ਉੱਤੇ ਬੈਠਣ ਦਾ ਹੁਕਮ ਦਿੱਤਾ । ਤਦ ਉਨ੍ਹਾਂ
ਪੰਜਾਂ ਰੋਟੀਆਂ ਅਤੇ ਦੋਹਾਂ ਮੱਛੀਆਂ ਨੂੰ ਲੈ ਲਿਆ ਅਰ
ਅਕਾਸ਼ ਵੱਲ ਵੇਖ ਕੇ ਬਰਕਤ ਦਿੱਤੀ ਅਤੇ ਰੋਟੀਆਂ
ਤੋੜ ਕੇ ਚੇਲਿਆਂ ਨੂੰ ਦਿੱਤੀਆਂ ਅਰ ਚੇਲਿਆਂ ਨੇ
੨੦ ਲੋਕਾਂ ਨੂੰ ਦਿੱਤੀਆਂ ੦ ਅਤੇ ਓਹ ਸੱਭੇ ਖਾ ਕੇ ਰੱਜ
ਗਏ ਅਤੇ ਉਨ੍ਹਾਂ ਨੇ ਬਚਿਆਂ ਹੋਇਆਂ ਟੁਕੜਿਆਂ
ਨਾਲ ਬਾਰਾਂ ਟੋਕਰੀਆਂ ਭਰੀਆਂ ਹੋਈਆਂ ਚੁੱਕ
੨੧ ਲਈਆਂ ੦ ਅਰ ਖਾਣ ਵਾਲੇ ਜ਼ਨਾਨੀਆਂ ਅਤੇ
ਬਾਲਕਾਂ ਬਿਨਾਂ ਪੰਜਕੁ ਹਜ਼ਾਰ ਮਰਦ ਸਨ ॥

੨੨ ਉਹ ਨੇ ਉਸੇ ਵੇਲੇ ਚੇਲਿਆਂ ਨੂੰ ਤਗੀਦ ਕੀਤੀ
ਭਈ ਜਦ ਤੀਕਰ ਮੈਂ ਭੀੜ ਨੂੰ ਵਿਦਿਆ ਨਾ ਕਰਾਂ ਤੁਸੀਂ
ਬੇੜੀ ਉੱਤੇ ਚੜ੍ਹ ਕੇ ਮੈਥੋਂ ਪਹਿਲਾਂ ਪਾਰ ਲੰਘ ਜਾਓ ੦
੨੩ ਅਤੇ ਉਹ ਭੀੜ ਨੂੰ ਵਿਦਿਆ ਕਰ ਕੇ ਪ੍ਰਾਰਥਨਾ ਕਰਨ
ਲਈ ਨਿਰਾਲੇ ਵਿੱਚ ਪਹਾੜ ਤੇ ਚੜ੍ਹ ਗਿਆ ਅਰ ਜਾਂ
੨੪ ਸੰਝ ਹੋਈ ਤਾਂ ਉਹ ਉੱਥੇ ਇਕੱਲਾ ਹੀ ਸੀ ੦ ਪਰ ਬੇੜੀ
ਉਸ ਵੇਲੇ ਝੀਲ ਵਿੱਚ ਲਹਿਰਾਂ ਦੀ ਮਾਰੀ ਡੋਲਦੀ ਸੀ
੨੫ ਇਸ ਲਈ ਜੋ ਪੌਣ ਸਾਹਮਣੀ ਸੀ ੦ ਅਤੇ ਰਾਤ ਦੇ
ਚੌਥੇ ਪਹਿਰ ਉਹ ਝੀਲ ਦੇ ਉੱਤੋਂ ਦੀ ਉਨ੍ਹਾਂ ਵੱਲ
੨੬ ਤੁਰਦਾ ਹੋਇਆ ਆਇਆ ੦ ਅਤੇ ਜਾਂ ਚੇਲਿਆਂ ਨੇ
ਉਹ ਨੂੰ ਝੀਲ ਤੇ ਤੁਰਦਿਆਂ ਵੇਖਿਆ ਤਾਂ ਡੌਂਬਰ ਕੇ
ਆਖਣ ਲੱਗੇ, ਇਹ ਭੂਤਨਾ ਹੈ ! ਅਤੇ ਡਰ ਕੇ
੨੭ ਡਡਿਆ ਉੱਠੇ ੦ ਪਰ ਯਿਸੂ ਨੇ ਝੱਟ ਉਨ੍ਹਾਂ ਨੂੰ
੨੮ ਆਖਿਆ, ਹੌਂਸਲਾ ਰੱਖੋ ! ਮੈਂ ਹਾਂ, ਨਾ ਡਰੋ ੦ ਤਦ
ਪਤਰਸ ਨੇ ਉਹ ਨੂੰ ਉੱਤਰ ਦਿੱਤਾ, ਪ੍ਰਭੁ ਜੀ, ਜੇ ਤੂੰ ਹੈਂ
ਤਾਂ ਮੈਨੂੰ ਪਾਣੀ ਦੇ ਉੱਤੋਂ ਦੀ ਆਪਣੇ ਕੋਲ ਆਉਣ
੨੯ ਦੀ ਆਗਿਆ ਦਿਹ ੦ ਉਹ ਨੇ ਆਖਿਆ, ਆ,
ਅਤੇ ਪਤਰਸ ਬੇੜੀਓਂ ਉੱਤਰ ਕੇ ਯਿਸੂ ਦੇ ਕੋਲ ਜਾਣ
੩੦ ਨੂੰ ਪਾਣੀ ਉੱਤੇ ਤੁਰਨ ਲੱਗਾ ੦ ਪਰ ਪੌਣ ਵੇਖ ਕੇ
ਡਰਿਆ ਅਰ ਜਾਂ ਡੁੱਬਣ ਲੱਗਾ ਤਾਂ ਚੀਕ ਮਾਰ ਕੇ
੩੧ ਬੋਲਿਆ, ਪ੍ਰਭੁ ਜੀ, ਮੈਨੂੰ ਬਚਾ ਲੈ ! ੦ ਅਤੇ ਝੱਟ
ਯਿਸੂ ਨੇ ਹੱਥ ਲੰਮਾ ਕਰ ਕੇ ਉਹ ਨੂੰ ਫੜ ਲਿਆ ਅਤੇ
ਉਹ ਨੂੰ ਆਖਿਆ, ਹੇ ਥੋੜੀ ਪਰਤੀਤ ਵਾਲਿਆ, ਤੈਂ
੩੨ ਕਿਉਂ ਭਰਮ ਕੀਤਾ ? ੦ ਅਰ ਜਾਂ ਓਹ ਬੇੜੀ ਉੱਤੇ
੩੩ ਚੜ੍ਹ ਗਏ ਤਾਂ ਪੌਣ ਥੰਮ੍ਹ ਗਈ ੦ ਫੇਰ ਜਿਹੜੇ ਲੋਕ
ਬੇੜੀ ਉੱਤੇ ਸਨ ਓਹਨਾਂ ਨੇ ਉਸ ਦੇ ਅੱਗੇ ਇਹ
ਆਖ ਕੇ ਮੱਥਾ ਟੇਕਿਆ, ਕਿ ਤੂੰ ਸੱਚ ਮੁੱਚ ਪਰਮੇਸ਼ੁਰ
ਦਾ ਪੁੱਤ੍ਰ ਹੈਂ ॥
੩੪ ਓਹ ਪਾਰ ਲੰਘ ਕੇ ਗੰਨੇਸਰਤ ਦੀ ਧਰਤੀ ਉੱਤੇ
੩੫ ਉੱਤਰੇ ੦ ਅਰ ਜਾਂ ਉੱਥੋਂ ਦੇ ਲੋਕਾਂ ਨੇ ਉਹ ਨੂੰ
ਪਛਾਣਿਆ ਤਾਂ ਉਸ ਸਾਰੇ ਇਲਾਕੇ ਵਿੱਚ ਖ਼ਬਰ ਭੇਜ
ਕੇ ਸਾਰਿਆਂ ਰੋਗੀਆਂ ਨੂੰ ਉਸ ਕੋਲ ਲਿਆਂਦਾ ੦
੩੬ ਅਤੇ ਉਹ ਦੀ ਮਿੰਨਤ ਕੀਤੀ ਜੋ ਉਨ੍ਹਾਂ ਨੂੰ ਨਿਰਾ ਆਪਣੇ
ਲੀੜੇ ਦਾ ਪੱਲਾ ਛੋਹਣ ਦਿਹ ਅਰ ਜਿੰਨਿਆਂ ਨੇ
ਛੋਹਿਆ ਓਹ ਚੰਗੇ ਹੋ ਗਏ ॥

# ੧੫

ਝੂਠ ਤੇ ਸੱਚ।
ਚਾਰ ਹਜ਼ਾਰ ਨੂੰ ਖੁਆਉਣਾ

ਤਦ ਫ਼ਰੀਸੀਆਂ ਅਰ ਗ੍ਰੰਥੀਆਂ ਨੇ ਯਰੂਸ਼ਲਮ
੨ ਤੋਂ ਯਿਸੂ ਦੇ ਕੋਲ ਆਣ ਕੇ ਕਿਹਾ ੦ ਤੇਰੇ ਚੇਲੇ
ਵੱਡਿਆਂ ਦੀ ਰੀਤ ਨੂੰ ਕਿਉਂ ਉਲੰਘਣ ਕਰਦੇ ਹਨ
੩ ਕਿ ਰੋਟੀ ਖਾਣ ਦੇ ਵੇਲੇ ਹੱਥ ਨਹੀਂ ਧੋਂਦੇ ? ੦ ਪਰ
ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਤੁਸੀਂ ਵੀ ਕਿਉਂ
ਆਪਣੀ ਰੀਤ ਨਾਲ ਪਰਮੇਸ਼ੁਰ ਦੇ ਹੁਕਮ ਨੂੰ ਉਲੰਘਣ
੪ ਕਰਦੇ ਹੋ ? ੦ ਕਿਉਂ ਜੋ ਪਰਮੇਸ਼ੁਰ ਨੇ ਫ਼ਰਮਾਇਆ
ਕਿ ਆਪਣੇ ਪਿਤਾ ਅਤੇ ਆਪਣੀ ਮਾਤਾ ਦਾ ਆਦਰ
ਕਰ ਅਤੇ ਜਿਹੜਾ ਪਿਤਾ ਯਾ ਮਾਤਾ ਨੂੰ ਮੰਦਾ ਬੋਲੇ
੫ ਉਹ ਜਾਨੋਂ ਮਾਰਿਆ ਜਾਵੇ ੦ ਪਰ ਤੁਸੀਂ ਆਖਦੇ ਹੋ
ਭਈ ਜਿਹੜਾ ਪਿਤਾ ਯਾ ਮਾਤਾ ਨੂੰ ਕਹੇ ਕਿ ਜੋ ਕੁਝ
ਮੇਰੇ ਕੋਲੋਂ ਤੈਨੂੰ ਲਾਭ ਹੋ ਸੱਕਦਾ ਸੀ ਸੋ ਭੇਟ ਹੋ
ਗਿਆ, ਉਹ ਆਪਣੇ ਪਿਤਾ ਯਾ ਮਾਤਾ ਦਾ ਆਦਰ
੬ ਨਾ ਕਰੇ ੦ ਐਉਂ ਤੁਸਾਂ ਆਪਣੀ ਰੀਤ ਨਾਲ ਪਰਮੇਸ਼ੁਰ
੭ ਦੇ ਬਚਨ ਨੂੰ ਅਕਾਰਥ ਕਰ ਦਿੱਤਾ ੦ ਹੇ ਕਪਟੀਓ !
ਯਸਾਯਾਹ ਨੇ ਤੁਹਾਡੇ ਵਿਖੇ ਠੀਕ ਅਗੰਮ ਵਾਕ ਕੀਤਾ
ਹੈ ਕਿ *

੮ ਏਹ ਲੋਕ ਆਪਣੇ ਬੁੱਲ੍ਹਾਂ ਨਾਲ ਮੇਰਾ ਆਦਰ
ਕਰਦੇ ਹਨ,
ਪਰ ਇਨ੍ਹਾਂ ਦਾ ਦਿਲ ਮੈਥੋਂ ਦੂਰ ਹੈ।
੯ ਓਹ ਵਿਰਥਾ ਮੇਰੀ ਉਪਾਸਨਾ ਕਰਦੇ ਹਨ,
ਓਹ ਮਨੁੱਖਾਂ ਦੇ ਹੁਕਮਾਂ ਦੀ ਸਿਖਿਆ ਦਿੰਦੇ ਹਨ ॥

੧੦ ਉਸ ਨੇ ਲੋਕਾਂ ਨੂੰ ਕੋਲ ਸੱਦ ਕੇ ਉਨ੍ਹਾਂ ਨੂੰ ਆਖਿਆ,
੧੧ ਸੁਣੋ ਅਤੇ ਸਮਝੋ ੦ ਕਿ ਜੋ ਕੁਝ ਮੂੰਹ ਵਿੱਚ ਜਾਂਦਾ
ਹੈ ਸੋ ਮਨੁੱਖ ਨੂੰ ਭ੍ਰਿਸ਼ਟ ਨਹੀਂ ਕਰਦਾ ਬਲਕਣ ਜੋ
ਮੂੰਹੋਂ ਨਿੱਕਲਦਾ ਹੈ ਸੋਈ ਮਨੁੱਖ ਨੂੰ ਭ੍ਰਿਸ਼ਟ ਕਰਦਾ
੧੨ ਹੈ ੦ ਤਦ ਚੇਲਿਆਂ ਨੇ ਨੇੜੇ ਆਣ ਕੇ ਉਹ ਨੂੰ
ਆਖਿਆ, ਭਲਾ, ਤੈਨੂੰ ਮਲੂਮ ਹੈ ਜੋ ਫ਼ਰੀਸੀਆਂ ਨੇ
੧੩ ਇਹ ਗੱਲ ਸੁਣ ਕੇ ਠੋਕਰ ਖਾਧੀ ? ੦ ਉਹ ਨੇ ਉੱਤਰ
ਦਿੱਤਾ ਭਈ ਹਰੇਕ ਬੂਟਾ ਜੋ ਮੇਰੇ ਸੁਰਗੀ ਪਿਤਾ ਨੇ
੧੪ ਨਹੀਂ ਲਾਇਆ ਸੋ ਜੜ੍ਹੋਂ ਪੁੱਟਿਆ ਜਾਵੇਗਾ ੦ ਉਨ੍ਹਾਂ
ਨੂੰ ਜਾਣ ਦਿਓ, ਓਹ ਅੰਨ੍ਹੇ ਆਗੂ ਹਨ ਅਤੇ ਜੇ
ਅੰਨ੍ਹਾ ਅੰਨ੍ਹੇ ਦਾ ਆਗੂ ਹੋਵੇ ਤਾਂ ਦੋਵੇਂ ਟੋਏ ਵਿੱਚ
੧੫ ਡਿੱਗਣਗੇ ੦ ਤਦ ਪਤਰਸ ਨੇ ਅੱਗੋਂ ਉਹ ਨੂੰ ਆਖਿਆ
੧੬ ਜੋ ਇਸ ਦ੍ਰਿਸ਼ਟਾਂਤ ਦਾ ਅਰਥ ਸਾਨੂੰ ਦੱਸ ੦ ਉਹ ਨੇ
੧੭ ਕਿਹਾ, ਭਲਾ, ਤੁਸੀਂ ਵੀ ਅਜੇ ਨਿਰਬੁੱਧ ਹੋ ? ੦ ਕੀ
ਤੁਸੀਂ ਨਹੀਂ ਸਮਝਦੇ ਭਈ ਸਭ ਕੁਝ ਜੋ ਮੂੰਹ ਵਿੱਚ
ਜਾਂਦਾ ਹੈ ਸੋ ਢਿੱਡ ਵਿੱਚ ਪੈਂਦਾ ਅਤੇ ਬਾਹਰ ਸੰਡਾਸ ਖ਼ਾਨੇ
੧੮ ਵਿੱਚ ਸੁੱਟਿਆ ਜਾਂਦਾ ਹੈ ? ੦ ਪਰ ਜਿਹੜੀਆਂ ਗੱਲਾਂ
ਮੂੰਹੋਂ ਨਿੱਕਲਦੀਆਂ ਹਨ ਓਹ ਦਿਲ ਵਿੱਚੋਂ ਆਉਂ-
ਦੀਆਂ ਹਨ ਅਤੇ ਏਹੋ ਮਨੁੱਖ ਨੂੰ ਭ੍ਰਿਸ਼ਟ ਕਰਦੀਆਂ
੧੯ ਹਨ ੦ ਕਿਉਂਕਿ ਬੁਰੇ ਖ਼ਿਆਲ, ਖ਼ੂਨ, ਜਨਾਕਾਰੀਆਂ,
ਹਰਾਮਕਾਰੀਆਂ, ਚੋਰੀਆਂ, ਝੂਠੀਆਂ ਉਗਾਹੀਆਂ,
੨੦ ਕੁਫ਼ਰ ਦਿਲ ਵਿੱਚੋਂ ਨਿੱਕਲਦੇ ਹਨ ੦ ਏਹੋ ਗੱਲਾਂ
ਹਨ ਜਿਹੜੀਆਂ ਮਨੁੱਖ ਨੂੰ ਭ੍ਰਿਸ਼ਟ ਕਰਦੀਆਂ ਹਨ
ਪਰ ਅਣਧੋਤੇ ਹੱਥਾਂ ਨਾਲ ਰੋਟੀ ਖਾਣੀ ਮਨੁੱਖ ਨੂੰ
ਭ੍ਰਿਸ਼ਟ ਨਹੀਂ ਕਰਦੀ ॥

੨੧ ਯਿਸੂ ਉੱਥੋਂ ਚੱਲ ਕੇ ਸੂਰ ਅਤੇ ਸੈਦਾ ਦੇ ਇਲਾਕੇ
੨੨ ਵਿੱਚ ਗਿਆ ੦ ਅਰ ਵੇਖੋ ਇੱਕ ਕਨਾਨੀ ਤ੍ਰੀਵੀਂ ਉਨ੍ਹਾਂ
ਹੱਦਾਂ ਵਿੱਚੋਂ ਨਿੱਕਲ ਕੇ ਹਾਕਾਂ ਮਾਰਦੀ ਬੋਲੀ ਕਿ ਹੇ
ਪ੍ਰਭੁ ਦਾਊਦ ਦੇ ਪੁੱਤ੍ਰ ਮੇਰੇ ਉੱਤੇ ਦਯਾ ਕਰੋ ! ਮੇਰੀ
ਧੀ ਦਾ ਬਦ ਰੂਹ ਦੇ ਸਾਯੇ ਨਾਲ ਬੁਰਾ ਹਾਲ ਹੈ ੦
੨੩ ਪਰ ਉਹ ਨੇ ਉਸ ਨੂੰ ਕੋਈ ਉੱਤਰ ਨਾ ਦਿੱਤਾ। ਤਦ
ਉਹ ਦੇ ਚੇਲਿਆਂ ਨੇ ਕੋਲ ਆਣ ਕੇ ਉਹ ਦੇ ਅੱਗੇ
ਅਰਜ਼ ਕੀਤੀ ਭਈ ਉਸ ਨੂੰ ਵਿਦਿਆ ਕਰ ਕਿਉਂ ਜੋ
੨੪ ਉਹ ਸਾਡੇ ਮਗਰ ਡੰਡ ਪਾਉਂਦੀ ਹੈ ੦ ਉਹ ਨੇ ਅੱਗੋਂ
ਆਖਿਆ, ਮੈਂ ਇਸਰਾਏਲ ਦੇ ਘਰਾਣੇ ਦੀਆਂ
ਗੁਆਚੀਆਂ ਹੋਈਆਂ ਭੇਡਾਂ ਦੇ ਬਿਨਾ ਹੋਰਨਾਂ ਕੋਲ
੨੫ ਨਹੀਂ ਘੱਲਿਆ ਗਿਆ ੦ ਪਰ ਉਹ ਆਈ ਅਤੇ
ਉਹ ਦੇ ਅੱਗੇ ਮੱਥਾ ਟੇਕ ਕੇ ਬੋਲੀ, ਪ੍ਰਭੁ ਜੀ ਮੇਰੀ
੨੬ ਸਹਾਇਤਾ ਕਰੋ ! ੦ ਤਾਂ ਉਹ ਨੇ ਉੱਤਰ ਦਿੱਤਾ ਕਿ
ਬਾਲਕਾਂ ਦੀ ਰੋਟੀ ਲੈਕੇ ਕਤੂਰਿਆਂ ਅੱਗੇ ਸੁੱਟਣੀ
੨੭ ਚੰਗੀ ਨਹੀਂ ਹੈ ੦ ਉਹ ਬੋਲੀ, ਠੀਕ ਪ੍ਰਭੁ ਜੀ ਪਰ
ਜਿਹੜੇ ਚੂਰੇ ਭੂਰੇ ਉਨ੍ਹਾਂ ਦੇ ਮਾਲਕਾਂ ਦੀ ਮੇਜ਼ ਦੇ
੨੮ ਉੱਤੋਂ ਡਿੱਗਦੇ ਹਨ ਓਹ ਕਤੂਰੇ ਭੀ ਖਾਂਦੇ ਹਨ ੦ ਤਦ
ਯਿਸੂ ਨੇ ਉਸ ਨੂੰ ਉੱਤਰ ਦਿੱਤਾ, ਹੇ ਬੀਬੀ ਤੇਰੀ ਨਿਹਚਾ
ਵੱਡੀ ਹੈ। ਜਿਵੇਂ ਤੂੰ ਚਾਹੁੰਦੀ ਹੈਂ ਤੇਰੇ ਲਈ ਤਿਵੇਂ ਹੀ
ਹੋਵੇ ਅਤੇ ਉਸ ਦੀ ਧੀ ਉਸੇ ਘੜੀ ਚੰਗੀ ਹੋ ਗਈ ॥

* ਯਸ. ੨੯ : ੧੩ ।

੨੯ ਯਿਸੂ ਉੱਥੋਂ ਤੁਰ ਕੇ ਗਲੀਲ ਦੀ ਝੀਲ ਦੇ ਨੇੜੇ
ਆਇਆ ਅਤੇ ਪਹਾੜ ਉੱਤੇ ਚੜ੍ਹ ਕੇ ਉੱਥੇ ਬਹਿ
੩੦ ਗਿਆ ○ ਅਤੇ ਬਹੁਤ ਟੋਲੀਆਂ ਲੰਙਿਆਂ, ਅੰਨ੍ਹਿਆਂ,
ਗੁੰਗਿਆਂ, ਟੁੰਡਿਆਂ ਅਤੇ ਹੋਰ ਬਥੇਰਿਆਂ ਨੂੰ ਆਪਣੇ
ਸੰਗ ਲੈਕੇ ਉਹ ਦੇ ਕੋਲ ਆਈਆਂ ਅਤੇ ਉਨ੍ਹਾਂ ਨੂੰ
ਉਹ ਦੇ ਚਰਨਾਂ ਉੱਤੇ ਪਾਇਆ ਅਰ ਉਸ ਨੇ ਉਨ੍ਹਾਂ
੩੧ ਨੂੰ ਚੰਗਾ ਕੀਤਾ ○ ਐਥੋਂ ਤੋੜੀ ਕਿ ਜਾਂ ਲੋਕਾਂ ਨੇ
ਵੇਖਿਆ ਜੋ ਗੁੰਗੇ ਬੋਲਦੇ, ਟੁੰਡੇ ਚੰਗੇ ਹੁੰਦੇ ਅਤੇ ਲੰਙੇ
ਤੁਰਦੇ ਅਤੇ ਅੰਨ੍ਹੇ ਵੇਖਦੇ ਹਨ ਤਾਂ ਹੈਰਾਨ ਹੋਏ ਅਤੇ
ਇਸਰਾਏਲ ਦੇ ਪਰਮੇਸ਼ੁਰ ਦੀ ਵਡਿਆਈ ਕੀਤੀ ॥
੩੨ ਤਦ ਯਿਸੂ ਨੇ ਆਪਣੇ ਚੇਲਿਆਂ ਨੂੰ ਕੋਲ ਸੱਦ ਕੇ
ਕਿਹਾ, ਮੈਨੂੰ ਲੋਕਾਂ ਉੱਤੇ ਤਰਸ ਆਉਂਦਾ ਹੈ ਕਿਉਂ
ਜੋ ਓਹ ਤਿੰਨਾਂ ਦਿਨਾਂ ਤੋਂ ਮੇਰੇ ਨਾਲ ਰਹਿੰਦੇ ਹਨ ਅਤੇ
ਉਨ੍ਹਾਂ ਦੇ ਕੋਲ ਖਾਣ ਨੂੰ ਕੁਝ ਨਹੀਂ ਅਰ ਮੈਂ ਨਹੀਂ
ਚਾਹੁੰਦਾ ਜੋ ਉਨ੍ਹਾਂ ਨੂੰ ਭੁੱਖਿਆ ਵਿਦਿਆ ਕਰਾਂ ਮਤੇ
੩੩ ਓਹ ਰਸਤੇ ਵਿੱਚ ਹੁੱਸ ਜਾਣ ○ ਤਾਂ ਚੇਲਿਆਂ ਨੇ
ਉਹ ਨੂੰ ਕਿਹਾ ਕਿ ਉਜਾੜ ਵਿੱਚ ਅਸੀਂ ਐਨੀਆਂ
ਰੋਟੀਆਂ ਕਿੱਥੋਂ ਲਿਆਈਏ ਜੋ ਐਡੀ ਭੀੜ ਨੂੰ
੩੪ ਰਜਾਈਏ ? ○ ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ,
ਤੁਹਾਡੇ ਕੋਲ ਕਿੰਨੀਆਂ ਰੋਟੀਆਂ ਹਨ ? ਓਹ ਬੋਲੇ,
੩੫ ਸੱਤ ਅਤੇ ਥੋੜੀਆਂ ਨਿੱਕੀਆਂ ਮੱਛੀਆਂ ਹਨ ○ ਤਦ
ਉਸ ਨੇ ਭੀੜ ਨੂੰ ਆਖਿਆ ਜੋ ਭੁੰਞੇਂ ਬੈਠ ਜਾਣ ○
੩੬ ਤਾਂ ਉਸ ਨੇ ਓਹ ਸੱਤ ਰੋਟੀਆਂ ਅਰ ਮੱਛੀਆਂ
ਲਈਆਂ ਅਤੇ ਸ਼ੁਕਰ ਕਰ ਕੇ ਤੋੜੀਆਂ ਅਤੇ ਚੇਲਿਆਂ
੩੭ ਨੂੰ ਦਿੱਤੀਆਂ ਅਤੇ ਚੇਲਿਆਂ ਨੇ ਲੋਕਾਂ ਨੂੰ ○ ਅਤੇ
ਓਹ ਸੱਭੇ ਖਾ ਕੇ ਰੱਜ ਗਏ ਅਰ ਬਚਿਆਂ ਹੋਇਆਂ
ਟੁਕੜਿਆਂ ਨਾਲ ਉਨ੍ਹਾਂ ਨੇ ਸੱਤ ਟੋਕਰੇ ਭਰੇ ਹੋਏ ਚੁੱਕ
੩੮ ਲਏ ○ ਅਤੇ ਖਾਣ ਵਾਲੇ ਜਨਾਨੀਆਂ ਅਤੇ ਬਾਲਕਾਂ
੩੯ ਬਿਨਾ ਚਾਰ ਹਜ਼ਾਰ ਮਰਦ ਸਨ ○ ਫੇਰ ਲੋਕਾਂ ਨੂੰ
ਵਿਦਿਆ ਕਰ ਕੇ ਉਹ ਬੇੜੀ ਉੱਤੇ ਚੜ੍ਹ ਗਿਆ
ਅਤੇ ਮਗਦਾਨ ਦੀਆਂ ਹੱਦਾਂ ਵਿੱਚ ਆਇਆ ॥

## ੧੬

### ਪਤਰਸ ਦਾ ਇਕਰਾਰ—
### “ਤੂੰ ਮਸੀਹ ਪਰਮੇਸ਼ੁਰ ਦਾ ਪੁੱਤ੍ਰ ਹੈਂ”

ਫ਼ਰੀਸੀਆਂ ਅਤੇ ਸਦੂਕੀਆਂ ਨੇ ਕੋਲ ਆਣ ਕੇ
ਪਰਤਾਉਣ ਲਈ ਉਸ ਅੱਗੇ ਅਰਦਾਸ ਕੀਤੀ ਜੋ
ਸਾਨੂੰ ਅਕਾਸ਼ ਵੱਲੋਂ ਕੋਈ ਨਿਸ਼ਾਨ ਵਿਖਾ ਦਿਹ ○
੨ ਪਰ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ ਭਈ ਸੰਝ ਦੇ
ਵੇਲੇ ਤੁਸੀਂ ਕਹਿੰਦੇ ਹੋ ਜੋ ਭਲਕੇ ਨਿੰਬਲ ਹੋਊ ਕਿਉਂਕਿ
੩ ਅਕਾਸ਼ ਲਾਲ ਹੈ ○ ਅਤੇ ਸਵੇਰ ਨੂੰ ਆਖਦੇ ਹੋ, ਅੱਜ
ਅਨ੍ਹੇਰੀ ਵਗੇਗੀ ਕਿਉਂਕਿ ਅਕਾਸ਼ ਲਾਲ ਅਤੇ
ਗਹਿਰਾ ਹੈ । ਅਕਾਸ਼ ਦੇ ਤੌਰ ਭੌਰ ਦੀ ਜਾਚ ਕਰਨੀ
ਤੁਹਾਨੂੰ ਆਉਂਦੀ ਹੈ ਪਰ ਸਮਿਆਂ ਦੇ ਨਿਸ਼ਾਨ ਮਲੂਮ
੪ ਨਹੀਂ ਕਰ ਸੱਕਦੇ ○ ਇਸ ਪੀਹੜੀ ਦੇ ਬੁਰੇ ਅਤੇ
ਹਰਾਮਕਾਰ ਲੋਕ ਨਿਸ਼ਾਨ ਚਾਹੁੰਦੇ ਹਨ ਪਰ ਯੂਨਾਹ
ਦੇ ਨਿਸ਼ਾਨ ਬਿਨਾ ਉਨ੍ਹਾਂ ਨੂੰ ਕੋਈ ਹੋਰ ਨਿਸ਼ਾਨ ਦਿੱਤਾ
ਨਾ ਜਾਵੇਗਾ ਅਤੇ ਉਹ ਉਨ੍ਹਾਂ ਨੂੰ ਛੱਡ ਕੇ ਚੱਲਿਆ
ਗਿਆ ॥
੫ ਚੇਲੇ ਪਾਰ ਪਹੁੰਚੇ ਪਰ ਰੋਟੀ ਲੈਣੀ ਭੁੱਲ ਗਏ
੬ ਸਨ ○ ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਖ਼ਬਰਦਾਰ,
ਫ਼ਰੀਸੀਆਂ ਅਤੇ ਸਦੂਕੀਆਂ ਦੇ ਖ਼ਮੀਰ ਤੋਂ ਹੁਸ਼ਿਆਰ
੭ ਰਹੋ ○ ਅਤੇ ਓਹ ਆਪੋ ਵਿੱਚ ਵਿਚਾਰ ਕਰ ਕੇ ਕਹਿਣ
੮ ਲੱਗੇ ਭਈ ਅਸੀਂ ਰੋਟੀ ਜੋ ਨਹੀਂ ਲਿਆਏ ○ ਪਰ
ਯਿਸੂ ਨੇ ਇਹ ਜਾਣ ਕੇ ਕਿਹਾ, ਹੇ ਥੋੜੀ ਪਰਤੀਤ
ਵਾਲਿਓ ਤੁਸੀਂ ਆਪੋ ਵਿੱਚ ਕਿਉਂ ਵਿਚਾਰ ਕਰਦੇ ਹੋ
੯ ਜੋ ਸਾਡੇ ਕੋਲ ਰੋਟੀਆਂ ਨਹੀਂ ਹਨ ? ○ ਭਲਾ, ਤੁਸੀਂ
ਅਜੇ ਨਹੀਂ ਸਮਝਦੇ ਹੋ ਅਤੇ ਉਨ੍ਹਾਂ ਪੰਜਾਂ ਹਜ਼ਾਰਾਂ
ਦੀਆਂ ਪੰਜ ਰੋਟੀਆਂ ਨੂੰ ਚੇਤੇ ਨਹੀਂ ਰੱਖਦੇ ਅਰ
੧੦ ਤੁਸਾਂ ਕਿੰਨੀਆਂ ਟੋਕਰੀਆਂ ਚੁੱਕ ਲਈਆਂ ? ○ ਅਤੇ
ਨਾ ਉਨ੍ਹਾਂ ਚੌਹੁੰ ਹਜ਼ਾਰਾਂ ਦੀਆਂ ਸੱਤ ਰੋਟੀਆਂ ਨੂੰ ਅਰ
੧੧ ਤੁਸਾਂ ਕਿੰਨੇ ਟੋਕਰੇ ਚੁੱਕ ਲਏ ਸਨ ? ○ ਤੁਸੀਂ ਕਿਉਂ
ਨਹੀਂ ਸਮਝਦੇ ਜੋ ਮੈਂ ਤੁਹਾਨੂੰ ਰੋਟੀਆਂ ਦੀ ਗੱਲ
ਨਹੀਂ ਆਖੀ ਪਰ ਫ਼ਰੀਸੀਆਂ ਅਤੇ ਸਦੂਕੀਆਂ ਦੇ
੧੨ ਖ਼ਮੀਰ ਤੋਂ ਹੁਸ਼ਿਆਰ ਰਹੋ ? ○ ਤਦ ਓਹ ਸਮਝੇ ਭਈ
ਉਸ ਨੇ ਰੋਟੀ ਦੇ ਖ਼ਮੀਰ ਤੋਂ ਨਹੀਂ ਸਗੋਂ ਫ਼ਰੀਸੀਆਂ
ਅਤੇ ਸਦੂਕੀਆਂ ਦੀ ਸਿੱਖਿਆ ਤੋਂ ਹੁਸ਼ਿਆਰ ਰਹਿਣ
ਨੂੰ ਆਖਿਆ ਸੀ ॥
੧੩ ਯਿਸੂ ਨੇ ਕੈਸਰੀਆ ਫ਼ਿਲਿੱਪੀ ਦੇ ਇਲਾਕੇ ਵਿੱਚ
ਆਣ ਕੇ ਆਪਣੇ ਚੇਲਿਆਂ ਨੂੰ ਇਹ ਕਹਿ ਕੇ
ਪੁੱਛਿਆ ਜੋ ਲੋਕ ਮਨੁੱਖ ਦੇ ਪੁੱਤ੍ਰ ਨੂੰ ਕੀ ਆਖਦੇ
੧੪ ਹਨ ? ○ ਓਹ ਬੋਲੇ, ਕਈ ਤਾਂ ਯੂਹੰਨਾ ਬਪਤਿਸਮਾ
ਦੇਣ ਵਾਲਾ ਕਹਿੰਦੇ ਹਨ ਅਤੇ ਕਈ ਏਲੀਯਾਹ ਅਤੇ

੧੫ ਕਈ ਯਿਰਮਿਯਾਹ ਯਾ ਨਬੀਆਂ ਵਿੱਚੋਂ ਕੋਈ ੦ ਉਸ
ਨੇ ਉਨ੍ਹਾਂ ਨੂੰ ਕਿਹਾ, ਪਰ ਤੁਸੀਂ ਮੈਨੂੰ ਕੀ ਕਹਿੰਦੇ ਹੋ ਜੋ
੧੬ ਮੈਂ ਕੌਣ ਹਾਂ ? ੦ ਸ਼ਮਊਨ ਪਤਰਸ ਨੇ ਉੱਤਰ ਦਿੱਤਾ,
੧੭ ਤੂੰ ਮਸੀਹ ਜੀਉਂਦੇ ਪਰਮੇਸ਼ੁਰ ਦਾ ਪੁੱਤ੍ਰ ਹੈਂ ੦ ਯਿਸੂ ਨੇ
ਉਹ ਨੂੰ ਉੱਤਰ ਦਿੱਤਾ, ਧੰਨ ਹੈਂ ਤੂੰ ਸ਼ਮਊਨ ਬਰ-ਯੋਨਾਹ
ਕਿਉਂ ਜੋ ਸਰੀਰ ਅਤੇ ਲਹੂ ਨੇ ਨਹੀਂ ਸਗੋਂ ਮੇਰੇ ਪਿਤਾ
ਨੇ ਜਿਹੜਾ ਸੁਰਗ ਵਿੱਚ ਹੈ ਇਹ ਗੱਲ ਤੇਰੇ ਉੱਤੇ
੧੮ ਪਰਗਟ ਕੀਤੀ ੦ ਅਤੇ ਮੈਂ ਵੀ ਤੈਨੂੰ ਆਖਦਾ ਹਾਂ ਜੋ
ਤੂੰ ਪਤਰਸ ਹੈਂ ਅਤੇ ਮੈਂ ਇਸ ਪੱਥਰ ਉੱਤੇ ਆਪਣੀ
ਕਲੀਸਿਯਾ ਬਣਾਵਾਂਗਾ ਅਤੇ ਪਤਾਲ ਦੇ ਫਾਟਕਾਂ ਦਾ
੧੯ ਉਹ ਦੇ ਉੱਤੇ ਕੁਝ ਵੱਸ ਨਾ ਚੱਲੇਗਾ ੦ ਮੈਂ ਸੁਰਗ
ਦੇ ਰਾਜ ਦੀਆਂ ਕੁੰਜੀਆਂ ਤੈਨੂੰ ਦਿਆਂਗਾ ਅਤੇ ਜੋ
ਕੁਝ ਤੂੰ ਧਰਤੀ ਉੱਤੇ ਬੰਨ੍ਹੇਂਗਾ ਸੁਰਗ ਵਿੱਚ ਬੰਨ੍ਹਿਆ
ਜਾਵੇਗਾ ਅਤੇ ਜੋ ਕੁਝ ਤੂੰ ਧਰਤੀ ਉੱਤੇ ਖੋਲ੍ਹੇਂਗਾ
੨੦ ਸੁਰਗ ਵਿੱਚ ਖੋਲ੍ਹਿਆ ਜਾਵੇਗਾ ੦ ਤਦ ਉਹ ਨੇ
ਚੇਲਿਆਂ ਨੂੰ ਤਗੀਦ ਕੀਤੀ ਭਈ ਕਿਸੇ ਨੂੰ ਨਾ ਦੱਸੋ
ਜੋ ਮੈਂ ਮਸੀਹ ਹਾਂ ॥
੨੧ ਉਸ ਸਮੇ ਤੋਂ ਯਿਸੂ ਆਪਣੇ ਚੇਲਿਆਂ ਨੂੰ ਦੱਸਣ
ਲੱਗਾ ਭਈ ਮੈਨੂੰ ਜ਼ਰੂਰ ਹੈ ਜੋ ਯਰੂਸ਼ਲਮ ਨੂੰ ਜਾਵਾਂ
ਅਤੇ ਬਜ਼ੁਰਗਾਂ ਅਤੇ ਪਰਧਾਨ ਜਾਜਕਾਂ ਅਤੇ ਗ੍ਰੰਥੀਆਂ
ਦੇ ਹੱਥੋਂ ਬਹੁਤ ਦੁਖ ਝੱਲਾਂ ਅਤੇ ਮਾਰ ਦਿੱਤਾ ਜਾਵਾਂ
੨੨ ਅਤੇ ਤੀਏ ਦਿਨ ਜੀ ਉੱਠਾਂ ੦ ਤਦ ਪਤਰਸ ਉਹ ਨੂੰ
ਇੱਕ ਪਾਸੇ ਕਰ ਕੇ ਝਿੜਕਣ ਲੱਗਾ ਅਤੇ ਉਹ ਨੂੰ
ਕਿਹਾ, ਪ੍ਰਭੁ ਜੀ ਪਰਮੇਸ਼ੁਰ ਏਹ ਨਾ ਕਰੇ ! ਤੇਰੇ ਲਈ
੨੩ ਇਹ ਕਦੇ ਨਾ ਹੋਵੇਗਾ ! ੦ ਪਰ ਉਹ ਨੇ ਮੁੜ ਕੇ
ਪਤਰਸ ਨੂੰ ਆਖਿਆ, ਹੇ ਸ਼ਤਾਨ ਮੈਥੋਂ ਪਿੱਛੇ ਹਟ !
ਤੂੰ ਮੇਰੇ ਲਈ ਠੋਕਰ ਹੈਂ ਕਿਉਂ ਜੋ ਤੂੰ ਪਰਮੇਸ਼ੁਰ ਦੀਆਂ
ਨਹੀਂ ਪਰ ਮਨੁੱਖਾਂ ਦੀਆਂ ਗੱਲਾਂ ਦਾ ਧਿਆਨ ਰੱਖਦਾ
੨੪ ਹੈਂ ੦ ਤਦ ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, ਜੇ
ਕੋਈ ਮੇਰੇ ਪਿੱਛੇ ਆਉਣਾ ਚਾਹੇ ਤਾਂ ਆਪਣੇ ਆਪ
ਦਾ ਇਨਕਾਰ ਕਰੇ ਅਤੇ ਆਪਣੀ ਸਲੀਬ ਚੁੱਕ ਕੇ
੨੫ ਮੇਰੇ ਪਿੱਛੇ ਚੱਲੇ ੦ ਕਿਉਂਕਿ ਜਿਹੜਾ ਆਪਣੀ ਜਾਨ
ਬਚਾਉਣੀ ਚਾਹੇ ਉਹ ਉਸ ਨੂੰ ਗੁਆ ਦੇਵੇਗਾ ਪਰ
ਜਿਹੜਾ ਮੇਰੇ ਲਈ ਆਪਣੀ ਜਾਨ ਗੁਆਏ ਉਹ ਉਸ
੨੬ ਨੂੰ ਲੱਭ ਲਵੇਗਾ ੦ ਕਿਉਂਕਿ ਮਨੁੱਖ ਨੂੰ ਕੀ ਲਾਭ ਜੇ
ਸਾਰੇ ਜਗਤ ਨੂੰ ਕਮਾਵੇ ਪਰ ਆਪਣੀ ਜਾਨ ਦਾ
ਨੁਕਸਾਨ ਕਰੇ ? ਅਥਵਾ ਮਨੁੱਖ ਆਪਣੀ ਜਾਨ ਦੇ
੨੭ ਬਦਲੇ ਕੀ ਦੇਵੇਗਾ ? ੦ ਕਿਉਂ ਜੋ ਮਨੁੱਖ ਦਾ ਪੁੱਤ੍ਰ
ਆਪਣੇ ਦੂਤਾਂ ਸਣੇ ਆਪਣੇ ਪਿਤਾ ਦੇ ਤੇਜ ਨਾਲ
ਆਵੇਗਾ ਅਤੇ ਉਸ ਸਮੇ ਉਹ ਹਰੇਕ ਨੂੰ ਉਹ ਦੀ
੨੮ ਕਰਨੀ ਮੂਜਬ ਫਲ ਦੇਵੇਗਾ ੦ ਮੈਂ ਤੁਹਾਨੂੰ ਸਤ
ਆਖਦਾ ਹਾਂ ਜੋ ਕਈ ਏਹਨਾਂ ਵਿੱਚੋਂ ਜਿਹੜੇ ਐਥੇ
ਖੜੇ ਹਨ ਮੌਤ ਦਾ ਸੁਆਦ ਨਾ ਚੱਖਣਗੇ ਜਦ ਤੋੜੀ
ਮਨੁੱਖ ਦੇ ਪੁੱਤ੍ਰ ਨੂੰ ਆਪਣੇ ਰਾਜ ਵਿੱਚ ਆਉਂਦਾ ਨਾ
ਵੇਖਣ ॥

## ਪ੍ਰਭੁ ਦੇ ਰੂਪ ਦਾ ਜਲਾਲੀ ਹੋਣਾ

੧੭ ਛਿਆਂ ਦਿਨਾਂ ਪਿੱਛੋਂ ਯਿਸੂ ਪਤਰਸ ਅਤੇ
ਯਾਕੂਬ ਅਤੇ ਉਹ ਦੇ ਭਾਈ ਯੂਹੰਨਾ ਨੂੰ ਨਾਲ ਲੈਕੇ
ਉਨ੍ਹਾਂ ਨੂੰ ਇੱਕ ਉੱਚੇ ਪਹਾੜ ਉੱਤੇ ਵੱਖਰਾ ਲੈ
੨ ਗਿਆ ੦ ਅਤੇ ਉਹ ਦਾ ਰੂਪ ਉਨ੍ਹਾਂ ਦੇ ਸਾਹਮਣੇ
ਬਦਲ ਗਿਆ ਅਰ ਉਹ ਦਾ ਮੂੰਹ ਸੂਰਜ ਵਾਂਙੁ
ਚਮਕਿਆ ਅਤੇ ਉਹ ਦੇ ਕੱਪੜੇ ਚਾਨਣ ਜੇਹੇ ਚਿੱਟੇ
੩ ਹੋ ਗਏ ੦ ਅਰ ਵੇਖੋ ਜੋ ਮੂਸਾ ਅਤੇ ਏਲੀਯਾਹ ਉਸ
੪ ਨਾਲ ਗੱਲਾਂ ਕਰਦੇ ਉਨ੍ਹਾਂ ਨੂੰ ਵਿਖਾਲੀ ਦਿੱਤੇ ੦ ਤਦ
ਪਤਰਸ ਨੇ ਅੱਗੋਂ ਯਿਸੂ ਨੂੰ ਆਖਿਆ, ਪ੍ਰਭੁ ਜੀ ਸਾਡਾ
ਐਥੇ ਹੋਣਾ ਚੰਗਾ ਹੈ । ਜੇ ਤੂੰ ਚਾਹੇਂ ਤਾਂ ਐਥੇ ਤਿੰਨ
ਡੇਰੇ ਬਣਾਵਾਂ, ਇੱਕ ਤੇਰੇ ਲਈ ਅਤੇ ਇੱਕ ਮੂਸਾ ਲਈ
੫ ਅਤੇ ਇੱਕ ਏਲੀਯਾਹ ਲਈ ੦ ਉਹ ਅਜੇ ਬੋਲਦਾ
ਹੀ ਸੀ ਕਿ ਵੇਖੋ ਇੱਕ ਜੋਤਮਾਨ ਬੱਦਲ ਨੇ ਉਨ੍ਹਾਂ ਉੱਤੇ
ਛਾਉਂ ਕੀਤੀ ਅਤੇ ਵੇਖੋ ਉਸ ਬੱਦਲ ਵਿੱਚੋਂ ਇੱਕ
ਅਵਾਜ਼ ਇਹ ਕਹਿੰਦੀ ਆਈ ਜੋ ਇਹ ਮੇਰਾ ਪਿਆਰਾ
ਪੁੱਤ੍ਰ ਹੈ ਜਿਸ ਤੋਂ ਮੈਂ ਪਰਸਿੰਨ ਹਾਂ । ਉਹ ਦੀ ਸੁਣੋ ੦
੬ ਅਤੇ ਚੇਲੇ ਇਹ ਸੁਣ ਕੇ ਮੂੰਧੇ ਮੂੰਹ ਡਿੱਗ ਪਏ ਅਤੇ
੭ ਬਹੁਤ ਡਰੇ ੦ ਪਰ ਯਿਸੂ ਨੇ ਨੇੜੇ ਆਣ ਕੇ ਉਨ੍ਹਾਂ ਨੂੰ
੮ ਛੋਹਿਆ ਅਤੇ ਕਿਹਾ, ਉੱਠੋ ਅਤੇ ਨਾ ਡਰੋ ੦ ਤਦ
ਉਨ੍ਹਾਂ ਨੇ ਆਪਣੀਆਂ ਅੱਖੀਆਂ ਚੁੱਕ ਕੇ ਹੋਰ ਕਿਸੇ
ਨੂੰ ਨਹੀਂ ਪਰ ਇਕੱਲੇ ਯਿਸੂ ਨੂੰ ਡਿੱਠਾ ॥
੯ ਜਾਂ ਉਹ ਪਹਾੜੋਂ ਉੱਤਰਦੇ ਸਨ ਤਾਂ ਯਿਸੂ ਨੇ ਉਨ੍ਹਾਂ
ਨੂੰ ਹੁਕਮ ਕੀਤਾ ਭਈ ਜਦ ਤੀਕ ਮਨੁੱਖ ਦਾ ਪੁੱਤ੍ਰ
ਮੁਰਦਿਆਂ ਵਿੱਚੋਂ ਨਾ ਜੀ ਉੱਠੇ ਇਸ ਦਰਸ਼ਣ ਦੀ
੧੦ ਗੱਲ ਕਿਸੇ ਨੂੰ ਨਾ ਦੱਸਿਓ ੦ ਤਦ ਉਹ ਦੇ ਚੇਲਿਆਂ

ਨੇ ਉਸ ਨੂੰ ਪੁੱਛਿਆ, ਫੇਰ ਗ੍ਰੰਥੀ ਕਿਉਂ ਆਖਦੇ ਹਨ
ਜੋ ਏਲੀਯਾਹ ਦਾ ਪਹਿਲਾਂ ਆਉਣਾ ਜ਼ਰੂਰ ਹੈ ? ੦
੧੧ ਉਸ ਨੇ ਉੱਤਰ ਦਿੱਤਾ ਜੋ ਏਲੀਯਾਹ ਠੀਕ ਆਉਂਦਾ
੧੨ ਹੈ ਅਤੇ ਸੱਭੋ ਕੁਝ ਬਹਾਲ ਕਰੇਗਾ ੦ ਪਰ ਮੈਂ ਤੁਹਾਨੂੰ
ਆਖਦਾ ਹਾਂ ਭਈ ਏਲੀਯਾਹ ਤਾਂ ਆ ਚੁੱਕਿਆ ਅਤੇ
ਉਨ੍ਹਾਂ ਨੇ ਉਹ ਨੂੰ ਨਾ ਪਛਾਣਿਆ ਪਰ ਜੋ ਕੁਝ ਉਨ੍ਹਾਂ
ਨੇ ਚਾਹਿਆ ਸੋ ਉਹ ਦੇ ਨਾਲ ਕੀਤਾ । ਇਸੇ ਤਰਾਂ
ਮਨੁੱਖ ਦਾ ਪੁੱਤ੍ਰ ਵੀ ਉਨ੍ਹਾਂ ਦੇ ਹੱਥੋਂ ਦੁਖ ਪਾਵੇਗਾ ੦
੧੩ ਤਦ ਚੇਲਿਆਂ ਨੇ ਸਮਝਿਆ ਜੋ ਉਹ ਨੇ ਸਾਡੇ ਨਾਲ
ਯੂਹੰਨਾ ਬਪਤਿਸਮਾ ਦੇਣ ਵਾਲੇ ਦੀ ਗੱਲ ਕੀਤੀ
ਹੈ ॥
੧੪ ਜਦ ਓਹ ਭੀੜ ਦੇ ਕੋਲ ਪਹੁੰਚੇ ਤਦ ਇੱਕ ਮਨੁੱਖ
ਉਹ ਦੇ ਕੋਲ ਆਇਆ ਅਤੇ ਉਹ ਦੇ ਅੱਗੇ ਗੋਡੇ
੧੫ ਨਿਵਾ ਕੇ ਬੋਲਿਆ, ੦ ਪ੍ਰਭੁ ਜੀ ਮੇਰੇ ਪੁੱਤ੍ਰ ਉੱਤੇ ਦਯਾ
ਕਰੋ ਕਿਉਂ ਜੋ ਉਹ ਮਿਰਗੀ ਦੇ ਮਾਰੇ ਬਹੁਤ ਦੁਖ
ਪਾਉਂਦਾ ਹੈ । ਉਹ ਤਾਂ ਬਹੁਤ ਵਾਰੀ ਅੱਗ ਵਿੱਚ ਅਤੇ
੧੬ ਬਹੁਤ ਵਾਰੀ ਪਾਣੀ ਵਿੱਚ ਡਿੱਗ ਪੈਂਦਾ ਹੈ ੦ ਅਤੇ ਮੈਂ
ਉਸ ਨੂੰ ਤੁਹਾਡੇ ਚੇਲਿਆਂ ਕੋਲ ਲਿਆਇਆ ਸੀ ਪਰ
੧੭ ਓਹ ਉਸ ਨੂੰ ਚੰਗਾ ਨਾ ਕਰ ਸੱਕੇ ੦ ਤਦ ਯਿਸੂ ਨੇ
ਉੱਤਰ ਦਿੱਤਾ, ਹੇ ਬੇਪਰਤੀਤ ਅਤੇ ਅੜਬ ਪੀੜ੍ਹੀ ਕਦ
ਤੋੜੀ ਮੈਂ ਤੁਹਾਡੇ ਸੰਗ ਰਹਾਂਗਾ ? ਕਦ ਤੋੜੀ ਤੁਹਾਡੀ
੧੮ ਸਹਾਂਗਾ ? ਉਹ ਨੂੰ ਐਥੇ ਮੇਰੇ ਕੋਲ ਲਿਆ ੦ ਤਾਂ ਯਿਸੂ
ਨੇ ਉਹ ਨੂੰ ਝਿੜਕਿਆ ਅਤੇ ਭੂਤ ਉਸ ਵਿੱਚੋਂ ਨਿੱਕਲ
ਗਿਆ ਅਰ ਮੁੰਡਾ ਉਸੇ ਘੜੀਓਂ ਚੰਗਾ ਹੋ ਗਿਆ ੦
੧੯ ਤਦ ਚੇਲਿਆਂ ਨੇ ਇਕਾਂਤ ਵਿੱਚ ਯਿਸੂ ਦੇ ਕੋਲ ਆਣ
ਕੇ ਆਖਿਆ ਕਿ ਅਸੀਂ ਉਹ ਨੂੰ ਕਿਉਂ ਨਾ ਕੱਢ
੨੦ ਸੱਕੇ ? ੦ ਉਸ ਨੇ ਉਨ੍ਹਾਂ ਨੂੰ ਕਿਹਾ, ਆਪਣੀ ਘੱਟ
ਨਿਹਚਾ ਦੇ ਕਾਰਨ ਕਿਉਂ ਜੋ ਮੈਂ ਤੁਹਾਨੂੰ ਸਤ ਆਖਦਾ
ਹਾਂ ਕਿ ਜੇ ਤੁਹਾਡੇ ਵਿੱਚ ਇੱਕ ਰਾਈ ਦੇ ਦਾਣੇ ਸਮਾਨ
ਨਿਹਚਾ ਹੋਵੇ ਤਾਂ ਤੁਸੀਂ ਇਸ ਪਹਾੜ ਨੂੰ ਕਹੋਗੇ ਜੋ
ਐਧਰੋਂ ਹਟ ਕੇ ਉਸ ਥਾਂ ਚੱਲਿਆ ਜਾਹ ਅਤੇ ਉਹ
ਚੱਲਿਆ ਜਾਵੇਗਾ ਅਤੇ ਤੁਹਾਨੂੰ ਕੋਈ ਕੰਮ ਅਣਹੋਣਾ
ਨਾ ਹੋਵੇਗਾ ॥
੨੨ ਜਦ ਓਹ ਗਲੀਲ ਵਿੱਚ ਇਕੱਠੇ ਹੋਏ ਯਿਸੂ ਨੇ
ਉਨ੍ਹਾਂ ਨੂੰ ਕਿਹਾ, ਮਨੁੱਖ ਦਾ ਪੁੱਤ੍ਰ ਮਨੁੱਖਾਂ ਦੇ ਹੱਥੀਂ ਫੜ-
੨੩ ਵਾਇਆ ਜਾਵੇਗਾ ੦ ਅਤੇ ਓਹ ਉਸ ਨੂੰ ਮਾਰ ਸੁੱਟਣਗੇ
ਅਤੇ ਉਹ ਤੀਏ ਦਿਨ ਜੀ ਉੱਠੇਗਾ । ਤਾਂ ਓਹ ਬਹੁਤ
ਉਦਾਸ ਹੋਏ ॥
੨੪ ਜਾਂ ਓਹ ਕਫ਼ਰਨਾਹੂਮ ਵਿੱਚ ਆਏ ਤਾਂ ਅਠੰਨੀ
ਉਗਰਾਹੁਣ ਵਾਲਿਆਂ ਨੇ ਪਤਰਸ ਦੇ ਕੋਲ ਆਣ ਕੇ
ਕਿਹਾ, ਕੀ ਤੁਹਾਡਾ ਗੁਰੂ ਅਠੰਨੀ ਨਹੀਂ ਦਿੰਦਾ ?
੨੫ ਉਹ ਨੇ ਕਿਹਾ, ਹਾਂ, ਦਿੰਦਾ ਹੈ ੦ ਜਦ ਉਹ ਘਰ
ਵਿੱਚ ਆਇਆ ਤਦ ਯਿਸੂ ਨੇ ਅੱਗੋਂ ਹੀ ਉਸ ਨੂੰ
ਕਿਹਾ, ਸ਼ਮਊਨ ਤੂੰ ਕੀ ਸਮਝਦਾ ਹੈਂ ਜੋ ਧਰਤੀ ਦੇ
ਰਾਜੇ ਕਿਨ੍ਹਾਂ ਤੋਂ ਕਰ ਯਾ ਮਹਸੂਲ ਲੈਂਦੇ ਹਨ, ਆਪਣੇ
੨੬ ਪੁੱਤ੍ਰਾਂ ਤੋਂ ਯਾ ਪਰਾਇਆਂ ਤੋਂ ? ੦ ਜਦ ਉਹ ਬੋਲਿਆ,
ਪਰਾਇਆਂ ਤੋਂ ਤਦ ਯਿਸੂ ਨੇ ਉਹ ਨੂੰ ਆਖਿਆ,
੨੭ ਫੇਰ ਪੁੱਤ੍ਰ ਤਾਂ ਮਾਫ਼ ਹੋਏ ੦ ਪਰ ਇਸ ਲਈ ਜੋ ਅਸੀਂ
ਉਨ੍ਹਾਂ ਨੂੰ ਠੋਕਰ ਨਾ ਖੁਆਈਏ ਤੂੰ ਜਾ ਕੇ ਝੀਲ ਵਿੱਚ
ਕੁੰਡੀ ਸੁੱਟ ਅਰ ਜੋ ਮੱਛੀ ਪਹਿਲਾਂ ਨਿੱਕਲੇ ਉਹ ਨੂੰ ਚੁੱਕ
ਅਤੇ ਤੂੰ ਉਹ ਦਾ ਮੂੰਹ ਖੋਲ੍ਹ ਕੇ ਇੱਕ ਰੁਪਿਆ ਪਾਏਂਗਾ
ਸੋ ਉਹ ਨੂੰ ਲੈ ਕੇ ਮੇਰੇ ਅਤੇ ਆਪਣੇ ਬਦਲੇ ਉਨ੍ਹਾਂ ਨੂੰ
ਦੇ ਦੇਈਂ ॥

### ਨਿਆਣਿਆਂ ਦੀ ਕਦਰ । ਮਾਫ਼ੀ

੧੮ ਉਸੇ ਘੜੀ ਚੇਲੇ ਯਿਸੂ ਕੋਲ ਆਣ ਕੇ ਬੋਲੇ
ਜੋ ਸੁਰਗ ਦੇ ਰਾਜ ਵਿੱਚ ਸਭਨਾਂ ਨਾਲੋਂ ਵੱਡਾ ਕੌਣ
੨ ਹੈ ? ੦ ਤਦ ਉਸ ਨੇ ਇੱਕ ਛੋਟੇ ਬਾਲਕ ਨੂੰ ਕੋਲ ਸੱਦ
੩ ਕੇ ਉਸ ਨੂੰ ਉਨ੍ਹਾਂ ਦੇ ਵਿਚਾਲੇ ਖੜਾ ਕੀਤਾ ੦ ਅਤੇ
ਕਿਹਾ, ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਜੇ ਤੁਸੀਂ
ਨਾ ਮੁੜੋ ਅਤੇ ਛੋਟਿਆਂ ਬਾਲਕਾਂ ਵਾਂਙੁ ਨਾ ਬਣੋ ਤਾਂ
੪ ਸੁਰਗ ਦੇ ਰਾਜ ਵਿੱਚ ਕਦੀ ਨਾ ਵੜੋਗੇ ੦ ਉਪਰੰਤ
ਜੋ ਕੋਈ ਆਪਣੇ ਆਪ ਨੂੰ ਇਸ ਬਾਲਕ ਵਾਂਙੁ ਛੋਟਾ
ਜਾਣੇ ਸੋਈ ਸੁਰਗ ਦੇ ਰਾਜ ਵਿੱਚ ਸਭਨਾਂ ਨਾਲੋਂ ਵੱਡਾ
੫ ਹੈ ੦ ਅਤੇ ਜੋ ਕੋਈ ਮੇਰੇ ਨਾਮ ਕਰਕੇ ਅਜਿਹੇ ਇੱਕ
ਬਾਲਕ ਨੂੰ ਕਬੂਲ ਕਰੇ ਸੋ ਮੈਨੂੰ ਕਬੂਲ ਕਰਦਾ ਹੈ ੦
੬ ਪਰ ਜੋ ਕੋਈ ਇਨ੍ਹਾਂ ਛੋਟਿਆਂ ਵਿੱਚੋਂ ਜਿਹੜੇ ਮੇਰੇ ਉੱਤੇ
ਨਿਹਚਾ ਕਰਦੇ ਹਨ ਇੱਕ ਨੂੰ ਠੋਕਰ ਖੁਆਵੇ ਉਹ ਦੇ
ਲਈ ਚੰਗਾ ਸੀ ਜੋ ਖਰਾਸ ਦਾ ਪੁੜ ਉਹ ਦੇ ਗਲ
ਵਿੱਚ ਬੰਨ੍ਹਿਆ ਜਾਂਦਾ ਅਤੇ ਉਹ ਸਮੁੰਦਰ ਦੇ ਡੂੰਘਾਣ
੭ ਵਿੱਚ ਡੋਬਿਆ ਜਾਂਦਾ ੦ ਠੋਕਰਾਂ ਦੇ ਕਾਰਨ ਜਗਤ
ਉੱਤੇ ਹਾਇ ਹਾਇ ਕਿਉਂ ਜੋ ਠੋਕਰਾਂ ਦਾ ਲੱਗਣਾ ਤਾਂ

ਜ਼ਰੂਰ ਹੈ ਪਰ ਹਾਇ ਉਸ ਮਨੁੱਖ ਉੱਤੇ ਜਿਸ ਕਰਕੇ
੮ ਠੋਕਰ ਲੱਗਦੀ ਹੈ ! ੦ ਪਰ ਜੇ ਤੇਰਾ ਹੱਥ ਯਾ ਤੇਰਾ
ਪੈਰ ਤੈਨੂੰ ਠੋਕਰ ਖੁਆਵੇ ਤਾਂ ਉਹ ਨੂੰ ਵੱਢ ਕੇ ਆਪਣੇ
ਕੋਲੋਂ ਸੁੱਟ ਦਿਹ। ਟੁੰਡਾ ਯਾ ਲੰਙਾ ਹੋ ਕੇ ਜੀਉਣ
ਵਿੱਚ ਵੜਨਾ ਤੇਰੇ ਲਈ ਇਸ ਨਾਲੋਂ ਭਲਾ ਹੈ ਜੋ ਦੋ
ਹੱਥ ਯਾ ਦੋ ਪੈਰ ਹੁੰਦਿਆਂ ਤੂੰ ਸਦੀਪਕ ਅੱਗ ਵਿੱਚ
੯ ਸੁੱਟਿਆ ਜਾਵੇਂ ੦ ਅਤੇ ਜੇ ਤੇਰੀ ਅੱਖ ਤੈਨੂੰ ਠੋਕਰ
ਖੁਆਵੇ ਤਾਂ ਉਹ ਨੂੰ ਕੱਢ ਕੇ ਆਪਣੇ ਕੋਲੋਂ ਸੁੱਟ ਦਿਹ।
ਕਾਣਾ ਹੋਕੇ ਜੀਉਣ ਵਿੱਚ ਵੜਨਾ ਤੇਰੇ ਲਈ ਇਸ
ਨਾਲੋਂ ਭਲਾ ਹੈ ਕਿ ਦੋ ਅੱਖੀਆਂ ਹੁੰਦਿਆਂ ਤੂੰ ਅੱਗ
੧੦ ਦੇ ਨਰਕ ਵਿੱਚ ਸੁੱਟਿਆ ਜਾਵੇਂ ੦ ਖ਼ਬਰਦਾਰ ! ਤੁਸੀਂ
ਇਨ੍ਹਾਂ ਛੋਟਿਆਂ ਵਿੱਚੋਂ ਕਿਸੇ ਨੂੰ ਤੁੱਛ ਨਾ ਜਾਣੋ
ਕਿਉਂ ਜੋ ਮੈਂ ਤੁਹਾਨੂੰ ਆਖਦਾ ਹਾਂ ਭਈ ਸੁਰਗ ਵਿੱਚ
ਉਨ੍ਹਾਂ ਦੇ ਦੂਤ ਮੇਰੇ ਪਿਤਾ ਦਾ ਜਿਹੜਾ ਸੁਰਗ ਵਿੱਚ
੧੨ ਹੈ ਮੂੰਹ ਸਦਾ ਵੇਖਦੇ ਹਨ ੦ ਤੁਸੀਂ ਕੀ ਸਮਝਦੇ ਹੋ ?
ਜੇ ਕਿਸੇ ਮਨੁੱਖ ਦੀਆਂ ਸੌ ਭੇਡਾਂ ਹੋਣ ਅਤੇ ਉਨ੍ਹਾਂ
ਵਿੱਚੋਂ ਇੱਕ ਗੁਆਚ ਜਾਵੇ ਤਾਂ ਭਲਾ, ਉਹ ਉਨ੍ਹਾਂ
ਨੜਿੰਨਵੀਆਂ ਨੂੰ ਪਹਾੜਾਂ ਉੱਤੇ ਛੱਡ ਕੇ ਉਸ ਗੁਆਚੀ
੧੩ ਹੋਈ ਨੂੰ ਨਾ ਭਾਲਦਾ ਫਿਰੇਗਾ ? ੦ ਮੈਂ ਤੁਹਾਨੂੰ ਸਤ
ਆਖਦਾ ਹਾਂ ਭਈ ਜੇ ਐਉਂ ਹੋਵੇ ਜੋ ਉਹ ਨੂੰ ਲੱਭੇ ਤਾਂ
ਉਹ ਉਸ ਦੇ ਕਾਰਨ ਉਨ੍ਹਾਂ ਨੜਿੰਨਵੀਆਂ ਨਾਲੋਂ
ਜਿਹੜੀਆਂ ਗੁਆਚ ਨਾ ਗਈਆਂ ਸਨ ਬਹੁਤ ਅਨੰਦ
੧੪ ਹੋਵੇਗਾ ੦ ਇਸੇ ਤਰਾਂ ਤੁਹਾਡੇ ਪਿਤਾ ਦੀ ਜਿਹੜਾ
ਸੁਰਗ ਵਿੱਚ ਹੈ ਮਰਜੀ ਨਹੀਂ ਜੋ ਇਨ੍ਹਾਂ ਛੋਟਿਆਂ
ਵਿੱਚੋਂ ਇੱਕ ਦਾ ਭੀ ਨਾਸ ਹੋ ਜਾਵੇ ॥

੧੫ ਜੇ ਤੇਰਾ ਭਾਈ ਤੇਰਾ ਗੁਨਾਹ ਕਰੇ ਤਾਂ ਜਾਹ ਅਰ
ਉਹ ਦੇ ਸੰਗ ਇਕੱਲਾ ਹੋ ਕੇ ਉਹ ਨੂੰ ਸਮਝਾ ਦਿਹ।
ਜੇ ਉਹ ਤੇਰੀ ਸੁਣੇ ਤਾਂ ਤੈਂ ਆਪਣੇ ਭਾਈ ਨੂੰ ਖੱਟ
੧੬ ਲਿਆ ੦ ਪਰ ਜੇ ਨਾ ਸੁਣੇ ਤਾਂ ਤੂੰ ਇੱਕ ਯਾ ਦੋ ਜਣੇ
ਆਪਣੇ ਨਾਲ ਹੋਰ ਲੈ ਤਾਂ ਹਰੇਕ ਗੱਲ ਦੋ ਯਾ ਤਿੰਨ
੧੭ ਗਵਾਹਾਂ ਦੇ ਮੂੰਹੋਂ ਸਾਬਤ ਹੋ ਜਾਵੇ ੦ ਅਰ ਜੇ ਉਹ
ਉਨ੍ਹਾਂ ਦੀ ਵੀ ਨਾ ਸੁਣੇ ਤਾਂ ਕਲੀਸਿਯਾ ਨੂੰ ਖ਼ਬਰ
ਦਿਹ। ਫੇਰ ਜੇ ਉਹ ਕਲੀਸਿਯਾ ਦੀ ਵੀ ਨਾ ਸੁਣੇ
ਤਾਂ ਉਹ ਤੇਰੇ ਅੱਗੇ ਪਰਾਈ ਕੌਮ ਵਾਲੇ ਅਤੇ ਮਸੂਲੀਏ
੧੮ ਵਰਗਾ ਹੋਵੇ ੦ ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਜੋ
ਕੁਝ ਤੁਸੀਂ ਧਰਤੀ ਉੱਤੇ ਬੰਨ੍ਹੋਗੇ ਸੋ ਸੁਰਗ ਵਿੱਚ
ਬੰਨ੍ਹਿਆ ਜਾਵੇਗਾ ਅਤੇ ਜੋ ਕੁਝ ਤੁਸੀਂ ਧਰਤੀ ਉੱਤੇ
੧੯ ਖੋਲ੍ਹੋਗੇ ਸੋ ਸੁਰਗ ਵਿੱਚ ਖੋਲ੍ਹਿਆ ਜਾਵੇਗਾ ੦ ਫੇਰ ਮੈਂ
ਤੁਹਾਨੂੰ ਆਖਦਾ ਹਾਂ, ਜੇ ਤੁਹਾਡੇ ਵਿੱਚੋਂ ਦੋ ਜਣੇ
ਧਰਤੀ ਉੱਤੇ ਕਿਸੇ ਕੰਮ ਲਈ ਮਿਲ ਕੇ ਬੇਨਤੀ ਕਰਨ
ਤਾਂ ਮੇਰੇ ਪਿਤਾ ਵੱਲੋਂ ਜਿਹੜਾ ਸੁਰਗ ਵਿੱਚ ਹੈ ਉਨ੍ਹਾਂ
੨੦ ਲਈ ਕੀਤਾ ਜਾਵੇਗਾ ੦ ਕਿਉਂਕਿ ਜਿੱਥੇ ਦੋ ਯਾ ਤਿੰਨ
ਮੇਰੇ ਨਾਮ ਉੱਤੇ ਇਕੱਠੇ ਹੋਣ ਉੱਥੇ ਮੈਂ ਉਨ੍ਹਾਂ ਦੇ
ਵਿਚਕਾਰ ਹਾਂ ॥

੨੧ ਤਦ ਪਤਰਸ ਨੇ ਕੋਲ ਆਣ ਕੇ ਉਹ ਨੂੰ ਆਖਿਆ,
ਪ੍ਰਭੁ ਜੀ, ਮੇਰਾ ਭਾਈ ਕਿੰਨੀ ਵਾਰੀ ਮੇਰਾ ਪਾਪ ਕਰੇ
ਅਤੇ ਮੈਂ ਉਹ ਨੂੰ ਮਾਫ਼ ਕਰਾਂ ? ਕੀ ਸੱਤ ਵਾਰ
੨੨ ਤੀਕਰ ? ੦ ਯਿਸੂ ਨੇ ਉਹ ਨੂੰ ਕਿਹਾ, ਮੈਂ ਤੈਨੂੰ ਸੱਤ ਵਾਰ
ਤੀਕਰ ਨਹੀਂ ਆਖਦਾ ਪਰ ਸੱਤਰ ਦੇ ਸੱਤ ਗੁਣਾ
੨੩ ਤੀਕਰ ੦ ਇਸ ਲਈ ਸੁਰਗ ਦਾ ਰਾਜ ਇੱਕ ਰਾਜਾ
ਵਰਗਾ ਹੈ ਜਿਹ ਨੇ ਆਪਣੇ ਨੌਕਰਾਂ ਤੋਂ ਹਿਸਾਬ ਲੈਣਾ
੨੪ ਚਾਹਿਆ ੦ ਅਤੇ ਜਾਂ ਉਹ ਹਿਸਾਬ ਲੈਣ ਲੱਗਾ ਤਾਂ
ਦਸ ਹਜ਼ਾਰ ਤੋੜੇ ਦੇ ਇੱਕ ਕਰਜਾਈ ਨੂੰ ਉਹ ਦੇ ਕੋਲ
੨੫ ਲਿਆਏ ੦ ਪਰ ਜਦ ਉਹ ਦੇ ਕੋਲ ਦੇਣ ਨੂੰ ਕੁਝ ਨਾ
ਸੀ ਤਦ ਉਹ ਦੇ ਮਾਲਕ ਨੇ ਹੁਕਮ ਦਿੱਤਾ ਜੋ ਉਹ
ਅਤੇ ਉਹ ਦੀ ਤੀਵੀਂ ਅਤੇ ਉਹ ਦੇ ਬਾਲ ਬੱਚੇ ਅਰ
ਸਭ ਕੁਝ ਜੋ ਉਹ ਦਾ ਹੈ ਵੇਚਿਆ ਜਾਵੇ ਅਤੇ ਕਰਜ
੨੬ ਭਰ ਲਿਆ ਜਾਵੇ ੦ ਤਦ ਉਸ ਨੌਕਰ ਨੇ ਪੈਰੀਂ ਪੈਕੇ
ਉਹ ਨੂੰ ਮੱਥਾ ਟੇਕਿਆ ਅਤੇ ਕਿਹਾ, ਸੁਆਮੀ ਜੀ, ਮੇਰੇ
ਉੱਤੇ ਧੀਰਜ ਕਰੋ ਤਾਂ ਮੈਂ ਤੁਹਾਡਾ ਸਾਰਾ ਕਰਜ ਭਰ
੨੭ ਦਿਆਂਗਾ ੦ ਤਦ ਉਸ ਨੌਕਰ ਦੇ ਮਾਲਕ ਨੇ ਤਰਸ
ਖਾ ਕੇ ਉਹ ਨੂੰ ਛੱਡ ਦਿੱਤਾ ਅਤੇ ਕਰਜ ਵੀ ਉਹ ਨੂੰ
੨੮ ਬਖ਼ਸ਼ ਦਿੱਤਾ ੦ ਜਾਂ ਉਹ ਨੌਕਰ ਬਾਹਰ ਨਿੱਕਲਿਆ
ਤਾਂ ਉਹ ਦੇ ਨਾਲ ਦੇ ਨੌਕਰਾਂ ਵਿੱਚੋਂ ਇੱਕ ਉਹ ਨੂੰ
ਲੱਭ ਪਿਆ ਜਿਸ ਤੋਂ ਉਹ ਨੇ ਪੰਜਾਹਕੁ ਰੁਪਏ ਲੈਣੇ ਸਨ
ਅਤੇ ਉਸ ਉੱਤੇ ਹੱਥ ਪਾ ਕੇ ਸੰਘੀਓਂ ਫੜ ਲਿਆ
ਅਤੇ ਆਖਿਆ, ਜੋ ਮੇਰਾ ਨਿੱਕਲਦਾ ਹੈ ਸੋ ਦਿਹ ! ੦
੨੯ ਤਦ ਉਹ ਦੇ ਨਾਲ ਦਾ ਨੌਕਰ ਉਹ ਦੇ ਪੈਰੀਂ ਪਿਆ
ਅਤੇ ਮਿੰਨਤ ਕਰ ਕੇ ਕਿਹਾ, ਮੇਰੇ ਉੱਤੇ ਧੀਰਜ ਕਰ
੩੦ ਤਾਂ ਮੈਂ ਤੇਰਾ ਕਰਜ ਭਰ ਦਿਆਂਗਾ ੦ ਪਰ ਉਹ ਨੇ ਨਾ
ਮੰਨਿਆ ਸਗੋਂ ਜਾ ਕੇ ਉਸ ਨੂੰ ਕੈਦ ਵਿੱਚ ਪਾ ਦਿੱਤਾ
੩੧ ਜਿੰਨਾ ਚਿਰ ਕਰਜ ਨਾ ਭਰ ਦੇਵੇ ੦ ਪਰ ਜਾਂ ਉਹ ਦੇ

ਨਾਲ ਦੇ ਨੌਕਰਾਂ ਨੇ ਇਹ ਹਾਲ ਡਿੱਠਾ ਤਾਂ ਵੱਡੇ ਉਦਾਸ
ਹੋਏ ਅਤੇ ਜਾ ਕੇ ਆਪਣੇ ਮਾਲਕ ਨੂੰ ਸਾਰਾ ਹਾਲ
੩੨ ਦੱਸ ਦਿੱਤਾ ੦ ਤਦ ਉਹ ਦੇ ਮਾਲਕ ਨੇ ਉਹ ਨੂੰ
ਆਪਣੇ ਕੋਲ ਸੱਦ ਕੇ ਕਿਹਾ, ਓਏ ਦੁਸ਼ਟ ਨੌਕਰ !
ਮੈਂ ਤੈਨੂੰ ਉਹ ਸਾਰਾ ਕਰਜ ਛੱਡ ਦਿੱਤਾ ਇਸ ਲਈ ਜੋ
੩੩ ਤੈਂ ਮੇਰੀ ਮਿੰਨਤ ਕੀਤੀ ੦ ਫੇਰ ਜਿਹੀ ਮੈਂ ਤੇਰੇ ਉੱਤੇ
ਦਯਾ ਕੀਤੀ ਕੀ ਤੈਨੂੰ ਆਪਣੇ ਨਾਲ ਦੇ ਨੌਕਰ ਉੱਤੇ
੩੪ ਤਿਹੀ ਦਯਾ ਕਰਨੀ ਨਹੀਂ ਸੀ ਚਾਹੀਦੀ ? ੦ ਅਤੇ
ਜਿੰਨਾ ਚਿਰ ਸਾਰਾ ਕਰਜ ਭਰ ਨਾ ਦੇਵੇ ਉਸ ਦੇ
ਮਾਲਕ ਨੇ ਕ੍ਰੋਧੀ ਹੋ ਕੇ ਉਹ ਨੂੰ ਦੁਖ ਦਾਇਕਾਂ ਦੇ
੩੫ ਹਵਾਲੇ ਕੀਤਾ ੦ ਇਸੇ ਤਰਾਂ ਮੇਰਾ ਸੁਰਗੀ ਪਿਤਾ ਵੀ
ਤੁਹਾਡੇ ਨਾਲ ਕਰੇਗਾ ਜੋ ਤੁਸੀਂ ਆਪਣੇ ਭਾਈਆਂ ਨੂੰ
ਆਪਣੇ ਦਿਲਾਂ ਤੋਂ ਮਾਫ਼ ਨਾ ਕਰੋ ॥

## ੧੯

### ਤਿਆਗ ਪੱਤ੍ਰੀ । ਧਨੀ ਜੁਆਨ ਤੇ ਸੁਰਗ ਦਾ ਰਾਜ

ਐਉਂ ਹੋਇਆ ਕਿ ਜਾਂ ਯਿਸੂ ਏਹ ਗੱਲਾਂ ਕਰ
ਹਟਿਆ ਤਾਂ ਗਲੀਲ ਤੋਂ ਚੱਲਿਆ ਗਿਆ ਅਰ
ਯਰਦਨ ਦੇ ਪਾਰ ਯਹੂਦਿਯਾ ਦੀਆਂ ਹੱਦਾਂ ਵਿੱਚ
੨ ਆਇਆ ੦ ਅਤੇ ਬਹੁਤ ਸਾਰੇ ਲੋਕ ਉਹ ਦੇ ਪਿੱਛੇ ਹੋ
ਤੁਰੇ ਅਰ ਉਸ ਨੇ ਉੱਥੇ ਉਨ੍ਹਾਂ ਨੂੰ ਚੰਗਾ ਕੀਤਾ ॥
੩ ਫ਼ਰੀਸੀ ਉਹ ਦੇ ਪਰਤਾਉਣ ਲਈ ਉਹ ਦੇ ਕੋਲ
ਆਣ ਕੇ ਬੋਲੇ, ਕੀ ਮਨੁੱਖ ਨੂੰ ਇਹ ਜੋਗ ਹੈ ਜੋ ਕਿਸੇ
੪ ਗੱਲੇ ਆਪਣੀ ਤੀਵੀਂ ਨੂੰ ਤਿਆਗ ਦੇਵੇ ? ੦ ਉਸ ਨੇ
ਉੱਤਰ ਦਿੱਤਾ, ਕੀ ਤੁਸਾਂ ਇਹ ਨਹੀਂ ਪੜ੍ਹਿਆ ਭਈ
ਜਿਸ ਨੇ ਉਨ੍ਹਾਂ ਨੂੰ ਬਣਾਇਆ ਉਹ ਨੇ ਮੁੱਢੋਂ ਉਨ੍ਹਾਂ ਨੂੰ
੫ ਨਰ ਅਤੇ ਨਾਰੀ ਬਣਾਇਆ ? ੦ ਅਤੇ ਕਿਹਾ ਜੋ ਏਸ
ਲਈ ਮਰਦ ਆਪਣੇ ਮਾਪੇ ਛੱਡ ਕੇ ਆਪਣੀ ਤੀਵੀਂ
ਨਾਲ ਮਿਲਿਆ ਰਹੇਗਾ ਅਤੇ ਓਹ ਦੋਵੇਂ ਇੱਕ ਸਰੀਰ
੬ ਹੋਣਗੇ ੦ ਸੋ ਹੁਣ ਓਹ ਦੋ ਨਹੀਂ ਬਲਕਣ ਇੱਕੋ
ਸਰੀਰ ਹਨ । ਸੋ ਜੋ ਕੁਝ ਪਰਮੇਸ਼ੁਰ ਨੇ ਜੋੜ ਦਿੱਤਾ ਹੈ
੭ ਉਹ ਨੂੰ ਮਨੁੱਖ ਅੱਡ ਨਾ ਕਰੇ ੦ ਉਨ੍ਹਾਂ ਨੇ ਉਸ ਨੂੰ
ਆਖਿਆ, ਫੇਰ ਮੂਸਾ ਨੇ ਕਿਉਂ ਤਿਆਗ ਪੱਤ੍ਰੀ ਦੇਣ
ਅਤੇ ਉਹ ਨੂੰ ਤਿਆਗਣ ਦੀ ਆਗਿਆ ਦਿੱਤੀ ? ੦
੮ ਉਸ ਨੇ ਉਨ੍ਹਾਂ ਨੂੰ ਕਿਹਾ, ਮੂਸਾ ਨੇ ਤੁਹਾਡੀ ਸਖ਼ਤ ਦਿਲੀ
ਕਰਕੇ ਤੁਹਾਨੂੰ ਆਪਣੀਆਂ ਤੀਵੀਆਂ ਤਿਆਗਣ ਦੀ
੯ ਪਰਵਾਨਗੀ ਦਿੱਤੀ ਪਰ ਮੁੱਢੋਂ ਅਜਿਹਾ ਨਾ ਸੀ ੦ ਪਰ
ਮੈਂ ਤੁਹਾਨੂੰ ਆਖਦਾ ਹਾਂ ਭਈ ਜੋ ਕੋਈ ਆਪਣੀ
ਤੀਵੀਂ ਨੂੰ ਬਿਨਾ ਹਰਾਮਕਾਰੀ ਦੇ ਕਿਸੇ ਹੋਰ ਕਾਰਨ ਤੋਂ
ਤਿਆਗ ਦੇਵੇ ਅਤੇ ਦੂਈ ਨਾਲ ਵਿਆਹ ਕਰੇ ਸੋ
੧੦ ਜ਼ਨਾਹ ਕਰਦਾ ਹੈ ੦ ਚੇਲਿਆਂ ਨੇ ਉਹ ਨੂੰ ਕਿਹਾ, ਜੇ
ਤੀਵੀਂ ਨਾਲ ਮਨੁੱਖ ਦਾ ਇਹ ਹਾਲ ਹੈ ਤਾਂ ਵਿਆਹ
੧੧ ਕਰਨਾ ਹੀ ਅੱਛਾ ਨਹੀਂ ੦ ਪਰ ਉਸ ਨੇ ਉਨ੍ਹਾਂ ਨੂੰ
ਆਖਿਆ, ਇਸ ਗੱਲ ਨੂੰ ਸਭ ਲੋਕ ਕਬੂਲ ਨਹੀਂ
ਕਰਦੇ ਪਰ ਓਹ ਜਿਨ੍ਹਾਂ ਨੂੰ ਬਖ਼ਸ਼ਿਆ ਗਿਆ ੦
੧੨ ਕਿਉਂਕਿ ਅਜੇਹੇ ਖੁਸਰੇ ਹਨ ਜਿਹੜੇ ਮਾਂ ਦੀ ਕੁੱਖੋਂ
ਇਸੇ ਤਰਾਂ ਜੰਮੇ ਅਤੇ ਅਜੇਹੇ ਖੁਸਰੇ ਹਨ ਜਿਹੜੇ
ਮਨੁੱਖਾਂ ਦੇ ਖੁਸਰੇ ਕੀਤੇ ਹੋਏ ਹਨ ਅਤੇ ਅਜੇਹੇ ਖੁਸਰੇ
ਹਨ ਕਿ ਜਿਨ੍ਹਾਂ ਨੇ ਸੁਰਗ ਦੇ ਰਾਜ ਦੇ ਕਾਰਨ ਆਪਣੇ
ਆਪ ਨੂੰ ਖੁਸਰੇ ਕੀਤਾ ਹੈ । ਜਿਹੜਾ ਕਬੂਲ ਕਰ
ਸੱਕਦਾ ਹੈ ਉਹ ਕਬੂਲ ਕਰੇ ॥
੧੩ ਤਦ ਛੋਟੇ ਬਾਲਕਾਂ ਨੂੰ ਉਹ ਦੇ ਕੋਲ ਲਿਆਏ ਤਾਂ
ਜੋ ਉਹ ਉਨ੍ਹਾਂ ਉੱਤੇ ਹੱਥ ਰੱਖ ਕੇ ਪ੍ਰਾਰਥਨਾ ਕਰੇ ਪਰ
੧੪ ਚੇਲਿਆਂ ਨੇ ਉਨ੍ਹਾਂ ਨੂੰ ਝਿੜਕਿਆ ੦ ਤਦ ਯਿਸੂ ਨੇ
ਆਖਿਆ, ਬਾਲਕਾਂ ਨੂੰ ਕੁਝ ਨਾ ਆਖੋ ਅਰ ਉਨ੍ਹਾਂ ਨੂੰ
ਮੇਰੇ ਕੋਲ ਆਉਣ ਤੋਂ ਨਾ ਵਰਜੋ ਕਿਉਂ ਜੋ ਸੁਰਗ ਦਾ
੧੫ ਰਾਜ ਇਹੋ ਜਿਹਿਆਂ ਦਾ ਹੈ ੦ ਅਤੇ ਉਹ ਉਨ੍ਹਾਂ ਉੱਤੇ
ਹੱਥ ਰੱਖ ਕੇ ਉੱਥੋਂ ਚੱਲਿਆ ਗਿਆ ॥
੧੬ ਤਾਂ ਵੇਖੋ ਇੱਕ ਜਣੇ ਨੇ ਉਹ ਦੇ ਕੋਲ ਆਣ ਕੇ
ਕਿਹਾ, ਗੁਰੂ ਜੀ ਮੈਂ ਕਿਹੜਾ ਭਲਾ ਕੰਮ ਕਰਾਂ ਜੋ ਮੈਨੂੰ
੧੭ ਸਦੀਪਕ ਜੀਉਣ ਮਿਲੇ ? ੦ ਉਸ ਨੇ ਉਹ ਨੂੰ ਆਖਿਆ,
ਤੂੰ ਭਲਿਆਈ ਦੇ ਵਿਖੇ ਮੈਨੂੰ ਕਿਉਂ ਪੁੱਛਦਾ ਹੈਂ ?
ਭਲਾ ਤਾਂ ਇੱਕੋ ਹੀ ਹੈ । ਪਰ ਜੇ ਤੂੰ ਜੀਉਣ ਵਿੱਚ
੧੮ ਵੜਨਾ ਚਾਹੁੰਦਾ ਹੈਂ ਤਾਂ ਹੁਕਮਾਂ ਨੂੰ ਮੰਨ ੦ ਉਸ ਨੇ
ਉਹ ਨੂੰ ਆਖਿਆ, ਕਿਹੜੇ ਹੁਕਮ ? ਤਦ ਯਿਸੂ ਨੇ
ਕਿਹਾ, ਏਹ ਜੋ ਖੂਨ ਨਾ ਕਰ, ਜ਼ਨਾਹ ਨਾ ਕਰ, ਚੋਰੀ
੧੯ ਨਾ ਕਰ, ਝੂਠੀ ਗਵਾਹੀ ਨਾ ਦਿਹ ੦ ਆਪਣੇ ਮਾਂ
ਪਿਉ ਦਾ ਆਦਰ ਕਰ ਅਤੇ ਆਪਣੇ ਗੁਆਂਢੀ ਨੂੰ
੨੦ ਆਪਣੇ ਜਿਹਾ ਪਿਆਰ ਕਰ ੦ ਉਸ ਜੁਆਨ ਨੇ
ਉਹ ਨੂੰ ਆਖਿਆ, ਮੈਂ ਤਾਂ ਇਨ੍ਹਾਂ ਸਭਨਾਂ ਨੂੰ ਮੰਨਿਆ
੨੧ ਹੈ । ਹੁਣ ਮੇਰੇ ਵਿੱਚ ਕੀ ਘਾਟਾ ਹੈ ? ੦ ਯਿਸੂ ਨੇ
ਉਹ ਨੂੰ ਕਿਹਾ, ਜੇ ਤੂੰ ਪੂਰਾ ਬਣਨਾ ਚਾਹੁੰਦਾ ਹੈਂ ਤਾਂ

ਜਾਕੇ ਆਪਣਾ ਮਾਲ ਵੇਚ ਅਤੇ ਕੰਗਾਲਾਂ ਨੂੰ ਦੇ ਦਿਹ
ਤਾਂ ਤੈਨੂੰ ਸੁਰਗ ਵਿੱਚ ਖ਼ਜ਼ਾਨਾ ਮਿਲੇਗਾ ਅਤੇ ਆ,
੨੨ ਮੇਰੇ ਮਗਰ ਹੋ ਤੁਰ ੦ ਪਰ ਉਸ ਜੁਆਨ ਨੇ ਜਾਂ ਇਹ
ਗੱਲ ਸੁਣੀ ਤਾਂ ਉਦਾਸ ਹੋ ਕੇ ਚੱਲਿਆ ਗਿਆ
ਕਿਉਂ ਜੋ ਉਹ ਵੱਡਾ ਮਾਲਦਾਰ ਸੀ ॥
੨੩ ਤਦ ਯਿਸੂ ਨੇ ਆਪਣੇ ਚੇਲਿਆਂ ਨੂੰ ਕਿਹਾ, ਮੈਂ
ਤੁਹਾਨੂੰ ਸਤ ਆਖਦਾ ਹਾਂ ਜੋ ਧਨੀ ਦਾ ਸੁਰਗ ਦੇ ਰਾਜ
੨੪ ਵਿੱਚ ਵੜਨਾ ਔਖਾ ਹੈ ੦ ਫੇਰ ਮੈਂ ਤੁਹਾਨੂੰ ਆਖਦਾ
ਹਾਂ ਜੋ ਸੂਈ ਦੇ ਨੱਕੇ ਦੇ ਵਿੱਚ ਦੀ ਊਠ ਦਾ ਲੰਘਣਾ
ਏਸ ਨਾਲੋਂ ਸੁਖਾਲਾ ਹੈ ਜੋ ਧਨੀ ਮਨੁੱਖ ਪਰਮੇਸ਼ੁਰ ਦੇ
੨੫ ਰਾਜ ਵਿੱਚ ਵੜੇ ੦ ਅਤੇ ਚੇਲੇ ਇਹ ਸੁਣ ਕੇ ਵੱਡੇ
ਹੈਰਾਨ ਹੋਏ ਅਤੇ ਬੋਲੇ, ਫੇਰ ਕਿਹ ਦੀ ਮੁਕਤੀ ਹੋ
੨੬ ਸੱਕਦੀ ? ੦ ਤਦ ਯਿਸੂ ਨੇ ਉਨ੍ਹਾਂ ਵੱਲ ਵੇਖ ਕੇ ਉਨ੍ਹਾਂ
ਨੂੰ ਕਿਹਾ, ਇਹ ਮਨੁੱਖ ਤੋਂ ਅਣਹੋਣਾ ਹੈ ਪਰ ਪਰਮੇਸ਼ੁਰ
੨੭ ਤੋਂ ਸੱਭੋ ਕੁਝ ਹੋ ਸੱਕਦਾ ਹੈ ੦ ਤਦ ਪਤਰਸ ਨੇ ਉਹ ਨੂੰ
ਉੱਤਰ ਦਿੱਤਾ, ਵੇਖ ਅਸੀਂ ਸੱਭੋ ਕੁਝ ਛੱਡ ਕੇ ਤੇਰੇ
੨੮ ਮਗਰ ਹੋ ਤੁਰੇ ਹਾਂ, ਫੇਰ ਸਾਨੂੰ ਕੀ ਲੱਭੂ ? ੦ ਯਿਸੂ
ਨੇ ਉਨ੍ਹਾਂ ਨੂੰ ਕਿਹਾ, ਮੈਂ ਤੁਹਾਨੂੰ ਸਤ ਆਖਦਾ ਹਾਂ ਭਈ
ਜਦ ਮਨੁੱਖ ਦਾ ਪੁੱਤ੍ਰ ਨਵੀਂ ਸਰਿਸ਼ਟ ਵਿੱਚ ਆਪਣੇ
ਤੇਜ ਦੇ ਸਿੰਘਾਸਣ ਉੱਤੇ ਬੈਠੇਗਾ ਤਦ ਤੁਸੀਂ ਵੀ ਜੋ
ਮੇਰੇ ਮਗਰ ਹੋ ਤੁਰੇ ਹੋ ਬਾਰਾਂ ਸਿੰਘਾਸਣਾਂ ਉੱਤੇ ਬੈਠੋਗੇ
ਅਤੇ ਇਸਰਾਏਲ ਦੀਆਂ ਬਾਰਾਂ ਗੋਤਾਂ ਦਾ ਨਿਆਉਂ
੨੯ ਕਰੋਗੇ ੦ ਅਤੇ ਹਰ ਕੋਈ ਜਿਹ ਨੇ ਘਰਾਂ ਯਾ ਭਾਈਆਂ
ਯਾ ਭੈਣਾਂ ਯਾ ਪਿਉ ਯਾ ਮਾਂ ਯਾ ਬਾਲ ਬੱਚਿਆਂ ਯਾ
ਜਮੀਨ ਨੂੰ ਮੇਰੇ ਨਾਮ ਦੇ ਕਾਰਨ ਛੱਡਿਆ ਹੈ ਉਹ ਸੌ
ਗੁਣਾ ਪਾਵੇਗਾ ਅਤੇ ਸਦੀਪਕ ਜੀਉਣ ਦਾ ਵਾਰਸ
੩੦ ਹੋਵੇਗਾ ੦ ਪਰ ਬਥੇਰੇ ਪਹਿਲੇ ਪਿਛਲੇ ਹੋਣਗੇ ਅਤੇ
ਪਿਛਲੇ, ਪਹਿਲੇ ॥

## ੨੦

### ਮਜ਼ਦੂਰੀ ਦੀ ਬਰਾਬਰੀ । ਅਸਲੀ ਵਡਿਆਈ ਸੇਵਾ ਵਿੱਚ ਹੈ

ਸੁਰਗ ਦਾ ਰਾਜ ਤਾਂ ਇੱਕ ਘਰ ਦੇ ਮਾਲਕ ਵਰਗਾ
ਹੈ ਜਿਹੜਾ ਤੜਕੇ ਘਰੋਂ ਨਿੱਕਲਿਆ ਭਈ ਆਪਣੇ
੨ ਅੰਗੂਰੀ ਬਾਗ ਵਿੱਚ ਮਜੂਰ ਲਾਵੇ ੦ ਅਤੇ ਜਾਂ ਉਹ ਨੇ
ਮਜੂਰਾਂ ਨਾਲ ਇੱਕ ਇੱਕ ਅੱਠਿਆਨੀ ਦਿਹਾੜੀ ਚੁਕਾ
ਲਈ ਤਾਂ ਉਨ੍ਹਾਂ ਨੂੰ ਆਪਣੇ ਬਾਗ ਵਿੱਚ ਘੱਲ ਦਿੱਤਾ ੦
੩ ਅਤੇ ਪਹਿਰਕੁ ਦਿਨ ਚੜ੍ਹੇ ਬਾਹਰ ਜਾਕੇ ਉਹ ਨੇ
੪ ਹੋਰਨਾਂ ਨੂੰ ਬਜਾਰ ਵਿੱਚ ਵੇਹਲੇ ਖੜੇ ਵੇਖਿਆ ੦ ਅਤੇ
ਉਨ੍ਹਾਂ ਨੂੰ ਆਖਿਆ, ਤੁਸੀਂ ਭੀ ਬਾਗ ਵਿੱਚ ਜਾਓ ਅਰ
ਜੋ ਹੱਕ ਹੋਵੇਗਾ ਸੋ ਤੁਹਾਨੂੰ ਦਿਆਂਗਾ, ਅਤੇ ਓਹ
੫ ਗਏ ੦ ਫੇਰ ਦੁਪਹਿਰ ਅਰ ਤੀਏ ਪਹਿਰ ਦੇ ਲਗ
੬ ਭਗ ਬਾਹਰ ਜਾਕੇ ਉਹ ਨੇ ਉਸੇ ਤਰਾਂ ਕੀਤਾ ੦ ਅਰ
ਘੰਟਾਕੁ ਦਿਨ ਰਹਿੰਦੇ ਬਾਹਰ ਜਾਕੇ ਉਹ ਨੇ ਹੋਰਨਾਂ
ਨੂੰ ਖੜੇ ਵੇਖਿਆ ਅਤੇ ਉਨ੍ਹਾਂ ਨੂੰ ਕਿਹਾ, ਤੁਸੀਂ ਐਥੇ
੭ ਸਾਰਾ ਦਿਨ ਕਿਉਂ ਵੇਹਲੇ ਖੜੇ ਰਹੇ ? ੦ ਉਨ੍ਹਾਂ ਨੇ
ਉਸ ਨੂੰ ਕਿਹਾ, ਇਸ ਲਈ ਜੋ ਕਿਨੇ ਸਾਨੂੰ ਦਿਹਾੜੀ
ਨਾ ਲਾਇਆ । ਉਸ ਨੇ ਉਨ੍ਹਾਂ ਨੂੰ ਕਿਹਾ, ਤੁਸੀਂ ਭੀ
੮ ਬਾਗ ਵਿੱਚ ਜਾਓ ੦ ਅਤੇ ਜਾਂ ਸੰਝ ਹੋਈ ਬਾਗ ਦੇ
ਮਾਲਕ ਨੇ ਆਪਣੇ ਮੁਖ਼ਤਿਆਰ ਨੂੰ ਆਖਿਆ ਭਈ
ਮਜੂਰਾਂ ਨੂੰ ਸੱਦ ਅਰ ਪਿਛਲਿਆਂ ਤੋਂ ਲੈ ਕੇ ਪਹਿਲਿਆਂ
੯ ਤੀਕਰ ਉਨ੍ਹਾਂ ਨੂੰ ਮਜੂਰੀ ਦੇਹ ੦ ਅਤੇ ਜਾਂ ਓਹ ਆਏ
ਜਿਹੜੇ ਘੰਟਾ ਦਿਨ ਰਹਿੰਦੇ ਕੰਮ ਲੱਗੇ ਸਨ ਤਾਂ ਉਨ੍ਹਾਂ
੧੦ ਨੂੰ ਵੀ ਇੱਕ ਇੱਕ ਅੱਠਿਆਨੀ ਮਿਲੀ ੦ ਅਤੇ ਜਾਂ
ਪਹਿਲੇ ਆਏ ਉਨ੍ਹਾਂ ਇਹ ਸਮਝਿਆ ਭਈ ਸਾਨੂੰ ਕੁਝ
ਵੱਧ ਮਿਲੂ ਅਤੇ ਉਨ੍ਹਾਂ ਨੂੰ ਵੀ ਇੱਕੋ ਇੱਕ ਅੱਠਿਆਨੀ
੧੧ ਮਿਲੀ ੦ ਪਰ ਓਹ ਇਹ ਲੈਕੇ ਘਰ ਦੇ ਮਾਲਕ ਉੱਤੇ
੧੨ ਕੁੜ੍ਹਨ ਲੱਗੇ ੦ ਅਤੇ ਬੋਲੇ ਜੋ ਇਨ੍ਹਾਂ ਪਿਛਲਿਆਂ ਨੇ
ਇੱਕੋ ਘੜੀ ਕੰਮ ਕੀਤਾ ਅਰ ਤੈਂ ਇਨ੍ਹਾਂ ਨੂੰ ਸਾਡੇ
ਬਰਾਬਰ ਕਰ ਦਿੱਤਾ ਜਿਨ੍ਹਾਂ ਸਾਰੇ ਦਿਨ ਦਾ ਭਾਰ ਅਤੇ
੧੩ ਧੁੱਪ ਸਹੀ ੦ ਤਦ ਉਸ ਨੇ ਉਨ੍ਹਾਂ ਵਿੱਚੋਂ ਇੱਕ ਨੂੰ
ਉੱਤਰ ਦਿੱਤਾ ਭਈ ਮੈਂ ਤੇਰੇ ਉੱਤੇ ਕੁਝ ਬੇਇਨਸਾਫ਼ੀ
ਨਹੀਂ ਕਰਦਾ । ਭਲਾ, ਤੈਂ ਮੇਰੇ ਨਾਲ ਇੱਕ ਅੱਠਿਆਨੀ
੧੪ ਨਹੀਂ ਚੁਕਾਈ ਸੀ ? ੦ ਤੂੰ ਆਪਣਾ ਲੈਕੇ ਚੱਲਿਆ
ਜਾਹ ਪਰ ਮੇਰੀ ਮਰਜੀ ਹੈ ਕਿ ਜਿੰਨਾ ਤੈਨੂੰ ਦਿੱਤਾ ਉੱਨਾ
੧੫ ਹੀ ਇਸ ਪਿਛਲੇ ਨੂੰ ਭੀ ਦਿਆਂ ੦ ਭਲਾ, ਮੇਰਾ
ਇਖ਼ਤਿਆਰ ਨਹੀਂ ਕਿ ਆਪਣੇ ਮਾਲ ਨਾਲ ਜੋ ਚਾਹਾਂ
ਸੋ ਕਰਾਂ ? ਕੀ ਤੂੰ ਇਸੇ ਲਈ ਬੁਰੀ ਨਜ਼ਰ ਵੇਖਦਾ ਹੈਂ
੧੬ ਜੋ ਮੈਂ ਭਲਾ ਹਾਂ ? ੦ ਇਸੇ ਤਰਾਂ ਪਿਛਲੇ ਪਹਿਲੇ
ਹੋਣਗੇ ਅਤੇ ਪਹਿਲੇ, ਪਿਛਲੇ ॥
੧੭ ਜਾਂ ਯਿਸੂ ਯਰੂਸ਼ਲਮ ਨੂੰ ਜਾਂਦਾ ਸੀ ਤਾਂ ਬਾਰਾਂ
ਚੇਲਿਆਂ ਨੂੰ ਅਲੱਗ ਕਰ ਕੇ ਰਾਹ ਵਿੱਚ ਉਨ੍ਹਾਂ ਨੂੰ
੧੮ ਆਖਿਆ,੦ ਵੇਖੋ ਅਸੀਂ ਯਰੂਸ਼ਲਮ ਨੂੰ ਜਾਂਦੇ ਹਾਂ

ਅਤੇ ਮਨੁੱਖ ਦਾ ਪੁੱਤ੍ਰ ਪਰਧਾਨ ਜਾਜਕਾਂ ਅਰ ਗ੍ਰੰਥੀਆਂ
ਦੇ ਹੱਥ ਫੜਵਾਇਆ ਜਾਵੇਗਾ ਅਤੇ ਓਹ ਉਸ ਨੂੰ ਮਾਰ
੧੯ ਸੁੱਟਣ ਦਾ ਹੁਕਮ ਦੇਣਗੇ ੦ ਅਤੇ ਉਸ ਨੂੰ ਠੱਠਾ
ਕਰਨ ਅਰ ਕੋਰੜੇ ਮਾਰਨ ਅਰ ਸਲੀਬ ਉੱਤੇ
ਚੜ੍ਹਾਉਣ ਲਈ ਪਰਾਈਆਂ ਕੌਮਾਂ ਦੇ ਹੱਥ ਫੜਵਾ
ਦੇਣਗੇ ਅਤੇ ਉਹ ਤੀਏ ਦਿਨ ਫੇਰ ਜਿਵਾਇਆ
ਜਾਵੇਗਾ ॥
੨੦ ਤਦ ਜ਼ਬਦੀ ਦੇ ਪੁੱਤ੍ਰਾਂ ਦੀ ਮਾਤਾ ਆਪਣੇ ਪੁੱਤ੍ਰਾਂ
ਸਣੇ ਉਸ ਦੇ ਕੋਲ ਆਈ ਅਤੇ ਮੱਥਾ ਟੇਕ ਕੇ ਉਸ
੨੧ ਅੱਗੇ ਇੱਕ ਅਰਜ਼ ਕਰਨ ਲੱਗੀ ੦ ਸੋ ਉਸ ਨੇ ਉਹ ਨੂੰ
ਆਖਿਆ, ਤੂੰ ਕੀ ਚਾਹੁੰਦੀ ਹੈਂ ? ਉਹ ਨੇ ਉਸ ਨੂੰ
ਕਿਹਾ, ਆਗਿਆ ਕਰ ਜੋ ਤੇਰੇ ਰਾਜ ਵਿੱਚ ਮੇਰੇ ਏਹ
ਦੋਵੇਂ ਪੁੱਤ੍ਰ ਇੱਕ ਤੇਰੇ ਸੱਜੇ ਅਤੇ ਇੱਕ ਤੇਰੇ ਖੱਬੇ ਹੱਥ
੨੨ ਬੈਠਣ ੦ ਪਰ ਯਿਸੂ ਨੇ ਉੱਤਰ ਦਿੱਤਾ, ਤੁਸੀਂ ਨਹੀਂ
ਜਾਣਦੇ ਜੋ ਕੀ ਮੰਗਦੇ ਹੋ । ਉਹ ਪਿਆਲਾ ਜਿਹੜਾ
ਮੈਂ ਪੀਣ ਨੂੰ ਹਾਂ ਕੀ ਤੁਸੀਂ ਪੀ ਸੱਕਦੇ ਹੋ ? ਉਨ੍ਹਾਂ
੨੩ ਉਸ ਨੂੰ ਆਖਿਆ, ਅਸੀਂ ਪੀ ਸੱਕਦੇ ਹਾਂ ੦ ਉਸ ਨੇ
ਉਨ੍ਹਾਂ ਨੂੰ ਕਿਹਾ, ਤੁਸੀਂ ਤਾਂ ਮੇਰਾ ਪਿਆਲਾ ਜ਼ਰੂਰ
ਪੀਓਗੇ ਪਰ ਸੱਜੇ ਖੱਬੇ ਬਿਠਾਲਨਾ ਮੇਰਾ ਕੰਮ ਨਹੀਂ
ਪਰ ਉਨ੍ਹਾਂ ਲਈ ਹੈ ਜਿਨ੍ਹਾਂ ਲਈ ਮੇਰੇ ਪਿਤਾ ਨੇ ਉਹ
੨੪ ਨੂੰ ਤਿਆਰ ਕੀਤਾ ਹੈ ੦ ਅਤੇ ਜਾਂ ਦਸਾਂ ਨੇ ਇਹ
ਸੁਣਿਆ ਤਾਂ ਉਨ੍ਹਾਂ ਦੋਹਾਂ ਭਰਾਵਾਂ ਉੱਤੇ ਖਿਝ ਗਏ ੦
੨੫ ਤਦ ਯਿਸੂ ਨੇ ਉਨ੍ਹਾਂ ਨੂੰ ਕੋਲ ਸੱਦ ਕੇ ਆਖਿਆ,
ਤੁਸੀਂ ਜਾਣਦੇ ਹੋ ਜੋ ਪਰਾਈਆਂ ਕੌਮਾਂ ਦੇ ਸਰਦਾਰ
ਉਨ੍ਹਾਂ ਉੱਤੇ ਹੁਕਮ ਚਲਾਉਂਦੇ ਹਨ ਅਤੇ ਓਹ ਜਿਹੜੇ
੨੬ ਵੱਡੇ ਹਨ ਉਨ੍ਹਾਂ ਉੱਤੇ ਧੌਂਸ ਜਮਾਉਂਦੇ ਹਨ ੦ ਤੁਹਾਡੇ
ਵਿੱਚ ਅਜਿਹਾ ਨਾ ਹੋਵੇ ਪਰ ਜੋ ਕੋਈ ਤੁਹਾਡੇ ਵਿੱਚੋਂ
ਵੱਡਾ ਹੋਣਾ ਚਾਹੇ ਸੋ ਤੁਹਾਡਾ ਟਹਿਲੂਆ ਹੋਵੇ ੦
੨੭ ਅਤੇ ਜੋ ਕੋਈ ਤੁਹਾਡੇ ਵਿੱਚੋਂ ਸਰਦਾਰ ਬਣਿਆ
੨੮ ਚਾਹੇ ਸੋ ਤੁਹਾਡਾ ਕਾਮਾ ਹੋਵੇ ੦ ਜਿਵੇਂ ਮਨੁੱਖ ਦਾ ਪੁੱਤ੍ਰ
ਆਪਣੀ ਟਹਿਲ ਕਰਾਉਣ ਨਹੀਂ ਸਗੋਂ ਟਹਿਲ
ਕਰਨ ਅਤੇ ਬਹੁਤਿਆਂ ਦੇ ਥਾਂ ਨਿਸਤਾਰੇ ਦਾ ਮੁੱਲ
ਭਰਨ ਨੂੰ ਆਪਣੀ ਜਾਨ ਦੇਣ ਆਇਆ ॥
੨੯ ਜਦ ਓਹ ਯਰੀਹੋ ਤੋਂ ਨਿੱਕਲਦੇ ਸਨ ਤਦ ਵੱਡੀ
੩੦ ਭੀੜ ਉਹ ਦੇ ਪਿੱਛੇ ਹੋ ਤੁਰੀ ੦ ਅਤੇ ਵੇਖੋ ਕਿ ਦੋ
ਅੰਨ੍ਹੇ ਜਿਹੜੇ ਸੜਕ ਦੇ ਕੰਢੇ ਬੈਠੇ ਸਨ ਜਾਂ ਇਹ
ਸੁਣਿਆ ਜੋ ਯਿਸੂ ਲੰਘਿਆ ਜਾਂਦਾ ਹੈ ਉੱਚੀ ਦੇਕੇ
ਬੋਲੇ, ਹੇ ਪ੍ਰਭੁ, ਦਾਊਦ ਦੇ ਪੁੱਤ੍ਰ, ਸਾਡੇ ਉੱਤੇ ਦਯਾ
੩੧ ਕਰ ! ੦ ਅਤੇ ਭੀੜ ਨੇ ਉਨ੍ਹਾਂ ਨੂੰ ਝਿੜਕਿਆ ਭਈ
ਚੁੱਪ ਕਰ ਜਾਣ ਪਰ ਓਹ ਹੋਰ ਵੀ ਉੱਚੀ ਦੇਕੇ ਬੋਲੇ,
ਹੇ ਪ੍ਰਭੁ, ਦਾਊਦ ਦੇ ਪੁੱਤ੍ਰ, ਸਾਡੇ ਉੱਤੇ ਦਯਾ ਕਰ ! ੦
੩੨ ਤਦ ਯਿਸੂ ਨੇ ਖੜਾ ਹੋ ਕੇ ਉਨ੍ਹਾਂ ਨੂੰ ਸੱਦਿਆ ਅਤੇ
ਕਿਹਾ, ਤੁਸੀਂ ਕੀ ਚਾਹੁੰਦੇ ਹੋ ਜੋ ਮੈਂ ਤੁਹਾਡੇ ਲਈ
੩੩ ਕਰਾਂ ? ੦ ਉਨ੍ਹਾਂ ਉਸ ਨੂੰ ਆਖਿਆ, ਪ੍ਰਭੁ ਜੀ, ਸਾਡੀਆਂ
੩੪ ਅੱਖਾਂ ਖੁੱਲ੍ਹ ਜਾਣ ! ੦ ਅਤੇ ਯਿਸੂ ਨੇ ਤਰਸ ਖਾ ਕੇ ਉਨ੍ਹਾਂ
ਦੀਆਂ ਅੱਖਾਂ ਨੂੰ ਛੋਹਿਆ ਅਰ ਓਹ ਝੱਟ ਸੁਜਾਖੇ ਹੋ
ਗਏ ਅਤੇ ਉਹ ਦੇ ਮਗਰ ਤੁਰ ਪਏ ॥

## ੨੧

### ਸ਼ਾਹੀ ਦਾਖ਼ਲਾ ।
### ਹੈਕਲ ਨੂੰ ਪਾਕ ਸਾਫ਼ ਕਰਨਾ

ਜਾਂ ਓਹ ਯਰੂਸ਼ਲਮ ਦੇ ਨੇੜੇ ਆਏ ਅਰ ਜ਼ੈਤੂਨ
ਦੇ ਪਹਾੜ ਉੱਤੇ ਬੈਤਫ਼ਗਾ ਕੋਲ ਪਹੁੰਚੇ ਤਾਂ ਯਿਸੂ ਨੇ
ਦੋ ਚੇਲਿਆਂ ਨੂੰ ਘੱਲਿਆ ਅਤੇ ਉਨ੍ਹਾਂ ਨੂੰ ਕਿਹਾ ੦
੨ ਉਸ ਪਿੰਡ ਨੂੰ ਜਿਹੜਾ ਤੁਹਾਡੇ ਸਾਹਮਣੇ ਹੈ ਜਾਓ ਅਤੇ
ਵੜਦੇ ਹੀ ਤੁਸੀਂ ਇੱਕ ਗਧੀ ਬੰਨ੍ਹੀ ਹੋਈ ਅਰ ਉਹ ਦੇ
ਨਾਲ ਬੱਚੇ ਨੂੰ ਪਾਓਗੇ ਸੋ ਖੋਲ੍ਹ ਕੇ ਮੇਰੇ ਕੋਲ
੩ ਲਿਆਓ ੦ ਅਰ ਜੇ ਕੋਈ ਤੁਹਾਨੂੰ ਕੁਝ ਕਹੇ ਤਾਂ
ਕਹਿਣਾ ਭਈ ਪ੍ਰਭੁ ਨੂੰ ਇਨ੍ਹਾਂ ਦੀ ਲੋੜ ਹੈ, ਫੇਰ ਉਹ
੪ ਉਸੇ ਵੇਲੇ ਉਨ੍ਹਾਂ ਨੂੰ ਘੱਲ ਦੇਵੇਗਾ ੦ ਸੋ ਇਹ ਇਸ
ਲਈ ਹੋਇਆ ਕਿ ਨਬੀ ਦਾ ਇਹ ਬਚਨ ਪੂਰਾ
ਹੋਵੇ *—

੫ ਸੀਯੋਨ ਦੀ ਧੀ ਨੂੰ ਆਖੋ,
ਵੇਖ ਤੇਰਾ ਪਾਤਸ਼ਾਹ ਅਧੀਨਗੀ ਨਾਲ,
ਗਧੀ ਉੱਤੇ ਸਗੋਂ ਗਧੀ ਦੇ ਬੱਚੇ ਉੱਤੇ,
ਸਵਾਰ ਹੋਕੇ ਤੇਰੇ ਕੋਲ ਆਉਂਦਾ ਹੈ ॥

੬ ਤਾਂ ਚੇਲਿਆਂ ਨੇ ਜਾਕੇ ਜਿਕੁਰ ਯਿਸੂ ਨੇ ਹੁਕਮ ਦਿੱਤਾ
੭ ਸੀ ਤਿਹਾ ਹੀ ਕੀਤਾ ੦ ਅਤੇ ਗਧੀ ਨੂੰ ਬੱਚੇ ਸਣੇ
ਲਿਆਏ ਅਰ ਆਪਣੇ ਲੀੜੇ ਉਨ੍ਹਾਂ ਦੇ ਉੱਤੇ ਪਾ
੮ ਦਿੱਤੇ ਅਤੇ ਉਹ ਉਨ੍ਹਾਂ ਤੇ ਚੜ੍ਹ ਬੈਠਾ ੦ ਅਤੇ ਭੀੜ
ਦੇ ਬਹੁਤਿਆਂ ਲੋਕਾਂ ਨੇ ਆਪਣੇ ਲੀੜੇ ਰਸਤੇ ਵਿੱਚ

* ਜ਼ਕਰ. ੯ : ੯ ।

ਵਿਛਾਏ ਪਰ ਹੋਰਨਾਂ ਨੇ ਬਿਰਛਾਂ ਦੀਆਂ ਡਾਲੀਆਂ
੯ ਵੱਢ ਕੇ ਰਸਤੇ ਵਿੱਚ ਵਿਛਾ ਦਿੱਤੀਆਂ ੦ ਅਤੇ ਭੀੜ
ਜਿਹੜੀ ਉਹ ਦੇ ਅੱਗੇ ਪਿੱਛੇ ਚੱਲੀ ਜਾਂਦੀ ਸੀ
ਉੱਚੀ ਅਵਾਜ਼ ਨਾਲ ਆਖਣ ਲੱਗੀ, ਹੋਸੰਨਾ ਦਾਊਦ
ਦੇ ਪੁੱਤ੍ਰ ਨੂੰ ! ਮੁਬਾਰਕ ਉਹ ਜਿਹੜਾ ਪ੍ਰਭੁ ਦੇ ਨਾਮ ਉੱਤੇ
੧੦ ਆਉਂਦਾ ਹੈ ! ਪਰਮ ਧਾਮ ਵਿੱਚ ਹੋਸੰਨਾ ! ੦ ਅਰ
ਜਦ ਉਹ ਯਰੂਸ਼ਲਮ ਵਿੱਚ ਵੜਿਆ ਤਾਂ ਸਾਰਾ ਸ਼ਹਿਰ
ਏਹ ਆਖ ਕੇ ਹਿੱਲ ਗਿਆ ਕਿ ਇਹ ਕੌਣ ਹੈ ? ੦
੧੧ ਤਾਂ ਲੋਕਾਂ ਨੇ ਆਖਿਆ, ਇਹ ਯਿਸੂ ਗਲੀਲ ਦੇ
ਨਾਸਰਤ ਦਾ ਨਬੀ ਹੈ ॥
੧੨ ਫੇਰ ਯਿਸੂ ਪਰਮੇਸ਼ੁਰ ਦੀ ਹੈਕਲ ਵਿੱਚ ਗਿਆ
ਅਤੇ ਉਨ੍ਹਾਂ ਸਭਨਾਂ ਨੂੰ ਜਿਹੜੇ ਹੈਕਲ ਵਿੱਚ ਵੇਚਦੇ
ਅਰ ਮੁੱਲ ਲੈਂਦੇ ਸਨ ਕੱਢ ਦਿੱਤਾ ਅਤੇ ਸਰਾਫ਼ਾਂ ਦੇ
ਤਖ਼ਤਪੋਸ਼ ਅਰ ਕਬੂਤਰ ਵੇਚਣ ਵਾਲਿਆਂ ਦੀਆਂ
੧੩ ਚੌਕੀਆਂ ਉਲਟਾ ਸੁੱਟੀਆਂ ੦ ਅਤੇ ਉਨ੍ਹਾਂ ਨੂੰ ਕਿਹਾ ਕਿ
ਲਿਖਿਆ ਹੈ ਜੋ ਮੇਰਾ ਘਰ ਪ੍ਰਾਰਥਨਾ ਦਾ ਘਰ
ਸਦਾਵੇਗਾ ਪਰ ਤੁਸੀਂ ਉਹ ਨੂੰ ਡਾਕੂਆਂ ਦੀ ਖੋਹ
੧੪ ਬਣਾਉਂਦੇ ਹੋ ੦ ਅਤੇ ਹੈਕਲ ਵਿੱਚ ਅੰਨ੍ਹੇ ਅਰ ਲੰਙੇ ਉਹ
ਦੇ ਕੋਲ ਆਏ ਅਤੇ ਉਸ ਨੇ ਉਨ੍ਹਾਂ ਨੂੰ ਚੰਗਾ ਕੀਤਾ ੦
੧੫ ਅਰ ਜਾਂ ਪਰਧਾਨ ਜਾਜਕਾਂ ਅਤੇ ਗ੍ਰੰਥੀਆਂ ਨੇ ਉਨ੍ਹਾਂ
ਅਚਰਜ ਕੰਮਾਂ ਨੂੰ ਜਿਹੜੇ ਉਸ ਨੇ ਕੀਤੇ ਅਰ ਬਾਲਕਾਂ
ਨੂੰ ਹੈਕਲ ਵਿੱਚ ਉੱਚੀ ਅਵਾਜ਼ ਨਾਲ ਬੋਲਦੇ ਅਤੇ
ਦਾਊਦ ਦੇ ਪੁੱਤ੍ਰ ਨੂੰ "ਹੋਸੰਨਾ" ਆਖਦੇ ਵੇਖਿਆ ਤਾਂ
੧੬ ਖਿਝ ਗਏ ੦ ਅਤੇ ਉਹ ਨੂੰ ਕਿਹਾ, ਕੀ ਤੂੰ ਸੁਣਦਾ ਹੈਂ
ਜੋ ਏਹ ਕੀ ਆਖਦੇ ਹਨ ? ਯਿਸੂ ਨੇ ਉਨ੍ਹਾਂ ਨੂੰ ਕਿਹਾ,
ਹਾਂ, ਕੀ ਤੁਸਾਂ ਕਦੀ ਇਹ ਨਹੀਂ ਪੜ੍ਹਿਆ ਜੋ*
ਬਾਲਕਾਂ ਅਤੇ ਦੁੱਧ ਚੁੰਘਣ ਵਾਲਿਆਂ ਦੇ ਮੂੰਹੋਂ ਤੈਂ
੧੭ ਉਸਤਤ ਪੂਰੀ ਕਰਵਾਈ ? ੦ ਤਾਂ ਉਹ ਉਨ੍ਹਾਂ ਨੂੰ ਛੱਡ ਕੇ
ਸ਼ਹਿਰੋਂ ਬਾਹਰ ਨਿੱਕਲਿਆ ਅਰ ਬੈਤਅਨੀਆ ਵਿੱਚ
ਆਣ ਕੇ ਉੱਥੇ ਰਾਤ ਕੱਟੀ ॥
੧੮ ਜਾਂ ਤੜਕੇ ਉਹ ਸ਼ਹਿਰ ਨੂੰ ਮੁੜਿਆ ਜਾਂਦਾ ਸੀ ਤਾਂ
੧੯ ਉਹ ਨੂੰ ਭੁੱਖ ਲੱਗੀ ੦ ਅਤੇ ਰਸਤੇ ਕੋਲ ਹੰਜੀਰ ਦਾ
ਇੱਕ ਬਿਰਛ ਵੇਖ ਕੇ ਉਸ ਦੇ ਨੇੜੇ ਗਿਆ ਪਰ ਪੱਤਾਂ
ਬਿਨਾ ਉਸ ਉੱਤੇ ਹੋਰ ਕੁਝ ਨਾ ਲੱਭਿਆ ਅਤੇ ਉਸ
ਨੇ ਉਸ ਨੂੰ ਆਖਿਆ ਕਿ ਅੱਜ ਤੋਂ ਲੈਕੇ ਤੈਨੂੰ ਕਦੀ ਫਲ
ਨਾ ਲੱਗੇ ਅਤੇ ਹੰਜੀਰ ਦਾ ਬਿਰਛ ਓਵੇਂ ਸੁੱਕ
੨੦ ਗਿਆ ੦ ਅਰ ਚੇਲੇ ਇਹ ਵੇਖ ਕੇ ਹੈਰਾਨ ਹੋਏ ਅਤੇ
ਬੋਲੇ ਕਿ ਹੰਜੀਰ ਦਾ ਬਿਰਛ ਕਿੱਕੁਰ ਐਡੀ ਛੇਤੀ ਸੁੱਕ
੨੧ ਗਿਆ ? ੦ ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਮੈਂ
ਤੁਹਾਨੂੰ ਸਤ ਆਖਦਾ ਹਾਂ ਭਈ ਜੇ ਤੁਹਾਨੂੰ ਨਿਹਚਾ
ਹੋਵੇ ਅਤੇ ਤੁਸੀਂ ਭਰਮ ਨਾ ਕਰੋ ਤਾਂ ਤੁਸੀਂ ਨਿਰਾ ਇਹੋ
ਨਹੀਂ ਕਰੋਗੇ ਜੋ ਹੰਜੀਰ ਦੇ ਬਿਰਛ ਨਾਲ ਹੋਇਆ
ਸਗੋਂ ਜੇ ਤੁਸੀਂ ਇਸ ਪਹਾੜ ਨੂੰ ਕਹੋ ਜੋ ਉੱਠ ਅਰ
ਸਮੁੰਦਰ ਵਿੱਚ ਜਾ ਪੈ ਤਾਂ ਅਜਿਹਾ ਹੋ ਜਾਵੇਗਾ ੦
੨੨ ਅਤੇ ਸਭ ਕੁਝ ਜੋ ਤੁਸੀਂ ਨਿਹਚਾ ਨਾਲ ਪ੍ਰਾਰਥਨਾ
ਕਰ ਕੇ ਮੰਗੋ ਸੋ ਪਾਓਗੇ ॥
੨੩ ਜਦ ਉਹ ਹੈਕਲ ਵਿੱਚ ਆਣ ਕੇ ਉਪਦੇਸ਼ ਦਿੰਦਾ
ਸੀ ਤਦ ਪਰਧਾਨ ਜਾਜਕ ਅਰ ਲੋਕਾਂ ਦੇ ਬਜ਼ੁਰਗ
ਉਹ ਦੇ ਕੋਲ ਆਏ ਅਤੇ ਬੋਲੇ, ਤੂੰ ਕਿਹੜੇ ਇਖ਼ਤਿਆਰ
ਨਾਲ ਏਹ ਕੰਮ ਕਰਦਾ ਹੈਂ ਅਰ ਕਿਹ ਨੇ ਤੈਨੂੰ ਇਹ
੨੪ ਇਖ਼ਤਿਆਰ ਦਿੱਤਾ ? ੦ ਪਰ ਯਿਸੂ ਨੇ ਉਨ੍ਹਾਂ ਨੂੰ
ਉੱਤਰ ਦਿੱਤਾ, ਮੈਂ ਵੀ ਤੁਹਾਥੋਂ ਇੱਕ ਗੱਲ ਪੁੱਛਣਾ ਸੋ
ਜੇ ਤੁਸੀਂ ਮੈਨੂੰ ਦੱਸੋ ਤਾਂ ਮੈਂ ਵੀ ਤਹਾਨੂੰ ਦੱਸਾਂਗਾ ਭਈ
ਮੈਂ ਕਿਹੜੇ ਇਖ਼ਤਿਆਰ ਨਾਲ ਏਹ ਕੰਮ ਕਰਦਾ ਹਾਂ ੦
੨੫ ਯੂਹੰਨਾ ਦਾ ਬਪਤਿਸਮਾ ਕਿੱਥੋਂ ਸੀ, ਸੁਰਗ ਵੱਲੋਂ ਯਾ
ਮਨੁੱਖਾਂ ਵੱਲੋਂ ? ਅਤੇ ਓਹ ਆਪੋ ਵਿੱਚ ਵਿਚਾਰ ਕਰ
ਕੇ ਕਹਿਣ ਲੱਗੇ, ਜੇ ਕਹੀਏ, "ਸੁਰਗ ਵੱਲੋਂ" ਤਾਂ
ਉਹ ਸਾਨੂੰ ਆਖੂ, ਫੇਰ ਤੁਸਾਂ ਉਹ ਦੀ ਪਰਤੀਤ ਕਿਉਂ
੨੬ ਨਾ ਕੀਤੀ ? ੦ ਅਰ ਜੇ ਕਹੀਏ, "ਮਨੁੱਖਾਂ ਵੱਲੋਂ"
ਤਾਂ ਲੋਕਾਂ ਤੋਂ ਡਰਦੇ ਹਾਂ ਕਿਉਂ ਜੋ ਸੱਭੇ ਯੂਹੰਨਾ ਨੂੰ
੨੭ ਨਬੀ ਜਾਣਦੇ ਹਨ ੦ ਸੋ ਉਨ੍ਹਾਂ ਨੇ ਯਿਸੂ ਨੂੰ ਉੱਤਰ
ਦਿੱਤਾ, ਅਸੀਂ ਨਹੀਂ ਜਾਣਦੇ । ਉਸ ਨੇ ਵੀ ਉਨ੍ਹਾਂ ਨੂੰ
ਆਖਿਆ, ਮੈਂ ਵੀ ਤੁਹਾਨੂੰ ਨਹੀਂ ਦੱਸਦਾ ਜੋ ਕਿਹੜੇ
ਇਖ਼ਤਿਆਰ ਨਾਲ ਮੈਂ ਏਹ ਕੰਮ ਕਰਦਾ ਹਾਂ ੦
੨੮ ਪਰ ਤੁਸੀਂ ਕੀ ਸਮਝਦੇ ਹੋ ? ਇੱਕ ਮਨੁੱਖ ਦੇ ਦੋ
ਪੁੱਤ੍ਰ ਸਨ ਅਤੇ ਉਹ ਪਹਿਲੇ ਦੇ ਕੋਲ ਆਣ ਕੇ
ਬੋਲਿਆ, ਪੁੱਤ੍ਰ, ਜਾਹ । ਅੱਜ ਅੰਗੂਰੀ ਬਾਗ਼ ਵਿੱਚ ਕੰਮ
੨੯ ਕਰ ੦ ਅਤੇ ਉਸ ਨੇ ਉੱਤਰ ਦਿੱਤਾ, ਮੇਰਾ ਜੀ ਨਹੀਂ
੩੦ ਕਰਦਾ ਪਰ ਪਿੱਛੋਂ ਪਛਤਾ ਕੇ ਗਿਆ ੦ ਫੇਰ ਦੂਏ ਦੇ
ਕੋਲ ਆਣ ਕੇ ਇਹੋ ਹੀ ਕਿਹਾ ਅਤੇ ਉਸ ਨੇ ਉੱਤਰ

* ਜ਼. ੮ : ੨ ।

੩੧ ਦਿੱਤਾ, ਅੱਛਾ ਜੀ, ਪਰ ਗਿਆ ਨਾ ੦ ਸੋ ਇਨ੍ਹਾਂ ਦੋਹਾਂ
ਵਿੱਚੋਂ ਕਿਹ ਨੇ ਪਿਤਾ ਦੀ ਮਰਜੀ ਪੂਰੀ ਕੀਤੀ ?
ਉਨ੍ਹਾਂ ਆਖਿਆ, ਪਹਿਲੇ ਨੇ। ਯਿਸੂ ਨੇ ਉਨ੍ਹਾਂ ਨੂੰ
ਕਿਹਾ, ਮੈਂ ਤੁਹਾਨੂੰ ਸਤ ਆਖਦਾ ਹਾਂ ਜੋ ਮਸੂਲੀਏ ਅਤੇ
ਕੰਜਰੀਆਂ ਤੁਹਾਡੇ ਨਾਲੋਂ ਪਹਿਲਾਂ ਪਰਮੇਸ਼ੁਰ ਦੇ ਰਾਜ
੩੨ ਵਿੱਚ ਜਾਂਦੇ ਹਨ ੦ ਕਿਉਂ ਜੋ ਯੂਹੰਨਾ ਧਰਮ ਦੇ ਰਾਹੀਂ
ਤੁਹਾਡੇ ਕੋਲ ਆਇਆ ਅਤੇ ਤੁਸਾਂ ਉਹ ਦੀ ਪਰਤੀਤ
ਨਾ ਕੀਤੀ ਪਰ ਮਸੂਲੀਆਂ ਅਰ ਕੰਜਰੀਆਂ ਨੇ
ਉਹ ਦੀ ਪਰਤੀਤ ਕੀਤੀ ਅਤੇ ਤੁਸੀਂ ਇਹ ਵੇਖ ਕੇ
ਪਿੱਛੋਂ ਵੀ ਨਾ ਪਛਤਾਏ ਭਈ ਉਹ ਦੀ ਪਰਤੀਤ
ਕਰਦੇ ॥
੩੩ ਇੱਕ ਹੋਰ ਦ੍ਰਿਸ਼ਟਾਂਤ ਸੁਣੋ ਜੋ ਇੱਕ ਘਰ ਦਾ
ਮਾਲਕ ਸੀ ਜਿਹ ਨੇ ਅੰਗੂਰੀ ਬਾਗ ਲਾਇਆ ਅਤੇ
ਉਹ ਦੇ ਚੁਫੇਰੇ ਬਾੜ ਦਿੱਤੀ ਅਤੇ ਉਸ ਵਿੱਚ ਰਸ ਲਈ
ਇੱਕ ਚੁਬੱਚਾ ਕੱਢਿਆ ਅਤੇ ਬੁਰਜ ਉਸਾਰਿਆ ਅਰ
ਉਹ ਨੂੰ ਮਾਲੀਆਂ ਦੇ ਹੱਥ ਸੌਂਪ ਕੇ ਪਰਦੇਸ ਚੱਲਿਆ
੩੪ ਗਿਆ ੦ ਜਾਂ ਫਲਾਂ ਦੀ ਰੁੱਤ ਨੇੜੇ ਆਈ ਤਾਂ ਉਹ ਨੇ
ਆਪਣੇ ਚਾਕਰ ਮਾਲੀਆਂ ਦੇ ਕੋਲ ਆਪਣੇ ਫਲ ਲੈਣ
੩੫ ਲਈ ਘੱਲੇ ੦ ਅਤੇ ਮਾਲੀਆਂ ਨੇ ਉਹ ਦੇ ਚਾਕਰਾਂ
ਨੂੰ ਫੜ ਕੇ ਕਿਸੇ ਨੂੰ ਕੁੱਟਿਆ ਅਰ ਕਿਸੇ ਨੂੰ ਮਾਰ
੩੬ ਸੁੱਟਿਆ ਅਰ ਕਿਸੇ ਨੂੰ ਪਥਰਾਉ ਕੀਤਾ ੦ ਫੇਰ ਉਹ
ਨੇ ਹੋਰ ਚਾਕਰ ਪਹਿਲਿਆਂ ਨਾਲੋਂ ਵਧੀਕ ਘੱਲੇ ਅਤੇ
੩੭ ਉਨ੍ਹਾਂ ਨੇ ਇਨ੍ਹਾਂ ਨਾਲ ਵੀ ਉਸੇ ਤਰਾਂ ਕੀਤਾ ੦ ਓੜਕ
ਉਸ ਨੇ ਆਪਣੇ ਪੁੱਤ੍ਰ ਨੂੰ ਉਨ੍ਹਾਂ ਦੇ ਕੋਲ ਇਹ ਕਹਿ ਕੇ
ਘੱਲਿਆ ਭਈ ਓਹ ਮੇਰੇ ਪੁੱਤ੍ਰ ਦਾ ਆਦਰ ਕਰਨਗੇ ੦
੩੮ ਪਰ ਮਾਲੀਆਂ ਨੇ ਜਾਂ ਉਹ ਦੇ ਪੁੱਤ੍ਰ ਨੂੰ ਵੇਖਿਆ ਤਾਂ
ਆਪੋ ਵਿੱਚ ਕਿਹਾ, ਵਾਰਸ ਏਹੋ ਹੈ, ਆਓ ਇਹ ਨੂੰ
ਮਾਰ ਸੁੱਟੀਏ ਅਤੇ ਉਹ ਦਾ ਵਿਰਸਾ ਸਾਂਭ ਲਈਏ ੦
੩੯ ਅਤੇ ਉਨ੍ਹਾਂ ਉਸ ਨੂੰ ਫੜਿਆ ਅਰ ਬਾਗੋਂ ਬਾਹਰ ਕੱਢ ਕੇ
੪੦ ਮਾਰ ਸੁੱਟਿਆ ੦ ਸੋ ਜਦ ਬਾਗ ਦਾ ਮਾਲਕ ਆਵੇਗਾ
੪੧ ਤਦ ਉਨ੍ਹਾਂ ਮਾਲੀਆਂ ਨਾਲ ਕੀ ਕਰੇਗਾ ? ੦ ਉਨ੍ਹਾਂ ਨੇ
ਉਸ ਨੂੰ ਆਖਿਆ ਕਿ ਉਨ੍ਹਾਂ ਬੁਰਿਆਰਾਂ ਦਾ ਬੁਰੀ
ਤਰਾਂ ਨਾਸ ਕਰੂ ਅਤੇ ਅੰਗੂਰੀ ਬਾਗ ਹੋਰਨਾਂ
ਮਾਲੀਆਂ ਨੂੰ ਸੌਂਪੇਗਾ ਜੋ ਰੁੱਤ ਸਿਰ ਉਸ ਨੂੰ ਫਲ
੪੨ ਪੁਚਾਉਣਗੇ ੦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਭਲਾ
ਤੁਸਾਂ ਲਿਖਤਾਂ ਵਿੱਚ ਕਦੇ ਨਹੀਂ ਪੜ੍ਹਿਆ *

ਜਿਸ ਪੱਥਰ ਨੂੰ ਰਾਜਾਂ ਨੇ ਰੱਦਿਆ,
ਸੋਈ ਖੂੰਜੇ ਦਾ ਸਿਰਾ ਹੋ ਗਿਆ।
ਇਹ ਪ੍ਰਭੁ ਦੀ ਵੱਲੋਂ ਹੋਇਆ,
ਅਤੇ ਸਾਡੀ ਨਜ਼ਰ ਵਿੱਚ ਅਚਰਜ ਹੈ ॥

੪੩ ਇਸ ਕਰਕੇ ਮੈਂ ਤੁਹਾਨੂੰ ਆਖਦਾ ਹਾਂ ਜੋ ਪਰਮੇਸ਼ੁਰ ਦਾ
ਰਾਜ ਤੁਹਾਥੋਂ ਖੋਹਿਆ ਅਤੇ ਪਰਾਈ ਕੌਮ ਨੂੰ ਜਿਹੜੀ
੪੪ ਉਹ ਦੇ ਫਲ ਦੇਵੇ ਦਿੱਤਾ ਜਾਵੇਗਾ ੦ ਅਰ ਜੋ ਕੋਈ
ਇਸ ਪੱਥਰ ਉੱਤੇ ਡਿੱਗੇਗਾ ਸੋ ਚੂਰ ਚੂਰ ਹੋ ਜਾਵੇਗਾ
ਪਰ ਜਿਹ ਦੇ ਉੱਤੇ ਉਹ ਡਿੱਗੇ ਉਹ ਨੂੰ ਪੀਹ ਸੁੱਟੇਗਾ ੦
੪੫ ਜਾਂ ਪਰਧਾਨ ਜਾਜਕਾਂ ਅਤੇ ਫ਼ਰੀਸੀਆਂ ਨੇ ਉਹ ਦੇ
ਦ੍ਰਿਸ਼ਟਾਂਤ ਸੁਣੇ ਤਾਂ ਮਲੂਮ ਕੀਤਾ ਜੋ ਉਹ ਸਾਡੇ ਹੀ
੪੬ ਹੱਕ ਵਿੱਚ ਆਖਦਾ ਹੈ ੦ ਅਤੇ ਜਾਂ ਓਹ ਉਸ ਨੂੰ
ਫੜਨਾ ਚਾਹੁੰਦੇ ਸਨ ਤਾਂ ਲੋਕਾਂ ਤੋਂ ਡਰੇ ਇਸ ਲਈ
ਜੋ ਓਹ ਉਸ ਨੂੰ ਨਬੀ ਮੰਨਦੇ ਸਨ ॥

## ੨੨

### ਰਾਜ ਕੁਮਾਰ ਦਾ ਵਿਆਹ। ਪਰਤਾਵੇ ਲਈ ਪ੍ਰਸ਼ਨ

ਯਿਸੂ ਨੇ ਅੱਗੋਂ ਉਨ੍ਹਾਂ ਦੇ ਨਾਲ ਦ੍ਰਿਸ਼ਟਾਂਤਾਂ ਵਿੱਚ
੨ ਫੇਰ ਬਚਨ ਕੀਤਾ ਅਰ ਕਿਹਾ ੦ ਸੁਰਗ ਦਾ ਰਾਜ
ਇੱਕ ਪਾਤਸ਼ਾਹ ਵਰਗਾ ਹੈ ਜਿਹ ਨੇ ਆਪਣੇ ਪੁੱਤ੍ਰ ਦਾ
੩ ਵਿਆਹ ਕੀਤਾ ੦ ਅਤੇ ਉਸ ਨੇ ਸੱਦੇ ਹੋਇਆਂ ਨੂੰ
ਵਿਆਹ ਵਿੱਚ ਸੱਦਣ ਲਈ ਆਪਣੇ ਚਾਕਰਾਂ ਨੂੰ
ਘੱਲਿਆ ਪਰ ਓਹ ਆਉਣ ਨੂੰ ਰਾਜੀ ਨਾ ਹੋਏ ੦
੪ ਫੇਰ ਉਹ ਨੇ ਹੋਰਨਾਂ ਚਾਕਰਾਂ ਨੂੰ ਇਹ ਕਹਿ ਕੇ
ਘੱਲਿਆ ਜੋ ਸੱਦੇ ਹੋਇਆਂ ਨੂੰ ਕਹੋ ਭਈ ਵੇਖੋ ਮੈਂ
ਆਪਣਾ ਖਾਣਾ ਤਿਆਰ ਕੀਤਾ ਹੈ, ਮੇਰੇ ਬੈਲ ਅਰ
ਮੋਟੇ ਮੋਟੇ ਜਾਨਵਰ ਕੋਹੇ ਗਏ ਹਨ ਅਤੇ ਸਭ ਕੁਝ
੫ ਤਿਆਰ ਹੈ। ਤੁਸੀਂ ਵਿਆਹ ਵਿੱਚ ਚੱਲੋ ੦ ਪਰ ਓਹ
ਬੇਪਰਵਾਹੀ ਕਰ ਕੇ ਚੱਲੇ ਗਏ, ਕੋਈ ਆਪਣੇ ਖੇਤ ਨੂੰ
੬ ਅਰ ਕੋਈ ਆਪਣੇ ਵਣਜ ਬੁਪਾਰ ਨੂੰ ੦ ਅਤੇ ਹੋਰਨਾਂ
ਨੇ ਉਹ ਦੇ ਚਾਕਰਾਂ ਨੂੰ ਫੜ ਕੇ ਉਨ੍ਹਾਂ ਦੀ ਪਤ ਲਾਹੀ
੭ ਅਰ ਮਾਰ ਸੁੱਟਿਆ ੦ ਤਾਂ ਪਾਤਸ਼ਾਹ ਨੂੰ ਕ੍ਰੋਧ ਆਇਆ
ਅਤੇ ਉਸ ਨੇ ਆਪਣੀਆਂ ਫੌਜਾਂ ਘੱਲ ਕੇ ਉਨ੍ਹਾਂ

* ਜ਼. ੧੧੮ : ੨੨, ੨੩।

ਖੂਨੀਆਂ ਦਾ ਨਾਸ ਕਰ ਦਿੱਤਾ ਅਰ ਉਨ੍ਹਾਂ ਦਾ ਸ਼ਹਿਰ
੮ ਫੂਕ ਸੁੱਟਿਆ ੦ ਤਦ ਉਹ ਨੇ ਆਪਣੇ ਚਾਕਰਾਂ ਨੂੰ
ਆਖਿਆ, ਵਿਆਹ ਦਾ ਸਾਮਾਨ ਤਾਂ ਤਿਆਰ ਹੈ ਪਰ
੯ ਸੱਦੇ ਹੋਏ ਨਲਾਇਕ ਹਨ ੦ ਸੋ ਤੁਸੀਂ ਚੁਰਾਹਿਆਂ
ਵਿੱਚ ਜਾਓ ਅਤੇ ਜਿੰਨੇ ਤੁਹਾਨੂੰ ਮਿਲਣ ਵਿਆਹ ਵਿੱਚ
੧੦ ਸੱਦ ਲਿਆਓ ੦ ਤਾਂ ਓਹ ਚਾਕਰ ਰਸਤਿਆਂ ਉੱਤੇ
ਬਾਹਰ ਜਾਕੇ ਬੁਰੇ ਭਲੇ ਜਿੰਨੇ ਮਿਲੇ ਸਭਨਾਂ ਨੂੰ ਇਕੱਠੇ
ਕਰ ਲਿਆਏ ਅਤੇ ਵਿਆਹ ਵਾਲਾ ਘਰ ਮੇਲੀਆਂ
੧੧ ਨਾਲ ਭਰ ਗਿਆ ੦ ਪਰ ਜਦ ਪਾਤਸ਼ਾਹ ਮੇਲੀਆਂ
ਨੂੰ ਵੇਖਣ ਅੰਦਰ ਆਇਆ ਤਦ ਉੱਥੋਂ ਇੱਕ ਮਨੁੱਖ
ਨੂੰ ਡਿੱਠਾ ਜਿਹੜਾ ਵਿਆਹੁਣਾ ਕੱਪੜਾ ਪਹਿਨਿਆ
੧੨ ਹੋਇਆ ਨਾ ਸੀ ੦ ਅਤੇ ਉਹ ਨੂੰ ਕਿਹਾ, ਭਾਈ, ਤੂੰ
ਇੱਥੇ ਵਿਆਹੁਣੇ ਕੱਪੜੇ ਬਾਝੋਂ ਕਿਸ ਤਰਾਂ ਅੰਦਰ
੧੩ ਆਇਆ ? ਪਰ ਉਹ ਚੁੱਪ ਹੀ ਰਹਿ ਗਿਆ ੦ ਤਦ
ਪਾਤਸ਼ਾਹ ਨੇ ਟਹਿਲੂਆਂ ਨੂੰ ਆਖਿਆ, ਇਹ ਦੇ ਹੱਥ
ਪੈਰ ਬੰਨ੍ਹ ਕੇ ਇਹ ਨੂੰ ਬਾਹਰ ਦੇ ਅੰਧਘੋਰ ਵਿੱਚ ਸੁੱਟ
ਦਿਓ ! ਉੱਥੇ ਰੋਣਾ ਅਤੇ ਕਚੀਚੀਆਂ ਵੱਟਣਾ
੧੪ ਹੋਵੇਗਾ ੦ ਕਿਉਂ ਜੋ ਸੱਦੇ ਹੋਏ ਤਾਂ ਬਹੁਤ ਹਨ ਪਰ
ਚੁਣੇ ਹੋਏ ਥੋੜੇ ॥
੧੫ ਤਦੋਂ ਫ਼ਰੀਸੀਆਂ ਨੇ ਜਾ ਕੇ ਮਤਾ ਪਕਾਇਆ ਜੋ
੧੬ ਉਹ ਨੂੰ ਕਿਸ ਤਰਾਂ ਗੱਲਾਂ ਵਿੱਚ ਫਸਾਈਏ ੦ ਅਤੇ
ਉਨ੍ਹਾਂ ਆਪਣੇ ਚੇਲਿਆਂ ਨੂੰ ਹੇਰੋਦੀਆਂ ਦੇ ਨਾਲ ਉਸ
ਦੇ ਕੋਲ ਭੇਜਿਆ ਭਈ ਉਸ ਨੂੰ ਆਖਣ, ਗੁਰੂ ਜੀ
ਅਸੀਂ ਜਾਣਦੇ ਹਾਂ ਜੋ ਤੂੰ ਸੱਚਾ ਹੈਂ ਅਰ ਸਚਿਆਈ
ਨਾਲ ਪਰਮੇਸ਼ੁਰ ਦਾ ਰਾਹ ਦੱਸਦਾ ਹੈਂ ਅਤੇ ਤੈਨੂੰ ਕਿਸੇ
ਦੀ ਪਰਵਾਹ ਨਹੀਂ ਕਿਉਂ ਜੋ ਤੂੰ ਮਨੁੱਖਾਂ ਦਾ ਪੱਖ
੧੭ ਨਹੀਂ ਕਰਦਾ ੦ ਸੋ ਸਾਨੂੰ ਦੱਸ, ਤੂੰ ਕੀ ਸਮਝਦਾ ਹੈਂ
ਜੋ ਕੈਸਰ ਨੂੰ ਜਜ਼ੀਆ ਦੇਣਾ ਜੋਗ ਹੈ ਯਾ ਨਹੀਂ ? ੦
੧੮ ਪਰ ਯਿਸੂ ਨੇ ਉਨ੍ਹਾਂ ਦੀ ਸ਼ਰਾਰਤ ਜਾਣ ਕੇ ਆਖਿਆ,
੧੯ ਹੇ ਕਪਟੀਓ ਕਿਉਂ ਮੈਨੂੰ ਪਰਤਾਉਂਦੇ ਹੋ ? ੦ ਜਜ਼ੀਏ
ਦਾ ਸਿੱਕਾ ਮੈਨੂੰ ਵਿਖਾਓ। ਤਦ ਓਹ ਇੱਕ ਅੱਠਿਆਨੀ
੨੦ ਉਸ ਕੋਲ ਲਿਆਏ ੦ ਅਤੇ ਉਸ ਨੇ ਉਨ੍ਹਾਂ ਨੂੰ ਕਿਹਾ,
੨੧ ਇਹ ਮੂਰਤ ਅਤੇ ਲਿਖਤ ਕਿਹ ਦੀ ਹੈ ? ੦ ਉਨ੍ਹਾਂ
ਉਸ ਨੂੰ ਕਿਹਾ, ਕੈਸਰ ਦੀ। ਤਦ ਉਸ ਨੇ ਉਨ੍ਹਾਂ ਨੂੰ
ਆਖਿਆ, ਫੇਰ ਜਿਹੜੀਆਂ ਚੀਜ਼ਾਂ ਕੈਸਰ ਦੀਆਂ
ਹਨ ਓਹ ਕੈਸਰ ਨੂੰ ਅਤੇ ਜਿਹੜੀਆਂ ਪਰਮੇਸ਼ੁਰ ਦੀਆਂ
੨੨ ਹਨ ਓਹ ਪਰਮੇਸ਼ੁਰ ਨੂੰ ਦਿਓ ੦ ਅਤੇ ਉਨ੍ਹਾਂ ਨੇ ਇਹ
ਸੁਣ ਕੇ ਅਚਰਜ ਮੰਨਿਆ ਅਰ ਉਸ ਨੂੰ ਛੱਡ ਕੇ
ਚੱਲੇ ਗਏ ॥
੨੩ ਉਸੇ ਦਿਨ ਸਦੂਕੀ ਜਿਹੜੇ ਆਖਦੇ ਹਨ ਜੋ
ਕਿਆਮਤ ਨਹੀਂ ਹੋਣੀ ਉਹ ਦੇ ਕੋਲ ਆਏ ਅਤੇ
੨੪ ਇਹ ਕਹਿ ਕੇ ਉਸ ਤੋਂ ਸਵਾਲ ਪੁੱਛਿਆ ੦ ਕਿ ਗੁਰੂ
ਜੀ ਮੂਸਾ ਨੇ ਆਖਿਆ ਸੀ ਭਈ ਜੇ ਕੋਈ ਔਂਤੜ ਮਰ
ਜਾਵੇ ਤਾਂ ਉਹ ਦਾ ਭਾਈ ਉਹ ਦੀ ਤੀਵੀਂ ਨਾਲ
ਵਿਆਹ ਕਰ ਲਵੇ ਅਤੇ ਆਪਣੇ ਭਾਈ ਲਈ ਵੰਸ
੨੫ ਉਤਪੰਨ ਕਰੇ ੦ ਸੋ ਸਾਡੇ ਵਿੱਚ ਸੱਤ ਭਾਈ ਸਨ ਅਤੇ
ਪਹਿਲਾ ਵਿਆਹ ਕਰ ਕੇ ਮਰ ਗਿਆ ਅਤੇ ਬੇਉਲਾਦਾ
ਹੋਣ ਕਰਕੇ ਆਪਣੇ ਭਾਈ ਦੇ ਲਈ ਆਪਣੀ ਤੀਵੀਂ
੨੬ ਛੱਡ ਗਿਆ ੦ ਇਸੇ ਤਰਾਂ ਦੂਆ ਭੀ ਅਤੇ ਤੀਆ ਭੀ
੨੭ ਸੱਤਵੇਂ ਤੀਕਰ ੦ ਅਰ ਸਾਰਿਆਂ ਦੇ ਪਿੱਛੋਂ ਉਹ
੨੮ ਤੀਵੀਂ ਭੀ ਮਰ ਗਈ ੦ ਉਪਰੰਤ ਕਿਆਮਤ ਨੂੰ ਉਹ
ਉਨ੍ਹਾਂ ਸੱਤਾਂ ਵਿੱਚੋਂ ਕਿਹ ਦੀ ਤੀਵੀਂ ਹੋਊ ਕਿਉਂਕਿ
੨੯ ਉਨ੍ਹਾਂ ਸਭਨਾਂ ਨੇ ਉਹ ਨੂੰ ਵਸਾਇਆ ਸੀ ? ੦ ਯਿਸੂ ਨੇ
ਉਨ੍ਹਾਂ ਨੂੰ ਉੱਤਰ ਦਿੱਤਾ, ਤੁਸੀਂ ਕਿਤਾਬਾਂ ਅਰ ਪਰਮੇਸ਼ੁਰ
ਦੀ ਸਮਰੱਥਾ ਨੂੰ ਨਾ ਜਾਣ ਕੇ ਭੁੱਲ ਵਿੱਚ ਪਏ ਹੋ ੦
੩੦ ਕਿਉਂ ਜੋ ਕਿਆਮਤ ਵਿੱਚ ਨਾ ਵਿਆਹ ਕਰਦੇ ਅਤੇ
ਨਾ ਵਿਆਹੇ ਜਾਂਦੇ ਹਨ ਬਲਕਣ ਸੁਰਗ ਵਿੱਚ ਦੂਤਾਂ
੩੧ ਵਰਗੇ ਹਨ ੦ ਪਰ ਮੁਰਦਿਆਂ ਦੀ ਕਿਆਮਤ ਦੇ
ਵਿਖੇ ਕੀ ਤੁਸਾਂ ਉਹ ਨਹੀਂ ਪੜ੍ਹਿਆ ਜੋ ਪਰਮੇਸ਼ੁਰ ਨੇ
੩੨ ਤੁਹਾਨੂੰ ਆਖਿਆ ੦ ਕਿ ਮੈਂ ਅਬਰਾਹਾਮ ਦਾ ਪਰਮੇਸ਼ੁਰ
ਅਤੇ ਇਸਹਾਕ ਦਾ ਪਰਮੇਸ਼ੁਰ ਅਤੇ ਯਾਕੂਬ ਦਾ
ਪਰਮੇਸ਼ੁਰ ਹਾਂ ? ਉਹ ਮੁਰਦਿਆਂ ਦਾ ਪਰਮੇਸ਼ੁਰ ਨਹੀਂ
੩੩ ਪਰ ਜੀਉਂਦਿਆਂ ਦਾ ਹੈ ੦ ਅਤੇ ਲੋਕ ਇਹ ਸੁਣ ਕੇ
ਉਹ ਦੇ ਉਪਦੇਸ਼ ਤੋਂ ਹੈਰਾਨ ਹੋਏ ॥
੩੪ ਪਰ ਜਦ ਫ਼ਰੀਸੀਆਂ ਨੇ ਸੁਣਿਆ ਜੋ ਉਹ ਨੇ
ਸਦੂਕੀਆਂ ਦਾ ਮੂੰਹ ਬੰਦ ਕਰ ਦਿੱਤਾ ਤਦ ਓਹ ਇੱਕ
੩੫ ਥਾਂ ਇਕੱਠੇ ਹੋਏ ੦ ਅਤੇ ਉਨ੍ਹਾਂ ਵਿੱਚੋਂ ਇੱਕ ਨੇ ਜਿਹੜਾ
ਸ਼ਰਾ ਦਾ ਸਿਖਲਾਉਣ ਵਾਲਾ ਸੀ ਉਹ ਦੇ ਪਰਤਾਉਣ
੩੬ ਲਈ ਸਵਾਲ ਕੀਤਾ ੦ ਜੋ ਗੁਰੂ ਜੀ ਤੁਰੇਤ ਵਿੱਚ
੩੭ ਵੱਡਾ ਹੁਕਮ ਕਿਹੜਾ ਹੈ ? ੦ ਅਤੇ ਉਹ ਨੇ ਉਸ ਨੂੰ
ਕਿਹਾ, ਤੂੰ ਪ੍ਰਭੁ ਆਪਣੇ ਪਰਮੇਸ਼ੁਰ ਨੂੰ ਆਪਣੇ ਸਾਰੇ
ਦਿਲ ਨਾਲ ਅਤੇ ਆਪਣੀ ਸਾਰੀ ਜਾਨ ਨਾਲ ਅਤੇ

੩੮ ਆਪਣੀ ਸਾਰੀ ਬੁੱਧ ਨਾਲ ਪਿਆਰ ਕਰ ○ ਵੱਡਾ
੩੯ ਅਤੇ ਪਹਿਲਾ ਹੁਕਮ ਇਹੋ ਹੈ ○ ਅਤੇ ਦੂਆ ਇਹ ਦੇ
ਵਾਂਙੁ ਹੈ ਕਿ ਤੂੰ ਆਪਣੇ ਗੁਆਂਢੀ ਨੂੰ ਆਪਣੇ ਜਿਹਾ
੪੦ ਪਿਆਰ ਕਰ ○ ਇਨ੍ਹਾਂ ਦੋਹਾਂ ਹੁਕਮਾਂ ਉੱਤੇ ਸਾਰੀ
ਤੁਰੇਤ ਅਤੇ ਨਬੀਆਂ ਦੇ ਬਚਨ ਟਿਕੇ ਹੋਏ ਹਨ ॥

੪੧ ਜਿਸ ਵੇਲੇ ਫ਼ਰੀਸੀ ਇਕੱਠੇ ਸਨ ਯਿਸੂ ਨੇ ਉਨ੍ਹਾਂ ਨੂੰ
੪੨ ਪੁੱਛਿਆ ○ ਮਸੀਹ ਦੇ ਹੱਕ ਵਿੱਚ ਤੁਸੀਂ ਕੀ ਸਮਝਦੇ
ਹੋ, ਉਹ ਕਿਹ ਦਾ ਪੁੱਤ੍ਰ ਹੈ ? ਉਨ੍ਹਾਂ ਉਸ ਨੂੰ ਆਖਿਆ,
੪੩ ਦਾਊਦ ਦਾ ○ ਉਸ ਨੇ ਉਨ੍ਹਾਂ ਨੂੰ ਕਿਹਾ, ਫੇਰ ਦਾਊਦ
ਆਤਮਾ ਦੀ ਰਾਹੀਂ ਕਿੱਕੁਰ ਉਹ ਨੂੰ ਪ੍ਰਭੁ ਆਖਦਾ*
ਹੈ ? ਕਿ

੪੪ ਪ੍ਰਭੁ ਨੇ ਮੇਰੇ ਪ੍ਰਭੁ ਨੂੰ ਆਖਿਆ,
ਤੂੰ ਮੇਰੇ ਸੱਜੇ ਪਾਸੇ ਬੈਠ,
ਜਦ ਤੀਕਰ ਮੈਂ ਤੇਰੇ ਵੈਰੀਆਂ ਨੂੰ
ਤੇਰੇ ਪੈਰਾਂ ਹੇਠ ਨਾ ਕਰ ਦਿਆਂ ॥

੪੫ ਸੋ ਜਦ ਦਾਊਦ ਉਹ ਨੂੰ ਪ੍ਰਭੁ ਆਖਦਾ ਹੈ ਤਾਂ ਉਹ
੪੬ ਉਸ ਦਾ ਪੁੱਤ੍ਰ ਕਿਸ ਤਰਾਂ ਹੋਇਆ ? ○ ਅਤੇ ਕੋਈ
ਉਹ ਨੂੰ ਇੱਕ ਬਚਨ ਤੀਕਰ ਜਵਾਬ ਨਾ ਦੇ ਸੱਕਿਆ,
ਨਾ ਉਸ ਦਿਨ ਤੋਂ ਕਿਸੇ ਦਾ ਹਿਆਉਂ ਪਿਆ ਜੋ ਉਸ
ਅੱਗੇ ਕੋਈ ਪ੍ਰਸ਼ਨ ਕਰੇ ॥

ਫ਼ਰੀਸੀਆਂ ਉੱਤੇ ਸੱਤ ਹਾਹਾ ਕਾਰ

੨੩ ਤਦ ਯਿਸੂ ਨੇ ਲੋਕਾਂ ਨੂੰ ਅਤੇ ਆਪਣੇ ਚੇਲਿਆਂ
੨ ਨੂੰ ਕਿਹਾ ○ ਗ੍ਰੰਥੀ ਅਤੇ ਫ਼ਰੀਸੀ ਮੂਸਾ ਦੀ ਗੱਦੀ
੩ ਉੱਤੇ ਬੈਠੇ ਹਨ ○ ਇਸ ਲਈ ਸਭ ਕੁਝ ਜੋ ਓਹ
ਤੁਹਾਨੂੰ ਕਹਿਣ ਤੁਸੀਂ ਮੰਨ ਲੈਣਾ ਅਤੇ ਉਹ ਦੀ
ਪਾਲਣਾ ਕਰਨੀ ਪਰ ਉਨ੍ਹਾਂ ਵਰਗੇ ਕੰਮ ਨਾ ਕਰਨਾ
ਕਿਉਂ ਜੋ ਓਹ ਕਹਿੰਦੇ ਹਨ ਪਰ ਕਰਦੇ ਨਹੀਂ ○
੪ ਓਹ ਭਾਰੇ ਬੋਝ ਜਿਨ੍ਹਾਂ ਦਾ ਚੁੱਕਣਾ ਔਖਾ ਹੈ ਬੰਨ੍ਹ ਕੇ
ਮਨੁੱਖਾਂ ਦਿਆਂ ਮੋਢਿਆਂ ਉੱਤੇ ਰੱਖਦੇ ਹਨ ਪਰ ਓਹ
ਆਪ ਉਨ੍ਹਾਂ ਨੂੰ ਆਪਣੀ ਉਂਗਲ ਨਾਲ ਖਿਸਕਾਉਣ
੫ ਨੂੰ ਰਾਜੀ ਨਹੀਂ ○ ਓਹ ਆਪਣੇ ਸਭ ਕੰਮ ਲੋਕਾਂ ਦੇ
ਵਿਖਲਾਵੇ ਲਈ ਕਰਦੇ ਹਨ ਕਿਉਂ ਜੋ ਓਹ ਆਪਣੇ
ਤਵੀਤ ਚਾਉੜੇ ਕਰਦੇ ਅਤੇ ਆਪਣੀਆਂ ਝਾਲਰਾਂ
੬ ਵਧਾਉਂਦੇ ਹਨ ○ ਅਤੇ ਮਿਹਮਾਨੀਆਂ ਵਿੱਚ ਉੱਚੀਆਂ
ਥਾਵਾਂ ਅਤੇ ਸਮਾਜਾਂ ਵਿੱਚ ਅਗਲੀਆਂ ਕੁਰਸੀਆਂ ○
੭ ਅਤੇ ਬਜਾਰਾਂ ਵਿੱਚ ਪਰਨਾਮ ਲੈਣ ਅਤੇ ਮਨੁੱਖਾਂ ਕੋਲੋਂ
੮ ਸੁਆਮੀ ਜੀ ਕਹਾਉਣ ਦੇ ਭੁੱਖੇ ਹਨ ○ ਪਰ ਤੁਸੀਂ
ਸੁਆਮੀ ਨਾ ਕਹਾਓ ਕਿਉਂ ਜੋ ਤੁਹਾਡਾ ਗੁਰੂ ਇੱਕੋ ਹੈ
੯ ਅਰ ਤੁਸੀਂ ਸੱਭੇ ਭਾਈ ਹੋ ○ ਧਰਤੀ ਉੱਤੇ ਕਿਸੇ ਨੂੰ
ਆਪਣਾ ਪਿਤਾ ਨਾ ਆਖੋ ਕਿਉਂ ਜੋ ਤੁਹਾਡਾ ਪਿਤਾ
੧੦ ਇੱਕੋ ਹੈ ਜਿਹੜਾ ਅਕਾਸ਼ ਉੱਤੇ ਹੈ ○ ਅਰ ਨਾ ਤੁਸੀਂ
ਮਾਲਕ ਕਹਾਓ ਕਿਉਂ ਜੋ ਤੁਹਾਡਾ ਮਾਲਕ ਇੱਕੋ ਹੈ
੧੧ ਅਰਥਾਤ ਮਸੀਹ ○ ਪਰ ਉਹ ਜਿਹੜਾ ਤੁਹਾਡੇ ਵਿੱਚੋਂ
ਹੋਰਨਾਂ ਨਾਲੋਂ ਵੱਡਾ ਹੈ ਸੋ ਤੁਹਾਡਾ ਟਹਿਲੂਆ ਹੋਵੇ ○
੧੨ ਅਤੇ ਜੋ ਕੋਈ ਆਪਣੇ ਆਪ ਨੂੰ ਉੱਚਾ ਕਰੇਗਾ ਸੋ
ਨੀਵਾਂ ਕੀਤਾ ਜਾਵੇਗਾ ਅਤੇ ਜੋ ਕੋਈ ਆਪਣੇ ਆਪ ਨੂੰ
ਨੀਵਾਂ ਕਰੇਗਾ ਸੋ ਉੱਚਾ ਕੀਤਾ ਜਾਵੇਗਾ ॥

੧੩ ਪਰ ਹੇ ਕਪਟੀ ਗ੍ਰੰਥੀਓ ਅਤੇ ਫ਼ਰੀਸੀਓ ਤੁਹਾਡੇ
ਉੱਤੇ ਹਾਇ ਹਾਇ ! ਇਸ ਲਈ ਜੋ ਤੁਸੀਂ ਸੁਰਗ ਦੇ
੧੪ ਰਾਜ ਨੂੰ ਮਨੁੱਖਾਂ ਦੇ ਅੱਗੇ ਬੰਦ ਕਰਦੇ ਹੋ ○ ਕਿਉਂ ਜੋ
ਉਸ ਵਿੱਚ ਨਾ ਆਪ ਵੜਦੇ ਨਾ ਵੜਨ ਵਾਲਿਆਂ ਨੂੰ
ਵੜਨ ਦਿੰਦੇ ਹੋ ॥

੧੫ ਹੇ ਕਪਟੀ ਗ੍ਰੰਥੀਓ ਅਤੇ ਫ਼ਰੀਸੀਓ ਤੁਹਾਡੇ ਉੱਤੇ
ਹਾਇ ਹਾਇ ! ਕਿਉਂ ਜੋ ਤੁਸੀਂ ਇੱਕ ਮਨੁੱਖ ਨੂੰ ਆਪਣੇ
ਪੰਥ ਵਿੱਚ ਰਲਾਉਣ ਲਈ ਜਲ ਥਲ ਗਾਹੁੰਦੇ ਹੋ
ਅਤੇ ਜਾਂ ਉਹ ਆ ਚੁੱਕਿਆ ਤਾਂ ਤੁਸੀਂ ਉਹ ਨੂੰ ਆਪਣੇ
ਨਾਲੋਂ ਦੂਣਾ ਨਰਕ ਦਾ ਪੁੱਤ੍ਰ ਬਣਾਉਂਦੇ ਹੋ ॥

੧੬ ਹੇ ਅੰਨ੍ਹੇ ਆਗੂਓ, ਤੁਹਾਡੇ ਉੱਤੇ ਹਾਇ ਹਾਇ !
ਜਿਹੜੇ ਆਖਦੇ ਹੋ ਭਈ ਜੇ ਕੋਈ ਹੈਕਲ ਦੀ ਸੌਂਹ
ਖਾਵੇ ਤਾਂ ਕੁਝ ਗੱਲ ਨਹੀਂ ਪਰ ਜੇ ਕੋਈ ਹੈਕਲ ਦੇ
੧੭ ਸੋਨੇ ਦੀ ਸੌਂਹ ਖਾਵੇ ਤਾਂ ਉਹ ਪੂਰੀ ਕਰਨੀ ਪਊ ○ ਹੇ
ਮੂਰਖੋ ਅਤੇ ਅੰਨ੍ਹਿਓ ਕਿਹੜਾ ਵੱਡਾ ਹੈ ਸੋਨਾ ਯਾ ਹੈਕਲ
੧੮ ਜਿਹ ਨੇ ਸੋਨੇ ਨੂੰ ਪਵਿੱਤ੍ਰ ਕੀਤਾ ਹੈ ? ○ ਅਤੇ ਇਹ
ਆਖਦੇ ਹੋ ਭਈ ਜੇ ਕੋਈ ਜਗਵੇਦੀ ਦੀ ਸੌਂਹ ਖਾਵੇ
ਤਾਂ ਕੁਝ ਗੱਲ ਨਹੀਂ ਪਰ ਜਿਹੜੀ ਭੇਟ ਉਸ ਉੱਤੇ ਹੈ
ਜੇ ਉਹ ਦੀ ਸੌਂਹ ਖਾਵੇ ਤਾਂ ਉਹ ਨੂੰ ਪੂਰੀ ਕਰਨੀ ਪਊ ○
੧੯ ਹੇ ਅੰਨ੍ਹਿਓ ਕਿਹੜੀ ਵੱਡੀ ਹੈ ਭੇਟ ਯਾ ਜਗਵੇਦੀ
੨੦ ਜਿਹੜੀ ਭੇਟ ਨੂੰ ਪਵਿੱਤ੍ਰ ਕਰਦੀ ਹੈ ? ○ ਇਸ ਲਈ
ਜੋ ਕੋਈ ਜਗਵੇਦੀ ਦੀ ਸੌਂਹ ਖਾਂਦਾ ਹੈ ਸੋ ਉਹ ਦੀ

* ਜ਼. ੧੧੦:੧ ।

ਅਤੇ ਸਭ ਚੀਜ਼ਾਂ ਦੀ ਜਿਹੜੀਆਂ ਉਸ ਉੱਤੇ ਹਨ
੨੧ ਸੌਂਹ ਖਾਂਦਾ ਹੈ ੦ ਅਤੇ ਜੋ ਕੋਈ ਹੈਕਲ ਦੀ ਸੌਂਹ
ਖਾਂਦਾ ਹੈ ਸੋ ਉਸ ਦੀ ਅਰ ਉਸ ਦੇ ਵਿੱਚ ਰਹਿਣ
੨੨ ਵਾਲੇ ਦੀ ਭੀ ਸੌਂਹ ਖਾਂਦਾ ਹੈ ੦ ਅਤੇ ਜੋ ਕੋਈ ਸੁਰਗ
ਦੀ ਸੌਂਹ ਖਾਂਦਾ ਹੈ ਸੋ ਪਰਮੇਸ਼ੁਰ ਦੇ ਸਿੰਘਾਸਣ ਦੀ
ਅਤੇ ਉਸ ਉੱਪਰ ਬੈਠਣ ਵਾਲੇ ਦੀ ਸੌਂਹ ਖਾਂਦਾ
ਹੈ ॥
੨੩ ਹੇ ਕਪਟੀ ਗ੍ਰੰਥੀਓ ਅਤੇ ਫ਼ਰੀਸੀਓ ਤੁਹਾਡੇ ਉੱਤੇ
ਹਾਇ ਹਾਇ ! ਕਿਉਂ ਜੋ ਤੁਸੀਂ ਪੂਦੀਨੇ ਅਤੇ ਸੌਂਫ
ਅਤੇ ਜੀਰੇ ਦਾ ਦਸੌਂਧ ਦਿੰਦੇ ਹੋ ਅਤੇ ਤੁਰੇਤ ਦੇ ਭਾਰੇ
ਹੁਕਮਾਂ ਨੂੰ ਅਰਥਾਤ ਨਿਆਉਂ ਅਰ ਦਯਾ ਅਰ
ਨਿਹਚਾ ਨੂੰ ਛੱਡ ਦਿੱਤਾ ਹੈ । ਪਰ ਚਾਹੀਦਾ ਸੀ ਜੋ
੨੪ ਇਨ੍ਹਾਂ ਨੂੰ ਕਰਦੇ ਅਤੇ ਉਨ੍ਹਾਂ ਨੂੰ ਵੀ ਨਾ ਛੱਡਦੇ ੦ ਹੇ
ਅੰਨ੍ਹੇ ਆਗੂਓ ਜਿਹੜੇ ਮੱਛਰ ਪੁਣ ਲੈਂਦੇ ਅਤੇ ਊਠ
ਨਿਗਲ ਜਾਂਦੇ ਹੋ ! ॥
੨੫ ਹੇ ਕਪਟੀ ਗ੍ਰੰਥੀਓ ਅਤੇ ਫ਼ਰੀਸੀਓ ਤੁਹਾਡੇ ਉੱਤੇ
ਹਾਇ ਹਾਇ ! ਕਿਉਂ ਜੋ ਤੁਸੀਂ ਕਟੋਰੇ ਅਰ ਥਾਲੀ
ਨੂੰ ਬਾਹਰੋਂ ਸਾਫ਼ ਕਰਦੇ ਹੋ ਪਰ ਅੰਦਰੋਂ ਓਹ ਲੁੱਟ
੨੬ ਅਤੇ ਬਦਪਰਹੇਜ਼ੀ ਨਾਲ ਭਰੇ ਹੋਏ ਹਨ ੦ ਹੇ ਅੰਨ੍ਹੇ
ਫ਼ਰੀਸੀ ! ਪਹਿਲਾਂ ਕਟੋਰੇ ਅਤੇ ਥਾਲੀ ਦੇ ਅੰਦਰ ਨੂੰ
ਸਾਫ਼ ਕਰ ਤਾਂ ਓਹ ਬਾਹਰੋਂ ਵੀ ਸਾਫ਼ ਹੋਣਗੇ ॥
੨੭ ਹੇ ਕਪਟੀ ਗ੍ਰੰਥੀਓ ਅਤੇ ਫ਼ਰੀਸੀਓ ਤੁਹਾਡੇ ਉੱਤੇ
ਹਾਇ ਹਾਇ ! ਕਿਉਂ ਜੋ ਤੁਸੀਂ ਕਲੀ ਫੇਰੀਆਂ ਹੋਈਆਂ
ਕਬਰਾਂ ਵਰਗੇ ਹੋ ਜਿਹੜੀਆਂ ਬਾਹਰੋਂ ਤਾਂ ਸੋਹਣੀਆਂ
ਦਿਸਦੀਆਂ ਹਨ ਪਰ ਅੰਦਰੋਂ ਮੁਰਦਿਆਂ ਦੀਆਂ
ਹੱਡੀਆਂ ਅਤੇ ਹਰ ਪਰਕਾਰ ਦੀ ਪਲੀਤੀ ਨਾਲ
੨੮ ਭਰੀਆਂ ਹੋਈਆਂ ਹਨ ੦ ਇਸੇ ਤਰਾਂ ਤੁਸੀਂ ਵੀ ਬਾਹਰੋਂ
ਮਨੁੱਖਾਂ ਨੂੰ ਧਰਮੀ ਵਿਖਾਈ ਦਿੰਦੇ ਹੋ ਪਰ ਅੰਦਰੋਂ
ਕਪਟ ਅਰ ਕੁਧਰਮ ਨਾਲ ਭਰੇ ਹੋਏ ਹੋ ॥
੨੯ ਹੇ ਕਪਟੀ ਗ੍ਰੰਥੀਓ ਅਤੇ ਫ਼ਰੀਸੀਓ ਤੁਹਾਡੇ ਉੱਤੇ
ਹਾਇ ਹਾਇ ! ਕਿਉਂ ਜੋ ਤੁਸੀਂ ਨਬੀਆਂ ਦੀਆਂ ਕਬਰਾਂ
ਬਣਾਉਂਦੇ ਹੋ ਅਤੇ ਧਰਮੀਆਂ ਦੀਆਂ ਸਮਾਧਾਂ
੩੦ ਸੁਆਰਦੇ ਹੋ ੦ ਅਤੇ ਆਖਦੇ ਹੋ, ਜੇ ਅਸੀਂ ਆਪਣੇ
ਪਿਉ ਦਾਦਿਆਂ ਦੇ ਦਿਨਾਂ ਵਿੱਚ ਹੁੰਦੇ ਤਾਂ ਉਨ੍ਹਾਂ ਨਾਲ
੩੧ ਨਬੀਆਂ ਦੇ ਖੂਨ ਵਿੱਚ ਸਾਂਝੀ ਨਾ ਹੁੰਦੇ ੦ ਸੋ ਤੁਸੀਂ
ਆਪਣੇ ਉੱਤੇ ਗਵਾਹੀ ਦਿੰਦੇ ਹੋ ਜੋ ਅਸੀਂ ਨਬੀਆਂ
੩੨ ਦੇ ਖੂਨੀਆਂ ਦੇ ਪੁੱਤ੍ਰ ਹਾਂ ੦ ਸੋ ਤੁਸੀਂ ਆਪਣੇ ਪਿਉ-
੩੩ ਦਾਦਿਆਂ ਦੇ ਮਾਪ ਨੂੰ ਭਰੀ ਜਾਓ ੦ ਹੇ ਸੱਪੋ, ਹੇ ਨਾਗਾਂ
ਦੇ ਬੱਚਿਓ ! ਤੁਸੀਂ ਨਰਕ ਦੇ ਡੰਨੋਂ ਕਿਸ ਬਿਧ
੩੪ ਭੱਜੋਗੇ ? ੦ ਇਸ ਲਈ ਵੇਖੋ ਮੈਂ ਨਬੀਆਂ ਅਤੇ
ਗਿਆਨੀਆਂ ਅਤੇ ਗ੍ਰੰਥੀਆਂ ਨੂੰ ਤੁਹਾਡੇ ਕੋਲ ਭੇਜਦਾ
ਹਾਂ । ਤੁਸੀਂ ਉਨ੍ਹਾਂ ਵਿੱਚੋਂ ਕਈਆਂ ਨੂੰ ਮਾਰ ਸੁੱਟੋਗੇ
ਅਤੇ ਸਲੀਬ ਉੱਤੇ ਚੜ੍ਹਾਓਗੇ ਅਤੇ ਕਈਆਂ ਨੂੰ
ਆਪਣੀਆਂ ਸਮਾਜਾਂ ਵਿੱਚ ਕੋਰੜੇ ਮਾਰੋਗੇ ਅਤੇ ਸ਼ਹਿਰ
੩੫ ਸ਼ਹਿਰ ਉਨ੍ਹਾਂ ਦੇ ਮਗਰ ਪਓਗੇ ੦ ਤਾਂਕਿ ਧਰਮੀਆਂ
ਦਾ ਜਿੰਨਾ ਲਹੂ ਧਰਤੀ ਉੱਤੇ ਵਹਾਇਆ ਗਿਆ
ਹਾਬਲ ਧਰਮੀ ਦੇ ਲਹੂ ਤੋਂ ਲੈ ਕੇ ਬਰਕਯਾਹ ਦੇ ਪੁੱਤ੍ਰ
ਜ਼ਕਰਯਾਹ ਦੇ ਲਹੂ ਤੀਕ ਜਿਹ ਨੂੰ ਤੁਸਾਂ ਹੈਕਲ ਅਤੇ
ਜਗਵੇਦੀ ਦੇ ਵਿਚਕਾਰ ਮਾਰ ਦਿੱਤਾ ਸੱਭੋ ਤੁਹਾਡੇ
੩੬ ਜ਼ੁੰਮੇ ਆਵੇ ੦ ਮੈਂ ਤੁਹਾਨੂੰ ਸਤ ਆਖਦਾ ਹਾਂ ਜੋ ਇਹ
ਸਭ ਕੁਝ ਇਸ ਪੀਹੜੀ ਦੇ ਲੋਕਾਂ ਦੇ ਜ਼ੁੰਮੇ
ਆਵੇਗਾ ॥
੩੭ ਹੇ ਯਰੂਸ਼ਲਮ ਯਰੂਸ਼ਲਮ ! ਤੂੰ ਜੋ ਨਬੀਆਂ ਨੂੰ
ਕਤਲ ਕਰਦਾ ਹੈਂ ਅਤੇ ਉਨ੍ਹਾਂ ਨੂੰ ਜਿਹੜੇ ਤੇਰੇ ਕੋਲ
ਘੱਲੇ ਗਏ ਪਥਰਾਉ ਕਰਦਾ ਹੈਂ ਮੈਂ ਕਿੰਨੀ ਵਾਰੀ
ਚਾਹਿਆ ਜੋ ਤੇਰੇ ਬਾਲਕਾਂ ਨੂੰ ਉਸੇ ਤਰਾਂ ਇਕੱਠੇ ਕਰਾਂ
ਜਿਸ ਤਰਾਂ ਕੁੱਕੜੀ ਆਪਣੇ ਬੱਚਿਆਂ ਨੂੰ ਖੰਭਾਂ ਦੇ ਹੇਠ
੩੮ ਇਕੱਠੇ ਕਰਦੀ ਹੈ ਪਰ ਤੁਸਾਂ ਨਾ ਚਾਹਿਆ ੦ ਵੇਖੋ
ਤੁਹਾਡਾ ਘਰ ਤੁਹਾਡੇ ਲਈ ਉਜਾੜ ਛੱਡਿਆ ਜਾਂਦਾ
੩੯ ਹੈ ੦ ਕਿਉਂਕਿ ਮੈਂ ਤੁਹਾਨੂੰ ਆਖਦਾ ਹਾਂ ਜੋ ਤੁਸੀਂ ਮੈਨੂੰ
ਏਦੋਂ ਅੱਗੇ ਫੇਰ ਨਾ ਵੇਖੋਗੇ ਜਦ ਤੋੜੀ ਇਹ ਨਾ
ਕਹੋਗੇ ਭਈ ਮੁਬਾਰਕ ਹੈ ਉਹ ਜਿਹੜਾ ਪ੍ਰਭੁ ਦੇ ਨਾਮ
ਉੱਤੇ ਆਉਂਦਾ ਹੈ ॥

## ਮਸੀਹ ਦੇ ਆਉਣ ਦੇ ਨਿਸ਼ਾਨ

੨੪ ਯਿਸੂ ਹੈਕਲੋਂ ਬਾਹਰ ਨਿੱਕਲ ਕੇ ਚੱਲਿਆ
ਜਾਂਦਾ ਸੀ ਕਿ ਉਹ ਦੇ ਚੇਲੇ ਉਸ ਕੋਲ ਆਏ ਜੋ
੨ ਹੈਕਲ ਦੀਆਂ ਇਮਾਰਤਾਂ ਉਹ ਨੂੰ ਵਿਖਾਲਣ ੦ ਪਰ
ਉਸ ਨੇ ਅੱਗੋਂ ਉਨ੍ਹਾਂ ਨੂੰ ਕਿਹਾ, ਕੀ ਤੁਸੀਂ ਇਨ੍ਹਾਂ
ਸਭਨਾਂ ਚੀਜ਼ਾਂ ਨੂੰ ਨਹੀਂ ਵੇਖਦੇ ? ਮੈਂ ਤੁਹਾਨੂੰ ਸਤ
ਆਖਦਾ ਹਾਂ ਜੋ ਐਥੇ ਪੱਥਰ ਉੱਤੇ ਪੱਥਰ ਛੱਡਿਆ ਨਾ
ਜਾਏਗਾ ਜੋ ਡੇਗਿਆ ਨਾ ਜਾਵੇ ॥

੩ ਜਦ ਉਹ ਜ਼ੈਤੂਨ ਦੇ ਪਹਾੜ ਉੱਤੇ ਬੈਠਾ ਹੋਇਆ ਸੀ
ਉਹ ਦੇ ਚੇਲੇ ਉਹ ਦੇ ਕੋਲ ਵੱਖਰੇ ਹੋ ਕੇ ਆਏ ਅਤੇ
ਪੁੱਛਿਆ, ਸਾਨੂੰ ਦੱਸ ਜੋ ਏਹ ਗੱਲਾਂ ਕਦ ਹੋਣਗੀਆਂ
ਅਤੇ ਤੇਰੇ ਆਉਣ ਅਰ ਜੁਗ ਦੇ ਅੰਤ ਦਾ ਕੀ
੪ ਲੱਛਣ ਹੋਊ ? ੦ ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ,
ਚੌਕਸ ਰਹੋ ਭਈ ਤੁਹਾਨੂੰ ਕੋਈ ਭੁਲਾਵੇ ਵਿੱਚ ਨਾ
੫ ਪਾਵੇ ੦ ਕਿਉਂ ਜੋ ਮੇਰਾ ਨਾਮ ਧਾਰ ਕੇ ਬਥੇਰੇ ਇਹ
ਕਹਿੰਦੇ ਆਉਣਗੇ ਜੋ ਮੈਂ ਮਸੀਹ ਹਾਂ ਅਤੇ ਬਹੁਤਿਆਂ
੬ ਨੂੰ ਭੁਲਾਵੇ ਵਿੱਚ ਪਾ ਦੇਣਗੇ ੦ ਤੁਸੀਂ ਲੜਾਈਆਂ
ਅਤੇ ਲੜਾਈਆਂ ਦੀਆਂ ਅਵਾਈਆਂ ਸੁਣੋਗੇ।
ਖ਼ਬਰਦਾਰ ਕਿਤੇ ਘਬਰਾ ਨਾ ਜਾਣਾ ਕਿਉਂ ਜੋ ਏਹ ਗੱਲਾਂ
੭ ਤਾਂ ਹੋਣੀਆਂ ਹੀ ਹਨ ਪਰ ਅਜੇ ਅੰਤ ਨਹੀਂ ੦ ਕੌਮ
ਕੌਮ ਉੱਤੇ ਅਤੇ ਪਾਤਸ਼ਾਹੀ ਪਾਤਸ਼ਾਹੀ ਉੱਤੇ ਚੜ੍ਹਾਈ
ਕਰੇਗੀ ਅਤੇ ਥਾਂ ਥਾਂ ਕਾਲ ਪੈਣਗੇ ਅਤੇ ਭੁਚਾਲ
੮ ਆਉਣਗੇ ੦ ਪਰ ਇਹ ਸਭ ਕੁਝ ਪੀੜਾਂ ਦਾ ਅਰੰਭ
੯ ਹੈ ੦ ਤਦ ਉਹ ਤੁਹਾਨੂੰ ਬਿਪਤਾ ਲਈ ਫੜਵਾ ਦੇਣਗੇ
ਅਰ ਤੁਹਾਨੂੰ ਮਾਰ ਦੇਣਗੇ ਅਤੇ ਮੇਰੇ ਨਾਮ ਦੇ ਕਾਰਨ
ਸਾਰੀਆਂ ਕੌਮਾਂ ਤੁਹਾਡੇ ਨਾਲ ਵੈਰ ਰੱਖਣਗੀਆਂ ੦
੧੦ ਅਤੇ ਉਸ ਸਮੇ ਬਥੇਰੇ ਠੋਕਰ ਖਾਣਗੇ ਅਤੇ ਇੱਕ ਦੂਏ
ਨੂੰ ਫੜਵਾਏਗਾ ਅਤੇ ਇੱਕ ਦੂਏ ਨਾਲ ਵੈਰ ਰੱਖੇਗਾ ੦
੧੧ ਅਰ ਬਹੁਤ ਝੂਠੇ ਨਬੀ ਉੱਠਣਗੇ ਅਤੇ ਬਥੇਰਿਆਂ
੧੨ ਨੂੰ ਭੁਲਾਵੇ ਵਿੱਚ ਪਾ ਦੇਣਗੇ ੦ ਅਤੇ ਕੁਧਰਮ ਦੇ
ਵਧਣ ਕਰਕੇ ਬਹੁਤਿਆਂ ਦੀ ਪ੍ਰੀਤ ਠੰਢੀ ਹੋ
੧੩ ਜਾਵੇਗੀ ੦ ਪਰ ਜਿਹੜਾ ਅੰਤ ਤੋੜੀ ਸਹੇਗਾ ਸੋਈ
੧੪ ਬਚਾਇਆ ਜਾਵੇਗਾ ੦ ਅਤੇ ਰਾਜ ਦੀ ਇਸ ਖ਼ੁਸ਼
ਖ਼ਬਰੀ ਦਾ ਪਰਚਾਰ ਸਾਰੀ ਦੁਨੀਆ ਵਿੱਚ ਕੀਤਾ
ਜਾਵੇਗਾ ਜੋ ਸਭ ਕੌਮਾਂ ਉੱਤੇ ਸਾਖੀ ਹੋਵੇ ਤਦ ਅੰਤ
ਆਵੇਗਾ ॥

੧੫ ਉਪਰੰਤ ਜਦ ਤੁਸੀਂ ਉਸ ਉਜਾੜਨ ਵਾਲੀ
ਘਿਣਾਉਣੀ ਚੀਜ਼ ਨੂੰ ਜਿਹ ਦੀ ਖ਼ਬਰ ਦਾਨੀਏਲ
ਨਬੀ ਨੇ ਦਿੱਤੀ ਪਵਿੱਤ੍ਰ ਥਾਂ ਵਿੱਚ ਖੜੀ ਵੇਖੋਗੇ
੧੬ (ਵਾਚਣ ਵਾਲਾ ਸਮਝ ਲਵੇ) ੦ ਤਦ ਓਹ ਜਿਹੜੇ
ਯਹੂਦਿਯਾ ਵਿੱਚ ਹੋਣ ਪਹਾੜਾਂ ਉੱਤੇ ਭੱਜ ਜਾਣ ੦
੧੭ ਜਿਹੜਾ ਕੋਠੇ ਉੱਤੇ ਹੋਵੇ ਉਹ ਆਪਣੇ ਘਰ ਵਿੱਚੋਂ
੧੮ ਅਸਬਾਬ ਲੈਣ ਨੂੰ ਹੇਠਾਂ ਨਾ ਉੱਤਰੇ ੦ ਅਤੇ ਜਿਹੜਾ
ਖੇਤ ਵਿੱਚ ਹੋਵੇ ਆਪਣੇ ਲੀੜੇ ਲੈਣ ਨੂੰ ਪਿਛਾਹਾਂ ਨਾ
੧੯ ਮੁੜੇ ੦ ਪਰ ਹਮਸੋਸ ਉਨ੍ਹਾਂ ਉੱਤੇ ਜਿਹੜੀਆਂ ਉਨ੍ਹੀਂ
ਦਿਨੀਂ ਗਰਭਣੀਆਂ ਅਤੇ ਦੁੱਧ ਚੁੰਘਾਉਣ ਵਾਲੀਆਂ
੨੦ ਹੋਣ ! ੦ ਪਰ ਤੁਸੀਂ ਪ੍ਰਾਰਥਨਾ ਕਰੋ ਜੋ ਤੁਹਾਡਾ ਭੱਜਣਾ
ਸਿਆਲ ਵਿੱਚ ਯਾ ਸਬਤ ਦੇ ਦਿਨ ਨਾ ਹੋਵੇ ੦
੨੧ ਕਿਉਂ ਜੋ ਉਸ ਸਮੇ ਅਜਿਹਾ ਵੱਡਾ ਕਸ਼ਟ ਹੋਵੇਗਾ
ਜੋ ਜਗਤ ਦੇ ਮੁੱਢੋਂ ਲੈ ਕੇ ਨਾ ਹੁਣ ਤੋੜੀ ਹੋਇਆ
੨੨ ਅਤੇ ਨਾ ਕਦੇ ਹੋਵੇਗਾ ੦ ਅਰ ਜੇ ਓਹ ਦਿਨ
ਘਟਾਏ ਨਾ ਜਾਂਦੇ ਤਾਂ ਕੋਈ ਸਰੀਰ ਨਾ ਬਚਦਾ ਪਰ
ਓਹ ਦਿਨ ਚੁਣਿਆਂ ਹੋਇਆਂ ਦੀ ਖ਼ਾਤਰ ਘਟਾਏ
੨੩ ਜਾਣਗੇ ੦ ਤਦ ਜੇ ਕੋਈ ਤੁਹਾਨੂੰ ਆਖੇ, ਵੇਖੋ ਮਸੀਹ
੨੪ ਐਥੇ ਯਾ ਉੱਥੇ ਹੈ ਤਾਂ ਸੱਚ ਨਾ ਮੰਨਣਾ ੦ ਕਿਉਂਕਿ
ਝੂਠੇ ਮਸੀਹ ਅਤੇ ਝੂਠੇ ਨਬੀ ਉੱਠਣਗੇ ਅਰ ਅਜੇਹੇ
ਵੱਡੇ ਨਿਸ਼ਾਨ ਅਤੇ ਅਚਰਜ ਕੰਮ ਵਿਖਾਉਣਗੇ ਕਿ ਜੇ
ਹੋ ਸੱਕਦਾ ਤਾਂ ਓਹ ਚੁਣਿਆਂ ਹੋਇਆਂ ਨੂੰ ਵੀ ਭੁਲਾਵੇ
੨੫ ਵਿੱਚ ਪਾ ਦਿੰਦੇ ੦ ਵੇਖੋ ਮੈਂ ਤੁਹਾਨੂੰ ਅੱਗੋਂ ਹੀ ਦੱਸ
੨੬ ਦਿੱਤਾ ੦ ਇਸ ਲਈ ਜੇ ਓਹ ਤੁਹਾਨੂੰ ਆਖਣ, ਵੇਖੋ
ਉਹ ਉਜਾੜ ਵਿੱਚ ਹੈ ਤਾਂ ਬਾਹਰ ਨਾ ਜਾਣਾ। ਵੇਖੋ
ਉਹ ਅੰਦਰਲੀਆਂ ਕੋਠੜੀਆਂ ਵਿੱਚ ਹੈ ਤਾਂ ਸਤ ਨਾ
੨੭ ਮੰਨਣਾ ੦ ਕਿਉਂਕਿ ਜਿਸ ਤਰਾਂ ਬਿਜਲੀ ਚੜ੍ਹਦਿਓਂ
ਚਮਕਾਰਾ ਮਾਰ ਕੇ ਲਹਿੰਦੇ ਤੀਕਰ ਦਿਸਦੀ ਹੈ ਉਸੇ ਤਰਾਂ
੨੮ ਮਨੁੱਖ ਦੇ ਪੁੱਤ੍ਰ ਦਾ ਆਉਣਾ ਹੋਵੇਗਾ ੦ ਜਿੱਥੇ ਮੁਰਦਾਰ
ਹੈ ਉੱਥੇ ਗਿਲਝਾਂ ਇਕੱਠੀਆਂ ਹੋਣਗੀਆਂ ॥

੨੯ ਉਨ੍ਹਾਂ ਦਿਨਾਂ ਦੇ ਕਸ਼ਟ ਦੇ ਪਿੱਛੋਂ ਝੱਟ ਸੂਰਜ
ਅਨ੍ਹੇਰਾ ਹੋ ਜਾਵੇਗਾ ਅਤੇ ਚੰਦ ਆਪਣੀ ਚਾਨਣੀ ਨਾ
ਦੇਵੇਗਾ ਅਰ ਤਾਰੇ ਅਕਾਸ਼ ਤੋਂ ਡਿੱਗ ਪੈਣਗੇ
ਅਤੇ ਅਕਾਸ਼ਾਂ ਦੀਆਂ ਸ਼ਕਤੀਆਂ ਹਿਲਾਈਆਂ
੩੦ ਜਾਣਗੀਆਂ ੦ ਤਦ ਮਨੁੱਖ ਦੇ ਪੁੱਤ੍ਰ ਦਾ ਨਿਸ਼ਾਨ
ਅਕਾਸ਼ ਵਿੱਚ ਪਰਗਟ ਹੋਵੇਗਾ ਅਰ ਤਦੋਂ ਧਰਤੀ
ਦੀਆਂ ਸਾਰੀਆਂ ਕੌਮਾਂ ਪਿੱਟਣਗੀਆਂ ਅਤੇ ਮਨੁੱਖ ਦੇ
ਪੁੱਤ੍ਰ ਨੂੰ ਸਮਰੱਥਾ ਅਰ ਵੱਡੇ ਤੇਜ ਨਾਲ ਅਕਾਸ਼
ਦੇ ਬੱਦਲਾਂ ਉੱਤੇ ਆਉਂਦਿਆਂ ਵੇਖਣਗੀਆਂ ੦
੩੧ ਅਤੇ ਉਹ ਤੁਰਹੀ ਦੀ ਵੱਡੀ ਅਵਾਜ਼ ਨਾਲ ਆਪਣੇ
ਦੂਤਾਂ ਨੂੰ ਘੱਲੇਗਾ ਅਰ ਓਹ ਚੌਹਾਂ ਕੂੰਟਾਂ ਤੋਂ ਅਕਾਸ਼
ਦੇ ਉਸ ਸਿਰੇ ਤੋਂ ਲੈਕੇ ਐਸ ਸਿਰੇ ਤੀਕਰ ਉਹ ਦੇ
੩੨ ਚੁਣਿਆਂ ਹੋਇਆਂ ਨੂੰ ਇਕੱਠਿਆਂ ਕਰਨਗੇ ੦ ਫੇਰ
ਹੰਜੀਰ ਦੇ ਬਿਰਛ ਤੋਂ ਇੱਕ ਦ੍ਰਿਸ਼ਟਾਂਤ ਸਿੱਖੋ। ਜਦ

ਉਹ ਦੀ ਟਹਿਣੀ ਨਰਮ ਹੁੰਦੀ ਅਤੇ ਪੱਤੇ ਫੁੱਟਦੇ ਹਨ
ਤਦ ਜਾਣ ਲੈਂਦੇ ਭਈ ਗਰਮੀ ਦੀ ਰੁੱਤ ਨੇੜੇ ਹੈ ੦
੩੩ ਇਸੇ ਤਰਾਂ ਤੁਸੀਂ ਵੀ ਜਾਂ ਇਹ ਸਭ ਕੁਝ ਵੇਖੋ ਤਾਂ
ਜਾਣ ਲਓ ਜੋ ਉਹ ਨੇੜੇ ਸਗੋਂ ਬੂਹੇ ਉੱਤੇ ਹੈ ੦
੩੪ ਮੈਂ ਤੁਹਾਨੂੰ ਸਤ ਆਖਦਾ ਹਾਂ ਕਿ ਜਦ ਤੀਕਰ ਏਹ
ਸਭ ਗੱਲਾਂ ਨਾ ਹੋ ਲੈਣ ਇਹ ਪੀਹੜੀ ਬੀਤ ਨਾ
੩੫ ਜਾਵੇਗੀ ੦ ਅਕਾਸ਼ ਅਤੇ ਧਰਤੀ ਟਲ ਜਾਣਗੇ ਪਰ
੩੬ ਮੇਰੇ ਬਚਨ ਕਦੇ ਨਾ ਟਲਣਗੇ ੦ ਪਰ ਉਸ ਦਿਨ
ਅਤੇ ਘੜੀ ਨੂੰ ਕੋਈ ਨਹੀਂ ਜਾਣਦਾ, ਨਾ ਸੁਰਗ ਦੇ
੩੭ ਦੂਤ ਨਾ ਪੁੱਤ੍ਰ ਪਰ ਕੇਵਲ ਪਿਤਾ ੦ ਪਰ ਜਿਸ ਤਰਾਂ
ਨੂਹ ਦੇ ਦਿਨ ਸਨ ਮਨੁੱਖ ਦੇ ਪੁੱਤ੍ਰ ਦਾ ਆਉਣਾ ਉਸੇ
੩੮ ਤਰਾਂ ਹੋਵੇਗਾ ੦ ਕਿਉਂਕਿ ਜਿਸ ਤਰਾਂ ਪਰਲੋ ਤੋਂ ਅੱਗੇ
ਦੇ ਦਿਨਾਂ ਵਿੱਚ ਲੋਕ ਖਾਂਦੇ ਪੀਂਦੇ ਵਿਆਹ ਕਰਦੇ
ਅਤੇ ਕਰਾਉਂਦੇ ਸਨ ਉਸ ਦਿਨ ਤੀਕਰ ਕਿ ਨੂਹ
੩੯ ਕਿਸ਼ਤੀ ਉੱਤੇ ਚੜ੍ਹਿਆ ੦ ਅਤੇ ਓਹ ਨਹੀਂ ਜਾਣਦੇ
ਸਨ ਜਦ ਤਾਈਂ ਪਰਲੋ ਨਾ ਆਈ ਅਤੇ ਸਭਨਾਂ
ਨੂੰ ਰੁੜ੍ਹਾ ਕੇ ਲੈ ਨਾ ਗਈ ਇਸੇ ਤਰਾਂ ਮਨੁੱਖ ਦੇ ਪੁੱਤ੍ਰ
੪੦ ਦਾ ਆਉਣਾ ਹੋਵੇਗਾ ੦ ਤਦ ਦੋ ਜਣੇ ਖੇਤ ਵਿੱਚ
ਹੋਣਗੇ, ਇੱਕ ਲੈ ਲਿਆ ਜਾਵੇਗਾ ਅਤੇ ਇੱਕ
੪੧ ਛੱਡਿਆ ਜਾਵੇਗਾ ੦ ਦੋ ਤੀਵੀਆਂ ਚੱਕੀ ਪੀਂਹਦੀਆਂ
ਹੋਣਗੀਆਂ, ਇੱਕ ਲੈ ਲਈ ਜਾਵੇਗੀ ਅਤੇ ਇੱਕ
੪੨ ਛੱਡੀ ਜਾਵੇਗੀ ੦ ਸੋ ਜਾਗਦੇ ਰਹੋ ਕਿਉਂਕਿ ਤੁਸੀਂ
ਨਹੀਂ ਜਾਣਦੇ ਜੋ ਤੁਹਾਡਾ ਪ੍ਰਭੁ ਕਿਹੜੇ ਦਿਨ ਆਉਂਦਾ
੪੩ ਹੈ ੦ ਪਰ ਇਹ ਜਾਣੋ ਕਿ ਜੇ ਘਰ ਦੇ ਮਾਲਕ
ਨੂੰ ਖ਼ਬਰ ਹੁੰਦੀ ਭਈ ਚੋਰ ਕਿਸ ਪਹਿਰ ਆਵੇਗਾ ਤਾਂ
ਜਾਗਦਾ ਰਹਿੰਦਾ ਅਤੇ ਆਪਣੇ ਘਰ ਸੰਨ੍ਹ ਲੱਗਣ
੪੪ ਨਾ ਦਿੰਦਾ ੦ ਇਸ ਲਈ ਤੁਸੀਂ ਵੀ ਤਿਆਰ ਰਹੋ
ਕਿਉਂਕਿ ਜਿਸ ਘੜੀ ਤੁਹਾਨੂੰ ਚਿੱਤ ਚੇਤਾ ਨਾ ਹੋਵੇ
ਉਸੇ ਘੜੀ ਮਨੁੱਖ ਦਾ ਪੁੱਤ੍ਰ ਆ ਜਾਵੇਗਾ ॥
੪੫ ਉਪਰੰਤ ਉਹ ਮਾਤਬਰ ਅਤੇ ਬੁੱਧਵਾਨ ਨੌਕਰ ਕੌਣ
ਹੈ ਜਿਹ ਨੂੰ ਮਾਲਕ ਨੇ ਆਪਣੇ ਨੌਕਰਾਂ ਚਾਕਰਾਂ ਉੱਤੇ
ਮੁਖ਼ਤਿਆਰ ਕੀਤਾ ਭਈ ਵੇਲੇ ਸਿਰ ਉਨ੍ਹਾਂ ਨੂੰ ਰਸਤ
੪੬ ਦੇਵੇ ? ੦ ਧੰਨ ਉਹ ਨੌਕਰ ਜਿਹ ਨੂੰ ਉਸ ਦਾ ਮਾਲਕ
੪੭ ਜਦ ਆਵੇ ਅਜਿਹਾ ਹੀ ਕਰਦਿਆਂ ਵੇਖੇ ੦ ਮੈਂ
ਤੁਹਾਨੂੰ ਸਤ ਆਖਦਾ ਹਾਂ ਜੋ ਉਹ ਉਸ ਨੂੰ ਆਪਣੇ
ਸਾਰੇ ਮਾਲ ਮਤਾ ਉੱਤੇ ਮੁਖ਼ਤਿਆਰ ਕਰ ਦੇਵੇਗਾ ੦
੪੮ ਪਰ ਜੇ ਉਹ ਦੁਸ਼ਟ ਨੌਕਰ ਆਪਣੇ ਮਨ ਵਿੱਚ ਆਖੇ
੪੯ ਜੋ ਮੇਰਾ ਮਾਲਕ ਚਿਰ ਲਾਉਂਦਾ ਹੈ ੦ ਅਤੇ ਆਪਣੇ
ਨਾਲ ਦੇ ਨੌਕਰਾਂ ਨੂੰ ਮਾਰਨ ਲੱਗੇ ਅਤੇ ਸ਼ਰਾਬੀਆਂ
੫੦ ਨਾਲ ਖਾਏ ਪੀਏ ੦ ਤਾਂ ਜਿਸ ਦਿਨ ਉਹ ਉਡੀਕ ਨਹੀਂ
ਕਰਦਾ ਅਤੇ ਜਿਸ ਘੜੀ ਉਹ ਨਹੀਂ ਜਾਣਦਾ ਉਸ
੫੧ ਨੌਕਰ ਦਾ ਮਾਲਕ ਆਵੇਗਾ ੦ ਅਤੇ ਉਹ ਨੂੰ ਦੋ
ਟੋਟੇ ਕਰ ਦੇਵੇਗਾ ਅਰ ਕਪਟੀਆਂ ਨਾਲ ਉਹ ਦਾ
ਹਿੱਸਾ ਠਹਿਰਾਵੇਗਾ । ਉੱਥੇ ਰੋਣਾ ਅਤੇ ਕਚੀਚੀਆਂ
ਵੱਟਣਾ ਹੋਵੇਗਾ ॥

## ੨੫ ਦਸ ਕੁਆਰੀਆਂ ਤੇ ਤੋੜਿਆਂ ਦੇ ਦ੍ਰਿਸ਼ਟਾਂਤ

ਉਸ ਵੇਲੇ ਸੁਰਗ ਦਾ ਰਾਜ ਦਸਾਂ ਕੁਆਰੀਆਂ
ਵਰਗਾ ਹੋਵੇਗਾ ਜਿਹੜੀਆਂ ਆਪਣੀਆਂ ਮਸਾਲਾਂ ਲੈਕੇ
੨ ਲਾੜੇ ਦੇ ਮਿਲਨ ਨੂੰ ਨਿੱਕਲੀਆਂ ੦ ਅਰ ਉਨ੍ਹਾਂ ਵਿੱਚੋਂ
੩ ਪੰਜ ਤਾਂ ਮੂਰਖ ਅਤੇ ਪੰਜ ਚਤਰ ਸਨ ੦ ਕਿਉਂਕਿ
ਜਿਹੜੀਆਂ ਮੂਰਖਣੀਆਂ ਸਨ ਉਨ੍ਹਾਂ ਨੇ ਆਪਣੀਆਂ
ਮਸਾਲਾਂ ਤਾਂ ਲੈ ਲਈਆਂ ਪਰ ਤੇਲ ਆਪਣੇ ਨਾਲ ਨਾ
੪ ਲਿਆ ੦ ਪਰ ਚਤਰਾਂ ਨੇ ਆਪਣੇ ਭਾਂਡਿਆਂ ਵਿੱਚ ਤੇਲ
੫ ਆਪਣੀਆਂ ਮਸਾਲਾਂ ਨਾਲ ਲੈ ਲਿਆ ੦ ਅਤੇ ਜਦ
ਲਾੜੇ ਨੇ ਚਿਰ ਲਾਇਆ ਓਹ ਸਭ ਊਂਘ ਪਈਆਂ
੬ ਅਤੇ ਸੌਂ ਗਈਆਂ ੦ ਅਰ ਅੱਧੀ ਰਾਤ ਨੂੰ ਧੁੰਮ ਪਈ,
ਔਹ ਲਾੜਾ ਆਇਆ, ਉਹ ਦੇ ਮਿਲਨ ਨੂੰ
੭ ਨਿੱਕਲੋ ! ੦ ਤਦ ਉਨ੍ਹਾਂ ਸਭਨਾਂ ਕੁਆਰੀਆਂ ਨੇ ਉੱਠ
੮ ਕੇ ਆਪਣੀਆਂ ਮਸਾਲਾਂ ਤਿਆਰ ਕੀਤੀਆਂ ੦ ਅਤੇ
ਮੂਰਖਾਂ ਨੇ ਚਤਰਾਂ ਨੂੰ ਕਿਹਾ ਕਿ ਆਪਣੇ ਤੇਲ ਵਿੱਚੋਂ
ਕੁਝ ਸਾਨੂੰ ਦਿਓ ਕਿਉਂ ਜੋ ਸਾਡੀਆਂ ਮਸਾਲਾਂ
੯ ਬੁਝਦੀਆਂ ਜਾਂਦੀਆਂ ਹਨ ੦ ਪਰ ਚਤਰਾਂ ਨੇ ਉੱਤਰ
ਦਿੱਤਾ, ਨਾ, ਕਿਤੇ ਸਾਡੇ ਅਤੇ ਤੁਹਾਡੇ ਲਈ ਥੁੜ ਨਾ
ਜਾਏ ਪਰ ਤੁਸੀਂ ਵੇਚਣ ਵਾਲਿਆਂ ਦੇ ਕੋਲ ਜਾਕੇ
੧੦ ਆਪਣੇ ਲਈ ਮੁੱਲ ਲਓ ੦ ਅਤੇ ਜਦ ਓਹ ਮੁੱਲ
ਲੈਣ ਗਈਆਂ ਲਾੜਾ ਆ ਪਹੁੰਚਿਆ ਅਤੇ ਜਿਹੜੀਆਂ
ਤਿਆਰ ਸਨ ਉਹ ਦੇ ਨਾਲ ਵਿਆਹ ਵਿੱਚ ਜਾ
੧੧ ਵੜੀਆਂ ਅਤੇ ਬੂਹਾ ਮਾਰਿਆ ਗਿਆ ੦ ਅਰ ਪਿੱਛੋਂ
ਦੂਜੀਆਂ ਕੁਆਰੀਆਂ ਵੀ ਆਈਆਂ ਅਤੇ ਬੋਲੀਆਂ,
ਹੇ ਮਹਾਰਾਜ, ਹੇ ਮਹਾਰਾਜ ! ਸਾਡੇ ਲਈ ਖੋਲ੍ਹ

੧੨ ਦਿਓ ! ੦ ਪਰ ਉਹ ਨੇ ਉੱਤਰ ਦਿੱਤਾ, ਮੈਂ ਤੁਹਾਨੂੰ
ਸਤ ਆਖਦਾ ਹਾਂ ਜੋ ਮੈਂ ਤੁਹਾਨੂੰ ਨਹੀਂ ਪਛਾਣਦਾ ੦
੧੩ ਇਸ ਕਰਕੇ ਜਾਗਦੇ ਰਹੋ ਕਿਉਂ ਜੋ ਤੁਸੀਂ ਨਾ ਉਸ
ਦਿਨ, ਨਾ ਉਸ ਘੜੀ ਨੂੰ ਜਾਣਦੇ ਹੋ ॥
੧੪ ਇਹ ਗੱਲ ਤਾਂ ਉਸ ਮਨੁੱਖ ਵਰਗੀ ਹੈ ਜਿਹ ਨੇ
ਪਰਦੇਸ ਨੂੰ ਜਾਣ ਲੱਗਿਆਂ ਆਪਣੇ ਚਾਕਰਾਂ ਨੂੰ ਸੱਦ
੧੫ ਕੇ ਆਪਣਾ ਮਾਲ ਉਨ੍ਹਾਂ ਨੂੰ ਸੌਂਪਿਆ ੦ ਅਤੇ ਇੱਕ
ਨੂੰ ਪੰਜ ਤੋੜੇ, ਦੂਏ ਨੂੰ ਦੋ ਅਤੇ ਤੀਏ ਨੂੰ ਇੱਕ, ਹਰੇਕ
ਨੂੰ ਉਹ ਦੇ ਗੁਣ ਦੇ ਅਨੁਸਾਰ ਦਿੱਤਾ ਤਾਂ ਪਰਦੇਸ ਨੂੰ
੧੬ ਚੱਲਿਆ ਗਿਆ ੦ ਜਿਹ ਨੇ ਪੰਜ ਤੋੜੇ ਲਏ ਸਨ
ਉਹ ਨੇ ਝੱਟ ਜਾਕੇ ਉਨ੍ਹਾਂ ਨਾਲ ਬਣਜ ਬੁਪਾਰ ਕੀਤਾ
੧੭ ਅਤੇ ਹੋਰ ਪੰਜ ਤੋੜੇ ਕਮਾਏ ੦ ਇਸੇ ਤਰਾਂ ਜਿਹ ਨੇ ਦੋ
੧੮ ਲਏ ਸਨ ਉਹ ਨੇ ਵੀ ਹੋਰ ਦੋ ਖੱਟ ਲਏ ੦ ਪਰ ਜਿਹ ਨੇ
ਇੱਕੋ ਲਿਆ ਸੀ ਉਹ ਨੇ ਜਾਕੇ ਧਰਤੀ ਪੁੱਟੀ ਅਤੇ
ਆਪਣੇ ਮਾਲਕ ਦੇ ਰੁਪਿਆਂ ਨੂੰ ਲੁਕਾ ਦਿੱਤਾ ੦
੧੯ ਬਹੁਤ ਚਿਰ ਪਿੱਛੋਂ ਉਨ੍ਹਾਂ ਚਾਕਰਾਂ ਦਾ ਮਾਲਕ
ਆਇਆ ਅਤੇ ਉਨ੍ਹਾਂ ਤੋਂ ਲੇਖਾ ਲੈਣ ਲੱਗਾ ੦
੨੦ ਸੋ ਜਿਹ ਨੇ ਪੰਜ ਤੋੜੇ ਲਏ ਸਨ ਉਹ ਨੇ ਕੋਲ ਆਣ
ਕੇ ਹੋਰ ਪੰਜ ਤੋੜੇ ਉਹ ਦੇ ਅੱਗੇ ਰੱਖੇ ਅਤੇ ਕਿਹਾ,
ਸੁਆਮੀ ਜੀ ਤੁਸਾਂ ਮੈਨੂੰ ਪੰਜ ਤੋੜੇ ਸੌਂਪੇ ਸਨ । ਵੇਖੋ
੨੧ ਮੈਂ ਪੰਜ ਤੋੜੇ ਹੋਰ ਭੀ ਖੱਟੇ ੦ ਉਹ ਦੇ ਮਾਲਕ ਨੇ ਉਸ
ਨੂੰ ਕਿਹਾ, ਹੇ ਚੰਗੇ ਅਤੇ ਮਾਤਬਰ ਚਾਕਰ ਸ਼ਾਬਾਸ਼ੇ !
ਤੂੰ ਤਾਂ ਥੋੜੇ ਜਿਹੇ ਵਿੱਚ ਮਾਤਬਰ ਨਿੱਕਲਿਆ, ਮੈਂ
ਤੈਨੂੰ ਬਹੁਤ ਸਾਰੇ ਉੱਤੇ ਇਖ਼ਤਿਆਰ ਦਿਆਂਗਾ । ਤੂੰ
ਆਪਣੇ ਮਾਲਕ ਦੀ ਖ਼ੁਸ਼ੀ ਵਿੱਚ ਦਾਖਿਲ ਹੋ ੦
੨੨ ਅਤੇ ਜਿਹ ਨੇ ਦੋ ਤੋੜੇ ਲਏ ਸਨ ਉਹ ਵੀ ਕੋਲ
ਆਣ ਕੇ ਬੋਲਿਆ, ਸੁਆਮੀ ਜੀ ਤੁਸਾਂ ਮੈਨੂੰ ਦੋ ਤੋੜੇ
੨੩ ਸੌਂਪੇ ਸਨ । ਵੇਖੋ ਮੈਂ ਦੋ ਤੋੜੇ ਹੋਰ ਭੀ ਖੱਟੇ ੦ ਉਹ
ਦੇ ਮਾਲਕ ਨੇ ਉਸ ਨੂੰ ਕਿਹਾ, ਹੇ ਚੰਗੇ ਅਤੇ
ਮਾਤਬਰ ਚਾਕਰ ਸ਼ਾਬਾਸ਼ੇ ! ਤੂੰ ਥੋੜੇ ਜਿਹੇ ਵਿੱਚ
ਮਾਤਬਰ ਨਿੱਕਲਿਆ, ਮੈਂ ਤੈਨੂੰ ਬਹੁਤ ਸਾਰੇ ਉੱਤੇ
ਇਖ਼ਤਿਆਰ ਦਿਆਂਗਾ । ਤੂੰ ਆਪਣੇ ਮਾਲਕ ਦੀ
੨੪ ਖ਼ੁਸ਼ੀ ਵਿੱਚ ਦਾਖਿਲ ਹੋ ੦ ਫੇਰ ਜਿਹ ਨੇ ਇੱਕ ਤੋੜਾ
ਲਿਆ ਸੀ ਉਹ ਵੀ ਕੋਲ ਆਣ ਕੇ ਬੋਲਿਆ,
ਸੁਆਮੀ ਜੀ ਮੈਂ ਤੁਹਾਨੂੰ ਜਾਣਿਆ ਜੋ ਤੁਸੀਂ ਕਰੜੇ
ਆਦਮੀ ਹੋ ਕਿ ਜਿੱਥੇ ਤੁਸੀਂ ਨਹੀਂ ਬੀਜਿਆ ਉੱਥੋਂ
ਵੱਢਦੇ ਹੋ ਅਰ ਜਿੱਥੇ ਨਹੀਂ ਖਿੰਡਾਇਆ ਉੱਥੋਂ
੨੫ ਇਕੱਠਾ ਕਰਦੇ ਹੋ ੦ ਸੋ ਮੈਂ ਡਰਿਆ ਅਤੇ ਜਾ ਕੇ
ਤੁਹਾਡੇ ਤੋੜੇ ਨੂੰ ਧਰਤੀ ਵਿੱਚ ਲੁਕਾ ਦਿੱਤਾ । ਏਹ
੨੬ ਆਪਣਾ ਲੈ ਲਓ ੦ ਉਸ ਦੇ ਮਾਲਕ ਨੇ ਉਸ ਨੂੰ
ਉੱਤਰ ਦਿੱਤਾ, ਓਏ ਦੁਸ਼ਟ ਅਤੇ ਆਲਸੀ ਚਾਕਰ !
ਕੀ ਤੈਂ ਜਾਣਿਆ ਭਈ ਜਿੱਥੇ ਮੈਂ ਨਹੀਂ ਬੀਜਿਆ
ਉੱਥੋਂ ਵੱਢਦਾ ਹਾਂ ਅਰ ਜਿੱਥੇ ਮੈਂ ਨਹੀਂ ਖਿੰਡਾਇਆ
੨੭ ਉੱਥੋਂ ਇਕੱਠਾ ਕਰਦਾ ਹਾਂ ? ੦ ਇਸੇ ਲਈ ਤੈਨੂੰ
ਚਾਹੀਦਾ ਸੀ ਜੋ ਮੇਰੇ ਰੁਪਏ ਸਰਾਫ਼ਾਂ ਨੂੰ ਦਿੰਦਾ ਤਾਂ ਮੈਂ
ਆਣ ਕੇ ਆਪਣਾ ਮਾਲ ਬਿਆਜ ਸੁੱਧਾ ਲੈਂਦਾ ੦
੨੮ ਸੋ ਉਹ ਤੋੜਾ ਉਸ ਕੋਲੋਂ ਲੈ ਲਓ ਅਤੇ ਜਿਹ ਦੇ
੨੯ ਕੋਲ ਦਸ ਤੋੜੇ ਹਨ ਉਹ ਨੂੰ ਦਿਓ ੦ ਕਿਉਂਕਿ ਜਿਸ
ਕਿਸੇ ਕੋਲ ਕੁਝ ਹੈ ਉਹ ਨੂੰ ਦਿੱਤਾ ਜਾਵੇਗਾ ਅਤੇ ਉਹ
ਦਾ ਵਾਧਾ ਹੋਵੇਗਾ ਪਰ ਜਿਹ ਦੇ ਕੋਲ ਨਹੀਂ ਉਸ ਕੋਲੋਂ
ਜੋ ਉਹ ਦਾ ਹੈ ਸੋ ਵੀ ਫੇਰ ਲਿਆ ਜਾਵੇਗਾ ੦
੩੦ ਇਸ ਨਿਕੰਮੇ ਚਾਕਰ ਨੂੰ ਬਾਹਰ ਦੇ ਅੰਧਘੋਰ ਵਿੱਚ
ਕੱਢ ਦਿਓ । ਉੱਥੇ ਰੋਣਾ ਅਤੇ ਕਚੀਚੀਆਂ ਵੱਟਣਾ
ਹੋਵੇਗਾ ॥
੩੧ ਜਦ ਮਨੁੱਖ ਦਾ ਪੁੱਤ੍ਰ ਆਪਣੇ ਤੇਜ ਨਾਲ ਸਾਰੇ
ਦੂਤਾਂ ਸਣੇ ਆਵੇਗਾ ਤਦ ਉਹ ਆਪਣੇ ਤੇਜ ਦੇ
੩੨ ਸਿੰਘਾਸਣ ਉੱਤੇ ਬੈਠੇਗਾ ੦ ਅਰ ਸਭ ਕੌਮਾਂ ਉਹ ਦੇ
ਅੱਗੇ ਇਕੱਠੀਆਂ ਕੀਤੀਆਂ ਜਾਣਗੀਆਂ ਅਰ ਜਿਸ
ਤਰਾਂ ਅਯਾਲੀ ਭੇਡਾਂ ਨੂੰ ਬੱਕਰੀਆਂ ਵਿੱਚੋਂ ਵੱਖਰਿਆਂ
ਕਰਦਾ ਹੈ ਓਸੇ ਤਰਾਂ ਉਹ ਉਨ੍ਹਾਂ ਨੂੰ ਇੱਕ ਦੂਏ ਤੋਂ
੩੩ ਵੱਖਰਾ ਕਰੇਗਾ ੦ ਅਤੇ ਉਹ ਭੇਡਾਂ ਨੂੰ ਆਪਣੇ ਸੱਜੇ
ਪਾਸੇ ਅਰ ਬੱਕਰੀਆਂ ਨੂੰ ਖੱਬੇ ਪਾਸੇ ਖੜਿਆਂ
੩੪ ਕਰੇਗਾ ੦ ਤਦ ਪਾਤਸ਼ਾਹ ਉਨ੍ਹਾਂ ਨੂੰ ਜਿਹੜੇ ਉਹ ਦੇ
ਸੱਜੇ ਪਾਸੇ ਹੋਣ ਆਖੇਗਾ, ਹੇ ਮੇਰੇ ਪਿਤਾ ਦੇ ਮੁਬਾਰਕ
ਲੋਕੋ ਆਓ ! ਜਿਹੜਾ ਰਾਜ ਸੰਸਾਰ ਦੇ ਮੁੱਢੋਂ ਤੁਹਾਡੇ
ਲਈ ਤਿਆਰ ਕੀਤਾ ਹੋਇਆ ਹੈ ਉਹ ਦੇ ਵਾਰਸ
੩੫ ਹੋਵੋ ੦ ਕਿਉਂ ਜੋ ਮੈਂ ਭੁੱਖਾ ਸਾਂ ਅਤੇ ਤੁਸਾਂ ਮੈਨੂੰ
ਖਾਣ ਨੂੰ ਦਿੱਤਾ, ਮੈਂ ਤਿਹਾਇਆ ਸਾਂ ਅਤੇ ਤੁਸਾਂ ਮੈਨੂੰ
ਪਿਆਇਆ, ਮੈਂ ਪਰਦੇਸੀ ਸਾਂ ਅਰ ਤੁਸਾਂ ਮੈਨੂੰ
੩੬ ਆਪਣੇ ਘਰ ਉਤਾਰਿਆ ੦ ਨੰਗਾ ਸਾਂ ਅਰ ਤੁਸਾਂ
ਮੈਨੂੰ ਪਹਿਨਾਇਆ, ਮੈਂ ਰੋਗੀ ਸਾਂ ਅਰ ਤੁਸਾਂ ਮੇਰੀ
ਖ਼ਬਰ ਲਈ, ਮੈਂ ਕੈਦ ਵਿੱਚ ਸਾਂ ਅਤੇ ਤੁਸੀਂ ਮੇਰੇ

੩੭ ਕੋਲ ਆਏ ੦ ਤਦ ਧਰਮੀ ਲੋਕ ਉਹ ਨੂੰ ਇਹ
ਉੱਤਰ ਦੇਣਗੇ, ਪ੍ਰਭੁ ਜੀ ਅਸਾਂ ਕਦ ਤੈਨੂੰ ਭੁੱਖਾ
ਵੇਖਿਆ ਅਤੇ ਖੁਆਇਆ ਯਾ ਤਿਹਾਇਆ ਅਤੇ
੩੮ ਪਿਲਾਇਆ ? ੦ ਕਦ ਅਸਾਂ ਤੈਨੂੰ ਪਰਦੇਸੀ ਵੇਖਿਆ
ਅਤੇ ਆਪਣੇ ਘਰ ਉਤਾਰਿਆ ਯਾ ਨੰਗਾ ਵੇਖਿਆ ਅਤੇ
੩੯ ਪਹਿਨਾਇਆ ? ੦ ਕਦ ਅਸਾਂ ਤੈਨੂੰ ਰੋਗੀ ਯਾ ਕੈਦੀ
੪੦ ਵੇਖਿਆ ਅਰ ਤੇਰੇ ਕੋਲ ਆਏ ? ੦ ਪਾਤਸ਼ਾਹ ਉਨ੍ਹਾਂ
ਨੂੰ ਉੱਤਰ ਦੇਵੇਗਾ, ਮੈਂ ਤੁਹਾਨੂੰ ਸਤ ਆਖਦਾ ਹਾਂ ਭਈ
ਜਦ ਤੁਸਾਂ ਮੇਰੇ ਇਨ੍ਹਾਂ ਸਭਨਾਂ ਤੋਂ ਛੋਟੇ ਭਰਾਵਾਂ ਵਿੱਚੋਂ
ਇੱਕ ਨਾਲ ਇਹ ਕੀਤਾ ਤਾਂ ਮੇਰੇ ਨਾਲ ਕੀਤਾ ੦
੪੧ ਤਦ ਜਿਹੜੇ ਖੱਬੇ ਪਾਸੇ ਹੋਣ ਉਨ੍ਹਾਂ ਨੂੰ ਵੀ ਉਹ
ਕਹੇਗਾ, ਹੇ ਸਰਾਪੇ ਹੋਇਓ, ਮੇਰੇ ਕੋਲੋਂ ਉਸ ਸਦੀਪਕ
ਅੱਗ ਵਿੱਚ ਚੱਲੇ ਜਾਓ ਜਿਹੜੀ ਸ਼ਤਾਨ ਅਤੇ ਉਹ
੪੨ ਦੇ ਦੂਤਾਂ ਲਈ ਤਿਆਰ ਕੀਤੀ ਹੋਈ ਹੈ ੦ ਕਿਉਂ ਜੋ
ਮੈਂ ਭੁੱਖਾ ਸਾਂ ਅਰ ਤੁਸਾਂ ਮੈਨੂੰ ਨਾ ਖੁਆਇਆ, ਮੈਂ
ਤਿਹਾਇਆ ਸਾਂ ਅਰ ਤੁਸਾਂ ਮੈਨੂੰ ਨਾ ਪਿਆਇਆ ੦
੪੩ ਮੈਂ ਪਰਦੇਸੀ ਸਾਂ ਅਤੇ ਤੁਸਾਂ ਮੈਨੂੰ ਆਪਣੇ ਘਰ
ਨਾ ਉਤਾਰਿਆ, ਨੰਗਾ ਸਾਂ ਅਤੇ ਤੁਸਾਂ ਮੈਨੂੰ ਨਾ
ਪਹਿਨਾਇਆ, ਰੋਗੀ ਅਤੇ ਕੈਦੀ ਸਾਂ ਅਰ ਤੁਸਾਂ ਮੇਰੀ
੪੪ ਖ਼ਬਰ ਨਾ ਲਈ ੦ ਤਦ ਓਹ ਵੀ ਉੱਤਰ ਦੇਣਗੇ,
ਪ੍ਰਭੁ ਜੀ ਕਦ ਅਸਾਂ ਤੈਨੂੰ ਭੁੱਖਾ ਯਾ ਤਿਹਾਇਆ ਯਾ
ਪਰਦੇਸੀ ਯਾ ਨੰਗਾ ਯਾ ਰੋਗੀ ਯਾ ਕੈਦੀ ਵੇਖਿਆ
੪੫ ਅਤੇ ਤੇਰੀ ਟਹਿਲ ਨਾ ਕੀਤੀ ? ੦ ਤਦ ਉਹ ਉਨ੍ਹਾਂ
ਨੂੰ ਇਹ ਉੱਤਰ ਦੇਵੇਗਾ, ਮੈਂ ਤੁਹਾਨੂੰ ਸਤ ਆਖਦਾ
ਹਾਂ ਭਈ ਜਦ ਤੁਸਾਂ ਇਨ੍ਹਾਂ ਸਭਨਾਂ ਤੋਂ ਛੋਟਿਆਂ ਵਿੱਚੋਂ
ਇੱਕ ਨਾਲ ਇਹ ਨਾ ਕੀਤਾ ਤਾਂ ਮੇਰੇ ਨਾਲ ਨਾ ਕੀਤਾ ੦
੪੬ ਅਤੇ ਏਹ ਸਦੀਪਕ ਸਜ਼ਾ ਵਿੱਚ ਜਾਣਗੇ ਪਰ ਧਰਮੀ
ਸਦੀਪਕ ਜੀਉਣ ਵਿੱਚ ॥

### ਮਸੀਹ ਦਾ ਫੜਵਾਇਆ ਜਾਣਾ

੨੬ ਐਉਂ ਹੋਇਆ ਕਿ ਜਾਂ ਯਿਸੂ ਏਹ ਸਾਰੀਆਂ
ਗੱਲਾਂ ਕਰ ਹਟਿਆ ਤਾਂ ਆਪਣੇ ਚੇਲਿਆਂ ਨੂੰ
੨ ਆਖਿਆ, ੦ ਤੁਸੀਂ ਜਾਣਦੇ ਹੋ ਜੋ ਦੋਹੁੰ ਦਿਨਾਂ ਦੇ ਪਿੱਛੋਂ
ਪਸਾਹ ਦਾ ਤਿਉਹਾਰ ਹੋਵੇਗਾ ਅਤੇ ਮਨੁੱਖ ਦਾ ਪੁੱਤ੍ਰ
ਸਲੀਬ ਦਿੱਤੇ ਜਾਣ ਲਈ ਫੜਵਾਇਆ ਜਾਵੇਗਾ ੦
੩ ਤਦ ਪਰਧਾਨ ਜਾਜਕ ਅਤੇ ਲੋਕਾਂ ਦੇ ਬਜ਼ੁਰਗ ਕਯਾਫ਼ਾ
ਨਾਮੇ ਸਰਦਾਰ ਜਾਜਕ ਦੇ ਵੇਹੜੇ ਵਿੱਚ ਇਕੱਠੇ ਹੋਏ ੦
੪ ਅਰ ਮਤਾ ਪਕਾਇਆ ਜੋ ਯਿਸੂ ਨੂੰ ਛਲ ਨਾਲ ਫੜ ਕੇ
੫ ਮਾਰ ਸੁੱਟੀਏ ੦ ਪਰ ਉਨ੍ਹਾਂ ਆਖਿਆ ਜੋ ਤਿਉਹਾਰ ਦੇ
ਦਿਨ ਨਹੀਂ, ਕਿਤੇ ਲੋਕਾਂ ਵਿੱਚ ਬਲਵਾ ਨਾ ਹੋ ਜਾਏ ੦
੬ ਅਤੇ ਜਾਂ ਯਿਸੂ ਬੈਤਅਨੀਆ ਵਿੱਚ ਸ਼ਮਊਨ ਕੋੜ੍ਹੀ ਦੇ
੭ ਘਰ ਸੀ ੦ ਤਾਂ ਇੱਕ ਤੀਵੀਂ ਮਹਿੰਗ ਮੁੱਲਾ ਅਤਰ
ਸ਼ੀਸ਼ੀ ਵਿੱਚ ਉਹ ਦੇ ਕੋਲ ਲਿਆਈ ਅਰ ਜਿਸ ਵੇਲੇ
ਉਹ ਰੋਟੀ ਖਾਣ ਬੈਠਾ ਹੋਇਆ ਸੀ ਉਹ ਦੇ ਸਿਰ
੮ ਉੱਤੇ ਡੋਹਲ ਦਿੱਤਾ ੦ ਪਰ ਚੇਲੇ ਇਹ ਵੇਖ ਕੇ ਖਿਝ
ਗਏ ਅਤੇ ਬੋਲੇ, ਇਹ ਨੁਕਸਾਨ ਕਾਹ ਨੂੰ ਹੋਇਆ ? ੦
੯ ਕਿਉਂ ਕਿ ਹੋ ਸੱਕਦਾ ਸੀ ਜੋ ਇਹ ਵੱਡੇ ਮੁੱਲ ਨੂੰ
੧੦ ਵਿਕਦਾ ਅਤੇ ਕੰਗਾਲਾਂ ਨੂੰ ਦਿੱਤਾ ਜਾਂਦਾ ੦ ਪਰ ਯਿਸੂ
ਨੇ ਇਹ ਜਾਣ ਕੇ ਉਨ੍ਹਾਂ ਨੂੰ ਆਖਿਆ, ਇਸ ਤੀਵੀਂ
ਨੂੰ ਕਿਉਂ ਔਖਿਆਂ ਕਰਦੇ ਹੋ ? ਕਿਉਂ ਜੋ ਉਹ ਨੇ
੧੧ ਮੇਰੇ ਨਾਲ ਚੰਗਾ ਵਰਤਾਵਾ ਕੀਤਾ ਹੈ ੦ ਕੰਗਾਲ ਤਾਂ
ਸਦਾ ਤੁਹਾਡੇ ਨਾਲ ਹਨ ਪਰ ਮੈਂ ਸਦਾ ਤੁਹਾਡੇ ਨਾਲ
੧੨ ਨਹੀਂ ਹਾਂ ੦ ਇਹ ਅਤਰ ਜੋ ਉਸ ਨੇ ਮੇਰੀ ਦੇਹੀ ਉੱਤੇ
ਪਾਇਆ ਸੋ ਮੇਰੇ ਕਫ਼ਨਾਉਣ ਦਫ਼ਨਾਉਣ ਲਈ ਕੀਤਾ
੧੩ ਹੈ ੦ ਮੈਂ ਤੁਹਾਨੂੰ ਸਤ ਆਖਦਾ ਹਾਂ ਜੋ ਸਾਰੇ ਸੰਸਾਰ
ਵਿੱਚ ਜਿੱਥੇ ਕਿਤੇ ਇਸ ਖ਼ੁਸ਼ ਖ਼ਬਰੀ ਦਾ ਪਰਚਾਰ
ਹੋਵੇਗਾ ਉੱਥੇ ਇਹ ਵੀ ਜੋ ਉਹ ਨੇ ਕੀਤਾ ਹੈ ਉਹ ਦੀ
ਯਾਦਗਾਰੀ ਲਈ ਕਿਹਾ ਜਾਵੇਗਾ ॥
੧੪ ਤਦ ਉਨ੍ਹਾਂ ਬਾਰਾਂ ਵਿੱਚੋਂ ਇੱਕ ਨੇ ਜਿਹ ਦਾ ਨਾਉਂ
ਯਹੂਦਾ ਇਸਕਰਿਯੋਤੀ ਸੀ ਪਰਧਾਨ ਜਾਜਕਾਂ ਕੋਲ ਜਾ
੧੫ ਕੇ ਆਖਿਆ ੦ ਜੇ ਮੈਂ ਉਹ ਨੂੰ ਤੁਹਾਡੇ ਹੱਥ ਫੜਵਾ
ਦਿਆਂ ਤਾਂ ਮੈਨੂੰ ਕੀ ਦਿਓਗੇ ? ਤਾਂ ਉਨ੍ਹਾਂ ਉਸ ਨੂੰ ਤੀਹ
੧੬ ਰੁਪਏ ਤੋਲ ਦਿੱਤੇ ੦ ਅਤੇ ਉਹ ਉਸੇ ਵੇਲਿਓਂ ਉਹ ਦੇ
ਫੜਵਾਉਣ ਦਾ ਦਾਉ ਲੱਭਦਾ ਸੀ ॥
੧੭ ਪਤੀਰੀ ਰੋਟੀ ਦੇ ਤਿਉਹਾਰ ਦੇ ਪਹਿਲੇ ਦਿਨ
ਚੇਲਿਆਂ ਨੇ ਯਿਸੂ ਕੋਲ ਆਣ ਕੇ ਆਖਿਆ, ਤੂੰ
ਕਿੱਥੇ ਚਾਹੁੰਦਾ ਹੈਂ ਜੋ ਅਸੀਂ ਤੇਰੇ ਖਾਣ ਲਈ ਪਸਾਹ
੧੮ ਤਿਆਰ ਕਰੀਏ ? ੦ ਤਾਂ ਉਹ ਨੇ ਕਿਹਾ, ਸ਼ਹਿਰ ਵਿੱਚ
ਫਲਾਣੇ ਕੋਲ ਜਾ ਕੇ ਉਹ ਨੂੰ ਕਹੋ ਭਈ ਗੁਰੂ ਆਖਦਾ
ਹੈ, ਮੇਰਾ ਵੇਲਾ ਨੇੜੇ ਆ ਗਿਆ । ਮੈਂ ਆਪਣੇ
ਚੇਲਿਆਂ ਨਾਲ ਤੇਰੇ ਘਰ ਪਸਾਹ ਦਾ ਤਿਉਹਾਰ
੧੯ ਕਰਾਂਗਾ ੦ ਚੇਲਿਆਂ ਨੇ ਜਿਸ ਤਰਾਂ ਯਿਸੂ ਨੇ ਉਨ੍ਹਾਂ ਨੂੰ

ਹੁਕਮ ਦਿੱਤਾ ਸੀ ਉਸੇ ਤਰਾਂ ਕੀਤਾ ਅਤੇ ਪਸਾਹ ਤਿਆਰ
੨੦ ਕੀਤੀ ੦ ਜਾਂ ਸੰਝ ਹੋਈ ਤਾਂ ਉਹ ਬਾਰਾਂ ਚੇਲਿਆਂ ਸਣੇ
੨੧ ਬੈਠਾ ਖਾਂਦਾ ਸੀ ੦ ਅਰ ਜਦ ਓਹ ਖਾ ਰਹੇ ਸਨ ਉਸ
ਨੇ ਆਖਿਆ, ਮੈਂ ਤੁਹਾਨੂੰ ਸਤ ਆਖਦਾ ਹਾਂ ਜੋ ਤੁਹਾਡੇ
੨੨ ਵਿੱਚੋਂ ਇੱਕ ਮੈਨੂੰ ਫੜਵਾਏਗਾ ੦ ਤਾਂ ਓਹ ਬਹੁਤ
ਉਦਾਸ ਹੋਏ ਅਤੇ ਹਰੇਕ ਉਹ ਨੂੰ ਆਖਣ ਲੱਗਾ,
੨੩ ਪ੍ਰਭੁ ਜੀ ਕੀ ਉਹ ਮੈਂ ਹਾਂ ? ੦ ਉਹ ਨੇ ਉੱਤਰ ਦਿੱਤਾ,
ਜਿਹ ਨੇ ਮੇਰੇ ਨਾਲ ਕਟੋਰੇ ਵਿੱਚ ਹੱਥ ਪਾਇਆ ਹੈ
੨੪ ਉਹੋ ਮੈਨੂੰ ਫੜਵਾਏਗਾ ੦ ਮਨੁੱਖ ਦਾ ਪੁੱਤ੍ਰ ਤਾਂ ਜਾਂਦਾ
ਹੈ ਜਿਵੇਂ ਉਹ ਦੇ ਹੱਕ ਵਿੱਚ ਲਿਖਿਆ ਹੈ ਪਰ ਹਾਇ
ਉਸ ਮਨੁੱਖ ਉੱਤੇ ਜਿਹ ਦੀ ਰਾਹੀਂ ਮਨੁੱਖ ਦਾ ਪੁੱਤ੍ਰ
ਫੜਵਾਇਆ ਜਾਂਦਾ ! ਉਸ ਮਨੁੱਖ ਦੇ ਲਈ ਭਲਾ
੨੫ ਹੁੰਦਾ ਜੇ ਉਹ ਨਿੱਜ ਜੰਮਦਾ ੦ ਤਦ ਯਹੂਦਾ ਜਿਹ ਨੇ
ਉਹ ਨੂੰ ਫੜਵਾਇਆ ਅੱਗੋਂ ਬੋਲਿਆ, ਸੁਆਮੀ ਜੀ,
ਕੀ ਉਹ ਮੈਂ ਹਾਂ ? ਓਸ ਉਹ ਨੂੰ ਆਖਿਆ, ਤੈਂ ਆਪੇ
੨੬ ਆਖ ਦਿੱਤਾ ੦ ਜਦ ਓਹ ਖਾ ਰਹੇ ਸਨ ਤਦ ਯਿਸੂ ਨੇ
ਰੋਟੀ ਲਈ ਅਤੇ ਬਰਕਤ ਦੇ ਕੇ ਤੋੜੀ ਅਰ ਚੇਲਿਆਂ
ਨੂੰ ਦੇ ਕੇ ਆਖਿਆ, ਲਓ ਖਾਓ, ਇਹ ਮੇਰਾ ਸਰੀਰ
੨੭ ਹੈ ੦ ਫੇਰ ਉਹ ਨੇ ਪਿਆਲਾ ਲੈ ਕੇ ਸ਼ੁਕਰ ਕੀਤਾ
ਅਤੇ ਉਨ੍ਹਾਂ ਨੂੰ ਦੇ ਕੇ ਆਖਿਆ, ਤੁਸੀਂ ਸਾਰੇ ਇਸ
੨੮ ਵਿੱਚੋਂ ਪੀਓ ੦ ਕਿਉਂ ਜੋ ਨੇਮ ਦਾ ਇਹ ਮੇਰਾ ਉਹ
ਲਹੂ ਹੈ ਜਿਹੜਾ ਬਹੁਤਿਆਂ ਦੀ ਖ਼ਾਤਰ ਪਾਪਾਂ ਦੀ
੨੯ ਮਾਫ਼ੀ ਲਈ ਵਹਾਇਆ ਜਾਂਦਾ ਹੈ ੦ ਅਤੇ ਮੈਂ ਤੁਹਾਨੂੰ
ਆਖਦਾ ਹਾਂ ਜੋ ਏਦੋਂ ਅੱਗੇ ਮੈਂ ਇਸ ਅੰਗੂਰ ਦੇ ਰਸ
ਨੂੰ ਕਦੇ ਨਾ ਪੀਵਾਂਗਾ ਜਿਸ ਦਿਨ ਤੀਕਰ ਤੁਹਾਡੇ
ਨਾਲ ਆਪਣੇ ਪਿਤਾ ਦੇ ਰਾਜ ਵਿੱਚ ਉਹ ਨਵਾਂ ਨਾ
੩੦ ਪੀਵਾਂ ੦ ਫੇਰ ਓਹ ਭਜਨ ਗਾ ਕੇ ਜ਼ੈਤੂਨ ਦੇ ਪਹਾੜ ਨੂੰ
੩੧ ਨਿੱਕਲ ਗਏ ੦ ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ,
ਅੱਜ ਰਾਤ ਤੁਸੀਂ ਸੱਭੇ ਮੇਰੇ ਕਾਰਨ ਠੋਕਰ ਖਾਵੋਗੇ
ਕਿਉਂਕਿ ਇਹ ਲਿਖਿਆ ਹੈ ਜੋ ਮੈਂ ਆਯਾਲੀ ਨੂੰ
ਮਾਰਾਂਗਾ ਅਤੇ ਇੱਜੜ ਦੀਆਂ ਭੇਡਾਂ ਖਿੱਲਰ ਜਾਣ-
੩੨ ਗੀਆਂ ੦ ਪਰ ਮੈਂ ਆਪਣੇ ਜੀ ਉੱਠਣ ਦੇ ਪਿੱਛੋਂ
੩੩ ਤੁਹਾਥੋਂ ਅੱਗੇ ਗਲੀਲ ਨੂੰ ਜਾਵਾਂਗਾ ੦ ਤਦ ਪਤਰਸ
ਨੇ ਉਹ ਨੂੰ ਉੱਤਰ ਦਿੱਤਾ, ਭਾਵੇਂ ਤੇਰੇ ਕਾਰਨ ਸੱਭੇ
ਠੋਕਰ ਖਾਣ ਪਰ ਮੈਂ ਠੋਕਰ ਕਦੇ ਨਹੀਂ ਖਾਵਾਂਗਾ ੦
੩੪ ਯਿਸੂ ਨੇ ਉਹ ਨੂੰ ਕਿਹਾ, ਮੈਂ ਤੈਨੂੰ ਸਤ ਆਖਦਾ ਹਾਂ
ਜੋ ਅੱਜ ਰਾਤ ਕੁੱਕੜ ਦੇ ਬਾਂਗ ਦੇਣ ਤੋਂ ਅੱਗੇ ਤਿੰਨ
੩੫ ਵਾਰੀ ਤੂੰ ਮੇਰਾ ਇਨਕਾਰ ਕਰੇਂਗਾ ੦ ਪਤਰਸ ਨੇ ਉਹ
ਨੂੰ ਕਿਹਾ, ਭਾਵੇਂ ਤੇਰੇ ਨਾਲ ਮੈਨੂੰ ਮਰਨਾ ਭੀ ਪਵੇ ਤਾਂ
ਵੀ ਮੈਂ ਤੇਰਾ ਇਨਕਾਰ ਕਦੀ ਨਾ ਕਰਾਂਗਾ ਅਤੇ ਸਾਰੇ
੩੬ ਚੇਲੇ ਇਸੇ ਤਰਾਂ ਆਖਣ ਲੱਗੇ ੦ ਤਦ ਯਿਸੂ ਉਨ੍ਹਾਂ
ਦੇ ਨਾਲ ਗਥਸਮਨੀ ਨਾਮੇ ਇੱਕ ਥਾਂ ਆਇਆ ਅਤੇ
ਆਪਣੇ ਚੇਲਿਆਂ ਨੂੰ ਕਿਹਾ, ਤੁਸੀਂ ਐਥੇ ਬੈਠੋ ਜਿੰਨਾ
੩੭ ਚਿਰ ਮੈਂ ਉੱਥੇ ਜਾ ਕੇ ਪ੍ਰਾਰਥਨਾ ਕਰਾਂ ੦ ਅਤੇ
ਪਤਰਸ ਅਰ ਜ਼ਬਦੀ ਦੇ ਦੋਵੇਂ ਪੁੱਤ੍ਰਾਂ ਨੂੰ ਨਾਲ ਲੈ ਕੇ
੩੮ ਉਹ ਉਦਾਸ ਅਤੇ ਦਿਲਗੀਰ ਹੋਣ ਲੱਗਾ ੦ ਫੇਰ
ਉਸ ਨੇ ਉਨ੍ਹਾਂ ਨੂੰ ਆਖਿਆ, ਮੇਰਾ ਜੀ ਬਹੁਤ ਉਦਾਸ
ਹੈ ਸਗੋਂ ਮਰਨ ਦੇ ਦਰਜੇ ਤੀਕਰ । ਤੁਸੀਂ ਐਥੇ
੩੯ ਠਹਿਰੋ ਅਤੇ ਮੇਰੇ ਨਾਲ ਜਾਗਦੇ ਰਹੋ ੦ ਅਰ ਥੋੜਾ
ਅੱਗੇ ਵਧ ਕੇ ਮੂੰਹ ਭਾਰ ਪੈ ਗਿਆ ਅਤੇ ਪ੍ਰਾਰਥਨਾ
ਕਰਦਿਆਂ ਆਖਿਆ, ਹੇ ਮੇਰੇ ਪਿਤਾ, ਜੇ ਹੋ ਸੱਕੇ ਤਾਂ
ਇਹ ਪਿਆਲਾ ਮੈਥੋਂ ਟਲ ਜਾਵੇ ਪਰ ਉਹ ਨਾ ਹੋਵੇ ਜੋ
੪੦ ਮੈਂ ਚਾਹੁੰਦਾ ਹਾਂ ਪਰ ਉਹ ਜੋ ਤੂੰ ਚਾਹੁੰਦਾ ਹੈਂ ੦ ਅਤੇ
ਚੇਲਿਆਂ ਦੇ ਕੋਲ ਆਣ ਕੇ ਉਨ੍ਹਾਂ ਨੂੰ ਸੁੱਤੇ ਹੋਏ
ਵੇਖਿਆ ਅਤੇ ਪਤਰਸ ਨੂੰ ਆਖਿਆ, ਇਹ ਕੀ,
ਤੁਹਾਥੋਂ ਮੇਰੇ ਨਾਲ ਇੱਕ ਘੜੀ ਵੀ ਨਾ ਜਾਗ
੪੧ ਹੋਇਆ ? ੦ ਜਾਗੋ ਅਤੇ ਪ੍ਰਾਰਥਨਾ ਕਰੋ ਜੋ ਤੁਸੀਂ
ਪਰਤਾਵੇ ਵਿੱਚ ਨਾ ਪਓ । ਆਤਮਾ ਤਾਂ ਤਿਆਰ ਹੈ
੪੨ ਪਰ ਸਰੀਰ ਕਮਜ਼ੋਰ ਹੈ ੦ ਫੇਰ ਉਹ ਦੂਈ ਵਾਰ ਗਿਆ
ਅਤੇ ਏਹ ਕਹਿ ਕੇ ਉਹ ਨੇ ਪ੍ਰਾਰਥਨਾ ਕੀਤੀ, ਹੇ ਮੇਰੇ
ਪਿਤਾ, ਜੇ ਇਹ ਮੇਰੇ ਪੀਣ ਬਿਨਾ ਨਹੀਂ ਟਲ ਸੱਕਦਾ
੪੩ ਤਾਂ ਤੇਰੀ ਮਰਜੀ ਹੋਵੇ ੦ ਅਤੇ ਉਸ ਨੇ ਆਣ ਕੇ ਉਨ੍ਹਾਂ
ਨੂੰ ਫੇਰ ਸੁੱਤੇ ਹੋਏ ਵੇਖਿਆ ਕਿਉਂ ਜੋ ਉਨ੍ਹਾਂ ਦੀਆਂ
ਅੱਖਾਂ ਨੀਂਦਰ ਨਾਲ ਭਾਰੀਆਂ ਹੋਈਆਂ ਹੋਈਆਂ ਸਨ ੦
੪੪ ਅਤੇ ਉਨ੍ਹਾਂ ਨੂੰ ਫੇਰ ਛੱਡ ਕੇ ਗਿਆ ਅਰ ਉਹੋ ਗੱਲ
੪੫ ਕਹਿ ਕੇ ਤੀਜੀ ਵਾਰੀ ਪ੍ਰਾਰਥਨਾ ਕੀਤੀ ੦ ਫੇਰ
ਚੇਲਿਆਂ ਕੋਲ ਆਣ ਕੇ ਉਨ੍ਹਾਂ ਨੂੰ ਆਖਿਆ, ਹੁਣ
ਤੁਸੀਂ ਸੁੱਤੇ ਰਹੋ ਅਤੇ ਵਿਸਰਾਮ ਕਰੋ । ਵੇਖੋ, ਘੜੀ
ਆ ਗਈ ਹੈ ਅਤੇ ਮਨੁੱਖ ਦਾ ਪੁੱਤ੍ਰ ਪਾਪੀਆਂ ਦੇ
੪੬ ਹੱਥਾਂ ਵਿੱਚ ਫੜਵਾਇਆ ਜਾਂਦਾ ਹੈ ੦ ਉੱਠੋ,
ਚੱਲੀਏ । ਵੇਖੋ, ਮੇਰਾ ਫੜਵਾਉਣ ਵਾਲਾ ਨੇੜੇ ਆ
ਗਿਆ ਹੈ ॥

੪੭ ਉਹ ਅਜੇ ਬੋਲਦਾ ਹੀ ਸੀ ਕਿ ਵੇਖੋ ਯਹੂਦਾ
ਜਿਹੜਾ ਉਨ੍ਹਾਂ ਬਾਰਾਂ ਵਿੱਚੋਂ ਇੱਕ ਸੀ ਆ ਪਹੁੰਚਿਆ
ਅਤੇ ਪਰਧਾਨ ਜਾਜਕਾਂ ਅਰ ਲੋਕਾਂ ਦੇ ਬਜ਼ੁਰਗਾਂ ਦੀ
ਵੱਲੋਂ ਇੱਕ ਵੱਡੀ ਭੀੜ ਤਲਵਾਰਾਂ ਅਤੇ ਡਾਂਗਾਂ ਫੜੀ
੪੮ ਉਹ ਦੇ ਨਾਲ ਸੀ ੦ ਅਤੇ ਉਹ ਦੇ ਫੜਵਾਉਣ ਵਾਲੇ
ਨੇ ਉਨ੍ਹਾਂ ਨੂੰ ਇਹ ਕਹਿ ਕੇ ਪਤਾ ਦਿੱਤਾ ਸੀ ਭਈ ਜਿਹ
੪੯ ਨੂੰ ਮੈਂ ਚੁੰਮਾਂ ਉਹੋ ਹੈ, ਉਸ ਨੂੰ ਫੜ ਲੈਣਾ ੦ ਅਰ
ਝੱਟ ਯਿਸੂ ਕੋਲ ਆਣ ਕੇ ਉਹ ਨੇ ਆਖਿਆ,
੫੦ ਸੁਆਮੀ ਜੀ ਅਦੇਸ ! ਅਤੇ ਉਸ ਨੂੰ ਚੁੰਮਿਆ ੦ ਤਾਂ
ਯਿਸੂ ਨੇ ਉਹ ਨੂੰ ਆਖਿਆ, ਬੇਲੀਆ, ਕਿਵੇਂ
ਆਇਆ ? ਤਦ ਉਨ੍ਹਾਂ ਨੇ ਕੋਲ ਆਣ ਕੇ ਯਿਸੂ
੫੧ ਉੱਤੇ ਹੱਥ ਪਾਏ ਅਤੇ ਉਹ ਨੂੰ ਫੜ ਲਿਆ ੦ ਅਰ
ਵੇਖੋ, ਯਿਸੂ ਦੇ ਨਾਲ ਦਿਆਂ ਵਿੱਚੋਂ ਇੱਕ ਨੇ ਹੱਥ
ਵਧਾ ਕੇ ਆਪਣੀ ਤਲਵਾਰ ਧੂ ਲਈ ਅਤੇ ਸਰਦਾਰ
ਜਾਜਕ ਦੇ ਨੌਕਰ ਨੂੰ ਮਾਰ ਕੇ ਉਹ ਦਾ ਕੰਨ ਉਡਾ
੫੨ ਦਿੱਤਾ ੦ ਤਦ ਯਿਸੂ ਨੇ ਉਹ ਨੂੰ ਆਖਿਆ, ਆਪਣੀ
ਤਲਵਾਰ ਮਿਆਨ ਕਰ ਕਿਉਂਕਿ ਸਭ ਜੋ ਤਲਵਾਰ
੫੩ ਖਿੱਚਦੇ ਹਨ ਤਲਵਾਰ ਨਾਲ ਮਾਰੇ ਜਾਣਗੇ ੦ ਕੀ ਤੂੰ
ਇਹ ਸਮਝਦਾ ਹੈਂ ਜੋ ਮੈਂ ਆਪਣੇ ਪਿਤਾ ਕੋਲੋਂ ਬੇਨਤੀ
ਨਹੀਂ ਕਰ ਸੱਕਦਾ ਅਤੇ ਉਹ ਹੁਣੇ ਦੂਤਾਂ ਦੀਆਂ
ਬਾਰਾਂ ਫੌਜਾਂ ਤੋਂ ਵਧੀਕ ਮੇਰੇ ਕੋਲ ਹਾਜ਼ਰ ਨਾ
੫੪ ਕਰੇਗਾ ? ੦ ਫੇਰ ਓਹ ਲਿਖਤਾਂ ਭਈ ਅਜਿਹਾ ਹੋਣਾ
੫੫ ਜ਼ਰੂਰ ਹੈ ਕਿੱਕੁਰ ਪੂਰੀਆਂ ਹੁੰਦੀਆਂ ? ੦ ਉਸੇ ਵੇਲੇ
ਯਿਸੂ ਨੇ ਉਸ ਭੀੜ ਨੂੰ ਆਖਿਆ, ਤਲਵਾਰਾਂ ਅਤੇ
ਡਾਂਗਾਂ ਫੜੀ ਕੀ ਤੁਸੀਂ ਮੈਨੂੰ ਡਾਕੂ ਵਾਂਙੁ ਫੜਨ ਨੂੰ
ਨਿੱਕਲੇ ਹੋ ? ਮੈਂ ਰੋਜ ਹੈਕਲ ਵਿੱਚ ਬੈਠ ਕੇ ਉਪਦੇਸ਼
੫੬ ਦਿੰਦਾ ਸਾਂ ਅਤੇ ਤੁਸਾਂ ਮੈਨੂੰ ਨਾ ਫੜਿਆ ੦ ਪਰ ਇਹ
ਸੱਭੋ ਕੁਝ ਇਸ ਲਈ ਹੋਇਆ ਜੋ ਨਬੀਆਂ ਦੀਆਂ
ਲਿਖਤਾਂ ਪੂਰੀਆਂ ਹੋਣ । ਤਦ ਸਾਰੇ ਚੇਲੇ ਉਹ ਨੂੰ ਛੱਡ
ਕੇ ਭੱਜ ਗਏ ॥

੫੭ ਜਿਨ੍ਹਾਂ ਨੇ ਯਿਸੂ ਨੂੰ ਫੜਿਆ ਸੀ ਸੋ ਸਰਦਾਰ
ਜਾਜਕ ਕਯਾਫ਼ਾ ਦੇ ਕੋਲ ਜਿੱਥੇ ਗ੍ਰੰਥੀ ਅਰ ਬਜ਼ੁਰਗ
੫੮ ਇਕੱਠੇ ਹੋਏ ਸਨ ਉਹ ਨੂੰ ਲੈ ਗਏ ੦ ਅਤੇ ਪਤਰਸ
ਕੁਝ ਵਿੱਥ ਨਾਲ ਉਹ ਦੇ ਪਿੱਛੇ ਪਿੱਛੇ ਸਰਦਾਰ
ਜਾਜਕ ਦੇ ਵੇਹੜੇ ਤੀਕ ਚੱਲਿਆ ਗਿਆ ਅਤੇ ਅੰਦਰ
ਜਾ ਕੇ ਸਿਪਾਹੀਆਂ ਨਾਲ ਬੈਠਾ ਭਈ ਓੜਕ ਨੂੰ ਵੇਖੇ ੦
੫੯ ਪਰਧਾਨ ਜਾਜਕ ਅਰ ਸਾਰੀ ਮਹਾਸਭਾ ਯਿਸੂ ਦੇ
ਵਿਰੁੱਧ ਉਹ ਦੇ ਜਾਨੋਂ ਮਾਰਨ ਲਈ ਝੂਠੀ ਗਵਾਹੀ
੬੦ ਢੂੰਡਦੀ ਸੀ ੦ ਪਰ ਨਾ ਲੱਭੀ ਭਾਵੇਂ ਝੂਠੇ ਗਵਾਹ
ਬਹੁਤ ਆਏ । ਪਰ ਓੜਕ ਨੂੰ ਦੋ ਜਣੇ ਅੱਗੇ ਆਣ
੬੧ ਕੇ ਬੋਲੇ, ੦ ਇਹ ਨੇ ਆਖਿਆ ਹੈ, ਮੈਂ ਪਰਮੇਸ਼ੁਰ ਦੀ
ਹੈਕਲ ਨੂੰ ਢਾਹ ਕੇ ਤਿੰਨਾਂ ਦਿਨਾਂ ਵਿੱਚ ਉਹ ਨੂੰ ਬਣਾ
੬੨ ਸੱਕਦਾ ਹਾਂ ੦ ਅਤੇ ਸਰਦਾਰ ਜਾਜਕ ਨੇ ਖਲੋ ਕੇ ਉਹ
ਨੂੰ ਆਖਿਆ, ਕੀ ਤੂੰ ਜਵਾਬ ਨਹੀਂ ਦਿੰਦਾ ? ਏਹ
੬੩ ਤੇਰੇ ਵਿਰੁੱਧ ਕੀ ਉਗਾਹੀ ਦਿੰਦੇ ਹਨ ? ੦ ਪਰ ਯਿਸੂ
ਚੁੱਪ ਹੀ ਰਿਹਾ ਅਤੇ ਸਰਦਾਰ ਜਾਜਕ ਨੇ ਉਹ ਨੂੰ
ਆਖਿਆ, ਮੈਂ ਤੈਨੂੰ ਜੀਉਂਦੇ ਪਰਮੇਸ਼ੁਰ ਦੀ ਸੌਂਹ ਦਿੰਦਾ
ਹਾਂ ਭਈ ਜੇ ਤੂੰ ਮਸੀਹ ਪਰਮੇਸ਼ੁਰ ਦਾ ਪੁੱਤ੍ਰ ਹੈਂ ਤਾਂ ਸਾਨੂੰ
੬੪ ਦੱਸ ੦ ਯਿਸੂ ਨੇ ਉਹ ਨੂੰ ਕਿਹਾ, ਤੈਂ ਸਤ ਆਖ
ਦਿੱਤਾ ਹੈ ਪਰ ਮੈਂ ਤੁਹਾਨੂੰ ਆਖਦਾ ਹਾਂ ਜੋ ਏਦੋਂ ਅੱਗੇ
ਤੁਸੀਂ ਮਨੁੱਖ ਦੇ ਪੁੱਤ੍ਰ ਨੂੰ ਕੁਦਰਤ ਦੇ ਸੱਜੇ ਹੱਥ
ਬਿਰਾਜਮਾਨ ਹੋਇਆ ਅਤੇ ਅਕਾਸ਼ ਦੇ ਬੱਦਲਾਂ ਉੱਤੇ
੬੫ ਆਉਂਦਾ ਵੇਖੋਗੇ ੦ ਤਦ ਸਰਦਾਰ ਜਾਜਕ ਨੇ ਆਪਣੇ
ਕੱਪੜੇ ਪਾੜ ਕੇ ਆਖਿਆ, ਏਸ ਕੁਫ਼ਰ ਬਕਿਆ ਹੈ,
ਹੁਣ ਸਾਨੂੰ ਗਵਾਹਾਂ ਦੀ ਹੋਰ ਕੀ ਲੋੜ ਹੈ ? ਵੇਖੋ
ਹੁਣੇ ਤੁਸਾਂ ਇਹ ਕੁਫ਼ਰ ਸੁਣਿਆ । ਤੁਹਾਡੀ ਕੀ ਸਲਾਹ
੬੬ ਹੈ ? ੦ ਉਨ੍ਹਾਂ ਉੱਤਰ ਦਿੱਤਾ, ਇਹ ਮਾਰੇ ਜਾਣ ਦੇ
੬੭ ਜੋਗ ਹੈ ੦ ਤਦ ਉਨ੍ਹਾਂ ਨੇ ਉਹ ਦੇ ਮੂੰਹ ਉੱਤੇ ਥੁੱਕਿਆ
ਅਰ ਉਹ ਨੂੰ ਮੁੱਕੇ ਮਾਰੇ ਅਤੇ ਹੋਰਨਾਂ ਨੇ ਚਪੇੜਾਂ ਮਾਰ
੬੮ ਕੇ ਕਿਹਾ ੦ ਹੇ ਮਸੀਹ, ਸਾਨੂੰ ਅਗੰਮ ਗਿਆਨ ਨਾਲ
੬੯ ਦੱਸ, ਤੈਨੂੰ ਕਿਹ ਨੇ ਮਾਰਿਆ ? ੦ ਅਤੇ ਪਤਰਸ
ਬਾਹਰ ਵੇਹੜੇ ਵਿੱਚ ਬੈਠਾ ਸੀ ਅਰ ਇੱਕ ਗੋੱਲੀ ਉਹ
ਦੇ ਕੋਲ ਆਣ ਕੇ ਬੋਲੀ, ਯਿਸੂ ਗਲੀਲੀ ਦੇ ਨਾਲ
੭੦ ਤੂੰ ਭੀ ਸੈਂ ੦ ਪਰ ਉਹ ਨੇ ਸਭਨਾਂ ਦੇ ਅੱਗੇ ਮੁੱਕਰ ਕੇ
ਆਖਿਆ, ਮੈਂ ਨਹੀਂ ਜਾਣਦਾ ਤੂੰ ਕੀ ਬੋਲਦੀ ਹੈਂ ੦
੭੧ ਜਦ ਉਹ ਬਾਹਰ ਡਿਉੜੀ ਵਿੱਚ ਗਿਆ ਦੂਈ ਨੇ
ਉਹ ਨੂੰ ਵੇਖ ਕੇ ਉਨ੍ਹਾਂ ਨੂੰ ਜਿਹੜੇ ਉੱਥੇ ਸਨ
ਆਖਿਆ, ਇਹ ਭੀ ਯਿਸੂ ਨਾਸਰੀ ਦੇ ਨਾਲ ਸੀ ੦
੭੨ ਅਤੇ ਉਹ ਸੌਂਹ ਖਾ ਕੇ ਫੇਰ ਮੁੱਕਰ ਗਿਆ ਜੋ ਮੈਂ ਉਸ
੭੩ ਮਨੁੱਖ ਨੂੰ ਜਾਣਦਾ ਹੀ ਨਹੀਂ ੦ ਅਰ ਥੋੜੇ ਚਿਰ ਪਿੱਛੋਂ
ਜਿਹੜੇ ਉੱਥੇ ਖੜੇ ਸਨ ਉਨਾਂ ਨੇ ਕੋਲ ਆਣ ਕੇ
ਪਤਰਸ ਨੂੰ ਕਿਹਾ, ਸੱਚੀ ਮੁੱਚੀ ਤੂੰ ਭੀ ਉਨ੍ਹਾਂ ਵਿੱਚੋਂ

੭੪ ਹੈਂ, ਤੇਰੀ ਬੋਲੀ ਪਈ ਦੱਸਦੀ ਹੈ ੦ ਤਦ ਉਹ ਸਰਾਪ
ਦੇਣ ਅਰ ਸੌਂਹ ਖਾਣ ਲੱਗਾ ਭਈ ਮੈਂ ਉਸ ਮਨੁੱਖ ਨੂੰ
ਜਾਣਦਾ ਹੀ ਨਹੀਂ । ਅਤੇ ਓਵੇਂ ਕੁੱਕੜ ਨੇ ਬਾਂਗ
੭੫ ਦਿੱਤੀ ੦ ਤਦੋਂ ਪਤਰਸ ਨੂੰ ਉਹ ਗੱਲ ਚੇਤੇ ਆਈ
ਜਿਹੜੀ ਯਿਸੂ ਨੇ ਆਖੀ ਸੀ ਜੋ ਕੁੱਕੜ ਦੇ ਬਾਂਗ ਦੇਣ
ਤੋਂ ਅੱਗੇ ਤਿੰਨ ਵਾਰੀ ਤੂੰ ਮੇਰਾ ਇਨਕਾਰ ਕਰੇਂਗਾ
ਅਤੇ ਉਹ ਬਾਹਰ ਗਿਆ ਅਰ ਭੁੱਬਾਂ ਮਾਰ ਕੇ
ਰੋਇਆ ॥

## ਪ੍ਰਭੂ ਦੀ ਸਲੀਬੀ ਮੌਤ

੨੭ ਜਾਂ ਸਵੇਰ ਹੋਈ ਤਾਂ ਸਾਰੇ ਪਰਧਾਨ ਜਾਜਕਾਂ
ਅਤੇ ਲੋਕਾਂ ਦੇ ਬਜ਼ੁਰਗਾਂ ਨੇ ਯਿਸੂ ਦੇ ਵਿਰੁੱਧ ਮਤਾ
੨ ਪਕਾਇਆ ਜੋ ਉਹ ਨੂੰ ਜਾਨੋਂ ਮਾਰ ਸੁੱਟਣ ੦ ਅਤੇ
ਉਹ ਨੂੰ ਬੰਨ੍ਹ ਕੇ ਲੈ ਗਏ ਅਰ ਪਿਲਾਤੁਸ ਹਾਕਮ ਦੇ
ਹਵਾਲੇ ਕੀਤਾ ॥
੩ ਤਦ ਯਹੂਦਾ ਜਿਹ ਨੇ ਉਸ ਨੂੰ ਫੜਵਾਇਆ ਸੀ
ਇਹ ਵੇਖ ਕੇ ਜੋ ਉਸ ਉੱਤੇ ਸਜ਼ਾ ਦਾ ਹੁਕਮ ਹੋ
ਗਿਆ ਹੈ ਪਛਤਾਇਆ ਅਤੇ ਓਹ ਤੀਹ ਰੁਪਏ
ਪਰਧਾਨ ਜਾਜਕਾਂ ਅਰ ਬਜ਼ੁਰਗਾਂ ਕੋਲ ਮੋੜ
੪ ਲਿਆਇਆ ੦ ਅਤੇ ਬੋਲਿਆ, ਮੈਂ ਪਾਪ ਕੀਤਾ ਜੋ
ਨਿਰਦੋਸ਼ ਜਿੰਦ ਨੂੰ ਫੜਵਾ ਦਿੱਤਾ । ਪਰ ਓਹ ਬੋਲੇ,
੫ ਸਾਨੂੰ ਕੀ ? ਤੂੰ ਹੀ ਜਾਣ ੦ ਅਤੇ ਉਹ ਉਨ੍ਹਾਂ ਰੁਪਿਆਂ
ਨੂੰ ਹੈਕਲ ਵਿੱਚ ਸੁੱਟ ਕੇ ਚੱਲਿਆ ਗਿਆ ਅਰ ਜਾਕੇ
੬ ਆਪੇ ਫਾਹਾ ਲੈ ਲਿਆ ੦ ਅਤੇ ਪਰਧਾਨ ਜਾਜਕਾਂ ਨੇ
ਰੁਪਏ ਲੈ ਕੇ ਆਖਿਆ ਜੋ ਇਨ੍ਹਾਂ ਨੂੰ ਖ਼ਜ਼ਾਨੇ ਵਿੱਚ
ਪਾਉਣਾ ਜੋਗ ਨਹੀਂ ਕਿਉਂਕਿ ਲਹੂ ਦਾ ਮੁੱਲ ਹੈ ੦
੭ ਤਾਂ ਉਨ੍ਹਾਂ ਨੇ ਮਤਾ ਕਰ ਕੇ ਉਨ੍ਹਾਂ ਨਾਲ ਇੱਕ
ਘੁਮਿਆਰ ਦਾ ਖੇਤ ਪਰਦੇਸੀਆਂ ਦੇ ਦੱਬਣ ਲਈ
੮ ਮੁੱਲ ਲਿਆ ੦ ਇਸ ਕਾਰਨ ਉਹ ਖੇਤ ਅੱਜ ਤੀਕਰ
੯ ਲਹੂ ਦਾ ਖੇਤ ਕਹਾਉਂਦਾ ਹੈ ੦ ਤਦ ਜਿਹੜਾ ਬਚਨ
ਯਿਰਮਿਯਾਹ ਨਬੀ ਦੀ ਰਾਹੀਂ ਕਿਹਾ ਗਿਆ ਸੀ
ਪੂਰਾ ਹੋਇਆ ਕਿ ਉਨ੍ਹਾਂ ਨੇ ਤੀਹ ਰੁਪਏ ਲਏ ਅਰਥਾਤ
ਉਸ ਦਾ ਮੁੱਲ ਜਿਹ ਦਾ ਇਸਰਾਏਲ ਦੇ ਵੰਸ ਵਿੱਚੋਂ
੧੦ ਕਿੰਨਿਆਂ ਨੇ ਮੁੱਲ ਠਹਿਰਾਇਆ ੦ ਅਤੇ ਉਨ੍ਹਾਂ ਨੂੰ
ਘੁਮਿਆਰ ਦੇ ਖੇਤ ਦੇ ਬਦਲੇ ਦਿੱਤਾ ਜਿਵੇਂ ਪ੍ਰਭੂ ਨੇ
ਮੈਨੂੰ ਆਗਿਆ ਕੀਤੀ ॥

੧੧ ਯਿਸੂ ਹਾਕਮ ਦੇ ਸਾਹਮਣੇ ਖੜਾ ਸੀ ਅਰ
ਹਾਕਮ ਨੇ ਉਸ ਤੋਂ ਇਹ ਪੁੱਛਿਆ, ਭਲਾ, ਯਹੂਦੀਆਂ
ਦਾ ਪਾਤਸ਼ਾਹ ਤੂੰ ਹੈਂ ? ਯਿਸੂ ਨੇ ਉਹ ਨੂੰ ਆਖਿਆ,
੧੨ ਤੂੰ ਸਤ ਆਖਿਆ ਹੈ ੦ ਜਦ ਪਰਧਾਨ ਜਾਜਕ ਅਰ
ਬਜ਼ੁਰਗ ਉਸ ਉੱਤੇ ਦੋਸ਼ ਲਾਉਂਦੇ ਸਨ ਉਹ ਕੁਝ
੧੩ ਜਵਾਬ ਨਹੀਂ ਸੀ ਦਿੰਦਾ ੦ ਤਦ ਪਿਲਾਤੁਸ ਨੇ ਉਹ
ਨੂੰ ਕਿਹਾ, ਤੂੰ ਸੁਣਦਾ ਨਹੀਂ ਜੋ ਇਹ ਤੇਰੇ ਵਿਰੁੱਧ
੧੪ ਕਿੰਨੀਆਂ ਉਗਾਹੀਆਂ ਦਿੰਦੇ ਹਨ ? ੦ ਪਰ ਉਸ ਉਹ
ਨੂੰ ਇੱਕ ਗੱਲ ਦਾ ਵੀ ਜਵਾਬ ਨਾ ਦਿੱਤਾ ਐਥੋਂ
੧੫ ਤੀਕ ਜੋ ਹਾਕਮ ਨੇ ਬਹੁਤ ਅਚਰਜ ਮੰਨਿਆ ੦ ਅਤੇ
ਹਾਕਮ ਦਾ ਇਹ ਦਸਤੂਰ ਸੀ ਜੋ ਉਸ ਤਿਉਹਾਰ ਨੂੰ
ਲੋਕਾਂ ਦੀ ਖ਼ਾਤਰ ਇੱਕ ਕੈਦੀ ਜਿਹ ਨੂੰ ਓਹ ਚਾਹੁੰਦੇ
੧੬ ਸਨ ਛੱਡਦਾ ਹੁੰਦਾ ਸੀ ੦ ਅਰ ਉਸ ਵੇਲੇ ਉਨ੍ਹਾਂ ਦਾ
੧੭ ਬਰੱਬਾ ਕਰਕੇ ਇੱਕ ਨਾਮੀ ਕੈਦੀ ਸੀ ੦ ਸੋ ਜਾਂ ਓਹ
ਇਕੱਠੇ ਹੋਏ ਤਾਂ ਪਿਲਾਤੁਸ ਨੇ ਉਨ੍ਹਾਂ ਨੂੰ ਆਖਿਆ,
ਤੁਸੀਂ ਕਿਹ ਨੂੰ ਚਾਹੁੰਦੇ ਹੋ ਜੋ ਮੈਂ ਤੁਹਾਡੀ ਖ਼ਾਤਰ ਛੱਡ
ਦਿਆਂ, ਬਰੱਬਾ ਨੂੰ ਯਾ ਯਿਸੂ ਨੂੰ ਜਿਹੜਾ ਮਸੀਹ
੧੮ ਕਹਾਉਂਦਾ ਹੈ ? ੦ ਕਿਉਂਕਿ ਉਹ ਜਾਣਦਾ ਸੀ ਜੋ
ਉਨ੍ਹਾਂ ਉਸ ਨੂੰ ਖਾਰ ਦੇ ਮਾਰੇ ਹਵਾਲੇ ਕੀਤਾ ਸੀ ੦
੧੯ ਜਦ ਉਹ ਅਦਾਲਤ ਦੀ ਗੱਦੀ ਉੱਤੇ ਬੈਠਾ ਹੋਇਆ
ਸੀ ਉਹ ਦੀ ਪਤਨੀ ਨੇ ਉਹ ਨੂੰ ਆਖਵਾ ਭੇਜਿਆ ਜੋ ਤੂੰ
ਉਸ ਧਰਮੀ ਨਾਲ ਕੁਝ ਵਾਸਤਾ ਨਾ ਰੱਖ ਕਿਉਂ
ਜੋ ਮੈਂ ਅੱਜ ਸੁਫਨੇ ਵਿੱਚ ਉਸ ਦੇ ਕਾਰਨ ਵੱਡਾ ਦੁਖ
੨੦ ਡਿੱਠਾ ੦ ਪਰ ਪਰਧਾਨ ਜਾਜਕਾਂ ਅਤੇ ਬਜ਼ੁਰਗਾਂ ਨੇ
ਲੋਕਾਂ ਨੂੰ ਉਭਾਰਿਆ ਜੋ ਬਰੱਬਾ ਨੂੰ ਮੰਗੋ ਅਤੇ ਯਿਸੂ ਦਾ
੨੧ ਨਾਸ ਕਰੋ ੦ ਫੇਰ ਹਾਕਮ ਨੇ ਅੱਗੋਂ ਉਨ੍ਹਾਂ ਨੂੰ
ਆਖਿਆ, ਤੁਸੀਂ ਦੋਹਾਂ ਵਿੱਚੋਂ ਕਿਹ ਨੂੰ ਚਾਹੁੰਦੇ ਹੋ
ਜੋ ਮੈਂ ਤੁਹਾਡੀ ਖ਼ਾਤਰ ਛੱਡ ਦਿਆਂ ? ਓਹ ਬੋਲੇ,
੨੨ ਬਰੱਬਾ ਨੂੰ ! ੦ ਪਿਲਾਤੁਸ ਨੇ ਉਨ੍ਹਾਂ ਨੂੰ ਕਿਹਾ, ਫੇਰ
ਯਿਸੂ ਨੂੰ ਜਿਹੜਾ ਮਸੀਹ ਕਹਾਉਂਦਾ ਹੈ ਮੈਂ ਕੀ ਕਰਾਂ ?
੨੩ ਓਹ ਸਭ ਬੋਲੇ, ਸਲੀਬ ਦਿਓ ! ੦ ਪਰ ਉਸ ਨੇ
ਆਖਿਆ, ਉਹ ਨੇ ਕੀ ਬੁਰਿਆਈ ਕੀਤੀ ਹੈ ? ਪਰ
ਉਨ੍ਹਾਂ ਨੇ ਹੋਰ ਵੀ ਡੰਡ ਪਾ ਕੇ ਆਖਿਆ, ਇਹ ਨੂੰ
੨੪ ਸਲੀਬ ਦਿਓ ! ੦ ਜਦ ਪਿਲਾਤੁਸ ਨੇ ਵੇਖਿਆ
ਜੋ ਕੁਝ ਨਹੀਂ ਬਣਦਾ ਸਗੋਂ ਹੋਰ ਵੀ ਰੌਲਾ ਪੈਂਦਾ
ਜਾਂਦਾ ਹੈ ਤਦ ਉਹ ਨੇ ਪਾਣੀ ਲੈ ਕੇ ਲੋਕਾਂ ਦੇ ਸਾਹਮਣੇ

ਆਪਣੇ ਹੱਥ ਧੋਤੇ ਅਤੇ ਕਿਹਾ, ਮੈਂ ਇਸ ਦੇ ਲਹੂ ਤੋਂ
੨੫ ਨਿਰਦੋਸ਼ ਹਾਂ। ਤੁਸੀਂ ਜਾਣੋ ੦ ਅਤੇ ਸਾਰੇ ਲੋਕਾਂ
ਨੇ ਉੱਤਰ ਦਿੱਤਾ, ਉਹ ਦਾ ਲਹੂ ਸਾਡੇ ਉੱਤੇ ਅਰ
੨੬ ਸਾਡੀ ਉਲਾਦ ਉੱਤੇ ਹੋਵੇ ! ੦ ਤਦ ਉਸ ਨੇ ਬਰੱਬਾ
ਨੂੰ ਉਨ੍ਹਾਂ ਦੀ ਖ਼ਾਤਰ ਛੱਡ ਦਿੱਤਾ ਪਰ ਯਿਸੂ ਨੂੰ ਕੋਰੜੇ
ਮਾਰ ਕੇ ਸਲੀਬ ਉੱਤੇ ਚੜ੍ਹਾਉਣ ਲਈ ਹਵਾਲੇ
ਕੀਤਾ ॥

੨੭ ਤਦ ਹਾਕਮ ਦੇ ਸਿਪਾਹੀਆਂ ਨੇ ਯਿਸੂ ਨੂੰ
ਦਿਵਾਨਖ਼ਾਨੇ ਵਿੱਚ ਲੈ ਜਾਕੇ ਸਾਰਾ ਜੱਥਾ ਉਹ ਦੇ ਕੋਲ
੨੮ ਇਕੱਠਾ ਕੀਤਾ ੦ ਅਤੇ ਉਹ ਦੇ ਕੱਪੜੇ ਲਾਹ ਕੇ
੨੯ ਕਿਰਮਚੀ ਚੋਗਾ ਉਹ ਨੂੰ ਪੁਆਇਆ ੦ ਅਤੇ ਉਨ੍ਹਾਂ
ਨੇ ਕੰਡਿਆਂ ਦਾ ਤਾਜ ਗੁੰਦ ਕੇ ਉਹ ਦੇ ਸਿਰ ਉੱਤੇ
ਰੱਖਿਆ ਅਤੇ ਇੱਕ ਕਾਨਾ ਉਹ ਦੇ ਸੱਜੇ ਹੱਥ ਵਿੱਚ
ਦਿੱਤਾ ਅਰ ਉਹ ਦੇ ਸਾਹਮਣੇ ਗੋਡੇ ਨਿਵਾਏ ਅਤੇ
ਉਹ ਨੂੰ ਠੱਠਾ ਮਾਰ ਕੇ ਆਖਿਆ, ਹੇ ਯਹੂਦੀਆਂ
੩੦ ਦੇ ਪਾਤਸ਼ਾਹ, ਨਮਸਕਾਰ ! ੦ ਅਤੇ ਉਨ੍ਹਾਂ ਨੇ ਉਸ
ਉੱਤੇ ਥੁੱਕਿਆ ਅਰ ਉਹ ਕਾਨਾ ਲੈਕੇ ਉਹ ਦੇ ਸਿਰ
੩੧ ਉੱਤੇ ਮਾਰਿਆ ੦ ਜਦ ਉਹ ਨੂੰ ਠੱਠਾ ਕਰ ਹਟੇ ਤਦ
ਉਨ੍ਹਾਂ ਨੇ ਉਹ ਚੋਗਾ ਉਹ ਦੇ ਉੱਤੋਂ ਲਾਹ ਲਿਆ ਅਰ
ਉਸੇ ਦੇ ਕੱਪੜੇ ਉਹ ਨੂੰ ਪੁਆਏ ਅਤੇ ਸਲੀਬ ਉੱਤੇ
ਚੜ੍ਹਾਉਣ ਲਈ ਉਹ ਨੂੰ ਲੈ ਗਏ ॥

੩੨ ਜਦ ਓਹ ਬਾਹਰ ਜਾਂਦੇ ਸਨ ਉਨ੍ਹਾਂ ਨੇ ਸ਼ਮਊਨ
ਨਾਮੇ ਇੱਕ ਕੁਰੇਨੀ ਮਨੁੱਖ ਨੂੰ ਲੱਭਿਆ। ਉਹ ਨੂੰ
ਵਿਗਾਰੇ ਫੜਿਆ ਭਈ ਉਹ ਦੀ ਸਲੀਬ ਚੁੱਕ ਕੇ ਲੈ
੩੩ ਚੱਲੇ ੦ ਅਤੇ ਜਾਂ ਉਸ ਥਾਂ ਵਿੱਚ ਆਏ ਜਿਹ ਦਾ
ਨਾਉਂ ਗਲਗਥਾ ਅਰਥਾਤ ਖੋਪਰੀ ਦਾ ਥਾਂ ਸੀ ੦
੩੪ ਤਾਂ ਉਨ੍ਹਾਂ ਨੇ ਪਿੱਤ ਦੇ ਨਾਲ ਮਿਲਾਈ ਹੋਈ ਦਾਖ ਰਸ
ਉਹ ਨੂੰ ਪੀਣ ਲਈ ਦਿੱਤੀ ਪਰ ਉਸ ਨੇ ਚੱਖ ਕੇ
੩੫ ਉਹ ਨੂੰ ਪੀਣਾ ਨਾ ਚਾਹਿਆ ੦ ਤਾਂ ਉਨ੍ਹਾਂ ਉਹ ਨੂੰ
ਸਲੀਬ ਉੱਤੇ ਚੜ੍ਹਾਇਆ ਅਤੇ ਗੁਣੇ ਪਾਕੇ ਉਹ ਦੇ
੩੬ ਕੱਪੜੇ ਵੰਡ ਲਏ ੦ ਅਰ ਬੈਠ ਕੇ ਉੱਥੇ ਉਹ ਦੀ
੩੭ ਰਾਖੀ ਕਰਨ ਲੱਗੇ ੦ ਉਨ੍ਹਾਂ ਨੇ ਉਹ ਦੇ ਸਿਰ ਦੇ
ਉਤਾਹਾਂ ਕਰ ਕੇ ਉਹ ਦੀ ਦੋਸ਼-ਪੱਤਰੀ ਲਾਈ, “ ਇਹ
੩੮ ਯਿਸੂ ਯਹੂਦੀਆਂ ਦਾ ਪਾਤਸ਼ਾਹ ਹੈ ” ੦ ਉਸ ਵੇਲੇ
ਉਹ ਦੇ ਨਾਲ ਦੋ ਡਾਕੂ ਸਲੀਬ ਉੱਤੇ ਚੜ੍ਹਾਏ ਗਏ,
੩੯ ਇੱਕ ਸੱਜੇ ਅਤੇ ਇੱਕ ਖੱਬੇ ਪਾਸੇ ੦ ਅਤੇ ਆਉਣ
ਜਾਣ ਵਾਲੇ ਉਹ ਨੂੰ ਤਾਨੇ ਮਾਰ ਕੇ ਅਤੇ ਸਿਰ ਹਲਾ ਕੇ
੪੦ ਕਹਿਣ ਲੱਗੇ ੦ ਤੂੰ ਜਿਹੜਾ ਹੈਕਲ ਨੂੰ ਢਾਹ ਕੇ ਤਿੰਨਾਂ
ਦਿਨਾਂ ਵਿੱਚ ਬਣਾਉਂਦਾ ਸੈਂ ਆਪਣੇ ਆਪ ਨੂੰ ਬਚਾ
ਲੈ ! ਜੇ ਤੂੰ ਪਰਮੇਸ਼ੁਰ ਦਾ ਪੁੱਤ੍ਰ ਹੈਂ ਤਾਂ ਸਲੀਬ ਉੱਤੋਂ
੪੧ ਉੱਤਰ ਆ ! ੦ ਅਰ ਇਸੇ ਤਰਾਂ ਪਰਧਾਨ ਜਾਜਕਾਂ ਨੇ
ਵੀ ਗ੍ਰੰਥੀਆਂ ਅਤੇ ਬਜੁਰਗਾਂ ਦੇ ਨਾਲ ਮਿਲ ਕੇ ਠੱਠਾ
੪੨ ਮਾਰਿਆ ਅਤੇ ਕਿਹਾ ੦ ਉਸ ਨੇ ਹੋਰਨਾਂ ਨੂੰ ਬਚਾਇਆ,
ਆਪਣੇ ਆਪ ਨੂੰ ਨਹੀਂ ਬਚਾ ਸੱਕਦਾ ! ਏਹ ਤਾਂ
ਇਸਰਾਏਲ ਦਾ ਪਾਤਸ਼ਾਹ ਹੈ ! ਹੁਣ ਸਲੀਬੋਂ ਉੱਤਰ
ਆਵੇ ਤਾਂ ਅਸੀਂ ਉਹ ਦੇ ਉੱਤੇ ਨਿਹਚਾ ਕਰਾਂਗੇ ੦
੪੩ ਉਹ ਨੇ ਪਰਮੇਸ਼ੁਰ ਉੱਤੇ ਭਰੋਸਾ ਰੱਖਿਆ ਸੀ। ਜੇ
ਉਹ ਉਸ ਨੂੰ ਚਾਹੁੰਦਾ ਹੈ ਤਾਂ ਹੁਣ ਉਸ ਨੂੰ ਛੁਡਾਵੇ ਕਿਉਂ
ਜੋ ਉਹ ਨੇ ਆਖਿਆ ਸੀ, ਮੈਂ ਪਰਮੇਸ਼ੁਰ ਦਾ ਪੁੱਤ੍ਰ
੪੪ ਹਾਂ ੦ ਅਰ ਓਹ ਡਾਕੂ ਜਿਹੜੇ ਉਹ ਦੇ ਨਾਲ ਸਲੀਬ
ਉੱਤੇ ਚੜ੍ਹਾਏ ਗਏ ਇਸੇ ਤਰਾਂ ਉਹ ਨੂੰ ਬੋਲੀਆਂ
ਮਾਰਦੇ ਸਨ ॥

੪੫ ਦੁਪਹਿਰਾਂ ਤੋਂ ਲੈਕੇ ਤੀਏ ਪਹਿਰ ਤੀਕਰ ਸਾਰੀ
੪੬ ਧਰਤੀ ਉੱਤੇ ਅਨ੍ਹੇਰਾ ਰਿਹਾ ੦ ਅਰ ਤੀਏਕੁ ਪਹਿਰ
ਯਿਸੂ ਨੇ ਉੱਚੀ ਅਵਾਜ਼ ਨਾਲ ਪੁਕਾਰਿਆ ਕਿ “ ਏਲੀ
ਏਲੀ ਲਮਾ ਸਬਕਤਾਨੀ ” * ਜਿਹ ਦਾ ਅਰਥ ਇਹ ਹੈ,
ਹੇ ਮੇਰੇ ਪਰਮੇਸ਼ੁਰ, ਹੇ ਮੇਰੇ ਪਰਮੇਸ਼ੁਰ, ਤੈਂ ਮੈਨੂੰ ਕਿਉਂ
੪੭ ਛੱਡ ਦਿੱਤਾ ? ੦ ਅਤੇ ਕਿੰਨੇ ਉਨ੍ਹਾਂ ਵਿੱਚੋਂ ਜਿਹੜੇ
ਉੱਥੇ ਖੜੇ ਸਨ ਸੁਣ ਕੇ ਬੋਲੇ, ਇਹ ਏਲੀਯਾਹ ਨੂੰ
੪੮ ਅਵਾਜ਼ ਮਾਰਦਾ ਹੈ ੦ ਅਰ ਝੱਟ ਉਨ੍ਹਾਂ ਵਿੱਚੋਂ ਇੱਕ
ਨੇ ਦੌੜ ਕੇ ਸਪੰਜ ਲਿਆ ਅਤੇ ਸਿਰਕੇ ਨਾਲ
ਭਿੰਨਿਆ ਅਤੇ ਕਾਨੇ ਉੱਤੇ ਬੰਨ੍ਹ ਕੇ ਉਹ ਨੂੰ
੪੯ ਚੁਸਾਇਆ ੦ ਹੋਰਨਾਂ ਆਖਿਆ, ਰਹਿਣ ਦਿਹ।
ਅਸੀਂ ਵੇਖੀਏ ਭਲਾ, ਏਲੀਯਾਹ ਉਹ ਦੇ ਬਚਾਉਣ ਨੂੰ
੫੦ ਆਉਂਦਾ ਹੈ ਕਿ ਨਹੀਂ ? ੦ ਯਿਸੂ ਨੇ ਫੇਰ ਉੱਚੀ
੫੧ ਅਵਾਜ਼ ਨਾਲ ਪੁਕਾਰ ਕੇ ਜਾਨ ਦੇ ਦਿੱਤੀ ੦ ਅਰ
ਵੇਖੋ, ਹੈਕਲ ਦਾ ਪੜਦਾ ਉੱਪਰੋਂ ਲੈਕੇ ਹੇਠਾਂ ਤਾਈਂ
ਪਾਟ ਕੇ ਦੋ ਹੋ ਗਿਆ ਅਤੇ ਧਰਤੀ ਕੰਬੀ ਅਤੇ
੫੨ ਪੱਥਰ ਤਿੜਕ ਗਏ ੦ ਅਤੇ ਕਬਰਾਂ ਖੁੱਲ੍ਹ ਗਈਆਂ
ਅਰ ਸੁੱਤੇ ਹੋਏ ਸੰਤਾਂ ਦੀਆਂ ਬਥੇਰੀਆਂ ਲੋਥਾਂ

* ਜ਼. ੨੨ : ੧ ।

੫੩ ਉਠਾਈਆਂ ਗਈਆਂ ੦ ਅਰ ਉਹ ਦੇ ਜੀ ਉੱਠਣ
ਦੇ ਪਿੱਛੋਂ ਓਹ ਕਬਰਾਂ ਵਿੱਚੋਂ ਨਿੱਕਲ ਕੇ ਪਵਿੱਤ੍ਰ
ਸ਼ਹਿਰ ਦੇ ਅੰਦਰ ਚੱਲੇ ਗਏ ਅਤੇ ਬਹੁਤਿਆਂ ਨੂੰ
੫੪ ਵਿਖਾਈ ਦਿੱਤੇ ੦ ਸੂਬੇਦਾਰ ਅਰ ਜਿਹੜੇ ਉਹ ਦੇ
ਨਾਲ ਯਿਸੂ ਦੀ ਰਾਖੀ ਕਰਦੇ ਸਨ ਭੁਚਾਲ ਅਤੇ
ਸਾਰੀ ਵਾਰਤਾ ਵੇਖ ਕੇ ਬਹੁਤ ਡਰੇ ਅਤੇ ਬੋਲੇ, ਇਹ
੫੫ ਸੱਚ ਮੁੱਚ ਪਰਮੇਸ਼ੁਰ ਦਾ ਪੁੱਤ੍ਰ ਸੀ ! ੦ ਉੱਥੇ ਬਹੁਤ
ਤੀਵੀਆਂ ਦੂਰੋਂ ਵੇਖ ਰਹੀਆਂ ਸਨ ਜਿਹੜੀਆਂ ਯਿਸੂ
ਦੇ ਨਾਲ ਗਲੀਲ ਤੋਂ ਉਹ ਦੀ ਟਹਿਲ ਸੇਵਾ ਕਰਦੀਆਂ
੫੬ ਆਈਆਂ ਸਨ ੦ ਉਨ੍ਹਾਂ ਵਿੱਚ ਮਰਿਯਮ ਮਗਦਲੀਨੀ
ਅਤੇ ਯਾਕੂਬ ਅਰ ਯੋਸੇਸ ਦੀ ਮਾਤਾ ਮਰਿਯਮ ਅਤੇ
ਜ਼ਬਦੀ ਦੇ ਪੁੱਤ੍ਰਾਂ ਦੀ ਮਾਤਾ ਸੀ ॥
੫੭ ਜਾਂ ਸੰਝ ਹੋਈ ਤਾਂ ਯੂਸੁਫ਼ ਨਾਮੇ ਅਰਿਮਥੈਆ ਦਾ
ਇੱਕ ਧਨੀ ਮਨੁੱਖ ਆਇਆ ਜਿਹੜਾ ਆਪ ਵੀ ਯਿਸੂ
੫੮ ਦਾ ਚੇਲਾ ਸੀ ੦ ਉਹ ਨੇ ਪਿਲਾਤੁਸ ਕੋਲ ਜਾ ਕੇ ਯਿਸੂ
ਦੀ ਲੋਥ ਮੰਗੀ । ਤਦ ਪਿਲਾਤੁਸ ਨੇ ਲੋਥ ਦੇਣ ਦਾ
੫੯ ਹੁਕਮ ਕੀਤਾ ੦ ਅਤੇ ਯੂਸੁਫ਼ ਨੇ ਲੋਥ ਨੂੰ ਲੈ ਕੇ ਸਾਫ਼
੬੦ ਮਹੀਨ ਕੱਪੜੇ ਵਿੱਚ ਵਲੇਟਿਆ ੦ ਅਰ ਆਪਣੀ
ਨਵੀਂ ਕਬਰ ਦੇ ਅੰਦਰ ਰੱਖਿਆ ਜਿਹੜੀ ਉਸ ਨੇ
ਪੱਥਰ ਵਿੱਚ ਖੁਦਵਾਈ ਸੀ ਅਤੇ ਭਾਰਾ ਪੱਥਰ ਕਬਰ
੬੧ ਦੇ ਮੂੰਹ ਉੱਤੇ ਰੇੜ੍ਹ ਕੇ ਚੱਲਿਆ ਗਿਆ ੦ ਅਤੇ
ਮਰਿਯਮ ਮਗਦਲੀਨੀ ਅਰ ਦੂਜੀ ਮਰਿਯਮ ਉੱਥੇ
ਕਬਰ ਦੇ ਸਾਹਮਣੇ ਬੈਠੀਆਂ ਸਨ ॥
੬੨ ਅਗਲੇ ਭਲਕ ਜਿਹੜਾ ਤਿਆਰੀ ਦੇ ਦਿਨ ਤੋਂ
ਪਿੱਛੋਂ ਸੀ ਪਰਧਾਨ ਜਾਜਕ ਅਤੇ ਫ਼ਰੀਸੀ ਇਕੱਠੇ ਹੋ
੬੩ ਕੇ ਪਿਲਾਤੁਸ ਦੇ ਕੋਲ ਆਏ ਅਰ ਬੋਲੇ,੦ ਮਹਾਰਾਜ,
ਸਾਨੂੰ ਯਾਦ ਹੈ ਕਿ ਉਹ ਛਲੀਆ ਆਪਣੇ ਜੀਉਂਦੇ
ਜੀ ਕਹਿ ਗਿਆ ਸੀ ਜੋ ਮੈਂ ਤਿੰਨਾਂ ਦਿਨਾਂ ਪਿੱਛੋਂ ਜੀ
੬੪ ਉੱਠਾਂਗਾ ੦ ਇਸ ਲਈ ਹੁਕਮ ਕਰੋ ਜੋ ਤੀਏ ਦਿਨ
ਤੀਕਰ ਕਬਰ ਦੀ ਰਾਖੀ ਕੀਤੀ ਜਾਏ, ਕਿਤੇ ਉਹ ਦੇ
ਚੇਲੇ ਆਣ ਕੇ ਉਹ ਨੂੰ ਚੁਰਾ ਨਾ ਲੈ ਜਾਣ ਅਤੇ
ਲੋਕਾਂ ਨੂੰ ਨਾ ਆਖਣ ਭਈ ਉਹ ਮੁਰਦਿਆਂ ਵਿੱਚੋਂ
ਜੀ ਉੱਠਿਆ ਹੈ ਸੋ ਪਿਛਲੀ ਭੁੱਲ ਪਹਿਲੀ ਨਾਲੋਂ
੬੫ ਬੁਰੀ ਹੋਊਗੀ ੦ ਪਿਲਾਤੁਸ ਨੇ ਉਨ੍ਹਾਂ ਨੂੰ ਆਖਿਆ,
ਪਹਿਰਾ ਤੁਹਾਡੇ ਕੋਲ ਹੈ । ਜਾਓ, ਜਿਸ ਤਰਾਂ ਸਮਝੋ
੬੬ ਉਹ ਦੀ ਰਾਖੀ ਕਰੋ ੦ ਸੋ ਓਹ ਗਏ ਅਰ ਪਹਿਰੇ
ਵਾਲਿਆਂ ਨਾਲ ਪੱਥਰ ਉੱਤੇ ਮੋਹਰ ਲਾ ਕੇ ਉਨ੍ਹਾਂ ਨੇ
ਕਬਰ ਦੀ ਰਾਖੀ ਕਰਵਾਈ ॥

## ਪ੍ਰਭੁ ਦਾ ਜੀ ਉੱਠਣਾ

੨੮ ਜਾਂ ਸਬਤ ਦਾ ਦਿਨ ਬੀਤ ਗਿਆ ਤਾਂ ਹਫ਼ਤੇ
ਦੇ ਪਹਿਲੇ ਦਿਨ ਪਹਿ ਫੁੱਟਣ ਦੇ ਵੇਲੇ ਮਰਿਯਮ
ਮਗਦਲੀਨੀ ਅਤੇ ਦੂਈ ਮਰਿਯਮ ਕਬਰ ਨੂੰ ਵੇਖਣ
੨ ਆਈਆਂ ੦ ਅਰ ਵੇਖੋ ਇੱਕ ਵੱਡਾ ਭੁਚਾਲ ਆਇਆ
ਇਸ ਲਈ ਜੋ ਪ੍ਰਭੁ ਦਾ ਦੂਤ ਅਕਾਸ਼ੋਂ ਉੱਤਰਿਆ
ਅਰ ਨੇੜੇ ਆਣ ਕੇ ਉਸ ਪੱਥਰ ਨੂੰ ਰੇੜ੍ਹ ਕੇ ਲਾਂਭੇ ਕਰ
੩ ਦਿੱਤਾ ਅਰ ਉਸ ਉੱਤੇ ਬਹਿ ਗਿਆ ੦ ਉਹ ਦਾ
ਰੂਪ ਬਿਜਲੀ ਵਰਗਾ ਅਰ ਉਹ ਦਾ ਬਸਤ੍ਰ ਬਰਫ਼
੪ ਜਿਹਾ ਚਿੱਟਾ ਸੀ ੦ ਅਤੇ ਉਹ ਦੇ ਭੈ ਦੇ ਮਾਰੇ ਰਾਖੇ
੫ ਕੰਬ ਉੱਠੇ ਅਤੇ ਮੁਰਦਿਆਂ ਵਾਂਙੁ ਹੋ ਗਏ ੦ ਪਰ
ਦੂਤ ਨੇ ਅੱਗੋਂ ਤੀਵੀਆਂ ਨੂੰ ਕਿਹਾ, ਤੁਸੀਂ ਨਾ ਡਰੋ
ਕਿਉਂਕਿ ਮੈਂ ਜਾਣਦਾ ਹਾਂ ਜੋ ਤੁਸੀਂ ਯਿਸੂ ਨੂੰ ਜਿਹੜਾ
ਸਲੀਬ ਉੱਤੇ ਚੜ੍ਹਾਇਆ ਗਿਆ ਸੀ ਭਾਲਦੀਆਂ
੬ ਹੋ ੦ ਉਹ ਐਥੇ ਹੈ ਨਹੀਂ ਕਿਉਂਕਿ ਜਿਵੇਂ ਉਸ ਨੇ
ਕਿਹਾ ਸੀ ਉਹ ਜੀ ਉੱਠਿਆ ਹੈ । ਆਓ ਇਹ ਥਾਂ
੭ ਵੇਖੋ ਜਿੱਥੇ ਪ੍ਰਭੁ ਪਿਆ ਹੋਇਆ ਸੀ ੦ ਅਰ ਛੇਤੀ
ਜਾਕੇ ਉਹ ਦੇ ਚੇਲਿਆਂ ਨੂੰ ਆਖੋ ਭਈ ਉਹ ਮੁਰਦਿਆਂ
ਵਿੱਚੋਂ ਜੀ ਉੱਠਿਆ ਹੈ ਅਤੇ ਵੇਖੋ ਉਹ ਤੁਹਾਥੋਂ ਅੱਗੇ
ਗਲੀਲ ਨੂੰ ਜਾਂਦਾ ਹੈ, ਉਹ ਨੂੰ ਤੁਸੀਂ ਉੱਥੇ ਵੇਖੋਗੇ ।
੮ ਲਓ ਮੈਂ ਤੁਹਾਨੂੰ ਦੱਸ ਦਿੱਤਾ ੦ ਅਤੇ ਓਹ ਭੈ ਅਤੇ
ਵੱਡੀ ਖ਼ੁਸ਼ੀ ਨਾਲ ਕਬਰ ਕੋਲੋਂ ਛੇਤੀ ਚੱਲ ਕੇ ਉਹ
ਦੇ ਚੇਲਿਆਂ ਨੂੰ ਖ਼ਬਰ ਦੇਣ ਲਈ ਦੌੜੀਆਂ
੯ ਗਈਆਂ ੦ ਅਤੇ ਵੇਖੋ ਯਿਸੂ ਉਨ੍ਹਾਂ ਨੂੰ ਮਿਲਿਆ ਅਰ
ਬੋਲਿਆ, ਸੁਖੀ ਰਹੋ ! ਅਤੇ ਉਨ੍ਹਾਂ ਨੇ ਕੋਲ ਆਣ ਕੇ
ਉਹ ਦੇ ਚਰਨ ਫੜੇ ਅਤੇ ਉਸ ਨੂੰ ਮੱਥਾ ਟੇਕਿਆ ੦
੧੦ ਤਾਂ ਯਿਸੂ ਨੇ ਉਨ੍ਹਾਂ ਨੂੰ ਆਖਿਆ, ਡਰੋ ਨਾ, ਜਾਓ, ਮੇਰੇ
ਭਾਈਆਂ ਨੂੰ ਆਖੋ ਜੋ ਗਲੀਲ ਨੂੰ ਜਾਣ ਅਤੇ ਓਹ
ਉੱਥੇ ਮੈਨੂੰ ਵੇਖਣਗੇ ॥
੧੧ ਜਿਸ ਵੇਲੇ ਓਹ ਚੱਲੀਆਂ ਜਾਂਦੀਆਂ ਸਨ ਤਾਂ ਵੇਖੋ
ਪਹਿਰੇ ਵਾਲਿਆਂ ਵਿੱਚੋਂ ਕਿੰਨਿਆਂ ਨੇ ਸ਼ਹਿਰ ਜਾਕੇ
ਸਾਰੀ ਵਾਰਤਾ ਪਰਧਾਨ ਜਾਜਕਾਂ ਨੂੰ ਦੱਸ ਦਿੱਤੀ ੦
੧੨ ਅਤੇ ਓਹ ਬਜ਼ੁਰਗਾਂ ਦੇ ਨਾਲ ਇਕੱਠੇ ਹੋਏ ਅਰ ਮਤਾ

੧੩ ਪਕਾ ਕੇ ਸਿਪਾਹੀਆਂ ਨੂੰ ਬਹੁਤ ਰੁਪਏ ਦਿੱਤੇ ੦ ਅਤੇ
ਬੋਲੇ, ਤੁਸੀਂ ਇਹ ਕਹਿਣਾ ਕਿ ਜਦ ਅਸੀਂ ਸੁੱਤੇ
ਹੋਏ ਸਾਂ ਉਹ ਦੇ ਚੇਲੇ ਰਾਤ ਨੂੰ ਆਣ ਕੇ ਉਹ ਨੂੰ ਚੁਰਾ
੧੪ ਲੈ ਗਏ ੦ ਅਤੇ ਜੇ ਇਹ ਗੱਲ ਹਾਕਮ ਦੇ ਕੰਨਾਂ
ਤੀਕਰ ਪਹੁੰਚੇ ਤਾਂ ਅਸੀਂ ਉਹ ਨੂੰ ਮਨਾ ਕੇ ਤੁਹਾਨੂੰ
੧੫ ਨਿਚਿੰਤ ਕਰ ਦਿਆਂਗੇ ੦ ਸੋ ਉਨ੍ਹਾਂ ਨੇ ਰੁਪਏ ਲੈਕੇ
ਉਸੇ ਤਰਾਂ ਕੀਤਾ ਜਿਸ ਤਰਾਂ ਸਿਖਲਾਏ ਗਏ ਸਨ ਅਤੇ
ਇਹ ਗੱਲ ਅੱਜ ਤੀਕ ਯਹੂਦੀਆਂ ਵਿੱਚ ਉਜਾਗਰ
ਹੈ ॥
੧੬ ਫੇਰ ਉਹ ਗਿਆਰਾਂ ਚੇਲੇ ਗਲੀਲ ਵਿੱਚ ਉਸ
ਪਹਾੜ ਉੱਤੇ ਗਏ ਜਿੱਥੇ ਯਿਸੂ ਉਨ੍ਹਾਂ ਨਾਲ ਠਹਿ-
੧੭ ਰਾਇਆ ਹੋਇਆ ਸੀ ੦ ਅਤੇ ਉਨ੍ਹਾਂ ਉਸ ਨੂੰ ਵੇਖ ਕੇ
੧੮ ਮੱਥਾ ਟੇਕਿਆ ਪਰ ਕਈਆਂ ਨੇ ਭਰਮ ਕੀਤਾ ੦ ਅਤੇ
ਯਿਸੂ ਨੇ ਕੋਲ ਆਣ ਕੇ ਉਨ੍ਹਾਂ ਨਾਲ ਗੱਲਾਂ ਕੀਤੀਆਂ
ਅਤੇ ਆਖਿਆ, ਅਕਾਸ਼ ਅਤੇ ਧਰਤੀ ਦਾ ਸਾਰਾ
੧੯ ਇਖ਼ਤਿਆਰ ਮੈਨੂੰ ਦਿੱਤਾ ਗਿਆ ਹੈ ੦ ਇਸ ਲਈ
ਤੁਸੀਂ ਜਾ ਕੇ ਸਾਰੀਆਂ ਕੌਮਾਂ ਨੂੰ ਚੇਲੇ ਬਣਾਓ ਅਤੇ
ਉਨ੍ਹਾਂ ਨੂੰ ਪਿਤਾ ਅਤੇ ਪੁੱਤ੍ਰ ਅਤੇ ਪਵਿੱਤ੍ਰ ਆਤਮਾ ਦੇ
੨੦ ਨਾਮ ਵਿੱਚ ਬਪਤਿਸਮਾ ਦਿਓ ੦ ਅਰ ਉਨ੍ਹਾਂ ਨੂੰ ਸਿਖਾਓ
ਭਈ ਉਨ੍ਹਾਂ ਸਾਰੀਆਂ ਗੱਲਾਂ ਦੀ ਪਾਲਨਾ ਕਰਨ ਜਿਨ੍ਹਾਂ
ਦਾ ਮੈਂ ਤੁਹਾਨੂੰ ਹੁਕਮ ਦਿੱਤਾ ਹੈ ਅਤੇ ਵੇਖੋ ਮੈਂ ਜੁਗ
ਦੇ ਅੰਤ ਤੀਕਰ ਹਰ ਵੇਲੇ ਤੁਹਾਡੇ ਨਾਲ ਹਾਂ ॥

---

# ਮਰਕੁਸ ਦੀ ਇੰਜੀਲ

## ਪ੍ਰਭੁ ਯਿਸੂ ਮਸੀਹ ਦਾ ਬਪਤਿਸਮਾ ਤੇ ਪਰਤਾਵਾ

੧ ਪਰਮੇਸ਼ੁਰ ਦੇ ਪੁੱਤ੍ਰ ਯਿਸੂ ਮਸੀਹ ਦੀ ਖੁਸ਼ ਖਬਰੀ
੨ ਦਾ ਅਰੰਭ ੦ ਜਿਹਾ ਯਸਾਯਾਹ ਨਬੀ ਵਿੱਚ ਲਿਖਿਆ
ਹੈ *

ਵੇਖ, ਮੈਂ ਆਪਣੇ ਦੂਤ ਨੂੰ ਤੇਰੇ ਅੱਗੇ ਘੱਲਦਾ ਹਾਂ
ਜੋ ਤੇਰਾ ਰਸਤਾ ਤਿਆਰ ਕਰੇਗਾ,
੩ ਉਜਾੜ † ਵਿੱਚ ਇੱਕ ਹੋਕਾ ਦੇਣ ਵਾਲੇ ਦੀ
ਅਵਾਜ਼,
ਭਈ ਪ੍ਰਭੁ ਦੇ ਰਸਤੇ ਨੂੰ ਤਿਆਰ ਕਰੋ,
ਉਹ ਦੇ ਰਾਹਾਂ ਨੂੰ ਸਿੱਧੇ ਕਰੋ ॥

੪ ਯੂਹੰਨਾ ਆਇਆ ਜਿਹੜਾ ਉਜਾੜ ਵਿੱਚ
ਬਪਤਿਸਮਾ ਦਿੰਦਾ ਸੀ ਅਰ ਪਾਪਾਂ ਦੀ ਮਾਫ਼ੀ ਲਈ
੫ ਤੋਬਾ ਦੇ ਬਪਤਿਸਮੇ ਦਾ ਪਰਚਾਰ ਕਰਦਾ ਸੀ ੦ ਅਤੇ
ਸਾਰਾ ਯਹੂਦਿਯਾ ਦੇਸ ਅਰ ਯਰੂਸ਼ਲਮ ਦੇ ਸਾਰੇ
ਰਹਿਣ ਵਾਲੇ ਨਿੱਕਲ ਕੇ ਉਹ ਦੇ ਕੋਲ ਚੱਲੇ ਆਉਂਦੇ
ਅਤੇ ਆਪੋ ਆਪਣਿਆਂ ਪਾਪਾਂ ਨੂੰ ਮੰਨ ਕੇ ਯਰਦਨ
ਨਦੀ ਵਿੱਚ ਉਹ ਦੇ ਹੱਥੋਂ ਬਪਤਿਸਮਾ ਲੈਂਦੇ ਸਨ ੦
੬ ਅਤੇ ਯੂਹੰਨਾ ਦੇ ਬਸਤ੍ਰ ਊਠ ਦੇ ਵਾਲਾਂ ਦੇ ਸਨ ਅਤੇ
ਚੰਮ ਦੀ ਪੇਟੀ ਉਹ ਦੇ ਲੱਕ ਨਾਲ ਸੀ ਅਤੇ ਉਹ
ਟਿੱਡੀਆਂ ਅਰ ਬਣ ਦਾ ਸ਼ਹਿਤ ਖਾਂਦਾ ਹੁੰਦਾ ਸੀ ੦
੭ ਅਰ ਉਸ ਨੇ ਪਰਚਾਰ ਕੀਤਾ ਭਈ ਮੇਰੇ ਪਿੱਛੇ ਉਹ
ਆਉਂਦਾ ਹੈ ਜੋ ਮੈਥੋਂ ਬਲਵੰਤ ਹੈ ਅਰ ਮੈਂ ਇਸ
ਲਾਇਕ ਨਹੀਂ ਜੋ ਨਿਉਂ ਕੇ ਉਹ ਦੀ ਜੁੱਤੀ ਦਾ ਤਸਮਾ
੮ ਖੋਲ੍ਹਾਂ ੦ ਮੈਂ ਤੁਹਾਨੂੰ ਪਾਣੀ ਨਾਲ ਬਪਤਿਸਮਾ ਦਿੱਤਾ
ਪਰ ਉਹ ਤੁਹਾਨੂੰ ਪਵਿੱਤ੍ਰ ਆਤਮਾ ਨਾਲ ਬਪਤਿਸਮਾ
ਦੇਊ ॥
੯ ਉਨ੍ਹੀਂ ਦਿਨੀਂ ਐਉਂ ਹੋਇਆ ਜੋ ਯਿਸੂ ਨੇ ਗਲੀਲ
ਦੇ ਨਾਸਰਤ ਤੋਂ ਆਣ ਕੇ ਯਰਦਨ ਵਿੱਚ ਯੂਹੰਨਾ ਦੇ
੧੦ ਹੱਥੋਂ ਬਪਤਿਸਮਾ ਲਿਆ ੦ ਅਰ ਪਾਣੀ ਵਿੱਚੋਂ
ਨਿੱਕਲਦੇ ਸਾਰ ਉਹ ਨੇ ਅਕਾਸ਼ ਨੂੰ ਖੁਲ੍ਹਦਿਆਂ ਅਤੇ
ਆਤਮਾ ਨੂੰ ਆਪਣੇ ਉੱਤੇ ਕਬੂਤਰ ਦੀ ਨਿਆਈਂ
੧੧ ਉੱਤਰਦਿਆਂ ਡਿੱਠਾ ੦ ਅਤੇ ਇੱਕ ਸੁਰਗੀ ਬਾਣੀ
ਆਈ ਜੋ ਤੂੰ ਮੇਰਾ ਪਿਆਰਾ ਪੁੱਤ੍ਰ ਹੈਂ, ਤੈਥੋਂ ਮੈਂ
ਪਰਸਿੰਨ ਹਾਂ ॥

* ਮਲ. ੩ : ੧ ।　† ਯਸ. ੪੦ : ੩ ।

੧੨ ਆਤਮਾ ਝੱਟ ਉਹ ਨੂੰ ਉਜਾੜ ਵਿੱਚ ਲੈ ਗਿਆ 0
੧੩ ਅਰ ਉਜਾੜ ਵਿੱਚ ਚਾਲੀਆਂ ਦਿਨਾਂ ਤੀਕਰ ਸ਼ਤਾਨ
ਉਹ ਨੂੰ ਪਰਤਾਉਂਦਾ ਰਿਹਾ ਅਤੇ ਉਹ ਜੰਗਲੀ ਜਨਾਉਰਾਂ
ਨਾਲ ਰਹਿੰਦਾ ਸੀ ਅਤੇ ਦੂਤ ਉਹ ਦੀ ਟਹਿਲ ਕਰਦੇ
ਸਨ ॥

੧੪ ਉਪਰੰਤ ਯੂਹੰਨਾ ਦੇ ਫੜਵਾਏ ਜਾਣ ਦੇ ਪਿੱਛੋਂ ਯਿਸੂ
ਗਲੀਲ ਵਿੱਚ ਆਇਆ ਅਰ ਉਸ ਨੇ ਪਰਮੇਸ਼ੁਰ ਦੀ
੧੫ ਖੁਸ਼ ਖਬਰੀ ਦਾ ਪਰਚਾਰ ਕਰ ਕੇ ਆਖਿਆ 0 ਸਮਾ
ਪੂਰਾ ਹੋਇਆ ਅਤੇ ਪਰਮੇਸ਼ੁਰ ਦਾ ਰਾਜ ਨੇੜੇ ਆ
ਗਿਆ ਹੈ। ਤੋਬਾ ਕਰੋ ਅਤੇ ਖੁਸ਼ ਖਬਰੀ ਉੱਤੇ
ਪਰਤੀਤ ਕਰੋ ॥

੧੬ ਗਲੀਲ ਦੀ ਝੀਲ ਦੇ ਕੰਢੇ ਉੱਤੇ ਫਿਰਦਿਆਂ
ਉਸ ਨੇ ਸ਼ਮਊਨ ਅਰ ਸ਼ਮਊਨ ਦੇ ਭਰਾ ਅੰਦ੍ਰਿਯਾਸ ਨੂੰ
ਝੀਲ ਵਿੱਚ ਜਾਲ ਪਾਉਂਦਿਆਂ ਡਿੱਠਾ ਕਿਉਂ ਜੋ ਉਹ
੧੭ ਮਾਛੀ ਸਨ 0 ਯਿਸੂ ਨੇ ਉਨ੍ਹਾਂ ਨੂੰ ਆਖਿਆ, ਮੇਰੇ
ਮਗਰ ਆਓ ਤਾਂ ਮੈਂ ਤੁਹਾਨੂੰ ਮਨੁੱਖਾਂ ਦੇ ਸ਼ਿਕਾਰੀ
੧੮ ਬਣਾਵਾਂਗਾ 0 ਅਤੇ ਓਹ ਝੱਟ ਜਾਲਾਂ ਨੂੰ ਛੱਡ ਕੇ
੧੯ ਉਹ ਦੇ ਮਗਰ ਹੋ ਤੁਰੇ 0 ਅਰ ਥੋੜੀ ਦੂਰ ਅੱਗੇ ਵਧ
ਕੇ ਉਹ ਨੇ ਜ਼ਬਦੀ ਦੇ ਪੁੱਤ੍ਰ ਯਾਕੂਬ ਅਤੇ ਉਹ ਦੇ ਭਰਾ
ਯੂਹੰਨਾ ਨੂੰ ਵੇਖਿਆ ਜੋ ਬੇੜੀ ਉੱਤੇ ਜਾਲਾਂ ਨੂੰ ਸੁਧਾਰਦੇ
੨੦ ਸਨ 0 ਅਰ ਝੱਟ ਉਸ ਨੇ ਉਨ੍ਹਾਂ ਨੂੰ ਸੱਦਿਆ ਅਤੇ ਓਹ
ਆਪਣੇ ਪਿਉ ਜ਼ਬਦੀ ਨੂੰ ਕਾਮਿਆਂ ਸਣੇ ਬੇੜੀ ਵਿੱਚ
ਛੱਡ ਕੇ ਉਹ ਦੇ ਮਗਰ ਤੁਰ ਪਏ ॥

੨੧ ਤਾਂ ਓਹ ਕਫ਼ਰਨਾਹੂਮ ਵਿੱਚ ਵੜੇ ਅਰ ਸਬਤ ਦੇ
ਦਿਨ ਉਹ ਝੱਟ ਸਮਾਜ ਵਿੱਚ ਜਾ ਕੇ ਉਪਦੇਸ਼ ਦੇਣ
੨੨ ਲੱਗਾ 0 ਅਤੇ ਓਹ ਉਸ ਦੇ ਉਪਦੇਸ਼ ਤੋਂ ਹੈਰਾਨ ਹੋਏ
ਕਿਉਂ ਜੋ ਉਹ ਗ੍ਰੰਥੀਆਂ ਵਾਙੁ ਨਹੀਂ ਪਰ ਇਖ਼ਤਿਆਰ
੨੩ ਵਾਲੇ ਵਾਙੁ ਉਨ੍ਹਾਂ ਨੂੰ ਉਪਦੇਸ਼ ਦਿੰਦਾ ਸੀ 0 ਅਤੇ
ਉਸ ਵੇਲੇ ਉਨ੍ਹਾਂ ਦੀ ਸਮਾਜ ਵਿੱਚ ਇੱਕ ਮਨੁੱਖ ਸੀ
ਜਿਹ ਨੂੰ ਭਰਿਸ਼ਟ ਆਤਮਾ ਚਿੰਬੜਿਆ ਹੋਇਆ ਸੀ
ਅਤੇ ਇਉਂ ਕਹਿ ਕੇ ਉੱਚੀ ਅਵਾਜ਼ ਨਾਲ ਬੋਲ
੨੪ ਉੱਠਿਆ, 0 ਹੇ ਯਿਸੂ ਨਾਸਰੀ ਤੇਰਾ ਸਾਡੇ ਨਾਲ ਕੀ
ਵਾਸਤਾ ? ਕੀ ਤੂੰ ਸਾਡਾ ਨਾਸ ਕਰਨ ਆਇਆ ਹੈਂ ?
ਮੈਂ ਤੈਨੂੰ ਜਾਣਦਾ ਹਾਂ ਜੋ ਤੂੰ ਕੌਣ ਹੈਂ। ਤੂੰ ਪਰਮੇਸ਼ੁਰ ਦਾ
੨੫ ਪਵਿੱਤ੍ਰ ਪੁਰਖ ਹੈਂ ! 0 ਤਾਂ ਯਿਸੂ ਨੇ ਉਹ ਨੂੰ ਵਰਜ ਕੇ
ਕਿਹਾ, ਚੁੱਪ ਕਰ ਅਤੇ ਇਸ ਵਿੱਚੋਂ ਨਿੱਕਲ ਜਾਹ ! 0
੨੬ ਸੋ ਉਹ ਭਰਿਸ਼ਟ ਆਤਮਾ ਉਸ ਨੂੰ ਮਰੋੜ ਮਰਾੜ ਕੇ
ਵੱਡੀ ਅਵਾਜ਼ ਨਾਲ ਚੀਕਾਂ ਮਾਰਦਾ ਉਸ ਵਿੱਚੋਂ ਨਿੱਕਲ
੨੭ ਗਿਆ 0 ਅਤੇ ਓਹ ਸਾਰੇ ਲੋਕ ਐਡੇ ਹੈਰਾਨ ਹੋਏ
ਕਿ ਆਪੋ ਵਿੱਚ ਚਰਚਾ ਕਰਨ ਲੱਗੇ ਭਈ ਇਹ ਕੀ
ਹੈ ? ਇੱਕ ਨਵੀਂ ਸਿੱਖਿਆ ! ਉਹ ਤਾਂ ਭਰਿਸ਼ਟ
ਆਤਮਿਆਂ ਨੂੰ ਇਖ਼ਤਿਆਰ ਨਾਲ ਹੁਕਮ ਕਰਦਾ ਹੈ
੨੮ ਅਤੇ ਓਹ ਉਸ ਦੀ ਮੰਨ ਲੈਂਦੇ ਹਨ ! 0 ਓਵੇਂ ਹੀ
ਗਲੀਲ ਦੇ ਸਾਰੇ ਇਲਾਕੇ ਵਿੱਚ ਉਹ ਦੀ ਧੁੰਮ ਪੈ
ਗਈ ॥

੨੯ ਓਹ ਝੱਟ ਸਮਾਜ ਵਿੱਚੋਂ ਬਾਹਰ ਨਿੱਕਲ ਕੇ ਯਾਕੂਬ
ਅਰ ਯੂਹੰਨਾ ਸਣੇ ਸ਼ਮਊਨ ਅਤੇ ਅੰਦ੍ਰਿਯਾਸ ਦੇ ਘਰ
੩੦ ਆਏ 0 ਅਤੇ ਸ਼ਮਊਨ ਦੀ ਸੱਸ ਤਾਪ ਨਾਲ ਪਈ ਸੀ।
ਤਾਂ ਉਨ੍ਹਾਂ ਨੇ ਝੱਟ ਉਸ ਨੂੰ ਉਹ ਦੀ ਖਬਰ ਕੀਤੀ 0
੩੧ ਅਰ ਉਹ ਕੋਲ ਆਇਆ ਅਤੇ ਉਹ ਨੂੰ ਹੱਥੋਂ ਫੜ ਕੇ
ਉਠਾਲਿਆ ਤਾਂ ਉਹ ਦਾ ਤਾਪ ਲਹਿ ਗਿਆ ਅਤੇ ਉਹ
ਨੇ ਉਨ੍ਹਾਂ ਦੀ ਖ਼ਾਤਰ ਕੀਤੀ ॥

੩੨ ਅਤੇ ਸੰਝ ਨੂੰ ਜਾਂ ਸੂਰਜ ਡੁੱਬ ਗਿਆ ਤਾਂ ਸਾਰੇ
ਰੋਗੀਆਂ ਅਤੇ ਜਿਨ੍ਹਾਂ ਨੂੰ ਭੂਤ ਚਿੰਬੜੇ ਹੋਏ ਸਨ ਉਸ
੩੩ ਕੋਲ ਲਿਆਏ 0 ਅਰ ਸਾਰਾ ਨਗਰ ਬੂਹੇ ਉੱਤੇ
੩੪ ਇਕੱਠਾ ਹੋਇਆ ਸੀ 0 ਅਤੇ ਉਸ ਨੇ ਬਹੁਤਿਆਂ ਨੂੰ
ਜਿਹੜੇ ਭਾਂਤ ਭਾਂਤ ਦੇ ਰੋਗੀ ਸਨ ਚੰਗਾ ਕੀਤਾ ਅਰ
ਬਹੁਤ ਸਾਰਿਆਂ ਭੂਤਾਂ ਨੂੰ ਕੱਢ ਦਿੱਤਾ ਅਤੇ ਭੂਤਾਂ ਨੂੰ
ਬੋਲਣ ਨਾ ਦਿੱਤਾ ਕਿਉਂ ਜੋ ਓਹ ਉਸ ਨੂੰ ਪਛਾਣਦੇ ਸਨ॥

੩੫ ਉਹ ਵੱਡੇ ਤੜਕੇ ਕੁਝ ਰਾਤ ਰਹਿੰਦਿਆਂ ਉੱਠ ਕੇ
ਬਾਹਰ ਨਿੱਕਲਿਆ ਅਰ ਇੱਕ ਉਜਾੜ ਥਾਂ ਵਿੱਚ ਜਾ ਕੇ
੩੬ ਉੱਥੇ ਪ੍ਰਾਰਥਨਾ ਕੀਤੀ 0 ਅਤੇ ਸ਼ਮਊਨ ਅਰ ਉਹ ਦੇ
੩੭ ਸਾਥੀ ਉਸ ਦੇ ਪਿੱਛੇ ਗਏ 0 ਅਰ ਜਾਂ ਉਨ੍ਹਾਂ ਉਸ ਨੂੰ
ਲੱਭ ਲਿਆ ਤਾਂ ਉਹ ਨੂੰ ਕਿਹਾ, ਤੈਨੂੰ ਸੱਭੇ ਭਾਲਦੇ
੩੮ ਹਨ 0 ਉਸ ਨੇ ਉਨ੍ਹਾਂ ਨੂੰ ਕਿਹਾ, ਆਓ, ਕਿਸੇ ਹੋਰ
ਪਾਸੇ ਨੇੜੇ ਦੇ ਨਗਰਾਂ ਵਿੱਚ ਚਲੀਏ ਜੋ ਮੈਂ ਉੱਥੇ ਭੀ
ਪਰਚਾਰ ਕਰਾਂ ਕਿਉਂਕਿ ਮੈਂ ਇਸੇ ਲਈ ਨਿੱਕਲਿਆ
੩੯ ਹਾਂ 0 ਤਾਂ ਉਹ ਸਾਰੀ ਗਲੀਲ ਵਿੱਚ ਉਨ੍ਹਾਂ ਦੀਆਂ
ਸਮਾਜਾਂ ਵਿੱਚ ਜਾ ਕੇ ਮਨਾਦੀ ਕਰਦਾ ਅਰ ਭੂਤਾਂ ਨੂੰ
ਕੱਢਦਾ ਸੀ ॥

੪੦ ਇੱਕ ਕੋੜ੍ਹੀ ਨੇ ਉਹ ਦੇ ਕੋਲ ਆਣ ਕੇ ਉਹ ਦੀ
ਮਿੰਨਤ ਕੀਤੀ ਅਰ ਉਹ ਦੇ ਅੱਗੇ ਗੋਡੇ ਨਿਵਾ ਕੇ ਉਸ

ਨੂੰ ਆਖਿਆ, ਜੇ ਤੂੰ ਚਾਹੇਂ ਤਾਂ ਮੈਨੂੰ ਸ਼ੁੱਧ ਕਰ ਸੱਕਦਾ
੪੧ ਹੈਂ ੦ ਅਤੇ ਉਸ ਨੇ ਤਰਸ ਖਾ ਕੇ ਆਪਣਾ ਹੱਥ ਲੰਮਾ
ਕੀਤਾ ਅਰ ਉਹ ਨੂੰ ਛੋਹ ਕੇ ਕਿਹਾ, ਮੈਂ ਚਾਹੁੰਦਾ ਹਾਂ,
੪੨ ਤੂੰ ਸ਼ੁੱਧ ਹੋ ਜਾਹ ੦ ਤਾਂ ਝੱਟ ਉਹ ਦਾ ਕੋੜ੍ਹ ਜਾਂਦਾ ਰਿਹਾ
੪੩ ਅਤੇ ਉਹ ਸ਼ੁੱਧ ਹੋ ਗਿਆ ! ੦ ਤਦ ਉਸ ਨੇ ਉਹ ਨੂੰ
੪੪ ਤਗੀਦ ਕਰ ਕੇ ਉਸੇ ਵੇਲੇ ਘੱਲ ਦਿੱਤਾ ੦ ਅਤੇ
ਉਹ ਨੂੰ ਇਹ ਕਿਹਾ, ਵੇਖ ਕਿਸੇ ਨੂੰ ਕੁਝ ਨਾ ਦੱਸੀਂ ਪਰ
ਜਾ ਕੇ ਆਪਣੇ ਤਾਈਂ ਜਾਜਕ ਨੂੰ ਵਿਖਾ ਅਰ ਆਪਣੇ
ਸ਼ੁੱਧ ਹੋਣ ਦੇ ਕਾਰਨ ਜਿਹੜੀ ਭੇਟ ਮੂਸਾ ਨੇ ਠਹਿਰਾਈ
੪੫ ਚੜ੍ਹਾ ਤਾਂ ਜੋ ਉਨ੍ਹਾਂ ਲਈ ਸਾਖੀ ਹੋਵੇ ੦ ਪਰ ਉਹ
ਬਾਹਰ ਜਾ ਕੇ ਬਹੁਤ ਚਰਚਾ ਕਰਨ ਲੱਗਾ ਅਤੇ ਇਸ
ਗੱਲ ਨੂੰ ਐਡਾ ਉਜਾਗਰ ਕੀਤਾ ਜੋ ਯਿਸੂ ਫੇਰ ਨਗਰ
ਵਿੱਚ ਖੁਲ੍ਹਮਖੁਲ੍ਹਾ ਨਾ ਵੜ ਸੱਕਿਆ ਪਰ ਬਾਹਰ ਉਜਾੜ
ਥਾਵਾਂ ਵਿੱਚ ਰਿਹਾ ਅਤੇ ਲੋਕ ਚੁਫੇਰਿਓਂ ਉਹ ਦੇ
ਕੋਲ ਆਉਂਦੇ ਜਾਂਦੇ ਸਨ ॥

## ੨

### ਅਧਰੰਗੀ ਤੇ ਕੋੜ੍ਹੀ ਦਾ ਚੰਗਾ ਕਰਨਾ । ਸਬਤ ਦਾ ਮਾਲਕ

ਕਿੰਨਿਆਂ ਦਿਨਾਂ ਪਿੱਛੋਂ ਜਾਂ ਉਹ ਕਫ਼ਰਨਾਹੂਮ
ਵਿੱਚ ਫੇਰ ਆਇਆ ਤਾਂ ਇਹ ਸੁਣਿਆ ਗਿਆ ਜੋ ਉਹ
੨ ਘਰੇ ਹੀ ਹੈ ੦ ਤਾਂ ਐਨੇ ਲੋਕ ਇਕੱਠੇ ਹੋਏ ਜੋ ਬੂਹੇ ਦੇ
ਅੱਗੇ ਵੀ ਥਾਂ ਨਾ ਰਿਹਾ ਅਤੇ ਉਸ ਨੇ ਉਨ੍ਹਾਂ ਨੂੰ ਬਚਨ
੩ ਸੁਣਾਇਆ ੦ ਇੱਕ ਅਧਰੰਗੀ ਨੂੰ ਚੌਹੁੰ ਮਨੁੱਖਾਂ ਕੋਲੋਂ
੪ ਚੁਕਵਾ ਕੇ ਉਹ ਦੇ ਕੋਲ ਲਿਆਏ ੦ ਅਰ ਜਾਂ ਉਹ
ਭੀੜ ਕਰਕੇ ਉਹ ਦੇ ਨੇੜੇ ਨਾ ਆ ਸੱਕੇ ਤਾਂ ਉਨ੍ਹਾਂ
ਉਸ ਛੱਤ ਵਿੱਚ ਜਿੱਥੇ ਉਹ ਸੀ ਮੋਘ ਕੀਤਾ ਅਤੇ ਜਾਂ
ਉਸ ਨੂੰ ਉਧੇੜਿਆ ਤਾਂ ਉਸ ਮੰਜੀ ਨੂੰ ਜਿਹ ਦੇ ਉੱਤੇ
੫ ਉਹ ਅਧਰੰਗੀ ਪਿਆ ਸੀ ਉਤਾਰ ਦਿੱਤਾ ੦ ਅਤੇ
ਯਿਸੂ ਨੇ ਉਨ੍ਹਾਂ ਦੀ ਨਿਹਚਾ ਵੇਖ ਕੇ ਉਸ ਅਧਰੰਗੀ
੬ ਨੂੰ ਕਿਹਾ, ਹੇ ਪੁੱਤ੍ਰ ਤੇਰੇ ਪਾਪ ਮਾਫ਼ ਹੋਏ ੦ ਪਰ ਕਈ
ਗ੍ਰੰਥੀ ਉੱਥੇ ਬੈਠੇ ਆਪਣੇ ਮਨਾਂ ਵਿੱਚ ਵਿਚਾਰ ਕਰਨ
੭ ਲੱਗੇ ੦ ਭਈ ਇਹ ਕਿਉਂ ਇਸ ਤਰਾਂ ਬੋਲਦਾ ਹੈ ?
ਇਹ ਕੁਫ਼ਰ ਬਕਦਾ ਹੈ । ਇੱਕ ਪਰਮੇਸ਼ੁਰ ਦੇ ਬਿਨਾ
੮ ਹੋਰ ਕੌਣ ਪਾਪ ਮਾਫ਼ ਕਰ ਸੱਕਦਾ ਹੈ ? ੦ ਅਤੇ ਓਵੇਂ
ਯਿਸੂ ਨੇ ਆਪਣੇ ਆਤਮਾ ਨਾਲ ਜਾਣ ਕੇ ਜੋ ਓਹ
ਆਪਣੇ ਮੰਨਾਂ ਵਿੱਚ ਇਉਂ ਵਿਚਾਰ ਕਰਦੇ ਹਨ ਉਨ੍ਹਾਂ
ਨੂੰ ਕਿਹਾ, ਤੁਸੀਂ ਕਾਹ ਨੂੰ ਆਪਣੇ ਮਨਾਂ ਵਿੱਚ ਅਜੇਹੇ
੯ ਵਿਚਾਰ ਕਰਦੇ ਹੋ ? ੦ ਕਿਹੜੀ ਗੱਲ ਸੁਖਾਲੀ ਹੈ,
ਇਸ ਅਧਰੰਗੀ ਨੂੰ ਇਹ ਕਹਿਣਾ ਜੋ ਤੇਰੇ ਪਾਪ ਮਾਫ਼
ਹੋਏ ਯਾ ਇਹ ਕਹਿਣਾ ਕਿ ਉੱਠ ਅਤੇ ਆਪਣੀ
੧੦ ਮੰਜੀ ਚੁੱਕ ਕੇ ਤੁਰ ੦ ਪਰ ਇਸ ਲਈ ਜੋ ਤੁਸੀਂ ਜਾਣੋ
ਭਈ ਮਨੁੱਖ ਦੇ ਪੁੱਤ੍ਰ ਨੂੰ ਧਰਤੀ ਉੱਤੇ ਪਾਪ ਮਾਫ਼
ਕਰਨ ਦਾ ਇਖ਼ਤਿਆਰ ਹੈ ਉਹ ਨੇ ਅਧਰੰਗੀ ਨੂੰ
੧੧ ਆਖਿਆ, ੦ ਮੈਂ ਤੈਨੂੰ ਆਖਦਾ ਹਾਂ, ਉੱਠ, ਆਪਣੀ
੧੨ ਮੰਜੀ ਚੁੱਕ ਕੇ ਘਰ ਚੱਲਿਆ ਜਾਹ ੦ ਤਾਂ ਉਹ ਉੱਠਿਆ
ਅਰ ਝੱਟ ਮੰਜੀ ਚੁੱਕ ਕੇ ਉਨ੍ਹਾਂ ਸਭਨਾਂ ਦੇ ਸਾਹਮਣੇ
ਨਿੱਕਲ ਗਿਆ ! ਤਦ ਓਹ ਸੱਭੇ ਦੰਗ ਹੋ ਗਏ ਅਤੇ
ਇਹ ਕਹਿ ਕੇ ਪਰਮੇਸ਼ੁਰ ਦੀ ਵਡਿਆਈ ਕੀਤੀ ਕਿ
ਅਸਾਂ ਇਸ ਤਰਾਂ ਦੀ ਗੱਲ ਕਦੇ ਨਹੀਂ ਵੇਖੀ ! ॥
੧੩ ਉਹ ਫੇਰ ਬਾਹਰ ਝੀਲ ਦੇ ਕੰਢੇ ਉੱਤੇ ਗਿਆ
ਅਰ ਸਾਰੀ ਭੀੜ ਉਹ ਦੇ ਕੋਲ ਆਈ ਅਤੇ ਉਸ ਨੇ
੧੪ ਉਨ੍ਹਾਂ ਨੂੰ ਉਪਦੇਸ਼ ਦਿੱਤਾ ੦ ਅਰ ਜਾਂਦੇ ਹੋਏ ਉਹ ਨੇ
ਹਲਫ਼ਾ ਦੇ ਪੁੱਤ੍ਰ ਲੇਵੀ ਨੂੰ ਮਸੂਲ ਦੀ ਚੌਂਕੀ ਉੱਤੇ
ਬੈਠੇ ਵੇਖਿਆ ਅਤੇ ਉਸ ਨੂੰ ਕਿਹਾ, ਮੇਰੇ ਪਿੱਛੇ ਹੋ
ਤੁਰ । ਸੋ ਉਹ ਉੱਠ ਕੇ ਉਹ ਦੇ ਪਿੱਛੇ ਹੋ ਤੁਰਿਆ ੦
੧੫ ਤਾਂ ਐਉਂ ਹੋਇਆ ਕਿ ਉਹ ਉਸ ਦੇ ਘਰ ਵਿੱਚ ਰੋਟੀ
ਖਾਣ ਬੈਠਾ ਅਤੇ ਬਹੁਤ ਸਾਰੇ ਮਸੂਲੀਏ ਅਤੇ ਪਾਪੀ
ਯਿਸੂ ਅਰ ਉਹ ਦੇ ਚੇਲਿਆਂ ਨਾਲ ਬੈਠ ਗਏ ਕਿਉਂਕਿ
ਓਹ ਬਹੁਤ ਸਾਰੇ ਸਨ ਅਤੇ ਉਹ ਦੇ ਮਗਰ ਤੁਰੇ ਆਉਂਦੇ
੧੬ ਸਨ ੦ ਅਰ ਜਦ ਫ਼ਰੀਸੀਆਂ ਦੇ ਗ੍ਰੰਥੀਆਂ ਨੇ ਉਹ ਨੂੰ
ਪਾਪੀਆਂ ਅਤੇ ਮਸੂਲੀਆਂ ਦੇ ਨਾਲ ਖਾਂਦਿਆਂ ਵੇਖਿਆ
ਤਾਂ ਉਹ ਦੇ ਚੇਲਿਆਂ ਨੂੰ ਕਿਹਾ, ਉਹ ਮਸੂਲੀਆਂ ਅਤੇ
੧੭ ਪਾਪੀਆਂ ਦੇ ਨਾਲ ਕਿਉਂ ਖਾਂਦਾ ਹੈ ? ੦ ਯਿਸੂ ਨੇ
ਸੁਣ ਕੇ ਉਨ੍ਹਾਂ ਨੂੰ ਆਖਿਆ, ਨਵੇਂ ਨਰੋਇਆਂ ਨੂੰ ਨਹੀਂ
ਪਰ ਰੋਗੀਆਂ ਨੂੰ ਹਕੀਮ ਦੀ ਲੋੜ ਹੈ । ਮੈਂ ਧਰਮੀਆਂ
ਨੂੰ ਨਹੀਂ ਪਰ ਪਾਪੀਆਂ ਨੂੰ ਬੁਲਾਉਣ ਆਇਆ ਹਾਂ ॥
੧੮ ਯੂਹੰਨਾ ਦੇ ਚੇਲੇ ਅਰ ਫ਼ਰੀਸੀ ਵਰਤ ਰੱਖਦੇ ਸਨ
ਅਰ ਉਨ੍ਹਾਂ ਨੇ ਆਣ ਕੇ ਉਹ ਨੂੰ ਕਿਹਾ, ਇਹ ਦਾ ਕੀ
ਕਾਰਨ ਹੈ ਜੋ ਯੂਹੰਨਾ ਦੇ ਚੇਲੇ ਅਤੇ ਫ਼ਰੀਸੀਆਂ ਦੇ
ਚੇਲੇ ਵਰਤ ਰੱਖਦੇ ਹਨ ਪਰ ਤੇਰੇ ਚੇਲੇ ਵਰਤ ਨਹੀਂ
੧੯ ਰੱਖਦੇ ? ੦ ਤਾਂ ਯਿਸੂ ਨੇ ਉਨ੍ਹਾਂ ਨੂੰ ਆਖਿਆ, ਜਦ
ਤੀਕਰ ਲਾੜਾ ਜਨੇਤੀਆਂ ਦੇ ਨਾਲ ਹੈ ਭਲਾ, ਓਹ

ਵਰਤ ਰੱਖ ਸੱਕਦੇ ਹਨ ? ਜਿੰਨਾ ਚਿਰ ਲਾੜਾ ਉਨ੍ਹਾਂ
੨੦ ਦੇ ਨਾਲ ਹੈ ਓਹ ਵਰਤ ਨਹੀਂ ਰੱਖ ਸੱਕਦੇ ੦ ਪਰ ਓਹ
ਦਿਨ ਆਉਣਗੇ ਜਦ ਲਾੜਾ ਉਨ੍ਹਾਂ ਤੋਂ ਅੱਡ ਕੀਤਾ
ਜਾਵੇਗਾ ਤਦ ਉਸ ਦਿਨ ਓਹ ਵਰਤ ਰੱਖਣਗੇ ੦
੨੧ ਪੁਰਾਣੇ ਕੱਪੜੇ ਨੂੰ ਕੋਰੀ ਟਾਕੀ ਕੋਈ ਨਹੀਂ ਲਾਉਂਦਾ,
ਨਹੀਂ ਤਾਂ ਉਹ ਟਾਕੀ ਜਿਹੜੀ ਲਾਈ ਹੈ ਉਸ ਤੋਂ ਕੁਝ
ਖਿੱਚ ਲੈਂਦੀ ਅਰਥਾਤ ਨਵੀਂ ਪੁਰਾਣੀ ਤੋਂ ਅਤੇ ਉਹ
੨੨ ਲੰਗਾਰ ਵਧ ਜਾਂਦਾ ਹੈ ੦ ਅਤੇ ਨਵੀਂ ਮੈ ਨੂੰ ਪੁਰਾਣੀਆਂ
ਮਸ਼ਕਾਂ ਵਿੱਚ ਕੋਈ ਨਹੀਂ ਭਰਦਾ, ਨਹੀਂ ਤਾਂ ਮੈ
ਮਸ਼ਕਾਂ ਨੂੰ ਪਾੜ ਦੇਵੇਗੀ ਅਰ ਮੈ ਅਤੇ ਮਸ਼ਕਾਂ ਦੋਹਾਂ
ਦਾ ਨਾਸ ਹੋ ਜਾਂਦਾ ਹੈ ਪਰ ਨਵੀਂ ਮੈ ਨਵੀਆਂ ਮਸ਼ਕਾਂ
ਵਿੱਚ ਭਰਦੇ ਹਨ ॥

੨੩ ਤਾਂ ਐਉਂ ਹੋਇਆ ਜੋ ਉਹ ਸਬਤ ਦੇ ਦਿਨ
ਪੈਲੀਆਂ ਵਿੱਚੋਂ ਦੀ ਲੰਘਦਾ ਸੀ ਅਰ ਉਹ ਦੇ ਚੇਲੇ
੨੪ ਰਾਹ ਚੱਲਦੇ ਸਿੱਟੇ ਤੋੜਨ ਲੱਗੇ ੦ ਅਤੇ ਫ਼ਰੀਸੀਆਂ
ਨੇ ਉਹ ਨੂੰ ਕਿਹਾ, ਵੇਖ ਏਹ ਸਬਤ ਦੇ ਦਿਨ ਉਹ ਕੰਮ
ਕਿਉਂ ਕਰਦੇ ਹਨ ਜਿਹੜਾ ਕਰਨਾ ਜੋਗ ਨਹੀਂ ਹੈ ? ੦
੨੫ ਉਸ ਨੇ ਉਨ੍ਹਾਂ ਨੂੰ ਕਿਹਾ, ਭਲਾ, ਤੁਸਾਂ ਕਦੇ ਇਹ ਨਹੀਂ
ਪੜ੍ਹਿਆ ਭਈ ਦਾਊਦ ਨੇ ਕੀ ਕੀਤਾ ਜਦ ਉਹ
ਨੂੰ ਲੋੜ ਸੀ ਅਤੇ ਉਹ ਤੇ ਉਹ ਦੇ ਸਾਥੀ ਭੁੱਖੇ
੨੬ ਸਨ ? ੦ ਜੋ ਉਹ ਕਿੱਕੁਰ ਸਰਦਾਰ ਜਾਜਕ ਅਬਯਾਥਾਰ
ਦੇ ਸਮੇ ਪਰਮੇਸ਼ੁਰ ਦੇ ਘਰ ਵਿੱਚ ਗਿਆ ਅਤੇ ਚੜ੍ਹਾਵੇ
ਦੀਆਂ ਰੋਟੀਆਂ ਖਾਧੀਆਂ ਜਿਨ੍ਹਾਂ ਦਾ ਖਾਣਾ ਜਾਜਕਾਂ
ਦੇ ਬਿਨਾ ਹੋਰ ਕਿਸੇ ਨੂੰ ਜੋਗ ਨਹੀਂ ਅਰ ਆਪਣੇ
੨੭ ਸਾਥੀਆਂ ਨੂੰ ਵੀ ਦਿੱਤੀਆਂ ? ੦ ਉਸ ਨੇ ਉਨ੍ਹਾਂ ਨੂੰ
ਆਖਿਆ, ਸਬਤ ਦਾ ਦਿਨ ਮਨੁੱਖ ਦੀ ਖ਼ਾਤਰ ਬਣਿਆ
੨੮ ਹੈ, ਨਾ ਕਿ ਮਨੁੱਖ ਸਬਤ ਦੀ ਖ਼ਾਤਰ ੦ ਇਸ ਲਈ
ਮਨੁੱਖ ਦਾ ਪੁੱਤ੍ਰ ਸਬਤ ਦੇ ਦਿਨ ਦਾ ਵੀ ਮਾਲਕ ਹੈ ॥

## ੩ ਸਬਤ ਨੂੰ ਮੰਨਣਾ । ਪਵਿੱਤ੍ਰ ਆਤਮਾ ਦੇ ਵਿਰੁੱਧ ਪਾਪ

ਉਹ ਫੇਰ ਸਮਾਜ ਵਿੱਚ ਗਿਆ ਅਰ ਉੱਥੇ ਇੱਕ
ਮਨੁੱਖ ਸੀ ਜਿਹ ਦਾ ਹੱਥ ਸੁੱਕਿਆ ਹੋਇਆ ਸੀ ੦
੨ ਅਤੇ ਓਹ ਉਸ ਦੀ ਤੱਕ ਵਿੱਚ ਲੱਗੇ ਹੋਏ ਸਨ ਕਿ
ਵੇਖੀਏ ਉਹ ਸਬਤ ਦੇ ਦਿਨ ਉਸ ਨੂੰ ਚੰਗਾ ਕਰੇ ਕਿ
੩ ਨਹੀਂ ਭਈ ਉਹ ਦੇ ਜ਼ੁੰਮੇ ਦੋਸ਼ ਲਾਉਣ ੦ ਉਹ ਨੇ
ਉਸ ਸੁੱਕੇ ਹੱਥ ਵਾਲੇ ਮਨੁੱਖ ਨੂੰ ਆਖਿਆ, ਵਿਚਾਲੇ
੪ ਖੜਾ ਹੋ ੦ ਫੇਰ ਉਹ ਨੇ ਉਨ੍ਹਾਂ ਤੋਂ ਪੁੱਛਿਆ ਕਿ ਸਬਤ
ਦੇ ਦਿਨ ਭਲਾ ਕਰਨਾ ਜੋਗ ਹੈ ਯਾ ਬੁਰਾ ਕਰਨਾ ?
ਜਾਨ ਬਚਾਉਣੀ ਯਾ ਜਾਨ ਮਾਰਨੀ ? ਪਰ ਓਹ ਚੁੱਪ
੫ ਹੀ ਰਹੇ ੦ ਤਦ ਉਹ ਨੇ ਉਨ੍ਹਾਂ ਦੀ ਸਖ਼ਤ ਦਿਲੀ ਦੇ
ਕਾਰਨ ਉਦਾਸ ਹੋਕੇ ਉਨ੍ਹਾਂ ਵੱਲ ਕ੍ਰੋਧ ਨਾਲ ਚੁਫੇਰੇ
ਨਜ਼ਰ ਕੀਤੀ ਅਤੇ ਉਸ ਮਨੁੱਖ ਨੂੰ ਕਿਹਾ, ਆਪਣਾ
ਹੱਥ ਲੰਮਾ ਕਰ । ਤਾਂ ਉਸ ਨੇ ਲੰਮਾ ਕੀਤਾ ਅਤੇ ਉਸ
੬ ਦਾ ਹੱਥ ਫੇਰ ਚੰਗਾ ਹੋ ਗਿਆ ੦ ਤਦ ਫ਼ਰੀਸੀਆਂ
ਨੇ ਨਿੱਕਲ ਕੇ ਉਸੇ ਵੇਲੇ ਹੇਰੋਦੀਆਂ ਨਾਲ ਉਹ ਦੇ
ਵਿਰੁੱਧ ਮਤਾ ਪਕਾਇਆ ਜੋ ਕਿਸ ਤਰਾਂ ਉਹ ਦਾ ਨਾਸ
ਕਰੀਏ ॥

੭ ਯਿਸੂ ਆਪਣੇ ਚੇਲਿਆਂ ਸਣੇ ਝੀਲ ਵੱਲ ਚੱਲਿਆ
ਗਿਆ ਅਰ ਗਲੀਲ ਤੋਂ ਬਹੁਤ ਸਾਰੇ ਲੋਕ ਮਗਰ ਹੋ
੮ ਤੁਰੇ ੦ ਅਰ ਯਹੂਦਿਯਾ ਅਤੇ ਯਰੂਸ਼ਲਮ ਅਤੇ ਅਦੂਮ
ਤੋਂ ਅਤੇ ਯਰਦਨ ਦੇ ਪਾਰੋਂ ਅਤੇ ਸੂਰ ਅਤੇ ਸੈਦਾ ਦੇ
ਆਲੇ ਦੁਆਲਿਓਂ ਇੱਕ ਵੱਡੀ ਭੀੜ ਇਹ ਸੁਣ ਕੇ
ਜੋ ਉਹ ਕਿਹੇ ਵੱਡੇ ਵੱਡੇ ਕੰਮ ਕਰਦਾ ਹੈ ਉਹ ਦੇ ਕੋਲ
੯ ਆਈ ੦ ਤਾਂ ਉਹ ਨੇ ਆਪਣੇ ਚੇਲਿਆਂ ਨੂੰ ਆਖਿਆ,
ਭੀੜ ਦੇ ਕਾਰਨ ਇੱਕ ਡੋਂਗੀ ਮੇਰੇ ਲਈ ਤਿਆਰ ਰਹੇ
੧੦ ਭਈ ਲੋਕ ਮੈਨੂੰ ਦਬਾ ਨਾ ਲੈਣ ੦ ਕਿਉਂਕਿ ਉਹ ਨੇ
ਬਹੁਤਿਆਂ ਨੂੰ ਚੰਗਾ ਕੀਤਾ ਸੀ ਐਥੋਂ ਤੋੜੀ ਕਿ ਜਿੰਨੇ
ਰੋਗੀ ਸਨ ਓਹ ਉਸ ਨੂੰ ਛੋਹਣ ਲਈ ਉਸ ਉੱਤੇ
੧੧ ਡਿੱਗਦੇ ਜਾਂਦੇ ਸਨ ੦ ਅਤੇ ਭਰਿਸ਼ਟ ਆਤਮਿਆਂ ਨੇ
ਜਾਂ ਉਹ ਨੂੰ ਵੇਖਿਆ ਤਾਂ ਉਹ ਦੇ ਅੱਗੇ ਡਿੱਗ ਪਏ ਅਰ
ਚੀਕਾਂ ਮਾਰ ਕੇ ਬੋਲੇ, ਤੂੰ ਪਰਮੇਸ਼ੁਰ ਦਾ ਪੁੱਤ੍ਰ ਹੈਂ ! ੦
੧੨ ਤਦ ਉਸ ਉਨ੍ਹਾਂ ਨੂੰ ਵੱਡੀ ਤਗੀਦ ਕੀਤੀ ਭਈ ਮੈਨੂੰ
ਉਜਾਗਰ ਨਾ ਕਰੋ ! ॥

੧੩ ਫੇਰ ਉਹ ਨੇ ਪਹਾੜ ਉੱਤੇ ਚੜ੍ਹ ਕੇ ਜਿਨ੍ਹਾਂ ਨੂੰ ਉਹ
ਆਪ ਚਾਹੁੰਦਾ ਸੀ ਉਨ੍ਹਾਂ ਨੂੰ ਕੋਲ ਸੱਦਿਆ ਅਤੇ ਓਹ
੧੪ ਉਸ ਦੇ ਕੋਲ ਆਏ ੦ ਅਰ ਉਹ ਨੇ ਬਾਰਾਂ ਪੁਰਸ਼
ਠਹਿਰਾਏ ਜੋ ਉਹ ਦੇ ਨਾਲ ਰਹਿਣ ਅਤੇ ਉਹ ਉਨ੍ਹਾਂ
੧੫ ਨੂੰ ਭੇਜੇ ਭਈ ਪਰਚਾਰ ਕਰਨ ੦ ਨਾਲੇ ਭੂਤਾਂ ਦੇ ਕੱਢਣ
੧੬ ਦਾ ਇਖ਼ਤਿਆਰ ਰੱਖਣ ੦ ਅਤੇ ਸ਼ਮਊਨ ਦਾ ਨਾਉਂ
੧੭ ਉਹ ਨੇ ਪਤਰਸ ਵੀ ਰੱਖਿਆ ੦ ਅਤੇ ਜ਼ਬਦੀ ਦਾ
ਪੁੱਤ੍ਰ ਯਾਕੂਬ ਅਰ ਯਾਕੂਬ ਦਾ ਭਰਾ ਯੂਹੰਨਾ ਜਿਨ੍ਹਾਂ

ਦੋਹਾਂ ਦਾ ਨਾਉਂ ਉਹ ਨੇ ਬਨੀ ਰੇਗਿਜ਼ ਰੱਖਿਆ
੧੮ ਅਰਥਾਤ ਗਰਜਣ ਦੇ ਪੁੱਤ੍ਰ ੦ ਅਤੇ ਅੰਦ੍ਰਿਯਾਸ ਅਤੇ
ਫ਼ਿਲਿੱਪੁਸ ਅਤੇ ਬਰਥੁਲਮਈ ਅਤੇ ਮੱਤੀ ਅਤੇ ਥੋਮਾ
ਅਤੇ ਹਲਫ਼ਾ ਦਾ ਪੁੱਤ੍ਰ ਯਾਕੂਬ ਅਤੇ ਥੱਦਈ ਅਤੇ
੧੯ ਸ਼ਮਊਨ ਕਨਾਨੀ ੦ ਅਤੇ ਯਹੂਦਾ ਇਸਕਰਿਯੋਤੀ ਜਿਹ
ਨੇ ਉਸ ਨੂੰ ਫੜਵਾ ਵੀ ਦਿੱਤਾ ॥

੨੦ ਉਹ ਘਰ ਆਇਆ ਅਰ ਫੇਰ ਐਨੀ ਭੀੜ
ਇਕੱਠੀ ਹੋਈ ਜੋ ਓਹ ਰੋਟੀ ਵੀ ਨਾ ਖਾ ਸੱਕੇ ੦
੨੧ ਜਾਂ ਉਹ ਦੇ ਸਾਕਾਂ ਨੇ ਇਹ ਸੁਣਿਆ ਤਾਂ ਓਹ ਉਸ ਦੇ
ਫੜਨ ਨੂੰ ਨਿੱਕਲੇ ਕਿਉਂ ਜੋ ਉਨ੍ਹਾਂ ਆਖਿਆ, ਉਹ
੨੨ ਆਪਣੇ ਆਪ ਤੋਂ ਬਾਹਰ ਹੋ ਗਿਆ ਹੈ ! ੦ ਅਤੇ
ਗ੍ਰੰਥੀਆਂ ਨੇ ਜਿਹੜੇ ਯਰੂਸ਼ਲਮ ਤੋਂ ਆਏ ਸਨ ਇਹ
ਕਿਹਾ ਭਈ ਉਹ ਬਾਆਲ-ਜ਼ਬੂਲ ਨਾਲ ਮਿਲਿਆ
ਹੋਇਆ ਹੈ ਅਤੇ ਭੂਤਾਂ ਦੇ ਸਰਦਾਰ ਦੀ ਸਹਾਇਤਾ
੨੩ ਨਾਲ ਭੂਤਾਂ ਨੂੰ ਕੱਢਦਾ ਹੈ ੦ ਤਾਂ ਉਸ ਨੇ ਉਨ੍ਹਾਂ ਨੂੰ
ਆਪਣੇ ਕੋਲ ਸੱਦ ਕੇ ਦ੍ਰਿਸ਼ਟਾਂਤਾਂ ਵਿੱਚ ਉਨ੍ਹਾਂ ਨੂੰ ਕਿਹਾ
ਕਿ ਸ਼ਤਾਨ ਨੂੰ ਸ਼ਤਾਨ ਕਿਸ ਤਰਾਂ ਕੱਢ ਸੱਕਦਾ
੨੪ ਹੈ ? ੦ ਜੇ ਕਿਸੇ ਰਾਜ ਵਿੱਚ ਫੁੱਟ ਪੈ ਜਾਵੇ ਤਾਂ ਉਹ
੨੫ ਰਾਜ ਠਹਿਰ ਨਹੀਂ ਸੱਕਦਾ ੦ ਅਰ ਜੇ ਕਿਸੇ ਘਰ
ਵਿੱਚ ਫੁੱਟ ਪੈ ਜਾਵੇ ਤਾਂ ਉਹ ਘਰ ਠਹਿਰ ਨਾ
੨੬ ਸੱਕੇਗਾ ੦ ਜੇ ਸ਼ਤਾਨ ਆਪਣੇ ਹੀ ਵਿਰੁੱਧ ਉੱਠੇ ਅਰ
ਉਸ ਵਿੱਚ ਫੁੱਟ ਪੈ ਜਾਵੇ ਤਾਂ ਉਹ ਠਹਿਰ ਨਹੀਂ
੨੭ ਸੱਕਦਾ ਸਗੋਂ ਉਹ ਦਾ ਓੜਕ ਆ ਪੁੱਜਿਆ ੦ ਪਰ
ਕੋਈ ਕਿਸੇ ਜੋਰਾਵਰ ਦੇ ਘਰ ਵਿੱਚ ਵੜ ਕੇ ਉਹ ਦਾ
ਅਸਬਾਬ ਲੁੱਟ ਨਹੀਂ ਸੱਕਦਾ ਜੇ ਪਹਿਲਾਂ ਉਸ
ਜੋਰਾਵਰ ਨੂੰ ਬੰਨ੍ਹ ਨਾ ਲਵੇ ਤਦ ਉਹ ਉਸ ਦਾ ਘਰ
੨੮ ਲੁੱਟੇਗਾ ੦ ਮੈਂ ਤੁਹਾਨੂੰ ਸਤ ਆਖਦਾ ਹਾਂ ਕਿ ਮਨੁੱਖਾਂ
ਦੇ ਪੁੱਤ੍ਰਾਂ ਦੇ ਸਾਰੇ ਪਾਪ ਅਤੇ ਕੁਫ਼ਰ ਜਿੰਨੇ ਓਹ ਬਕਣਗੇ
੨੯ ਮਾਫ਼ ਕੀਤੇ ਜਾਣਗੇ ੦ ਪਰ ਜੋ ਕੋਈ ਪਵਿੱਤ੍ਰ ਆਤਮਾ
ਦੇ ਵਿਰੁੱਧ ਕੁਫ਼ਰ ਬੋਲੇ ਉਹ ਨੂੰ ਕਦੇ ਵੀ ਮਾਫ਼ੀ ਨਹੀਂ
ਮਿਲੇਗੀ ਪਰ ਉਹ ਸਦਾ ਦੇ ਪਾਪ ਦੇ ਵੱਸ ਵਿੱਚ
੩੦ ਆ ਗਿਆ ੦ ਕਿਉਂ ਜੋ ਉਨ੍ਹਾਂ ਆਖਿਆ ਸੀ ਭਈ
ਭਰਿਸ਼ਟ ਆਤਮਾ ਉਹ ਦੇ ਵਿੱਚ ਹੈ ॥

੩੧ ਤਦ ਉਹ ਦੀ ਮਾਤਾ ਅਰ ਉਹ ਦੇ ਭਰਾ ਆਏ
੩੨ ਅਤੇ ਬਾਹਰ ਖੜੋ ਕੇ ਉਹ ਨੂੰ ਬੁਲਾ ਭੇਜਿਆ ੦ ਅਤੇ
ਬਹੁਤ ਲੋਕ ਉਹ ਦੇ ਚੁਫੇਰੇ ਬੈਠੇ ਸਨ ਸੋ ਉਹ ਨੂੰ
ਆਖਣ ਲੱਗੇ, ਵੇਖ ਤੇਰੀ ਮਾਂ ਅਤੇ ਤੇਰੇ ਭਰਾ ਬਾਹਰ
੩੩ ਤੈਨੂੰ ਢੂੰਡਦੇ ਹਨ ੦ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ,
੩੪ ਕੌਣ ਹੈ ਮੇਰੀ ਮਾਤਾ ਅਤੇ ਮੇਰੇ ਭਰਾ ? ੦ ਅਤੇ ਉਸ
ਨੇ ਉਨ੍ਹਾਂ ਵੱਲ ਜਿਹੜੇ ਉਸ ਦੇ ਆਲੇ ਦੁਆਲੇ ਬੈਠੇ
ਸਨ ਚੌਹੀਂ ਪਾਸੀਂ ਨਿਗਾਹ ਕਰ ਕੇ ਆਖਿਆ,, ਔਹ
੩੫ ਵੇਖੋ ਮੇਰੀ ਮਾਤ ਅਤੇ ਮੇਰੇ ਭਰਾ ੦ ਕਿਉਂਕਿ ਜੋ
ਕੋਈ ਪਰਮੇਸ਼ੁਰ ਦੀ ਮਰਜ਼ੀ ਉੱਤੇ ਚੱਲਦਾ ਹੈ ਸੋਈ
ਮੇਰਾ ਭਰਾ ਅਤੇ ਭੈਣ ਅਤੇ ਮਾਤਾ ਹੈ ॥

## ੪

### ਬੀ ਬੀਜਣ ਵਾਲਾ ।
### ਪੌਣ ਅਤੇ ਝੀਲ ਦਾ ਮਾਲਕ

ਉਹ ਫੇਰ ਝੀਲ ਦੇ ਕੰਢੇ ਉਪਦੇਸ਼ ਦੇਣ ਲੱਗਾ
ਅਰ ਇੱਕ ਐਡੀ ਭੀੜ ਉਹ ਦੇ ਕੋਲ ਇਕੱਠੀ ਹੋਈ
ਜੋ ਉਹ ਝੀਲ ਵਿੱਚ ਇੱਕ ਬੇੜੀ ਉੱਤੇ ਚੜ੍ਹ ਬੈਠਾ
ਅਰ ਸਾਰੀ ਭੀੜ ਝੀਲ ਦੇ ਕੰਢੇ ਧਰਤੀ ਉੱਤੇ
੨ ਰਹੀ ੦ ਤੇ ਉਸ ਨੇ ਉਨ੍ਹਾਂ ਨੂੰ ਦ੍ਰਿਸ਼ਟਾਂਤਾਂ ਵਿੱਚ ਬਹੁਤ
ਸਾਰੀਆਂ ਗੱਲਾਂ ਦਾ ਉਪਦੇਸ਼ ਦਿੱਤਾ ਅਰ ਆਪਣੇ
੩ ਉਪਦੇਸ਼ ਵਿੱਚ ਉਨ੍ਹਾਂ ਨੂੰ ਕਿਹਾ ੦ ਸੁਣੋ ! ਵੇਖੋ, ਇੱਕ
੪ ਬੀਜਣ ਵਾਲਾ ਬੀਜਣ ਨੂੰ ਨਿੱਕਲਿਆ ੦ ਅਤੇ ਐਉਂ
ਹੋਇਆ ਕਿ ਉਹ ਦੇ ਬੀਜਦਿਆਂ ਕੁਝ ਪਹੇ ਵੱਲ
ਕਿਰ ਪਿਆ ਅਤੇ ਪੰਛੀ ਆਣ ਕੇ ਉਹ ਨੂੰ ਚੁਗ
੫ ਗਏ ੦ ਅਰ ਕੁਝ ਪਥਰੇਲੀ ਜਮੀਨ ਵਿੱਚ ਕਿਰਿਆ
ਜਿੱਥੇ ਉਹ ਨੂੰ ਬਹੁਤੀ ਮਿੱਟੀ ਨਾ ਮਿਲੀ ਅਤੇ ਡੂੰਘੀ
ਮਿੱਟੀ ਨਾ ਮਿਲਨ ਕਰਕੇ ਉਹ ਛੇਤੀ ਉੱਗ ਪਿਆ ੦
੬ ਅਤੇ ਜਾਂ ਸੂਰਜ ਚੜ੍ਹਿਆ ਤਾਂ ਕੁਮਲਾ ਗਿਆ ਅਰ
੭ ਜੜ੍ਹ ਨਾ ਫੜਨ ਦੇ ਕਾਰਨ ਸੁੱਕ ਗਿਆ ੦ ਅਤੇ ਕੁਝ
ਕੰਡਿਆਲਿਆਂ ਵਿੱਚ ਕਿਰਿਆ ਅਤੇ ਕੰਡਿਆਲਿਆਂ
ਨੇ ਵਧ ਕੇ ਉਹ ਨੂੰ ਦਬਾ ਲਿਆ ਅਤੇ ਉਹ ਨਾ
੮ ਫਲਿਆ ੦ ਅਰ ਕੁਝ ਚੰਗੀ ਜਮੀਨ ਵਿੱਚ ਕਿਰਿਆ
ਅਤੇ ਉੱਗਦਿਆਂ ਵਧਦਿਆਂ ਫਲਿਆ, ਕੁਝ ਤੀਹ
ਗੁਣਾ, ਕੁਝ ਸੱਠ ਗੁਣਾ, ਕੁਝ ਸੌ ਗੁਣਾ ਦਿੱਤਾ ੦
੯ ਫੇਰ ਉਹ ਨੇ ਕਿਹਾ, ਜਿਹ ਦੇ ਸੁਣਨ ਦੇ ਕੰਨ ਹੋਣ
ਉਹ ਸੁਣੇ ॥

੧੦ ਜਾਂ ਉਹ ਇਕਾਂਤ ਵਿੱਚ ਸੀ ਤਾਂ ਜਿਹੜੇ ਉਹ ਦੇ
ਕੋਲ ਸਨ ਉਨ੍ਹਾਂ ਨੇ ਬਾਰਾਂ ਚੇਲਿਆਂ ਨਾਲ ਮਿਲ ਕੇ
੧੧ ਦ੍ਰਿਸ਼ਟਾਂਤਾਂ ਦਾ ਅਰਥ ਉਹ ਨੂੰ ਪੁੱਛਿਆ ੦ ਉਸ ਨੇ

ਉਨ੍ਹਾਂ ਨੂੰ ਕਿਹਾ, ਪਰਮੇਸ਼ੁਰ ਦੇ ਰਾਜ ਦਾ ਭੇਤ ਤੁਹਾਨੂੰ
ਦਿੱਤਾ ਗਿਆ ਹੈ ਪਰ ਜਿਹੜੇ ਬਾਹਰ ਹਨ ਉਨ੍ਹਾਂ ਲਈ
ਸਾਰੀਆਂ ਗੱਲਾਂ ਦ੍ਰਿਸ਼ਟਾਂਤਾਂ ਵਿੱਚ ਹੁੰਦੀਆਂ ਹਨ ਕਿ *
੧੨ ਓਹ ਵੇਖਦੇ ਹੋਏ ਤਾਂ ਵੇਖਣ ਪਰ ਬੁੱਝਣ ਨਹੀਂ,
ਅਤੇ ਸੁਣਦੇ ਹੋਏ ਸੁਣਨ ਪਰ ਸਮਝਣ ਨਹੀਂ,
ਮਤੇ ਓਹ ਮੁੜ ਆਉਣ,
ਅਤੇ ਓਹਨਾਂ ਨੂੰ ਮਾਫ਼ੀ ਮਿਲੇ ॥
੧੩ ਫੇਰ ਉਸ ਨੇ ਉਨ੍ਹਾਂ ਨੂੰ ਕਿਹਾ, ਕੀ ਤੁਸੀਂ ਇਹ
ਦ੍ਰਿਸ਼ਟਾਂਤ ਨਹੀਂ ਸਮਝਦੇ ? ਤਾਂ ਸਾਰਿਆਂ ਦ੍ਰਿਸ਼ਟਾਂਤਾਂ
੧੪ ਨੂੰ ਕਿੱਕੁਰ ਸਮਝੋਗੇ ? ੦ ਬੀਜਣ ਵਾਲਾ ਬਚਨ
੧੫ ਬੀਜਦਾ ਹੈ ੦ ਅਤੇ ਪਹੇ ਦੇ ਕਨਾਰੇ ਵਾਲੇ ਜਿੱਥੇ
ਬਚਨ ਬੀਜਿਆ ਜਾਂਦਾ ਹੈ ਸੋ ਏਹ ਲੋਕ ਹਨ ਭਈ
ਜਦ ਉਨ੍ਹਾਂ ਨੇ ਸੁਣ ਲਿਆ ਤਦ ਸ਼ਤਾਨ ਓਵੇਂ ਆਣ
ਕੇ ਉਸ ਬਚਨ ਨੂੰ ਲੈ ਜਾਂਦਾ ਹੈ ਜਿਹੜਾ ਉਨ੍ਹਾਂ ਵਿੱਚ
੧੬ ਬੀਜਿਆ ਗਿਆ ਸੀ ੦ ਅਤੇ ਇਸੇ ਤਰਾਂ ਜਿਹੜੇ
ਪਥਰੇਲਿਆਂ ਥਾਵਾਂ ਵਿੱਚ ਬੀਜੇ ਜਾਂਦੇ ਹਨ ਸੋ ਓਹ
ਹਨ ਜਿਹੜੇ ਬਚਨ ਨੂੰ ਸੁਣਦਿਆਂ ਸਾਰ ਖੁਸ਼ੀ ਨਾਲ
੧੭ ਉਹ ਨੂੰ ਮੰਨ ਲੈਂਦੇ ਹਨ ੦ ਅਤੇ ਆਪਣੇ ਵਿੱਚ ਜੜ੍ਹ
ਨਹੀਂ ਰੱਖਦੇ ਹਨ ਪਰ ਥੋੜਾ ਚਿਰ ਰਹਿੰਦੇ ਹਨ ਅਤੇ
ਜਾਂ ਬਚਨ ਦੇ ਕਾਰਨ ਦੁਖ ਵਿੱਚ ਪੈਂਦੇ ਯਾ ਸਤਾਏ ਜਾਂਦੇ
੧੮ ਹਨ ਤਾਂ ਝੱਟ ਠੋਕਰ ਖਾਂਦੇ ਹਨ ੦ ਅਤੇ ਹੋਰ ਓਹ ਹਨ
ਜਿਹੜੇ ਕੰਡਿਆਲਿਆਂ ਵਿੱਚ ਬੀਜੇ ਜਾਂਦੇ । ਏਹ ਓਹ
੧੯ ਹਨ ਜਿਨ੍ਹਾਂ ਬਚਨ ਸੁਣਿਆ ੦ ਅਤੇ ਦੁਨੀਆ ਦੀ
ਚਿੰਤਾ ਅਰ ਧਨ ਦਾ ਧੋਖਾ ਅਰ ਹੋਰਨਾਂ ਚੀਜ਼ਾਂ ਦਾ
ਲੋਭ ਆਣ ਕੇ ਬਚਨ ਨੂੰ ਦਬਾ ਲੈਂਦੇ ਹਨ ਅਤੇ ਉਹ
੨੦ ਅਫਲ ਰਹਿੰਦਾ ਹੈ ੦ ਅਤੇ ਜਿਹੜੇ ਚੰਗੀ ਜ਼ਮੀਨ
ਵਿੱਚ ਬੀਜੇ ਗਏ ਸਨ ਸੋ ਓਹ ਲੋਕ ਹਨ ਜਿਹੜੇ ਬਚਨ
ਨੂੰ ਸੁਣ ਕੇ ਮੰਨ ਲੈਂਦੇ ਅਤੇ ਫਲ ਦਿੰਦੇ ਹਨ, ਕੁਝ
ਤੀਹ ਗੁਣਾ ਕੁਝ ਸੱਠ ਗੁਣਾ ਕੁਝ ਸੌ ਗੁਣਾ ॥
੨੧ ਉਸ ਨੇ ਉਨ੍ਹਾਂ ਨੂੰ ਆਖਿਆ, ਕੀ ਦੀਵਾ ਟੋਪੇ ਦੇ
ਹੇਠ ਯਾ ਮੰਜੇ ਦੇ ਹੇਠ ਰੱਖਣ ਨੂੰ ਲਿਆਉਂਦੇ ਹਨ
੨੨ ਅਤੇ ਦੀਵਟ ਉੱਤੇ ਰੱਖਣ ਨੂੰ ਨਹੀਂ ? ੦ ਕੋਈ ਵਸਤੁ
ਗੁਪਤ ਨਹੀਂ ਪਰ ਇਸ ਲਈ ਜੋ ਉਹ ਪਰਗਟ ਕੀਤੀ
ਜਾਏ ਅਤੇ ਨਾ ਕੋਈ ਵਸਤੁ ਛਿਪਾਈ ਗਈ ਪਰ ਇਸ
੨੩ ਲਈ ਜੋ ਉਹ ਉਜਾਗਰ ਹੋਵੇ ੦ ਜੇ ਕਿਸੇ ਦੇ ਸੁਣਨ
੨੪ ਦੇ ਕੰਨ ਹੋਣ ਤਾਂ ਸੁਣੇ ੦ ਫੇਰ ਉਸ ਨੇ ਉਨ੍ਹਾਂ ਨੂੰ ਕਿਹਾ,
ਚੌਕਸ ਰਹੋ ਜੋ ਕੀ ਸੁਣਦੇ ਹੋ ! ਜਿਸ ਮੇਪ ਨਾਲ ਤੁਸੀਂ
ਮਿਣਦੇ ਹੋ ਉਸੇ ਨਾਲ ਤੁਹਾਡੇ ਲਈ ਮਿਣਿਆ ਜਾਵੇਗਾ
੨੫ ਅਤੇ ਤੁਹਾਨੂੰ ਵਧੀਕ ਦਿੱਤਾ ਜਾਵੇਗਾ ੦ ਕਿਉਂਕਿ ਜਿਹ
ਦੇ ਕੋਲ ਕੁਝ ਹੈ ਉਹ ਨੂੰ ਦਿੱਤਾ ਜਾਵੇਗਾ ਅਤੇ ਜਿਹ ਦੇ
ਕੋਲ ਨਹੀਂ ਉਸ ਤੋਂ ਜੋ ਕੁਝ ਹੈ ਸੋ ਭੀ ਲੈ ਲਿਆ
ਜਾਵੇਗਾ ॥
੨੬ ਫੇਰ ਉਹ ਨੇ ਆਖਿਆ, ਪਰਮੇਸ਼ੁਰ ਦਾ ਰਾਜ ਇਹੋ
ਜਿਹਾ ਹੈ ਜਿਹਾ ਕੋਈ ਮਨੁੱਖ ਜ਼ਮੀਨ ਵਿੱਚ ਬੀ ਪਾਵੇ ੦
੨੭ ਅਤੇ ਰਾਤ ਦਿਨ ਸੌਂਵੇ ਉੱਠੇ ਅਤੇ ਉਹ ਬੀ ਉੱਗ
ਪਵੇ ਅਰ ਵਧੇ ਪਰ ਉਹ ਨਾ ਜਾਣੇ ਕਿਸ ਤਰਾਂ ੦
੨੮ ਜ਼ਮੀਨ ਤਾਂ ਆਪੇ ਆਪ ਫਲ ਲਿਆਉਂਦੀ ਹੈ, ਪਹਿਲਾਂ
ਅੰਗੂਰੀ, ਫੇਰ ਸਿੱਟਾ, ਫੇਰ ਸਿੱਟੇ ਵਿੱਚ ਸਾਬਤ
੨੯ ਦਾਣੇ ੦ ਅਰ ਜਾਂ ਫਲ ਪੱਕੇ ਤਾਂ ਉਹ ਝੱਟ ਦਾਤੀ
ਲਾਉਂਦਾ ਹੈ ਕਿਉਂ ਜੋ ਵਾਢੀ ਦਾ ਵੇਲਾ ਆ ਗਿਆ ੦
੩੦ ਫੇਰ ਉਹ ਨੇ ਕਿਹਾ, ਅਸੀਂ ਪਰਮੇਸ਼ੁਰ ਦੇ ਰਾਜ ਨੂੰ ਕਿਹ
ਦੇ ਵਰਗਾ ਦੱਸੀਏ ਯਾ ਉਹ ਦੇ ਲਈ ਕਿਹੜਾ ਦ੍ਰਿਸ਼ਟਾਂਤ
੩੧ ਦੇਈਏ ? ੦ ਉਹ ਇੱਕ ਰਾਈ ਦੇ ਦਾਣੇ ਵਰਗਾ ਹੈ ਕਿ
ਜਦ ਜ਼ਮੀਨ ਵਿੱਚ ਬੀਜਿਆ ਜਾਂਦਾ ਹੈ ਜ਼ਮੀਨ ਦੇ
੩੨ ਸਭਨਾਂ ਬੀਆਂ ਨਾਲੋਂ ਛੋਟਾ ਹੈ ੦ ਪਰ ਜਦ ਬੀਜਿਆ
ਗਿਆ ਤਦ ਉੱਗਦਾ ਹੈ ਅਤੇ ਸਾਰੀਆਂ ਸਬਜ਼ੀਆਂ
ਨਾਲੋਂ ਵੱਡਾ ਹੋ ਜਾਂਦਾ ਹੈ ਅਤੇ ਅਜਿਹੀਆਂ ਵੱਡੀਆਂ
ਟਹਿਣੀਆਂ ਫੁੱਟਦੀਆਂ ਹਨ ਜੋ ਅਕਾਸ਼ ਦੇ ਪੰਛੀ ਉਹ
ਦੀ ਛਾਇਆ ਵਿੱਚ ਵਸੇਰਾ ਕਰ ਸੱਕਦੇ ਹਨ ॥
੩੩ ਉਹ ਇਹੋ ਜਿਹੇ ਬਹੁਤ ਦ੍ਰਿਸ਼ਟਾਂਤਾਂ ਵਿੱਚ ਉਨ੍ਹਾਂ
ਨਾਲ ਬਚਨ ਕਰਦਾ ਸੀ ਜਿਸ ਤਰਾਂ ਓਹ ਸੁਣ ਸੱਕਦੇ
੩੪ ਸਨ ੦ ਅਰ ਬਿਨਾ ਦ੍ਰਿਸ਼ਟਾਂਤ ਉਹ ਉਨ੍ਹਾਂ ਨਾਲ ਨਹੀਂ
ਸੀ ਬੋਲਦਾ ਪਰ ਨਿਰਾਲੇ ਵਿੱਚ ਉਹ ਆਪਣੇ ਹੀ
ਚੇਲਿਆਂ ਨੂੰ ਸਭ ਕੁਝ ਖੋਲ੍ਹ ਕੇ ਦੱਸਦਾ ਸੀ ॥
੩੫ ਉਸੇ ਦਿਨ ਜਾਂ ਸੰਝ ਹੋਈ ਤਾਂ ਉਸ ਨੇ ਉਨ੍ਹਾਂ ਨੂੰ
੩੬ ਕਿਹਾ, ਅਸੀਂ ਪਾਰ ਚੱਲੀਏ ੦ ਅਰ ਓਹ ਭੀੜ ਨੂੰ
ਛੱਡ ਕੇ ਜਿੱਕਰ ਉਹ ਬੇੜੀ ਉੱਤੇ ਸੀ ਤਿਹਾ ਹੀ ਉਹ ਨੂੰ
ਲੈ ਚੱਲੇ ਅਤੇ ਹੋਰ ਬੇੜੀਆਂ ਭੀ ਉਹ ਦੇ ਨਾਲ ਸਨ ੦
੩੭ ਤਦ ਵੱਡੀ ਅਨ੍ਹੇਰੀ ਵਗੀ ਅਤੇ ਲਹਿਰਾਂ ਬੇੜੀ ਪੁਰ
ਐਥੋਂ ਤੀਕਰ ਲੱਗ ਗਈਆਂ ਜੋ ਬੇੜੀ ਪਾਣੀ ਨਾਲ

* ਯਸ. ੬ : ੯, ੧੦ ।

੩੮ ਭਰ ਚੱਲੀ ਸੀ ੦ ਉਹ ਬੇੜੀ ਦੇ ਪਿਛਲੇ ਸਿਰੇ ਵੱਲ
ਇੱਕ ਸਿਰਹਾਣਾ ਰੱਖ ਕੇ ਸੁੱਤਾ ਹੋਇਆ ਸੀ । ਤਦ
ਉਨ੍ਹਾਂ ਉਹ ਨੂੰ ਜਗਾਇਆ ਅਤੇ ਉਹ ਨੂੰ ਆਖਿਆ,
ਗੁਰੂ ਜੀ ਤੈਨੂੰ ਕੋਈ ਫ਼ਿਕਰ ਨਹੀਂ ਜੋ ਅਸੀਂ ਨਿਸ਼ਟ ਹੋ
੩੯ ਚੱਲੇ ਹਾਂ ? ੦ ਤਦ ਉਹ ਨੇ ਉੱਠ ਕੇ ਪੌਣ ਨੂੰ ਦਬਕਾ
ਦਿੱਤਾ ਅਤੇ ਝੀਲ ਨੂੰ ਕਿਹਾ, ਚੁੱਪ ਕਰ ਥੰਮ੍ਹ ਜਾਹ !
ਤਾਂ ਪੌਣ ਥੰਮ੍ਹ ਗਈ ਅਤੇ ਵੱਡਾ ਚੈਨ ਹੋ ਗਿਆ ੦
੪੦ ਉਸ ਨੇ ਉਨ੍ਹਾਂ ਨੂੰ ਕਿਹਾ, ਤੁਸੀਂ ਕਿਉਂ ਡਰਦੇ ਹੋ ?
੪੧ ਅਜੇ ਤੁਹਾਨੂੰ ਨਿਹਚਾ ਨਹੀਂ ਆਈ ? ੦ ਤਾਂ ਉਨ੍ਹਾਂ ਨੇ
ਡਾਢਾ ਭੈ ਖਾਧਾ ਅਤੇ ਆਪੋ ਵਿੱਚ ਕਹਿਣ ਲੱਗੇ, ਇਹ
ਕੌਣ ਹੈ ਕਿ ਪੌਣ ਅਤੇ ਝੀਲ ਵੀ ਉਹ ਦੀ ਮੰਨ
ਲੈਂਦੇ ਹਨ ? ॥

## ੫

### ਗਿਰਸੇਨੀ ਭੂਤ ਵਾਲਾ । ਜੈਰੁਸ ਦੀ ਧੀ ਨੂੰ ਜਿਵਾਲਣਾ

ਓਹ ਝੀਲ ਦੇ ਪਾਰ ਗਿਰਸੇਨੀਆਂ ਦੇ ਦੇਸ ਵਿੱਚ
੨ ਪਹੁੰਚੇ ੦ ਅਰ ਜਾਂ ਉਹ ਬੇੜੀ ਉੱਤੋਂ ਉਤਰਿਆ ਤਾਂ
ਓਵੇਂ ਇੱਕ ਮਨੁੱਖ ਜਿਹ ਦੇ ਵਿੱਚ ਭਰਿਸ਼ਟ ਆਤਮਾ
ਸੀ ਕਬਰਾਂ ਵਿੱਚੋਂ ਨਿੱਕਲ ਕੇ ਉਹ ਨੂੰ ਆ ਮਿਲਿਆ ੦
੩ ਉਹ ਕਬਰਾਂ ਵਿੱਚ ਰਹਿੰਦਾ ਸੀ ਅਤੇ ਹੁਣ ਕੋਈ
ਉਹ ਨੂੰ ਸੰਗਲਾਂ ਨਾਲ ਵੀ ਜਕੜ ਨਹੀਂ ਸੀ ਸੱਕਦਾ ੦
੪ ਉਹ ਤਾਂ ਕਈ ਵਾਰੀ ਬੇੜੀਆਂ ਅਤੇ ਸੰਗਲਾਂ ਨਾਲ
ਜਕੜਿਆ ਗਿਆ ਸੀ ਪਰ ਉਹ ਨੇ ਸੰਗਲ ਤੋੜ ਸੁੱਟੇ
ਅਰ ਬੇੜੀਆਂ ਦੇ ਟੋਟੇ ਟੋਟੇ ਕਰ ਦਿੱਤੇ ਸਨ ਅਤੇ
੫ ਕੋਈ ਉਹ ਨੂੰ ਕਾਬੂ ਨਹੀਂ ਕਰ ਸੱਕਦਾ ਸੀ ੦ ਉਹ ਰਾਤ
ਦਿਨ ਨਿੱਤ ਕਬਰਾਂ ਅਤੇ ਪਹਾੜਾਂ ਵਿੱਚ ਚੀਕਾਂ ਮਾਰਦਾ
ਅਰ ਆਪਣੇ ਆਪ ਨੂੰ ਪੱਥਰਾਂ ਨਾਲ ਵੱਢਦਾ ਹੁੰਦਾ
੬ ਸੀ ੦ ਜਾਂ ਉਸ ਨੇ ਯਿਸੂ ਨੂੰ ਦੂਰੋਂ ਡਿੱਠਾ ਤਾਂ ਦੌੜ ਕੇ
੭ ਆਇਆ ਅਤੇ ਉਹ ਨੂੰ ਮੱਥਾ ਟੇਕਿਆ ੦ ਅਰ ਉੱਚੀ
ਅਵਾਜ਼ ਨਾਲ ਪੁਕਾਰ ਕੇ ਬੋਲਿਆ, ਹੇ ਯਿਸੂ ਮਹਾਂ
ਪਰਮੇਸ਼ੁਰ ਦੇ ਪੁੱਤ੍ਰ, ਤੇਰਾ ਮੇਰੇ ਨਾਲ ਕੀ ਕੰਮ ? ਮੈਂ ਤੈਨੂੰ
ਪਰਮੇਸ਼ੁਰ ਦੀ ਸੌਂਹ ਦਿੰਦਾ ਹਾਂ, ਮੈਨੂੰ ਦੁਖ ਨਾ
੮ ਦਿਹ ! ੦ ਕਿਉਂ ਜੋ ਉਸ ਨੇ ਉਹ ਨੂੰ ਕਿਹਾ ਸੀ ਕਿ
ਹੇ ਭ੍ਰਿਸ਼ਟ ਆਤਮਾ, ਇਸ ਮਨੁੱਖ ਵਿੱਚੋਂ ਨਿੱਕਲ
੯ ਜਾਹ ! ੦ ਫੇਰ ਉਸ ਨੇ ਉਹ ਨੂੰ ਪੁੱਛਿਆ, ਤੇਰਾ ਕੀ
ਨਾਉਂ ਹੈ ? ਉਹ ਨੇ ਉਸ ਨੂੰ ਕਿਹਾ, ਮੇਰਾ ਨਾਉਂ
੧੦ ਲਸ਼ਕਰ ਹੈ ਕਿਉਂ ਜੋ ਅਸੀਂ ਬਹੁਤੇ ਹਾਂਗੇ ੦ ਅਤੇ
ਉਹ ਨੇ ਉਸ ਦੀਆਂ ਬਹੁਤ ਮਿੰਨਤਾਂ ਕੀਤੀਆਂ ਭਈ
੧੧ ਸਾਨੂੰ ਇਸ ਦੇਸ ਵਿੱਚੋਂ ਨਾ ਕੱਢ ! ੦ ਉੱਥੇ ਪਹਾੜ
ਦੇ ਨੇੜੇ ਸੂਰਾਂ ਦਾ ਇੱਕ ਵੱਡਾ ਇੱਜੜ ਚੁਗਦਾ ਸੀ ੦
੧੨ ਅਤੇ ਉਨ੍ਹਾਂ ਨੇ ਉਸ ਦੀ ਮਿੰਨਤ ਕੀਤੀ ਕਿ ਸਾਨੂੰ
ਸੂਰਾਂ ਵਿੱਚ ਘੱਲ ਦਿਹ ਤਾਂ ਜੋ ਅਸੀਂ ਉਨ੍ਹਾਂ ਵਿੱਚ ਜਾ
੧੩ ਵੜੀਏ ੦ ਅਤੇ ਉਸ ਨੇ ਉਨ੍ਹਾਂ ਨੂੰ ਜਾਣ ਦਿੱਤਾ । ਤਾਂ
ਭ੍ਰਿਸ਼ਟ ਆਤਮੇ ਨਿੱਕਲ ਕੇ ਸੂਰਾਂ ਵਿੱਚ ਜਾ ਵੜੇ ਅਤੇ
ਇੱਜੜ ਢਾਹੇ ਉੱਤੋਂ ਸਿਰਤੋੜ ਭੱਜ ਕੇ ਝੀਲ ਵਿੱਚ ਜਾ
ਪਿਆ । ਓਹ ਗਿਣਤੀ ਵਿੱਚ ਦੋਕੁ ਹਜ਼ਾਰ ਸਨ ਅਤੇ
੧੪ ਓਹ ਝੀਲ ਵਿੱਚ ਡੁੱਬ ਮੋਏ ੦ ਤਦ ਉਨ੍ਹਾਂ ਦੇ
ਚੁਗਾਉਣ ਵਾਲਿਆਂ ਨੇ ਨੱਠ ਕੇ ਨਗਰ ਅਤੇ ਪਿੰਡਾਂ
ਵਿੱਚ ਖਬਰ ਪੁਚਾਈ ਅਰ ਲੋਕ ਇਹ ਵੇਖਣ ਨਿੱਕਲੇ
੧੫ ਜੋ ਕੀ ਹੋਇਆ ਹੈ ੦ ਅਤੇ ਯਿਸੂ ਦੇ ਕੋਲ ਆਣ ਕੇ
ਉਸ ਭੂਤ ਵਾਲੇ ਨੂੰ ਜਿਸ ਉੱਤੇ ਲਸ਼ਕਰ ਦਾ ਸਾਯਾ
ਸੀ ਕੱਪੜੇ ਪਹਿਨੀ ਅਤੇ ਸੁਰਤ ਸਮ੍ਹਾਲੀ ਬੈਠਾ ਵੇਖਿਆ
੧੬ ਅਤੇ ਓਹ ਡਰ ਗਏ ੦ ਤਾਂ ਵੇਖਣ ਵਾਲਿਆਂ ਨੇ ਉਸ
ਭੂਤ ਵਾਲੇ ਦੀ ਵਾਰਤਾ ਅਤੇ ਸੂਰਾਂ ਦਾ ਹਵਾਲ ਉਨ੍ਹਾਂ
੧੭ ਨੂੰ ਦੱਸਿਆ ੦ ਤਦ ਓਹ ਉਸ ਦੀ ਮਿੰਨਤ ਕਰਨ
੧੮ ਲੱਗੇ ਜੋ ਸਾਡੀ ਹੱਦੋਂ ਬਾਹਰ ਨਿੱਕਲ ਜਾਓ ੦ ਅਤੇ
ਜਿਉਂ ਉਹ ਬੇੜੀ ਉੱਤੇ ਚੜ੍ਹਨ ਲੱਗਾ ਤਾਂ ਉਸ ਭੂਤ
ਵਾਲੇ ਨੇ ਉਸ ਦੇ ਨਾਲ ਰਹਿਣ ਲਈ ਉਸ ਦੇ ਅੱਗੇ
੧੯ ਬੇਨਤੀ ਕੀਤੀ ੦ ਉਸ ਨੇ ਉਹ ਨੂੰ ਰਹਿਣ ਨਾ ਦਿੱਤਾ
ਪਰ ਉਹ ਨੂੰ ਆਖਿਆ, ਆਪਣੇ ਘਰ ਆਪਣੇ ਸਾਕਾਂ
ਕੋਲ ਜਾਹ ਅਤੇ ਉਨ੍ਹਾਂ ਨੂੰ ਦੱਸ ਜੋ ਪ੍ਰਭੁ ਨੇ ਤੇਰੇ ਲਈ
ਕੇਡੇ ਕੰਮ ਕੀਤੇ ਹਨ ਅਰ ਤੇਰੇ ਉੱਤੇ ਦਯਾ ਕੀਤੀ ੦
੨੦ ਤਾਂ ਉਹ ਚੱਲਿਆ ਗਿਆ ਅਰ ਦਿਕਾਪੁਲਿਸ ਵਿੱਚ
ਪਰਚਾਰ ਕਰਨ ਲੱਗਾ ਜੋ ਯਿਸੂ ਨੇ ਮੇਰੇ ਲਈ ਕੇਡੇ
ਕੰਮ ਕੀਤੇ ਤਾਂ ਸਾਰੇ ਲੋਕ ਹੈਰਾਨ ਹੋਏ ॥
੨੧ ਜਾਂ ਯਿਸੂ ਬੇੜੀ ਉੱਤੇ ਫੇਰ ਪਾਰ ਲੰਘਿਆ ਤਾਂ
ਇੱਕ ਵੱਡੀ ਭੀੜ ਉਸ ਕੋਲ ਇਕੱਠੀ ਹੋਈ ਅਤੇ ਉਹ
੨੨ ਝੀਲ ਦੇ ਕੰਢੇ ਉੱਤੇ ਸੀ ੦ ਅਰ ਸਮਾਜ ਦੇ ਸਰਦਾਰਾਂ
ਵਿੱਚੋਂ ਜੈਰੁਸ ਨਾਮੇ ਇੱਕ ਮਨੁੱਖ ਆਇਆ ਅਤੇ
੨੩ ਉਹ ਨੂੰ ਵੇਖ ਕੇ ਉਹ ਦੇ ਪੈਰੀਂ ਪੈ ਗਿਆ ੦ ਅਤੇ ਉਹ
ਦੀ ਬਹੁਤ ਮਿੰਨਤ ਕੀਤੀ ਜੋ ਮੇਰੀ ਛੋਟੀ ਕਾਕੀ ਮਰਨਾਊ
ਹੈ, ਚੱਲ ਕੇ ਉਹ ਦੇ ਉੱਤੇ ਆਪਣੇ ਹੱਥ ਰੱਖ ਤਾਂ

੨੪ ਜੋ ਉਹ ਚੰਗੀ ਹੋ ਜਾਵੇ ਅਤੇ ਜੀਉਂਦੀ ਰਹੇ ੦ ਤਦ
ਉਹ ਉਸ ਦੇ ਨਾਲ ਗਿਆ ਅਰ ਵੱਡੀ ਭੀੜ ਉਹ
ਦੇ ਮਗਰ ਤੁਰ ਪਈ ਅਤੇ ਉਹ ਨੂੰ ਦਬਾਈ ਜਾਂਦੀ ਸੀ ॥
੨੫ ਤਦ ਇੱਕ ਜਨਾਨੀ ਜਿਹ ਨੂੰ ਬਾਰਾਂ ਵਰਿਹਾਂ ਤੋਂ ਲਹੂ
੨੬ ਆਉਂਦਾ ਸੀ ੦ ਅਰ ਜਿਨ੍ਹ ਬਹੁਤ ਹਕੀਮਾਂ ਦੇ ਹੱਥੋਂ
ਵੱਡਾ ਦੁਖ ਪਾਇਆ ਅਤੇ ਆਪਣਾ ਸਭ ਕੁਝ ਖਰਚ
ਕਰ ਦਿੱਤਾ ਸੀ ਪਰ ਕੁਝ ਵੀ ਅਰਾਮ ਨਾ ਪਾਇਆ
ਸਗੋਂ ਉਹ ਦਾ ਹੋਰ ਵੀ ਮਾੜਾ ਹਾਲ ਹੋ ਗਿਆ
੨੭ ਸੀ, ੦ ਉਹ ਯਿਸੂ ਦੀ ਖਬਰ ਸੁਣ ਕੇ ਭੀੜ ਵਿੱਚ
ਪਿੱਛੋਂ ਦੀ ਹੋਕੇ ਆਈ ਅਤੇ ਉਹ ਦਾ ਕੱਪੜਾ ਛੋਹ
੨੮ ਲਿਆ ੦ ਕਿਉਂ ਜੋ ਉਸ ਆਖਿਆ, ਜੋ ਮੈਂ ਨਿਰਾ ਉਹ
੨੯ ਦੇ ਕੱਪੜੇ ਨੂੰ ਹੀ ਛੋਹਾਂ ਤਾਂ ਚੰਗੀ ਹੋ ਜਾਵਾਂਗੀ ੦ ਅਤੇ
ਓਵੇਂ ਉਸ ਦੇ ਲਹੂ ਦਾ ਬਹਾਉ ਸੁੱਕ ਗਿਆ ਅਰ
ਉਨ ਆਪਣੇ ਸਰੀਰ ਵਿੱਚ ਮਲੂਮ ਕਰ ਲਿਆ ਜੋ ਮੈਂ
੩੦ ਇਸ ਬਲਾ ਤੋਂ ਛੁੱਟੀ ੦ ਅਤੇ ਯਿਸੂ ਨੇ ਉਸ ਵੇਲੇ
ਆਪਣੇ ਮਨ ਵਿੱਚ ਜਾਣ ਕੇ ਜੋ ਮੇਰੇ ਵਿੱਚੋਂ ਸ਼ਕਤੀ
ਨਿਕਲੀ ਹੈ ਉਸ ਭੀੜ ਦੀ ਵੱਲ ਮੁੜ ਕੇ ਕਿਹਾ, ਮੇਰੇ
੩੧ ਕੱਪੜੇ ਨੂੰ ਕਿਹ ਨੇ ਛੋਹਿਆ ? ੦ ਉਹ ਦੇ ਚੇਲਿਆਂ
ਨੇ ਉਹ ਨੂੰ ਆਖਿਆ, ਤੂੰ ਵੇਖਦਾ ਹੈਂ ਜੋ ਲੋਕ ਤੈਨੂੰ
ਦਬਾਉਂਦੇ ਹਨ, ਫੇਰ ਤੂੰ ਕਹਿੰਦਾ ਹੈਂ, ਮੈਨੂੰ ਕਿਹ ਨੇ
੩੨ ਛੋਹਿਆ ? ੦ ਅਤੇ ਉਹ ਨੇ ਇੱਧਰ ਉੱਧਰ ਨਜ਼ਰ
ਮਾਰੀ ਭਈ ਇਸ ਕੰਮ ਦੇ ਕਰਨ ਵਾਲੀ ਨੂੰ ਵੇਖੇ ੦
੩੩ ਤਦ ਉਹ ਜਨਾਨੀ ਜੋ ਕੁਝ ਉਸ ਉੱਤੇ ਬੀਤਿਆ ਸੀ
ਜਾਣ ਕੇ ਡਰਦੀ ਅਤੇ ਕੰਬਦੀ ਆਈ ਅਤੇ ਉਹ ਦੇ
ਚਰਨਾਂ ਉੱਤੇ ਡਿੱਗ ਕੇ ਸਾਰੀ ਹਕੀਕਤ ਉਹ ਨੂੰ ਦੱਸ
੩੪ ਦਿੱਤੀ ੦ ਤਾਂ ਉਹ ਨੇ ਉਸ ਨੂੰ ਆਖਿਆ, ਹੇ ਬੇਟੀ ਤੇਰੀ
ਨਿਹਚਾ ਨੇ ਤੈਨੂੰ ਚੰਗਾ ਕੀਤਾ ਹੈ, ਸਲਾਮਤ ਚਲੀ ਜਾਹ
ਅਤੇ ਆਪਣੀ ਬਲਾ ਤੋਂ ਬਚੀ ਰਹੁ ॥
੩੫ ਉਹ ਅਜੇ ਬੋਲਦਾ ਹੀ ਸੀ ਕਿ ਸਮਾਜ ਦੇ ਸਰਦਾਰ
ਦੇ ਘਰੋਂ ਲੋਕਾਂ ਨੇ ਆਣ ਕੇ ਆਖਿਆ, ਤੇਰੀ ਧੀ
ਮਰ ਗਈ, ਗੁਰੂ ਨੂੰ ਕਿਉਂ ਹੋਰ ਖੇਚਲ ਪਾਉਂਦਾ
੩੬ ਹੈਂ ? ੦ ਪਰ ਯਿਸੂ ਨੇ ਉਸ ਗੱਲ ਦੀ ਜੋ ਓਹ ਆਖਦੇ
ਸਨ ਪਰਵਾਹ ਨਾ ਕਰ ਕੇ ਸਮਾਜ ਦੇ ਸਰਦਾਰ ਨੂੰ
੩੭ ਆਖਿਆ, ਨਾ ਡਰ ਕੇਵਲ ਨਿਹਚਾ ਕਰ ੦ ਤਾਂ ਉਸ
ਨੇ ਪਤਰਸ ਅਰ ਯਾਕੂਬ ਅਰ ਯਾਕੂਬ ਦੇ ਭਰਾ
ਯੂਹੰਨਾ ਦੇ ਬਿਨਾ ਹੋਰ ਕਿਸੇ ਨੂੰ ਆਪਣੇ ਨਾਲ
੩੮ ਆਉਣ ਨਾ ਦਿੱਤਾ ੦ ਅਤੇ ਜਦ ਓਹ ਸਮਾਜ ਦੇ
ਸਰਦਾਰ ਦੇ ਘਰ ਪਹੁੰਚੇ ਤਦ ਉਸ ਨੇ ਰੌਲਾ ਪਾਉਂਦੇ
ਹੋਏ ਅਤੇ ਲੋਕਾਂ ਨੂੰ ਬਹੁਤ ਰੋਂਦੇ ਕੁਰਲਾਉਂਦੇ
੩੯ ਵੇਖਿਆ ੦ ਅਤੇ ਅੰਦਰ ਜਾ ਕੇ ਉਨ੍ਹਾਂ ਨੂੰ ਆਖਿਆ,
ਤੁਸੀਂ ਕਾਹ ਨੂੰ ਰੌਲਾ ਪਾਉਂਦੇ ਅਤੇ ਰੋਂਦੇ ਹੋ ? ਕੁੜੀ
੪੦ ਮਰੀ ਨਹੀਂ ਪਰ ਸੁੱਤੀ ਹੋਈ ਹੈ ੦ ਤਾਂ ਓਹ ਉਸ ਉੱਤੇ
ਹੱਸੇ । ਪਰ ਉਹ ਸਭਨਾਂ ਨੂੰ ਬਾਹਰ ਕੱਢ ਕੇ ਕੁੜੀ ਦੇ
ਮਾਂ ਪਿਉ ਅਤੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ
੪੧ ਜਿੱਥੇ ਕੁੜੀ ਸੀ ਉੱਥੇ ਅੰਦਰ ਗਿਆ ੦ ਅਰ ਉਸ ਨੇ
ਕੁੜੀ ਦਾ ਹੱਥ ਫੜ ਕੇ ਉਹ ਨੂੰ ਕਿਹਾ "ਤਲੀਥਾ
ਕੂਮੀ" ਜਿਹ ਦਾ ਅਰਥ ਇਹ ਹੈ ਕਿ ਹੇ ਕੰਨਿਆ,
੪੨ ਮੈਂ ਤੈਨੂੰ ਆਖਦਾ ਹਾਂ, ਉੱਠ ! ੦ ਉਹ ਕੁੜੀ ਝੱਟ ਉੱਠ
ਖੜੀ ਹੋਈ ਅਰ ਤੁਰਨ ਫਿਰਨ ਲੱਗੀ ਕਿਉਂ ਜੋ ਉਹ
ਬਾਰਾਂ ਵਰਿਹਾਂ ਦੀ ਸੀ ਅਤੇ ਓਵੇਂ ਲੋਕ ਵੱਡੇ ਅਚੰਭੇ
੪੩ ਵਿੱਚ ਆਣ ਕੇ ਹੈਰਾਨ ਹੋ ਗਏ ੦ ਅਤੇ ਉਸ ਨੇ ਉਨ੍ਹਾਂ
ਨੂੰ ਤਗੀਦ ਨਾਲ ਹੁਕਮ ਕੀਤਾ ਭਈ ਕੋਈ ਇਹ ਗੱਲ
ਨਾ ਜਾਣੇ ਅਤੇ ਆਖਿਆ ਕਿ ਉਸ ਨੂੰ ਕੁਝ ਖਾਣ ਲਈ
ਦਿੱਤਾ ਜਾਏ ॥

## ੬

### ਬਾਰਾਂ ਚੇਲਿਆਂ ਦਾ ਮਿਸ਼ਨ । ਯੂਹੰਨਾ ਦੀ ਮੌਤ

ਫੇਰ ਉਹ ਉੱਥੋਂ ਤੁਰ ਕੇ ਆਪਣੇ ਦੇਸ ਵਿੱਚ
ਆਇਆ ਅਰ ਉਹ ਦੇ ਚੇਲੇ ਉਹ ਦੇ ਪਿੱਛੇ ਹੋ
੨ ਤੁਰੇ ੦ ਜਾਂ ਸਬਤ ਦਾ ਦਿਨ ਹੋਇਆ ਤਾਂ ਉਹ ਸਮਾਜ
ਵਿੱਚ ਉਪਦੇਸ਼ ਦੇਣ ਲੱਗਾ ਅਰ ਬਹੁਤੇ ਸੁਣ ਕੇ
ਹੈਰਾਨ ਹੋ ਗਏ ਅਤੇ ਬੋਲੇ ਕਿ ਏਹ ਗੱਲਾਂ ਇਸ ਨੂੰ
ਕਿੱਥੋਂ ਆਈਆਂ ? ਅਤੇ ਇਹ ਕਿਹੋ ਜਿਹਾ ਗਿਆਨ
ਹੈ ਜੋ ਇਸ ਨੂੰ ਦਿੱਤਾ ਗਿਆ ? ਅਰ ਏਹੋ ਜਹੀਆਂ
ਕਰਾਮਾਤਾਂ ਜੋ ਉਹ ਦੇ ਹੱਥੋਂ ਹੁੰਦੀਆਂ ਹਨ ਕੀ
੩ ਹਨ ? ੦ ਭਲਾ, ਇਹ ਤਰਖਾਣ ਨਹੀਂ ਹੈ, ਮਰਿਯਮ
ਦਾ ਪੁੱਤ੍ਰ ਅਤੇ ਯਾਕੂਬ ਅਰ ਯੋਸੇਸ ਅਰ ਯਹੂਦਾਹ
ਅਰ ਸ਼ਮਊਨ ਦਾ ਭਰਾ ਅਤੇ ਉਹ ਦੀਆਂ ਭੈਣਾਂ
ਐਥੇ ਸਾਡੇ ਕੋਲ ਨਹੀਂ ਹਨ ? ਸੋ ਉਨ੍ਹਾਂ ਉਸ ਤੋਂ ਠੋਕਰ
੪ ਖਾਧੀ ੦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਨਬੀ ਦਾ
ਆਪਣੇ ਦੇਸ ਅਤੇ ਆਪਣੇ ਅੰਗ ਸਾਕ ਅਤੇ ਆਪਣੇ
ਘਰ ਤੋਂ ਬਿਨਾ ਹੋਰ ਕਿਤੇ ਨਿਆਦਰ ਨਹੀਂ ਹੁੰਦਾ ੦

੫ ਅਰ ਉਹ ਉੱਥੇ ਕੋਈ ਕਰਾਮਾਤ ਨਾ ਵਿਖਾ ਸੱਕਿਆ
ਪਰ ਥੋੜੇ ਜੇਹੇ ਰੋਗੀਆਂ ਉੱਤੇ ਹੱਥ ਰੱਖ ਕੇ ਉਨ੍ਹਾਂ ਨੂੰ
੬ ਚੰਗਾ ਕੀਤਾ o ਅਤੇ ਉਸ ਨੇ ਉਨ੍ਹਾਂ ਦੀ ਬੇ ਪਰਤੀਤੀ
ਉੱਤੇ ਅਚਰਜ ਮੰਨਿਆ ਅਰ ਉਹ ਆਲੇ ਦੁਆਲੇ
ਦੇ ਪਿੰਡਾਂ ਵਿੱਚ ਉਪਦੇਸ਼ ਦਿੰਦਾ ਫਿਰਿਆ ॥
੭ ਫੇਰ ਉਹ ਉਨ੍ਹਾਂ ਬਾਰਾਂ ਨੂੰ ਕੋਲ ਸੱਦ ਕੇ ਉਨ੍ਹਾਂ ਨੂੰ
ਦੋ ਦੋ ਕਰਕੇ ਭੇਜਣ ਲੱਗਾ ਅਰ ਉਸ ਨੇ ਉਨ੍ਹਾਂ ਨੂੰ
ਭਰਿਸ਼ਟ ਆਤਮਿਆਂ ਉੱਤੇ ਇਖ਼ਤਿਆਰ ਦਿੱਤਾ o
੮ ਅਤੇ ਉਨ੍ਹਾਂ ਨੂੰ ਹੁਕਮ ਦਿੱਤਾ ਭਈ ਰਾਹ ਦੇ ਲਈ
ਲਾਠੀ ਬਿਨਾ ਹੋਰ ਕੁਝ ਨਾ ਲਓ, ਨਾ ਰੋਟੀ, ਨਾ ਝੋਲਾ,
੯ ਨਾ ਕੁਝ ਨਕਦੀ ਆਪਣੇ ਕਮਰ ਕੱਸੇ ਵਿੱਚ o ਪਰ
੧੦ ਜੁੱਤੀ ਪਾਓ ਅਤੇ ਦੋ ਕੁੜਤੇ ਨਾ ਪਹਿਨੋ o ਉਸ ਨੇ ਉਨ੍ਹਾਂ
ਨੂੰ ਆਖਿਆ ਕਿ ਜਿੱਥੇ ਤੁਸੀਂ ਕਿਸੇ ਘਰ ਵਿੱਚ ਜਾਓ
ਤਾਂ ਜਿੰਨਾ ਚਿਰ ਉੱਥੋਂ ਨਾ ਤੁਰੋ ਉੱਥੇ ਹੀ ਟਿਕੋ o
੧੧ ਪਰ ਜਿੱਥੇ ਕਿਤੇ ਤੁਹਾਨੂੰ ਕਬੂਲ ਨਾ ਕਰਨ ਅਤੇ ਤੁਹਾਡੀ
ਨਾ ਸੁਣਨ ਤਾਂ ਉੱਥੋਂ ਨਿੱਕਲ ਕੇ ਉਨ੍ਹਾਂ ਉੱਤੇ ਸਾਖੀ ਲਈ
੧੨ ਆਪਣੇ ਪੈਰਾਂ ਦੀ ਧੂੜ ਝਾੜ ਸੁੱਟੋ o ਤਾਂ ਉਹ ਬਾਹਰ
ਜਾਕੇ ਪਰਚਾਰ ਕਰਨ ਲੱਗੇ ਕਿ ਲੋਕ ਤੋਬਾ ਕਰਨ o
੧੩ ਅਰ ਬਹੁਤ ਸਾਰਿਆਂ ਭੂਤਾਂ ਨੂੰ ਕੱਢ ਦਿੱਤਾ ਅਤੇ ਬਹੁਤ
ਸਾਰਿਆਂ ਰੋਗੀਆਂ ਤੇ ਤੇਲ ਮਲ ਕੇ ਉਨ੍ਹਾਂ ਨੂੰ ਚੰਗਾ
ਕੀਤਾ ॥
੧੪ ਰਾਜਾ ਹੇਰੋਦੇਸ ਨੇ ਸੁਣਿਆ ਕਿਉਂ ਜੋ ਉਹ ਦਾ
ਨਾਮ ਬਹੁਤ ਉਜਾਗਰ ਹੋ ਗਿਆ ਸੀ। ਤਾਂ ਉਸ ਨੇ
ਆਖਿਆ, ਯੂਹੰਨਾ ਬਪਤਿਸਮਾ ਦੇਣ ਵਾਲਾ ਮੁਰਦਿਆਂ
ਵਿੱਚੋਂ ਜੀ ਉੱਠਿਆ ਹੈ ਅਤੇ ਇਸੇ ਲਈ ਏਹ
ਸ਼ਕਤੀਆਂ ਉਹ ਦੇ ਵਿੱਚ ਕੰਮ ਕਰ ਰਹੀਆਂ ਹਨ ! o
੧੫ ਹੋਰਨਾਂ ਆਖਿਆ ਜੋ ਏਲੀਯਾਹ ਹੈ ਅਤੇ ਦੂਜਿਆਂ ਨੇ
ਕਿਹਾ ਕਿ ਇਹ ਨਬੀ ਹੈ ਹੋਰਨਾਂ ਨਬੀਆਂ ਵਰਗਾ o
੧੬ ਪਰ ਹੇਰੋਦੇਸ ਨੇ ਸੁਣ ਕੇ ਕਿਹਾ, ਯੂਹੰਨਾ ਜਿਹ ਦਾ
ਸਿਰ ਮੈਂ ਵਢਵਾਇਆ ਸੀ ਉਹੋ ਜੀ ਉੱਠਿਆ ਹੈ o
੧੭ ਕਿਉਂਕਿ ਹੇਰੋਦੇਸ ਨੇ ਆਪਣੇ ਭਾਈ ਫ਼ਿਲਿੱਪੁਸ ਦੀ
ਤੀਵੀਂ ਹੇਰੋਦਿਯਾਸ ਦੇ ਕਾਰਨ ਜਿਹ ਨੂੰ ਉਸ ਨੇ
ਵਿਆਹ ਲਿਆ ਸੀ ਆਪੇ ਲੋਕਾਂ ਨੂੰ ਭੇਜ ਕੇ ਯੂਹੰਨਾ
ਨੂੰ ਫੜਵਾਇਆ ਅਤੇ ਉਹ ਨੂੰ ਕੈਦਖ਼ਾਨੇ ਵਿੱਚ ਬੰਦ
੧੮ ਕੀਤਾ o ਇਸ ਲਈ ਜੋ ਯੂਹੰਨਾ ਨੇ ਹੇਰੋਦੇਸ ਨੂੰ
ਆਖਿਆ ਸੀ ਕਿ ਆਪਣੇ ਭਾਈ ਦੀ ਤੀਵੀਂ ਦਾ
੧੯ ਰੱਖਣਾ ਤੈਨੂੰ ਜੋਗ ਨਹੀਂ o ਤਾਂ ਹੇਰੋਦਿਯਾਸ ਉਸ
ਨਾਲ ਵੈਰ ਰੱਖਦੀ ਅਤੇ ਉਹ ਨੂੰ ਮਾਰ ਸੁੱਟਣਾ
੨੦ ਚਾਹੁੰਦੀ ਸੀ ਪਰ ਵੱਸ ਨਹੀਂ ਸੀ ਚੱਲਦਾ o ਕਿਉਂ
ਜੋ ਹੇਰੋਦੇਸ ਯੂਹੰਨਾ ਨੂੰ ਧਰਮੀ ਅਤੇ ਪਵਿੱਤ੍ਰ ਪੁਰਖ
ਜਾਣ ਕੇ ਉਸ ਕੋਲੋਂ ਡਰਦਾ ਅਰ ਉਹ ਦੀ ਰੱਛਿਆ
ਕਰਦਾ ਸੀ ਅਤੇ ਉਹ ਦੀ ਸੁਣ ਕੇ ਬਹੁਤ ਦੁਬਧੇ
ਵਿੱਚ ਪੈਂਦਾ ਜਾਂਦਾ ਪਰ ਖ਼ੁਸ਼ੀ ਨਾਲ ਉਹ ਦੀ ਸੁਣਦਾ
੨੧ ਸੀ o ਅਰ ਦਾਉ ਦਾ ਦਿਨ ਆ ਪਹੁੰਚਿਆ ਜਦ
ਹੇਰੋਦੇਸ ਨੇ ਆਪਣੇ ਜਨਮ ਦਿਨ ਉੱਤੇ ਆਪਣੇ
ਅਮੀਰਾਂ ਅਤੇ ਫ਼ੌਜ ਦੇ ਸਰਦਾਰਾਂ ਅਤੇ ਗਲੀਲ ਦੇ
੨੨ ਰਈਸਾਂ ਲਈ ਦਾਉਤ ਕੀਤੀ o ਅਰ ਜਦ ਹੇਰੋਦਿਯਾਸ
ਦੀ ਧੀ ਆਪ ਅੰਦਰ ਆਣ ਕੇ ਨੱਚੀ ਅਤੇ ਹੇਰੋਦੇਸ
ਅਰ ਉਹ ਦੇ ਨਾਲ ਬੈਠਣ ਵਾਲਿਆਂ ਨੂੰ ਰਿਝਾਇਆ
ਤਦ ਰਾਜਾ ਨੇ ਉਸ ਕੁੜੀ ਨੂੰ ਕਿਹਾ, ਜੋ ਤੂੰ ਚਾਹੇਂ ਸੋ
੨੩ ਮੈਥੋਂ ਮੰਗ ਤਾਂ ਮੈਂ ਤੈਨੂੰ ਦਿਆਂਗਾ o ਅਰ ਉਹ ਦੇ
ਅੱਗੇ ਸੌਂਹ ਖਾਧੀ ਭਈ ਜੋ ਕੁਝ ਤੂੰ ਮੈਥੋਂ ਮੰਗੇਂ ਮੈਂ
ਆਪਣੇ ਅੱਧੇ ਰਾਜ ਤੀਕਰ ਭੀ ਤੈਨੂੰ ਦਿਆਂਗਾ o
੨੪ ਤਦ ਉਸ ਨੇ ਬਾਹਰ ਜਾਕੇ ਆਪਣੀ ਮਾਂ ਨੂੰ ਕਿਹਾ,
ਮੈਂ ਕੀ ਮੰਗਾਂ ? ਉਹ ਬੋਲੀ, ਯੂਹੰਨਾ ਬਪਤਿਸਮਾ ਦੇਣ
੨੫ ਵਾਲੇ ਦਾ ਸਿਰ ! o ਤਦ ਉਹ ਫੁਰਤੀ ਨਾਲ ਉਸੇ ਵੇਲੇ
ਰਾਜਾ ਦੇ ਕੋਲ ਫੇਰ ਅੰਦਰ ਗਈ ਅਤੇ ਅਰਜ਼ ਕਰ ਕੇ
ਕਿਹਾ, ਮੈਂ ਇਹ ਚਾਹੁੰਦੀ ਹਾਂ ਜੋ ਤੁਸੀਂ ਇੱਕ ਥਾਲ
ਵਿੱਚ ਯੂਹੰਨਾ ਬਪਤਿਸਮਾ ਦੇਣ ਵਾਲੇ ਦਾ ਸਿਰ ਮੈਨੂੰ
੨੬ ਹੁਣੇ ਦੇ ਦਿਓ ! o ਤਦ ਰਾਜਾ ਬਹੁਤ ਉਦਾਸ ਹੋਇਆ
ਪਰ ਉਹ ਨੇ ਆਪਣੀ ਸੌਂਹ ਅਤੇ ਨਾਲ ਬੈਠਣ ਵਾਲਿਆਂ
੨੭ ਦੀ ਖ਼ਾਤਰ ਉਸ ਨੂੰ ਨਾਂਹ ਕਰਨੀ ਨਾ ਚਾਹੀ o ਤਾਂ
ਰਾਜਾ ਨੇ ਝੱਟ ਇੱਕ ਸਿਪਾਹੀ ਨੂੰ ਹੁਕਮ ਦੇ ਕੇ
ਭੇਜਿਆ ਜੋ ਉਹ ਦਾ ਸਿਰ ਲਿਆਏ। ਤਦ ਉਹ ਨੇ
ਜਾਕੇ ਉਹ ਦਾ ਸਿਰ ਕੈਦਖ਼ਾਨੇ ਵਿੱਚ ਵੱਢਿਆ o
੨੮ ਅਤੇ ਇੱਕ ਥਾਲ ਵਿੱਚ ਰੱਖ ਕੇ ਲਿਆਂਦਾ ਅਰ
ਕੁੜੀ ਨੂੰ ਦਿੱਤਾ ਅਤੇ ਕੁੜੀ ਨੇ ਉਹ ਆਪਣੀ ਮਾਂ ਨੂੰ
੨੯ ਦਿੱਤਾ o ਅਤੇ ਉਹ ਦੇ ਚੇਲੇ ਸੁਣ ਕੇ ਆਏ ਅਰ
ਉਹ ਦੀ ਲੋਥ ਚੁੱਕ ਕੇ ਉਸ ਨੂੰ ਕਬਰ ਵਿੱਚ
ਰੱਖਿਆ ॥
੩੦ ਫੇਰ ਰਸੂਲ ਯਿਸੂ ਦੇ ਕੋਲ ਇਕੱਠੇ ਹੋਏ ਅਤੇ ਜੋ
ਕੁਝ ਉਨ੍ਹਾਂ ਕੀਤਾ ਅਰ ਜੋ ਕੁਝ ਉਪਦੇਸ਼ ਦਿੱਤਾ ਸੀ

੩੧ ਸਭ ਉਹ ਨੂੰ ਦੱਸਿਆ ੦ ਤਾਂ ਉਸ ਨੇ ਉਨ੍ਹਾਂ ਨੂੰ
ਆਖਿਆ, ਤੁਸੀਂ ਆਪ ਉਜਾੜ ਥਾਂ ਅਲੱਗ ਚੱਲੇ
ਚੱਲੋ ਅਤੇ ਰਤੀ ਕੁ ਸੁਸਤਾਓ ਕਿਉਂਕਿ ਬਹੁਤ ਲੋਕ
ਆਉਂਦੇ ਜਾਂਦੇ ਸਨ ਅਤੇ ਉਨ੍ਹਾਂ ਨੂੰ ਰੋਟੀ ਖਾਣ ਦਾ
੩੨ ਵੀ ਵਿਹਲ ਨਹੀਂ ਸੀ ਹੁੰਦਾ ੦ ਸੋ ਓਹ ਬੇੜੀ ਉੱਤੇ
੩੩ ਇੱਕ ਉਜਾੜ ਥਾਂ ਵਿੱਚ ਅਲੱਗ ਚੱਲੇ ਗਏ ੦ ਪਰ
ਲੋਕਾਂ ਨੇ ਉਨ੍ਹਾਂ ਨੂੰ ਜਾਂਦੇ ਵੇਖਿਆ ਅਤੇ ਬਹੁਤਿਆਂ
ਨੇ ਉਨ੍ਹਾਂ ਨੂੰ ਪਛਾਣ ਲਿਆ ਅਰ ਸਾਰਿਆਂ ਨਗਰਾਂ
ਤੋਂ ਪੈਦਲ ਉੱਧਰ ਨੂੰ ਇੱਕ ਸੰਗ ਦੌੜੇ ਅਤੇ ਉਨ੍ਹਾਂ
੩੪ ਤੋਂ ਅੱਗੇ ਹੀ ਜਾ ਪਹੁੰਚੇ ੦ ਤਾਂ ਉਸ ਨੇ ਨਿੱਕਲ ਕੇ
ਇੱਕ ਵੱਡੀ ਭੀੜ ਵੇਖੀ ਅਰ ਉਨ੍ਹਾਂ ਤੇ ਤਰਸ ਖਾਧਾ
ਇਸ ਲਈ ਜੋ ਓਹ ਉਨ੍ਹਾਂ ਭੇਡਾਂ ਵਾਂਙੁ ਸਨ ਜਿਨ੍ਹਾਂ
ਦਾ ਅਯਾਲੀ ਨਾ ਹੋਵੇ । ਉਹ ਉਨ੍ਹਾਂ ਨੂੰ ਬਹੁਤ ਗੱਲਾਂ
੩੫ ਦਾ ਉਪਦੇਸ਼ ਦੇਣ ਲੱਗਾ ੦ ਅਰ ਜਾਂ ਦਿਨ ਬਹੁਤ
ਢਲ ਗਿਆ ਤਾਂ ਉਹ ਦੇ ਚੇਲਿਆਂ ਨੇ ਉਸ ਕੋਲ
ਆਣ ਕੇ ਕਿਹਾ, ਇਹ ਥਾਂ ਉਜਾੜ ਹੈ ਅਤੇ ਦਿਨ
੩੬ ਹੁਣ ਬਹੁਤ ਢਲ ਗਿਆ ੦ ਇਨ੍ਹਾਂ ਨੂੰ ਵਿਦਿਆ
ਕਰ ਤਾਂ ਓਹ ਆਲੇ ਦੁਆਲੇ ਦੇ ਗਰਾਵਾਂ ਅਤੇ
ਪਿੰਡਾਂ ਵਿੱਚ ਜਾ ਕੇ ਆਪਣੇ ਲਈ ਖਾਣ ਨੂੰ ਮੁੱਲ
੩੭ ਲੈਣ ੦ ਪਰ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਤੁਸੀਂ
ਹੀ ਉਨ੍ਹਾਂ ਨੂੰ ਖਾਣ ਲਈ ਦਿਓ ਪਰ ਉਨ੍ਹਾਂ ਉਸ ਨੂੰ
ਆਖਿਆ, ਭਲਾ, ਅਸੀਂ ਜਾ ਕੇ ਸੌ ਰੁਪਏ ਦੀਆਂ
੩੮ ਰੋਟੀਆਂ ਮੁੱਲ ਲੈਕੇ ਇਨ੍ਹਾਂ ਨੂੰ ਖੁਆਈਏ ? ੦ ਉਸ
ਨੇ ਉਨ੍ਹਾਂ ਨੂੰ ਆਖਿਆ, ਤੁਹਾਡੇ ਕੋਲ ਕਿੰਨੀਆਂ
ਰੋਟੀਆਂ ਹਨ ? ਜਾਓ ਵੇਖੋ । ਤਾਂ ਉਨ੍ਹਾਂ ਮਲੂਮ ਕਰ
੩੯ ਕੇ ਕਿਹਾ ਕਿ ਪੰਜ ਅਤੇ ਦੋ ਮੱਛੀਆਂ ੦ ਤਾਂ ਉਸ ਨੇ
ਉਨ੍ਹਾਂ ਨੂੰ ਹੁਕਮ ਦਿੱਤਾ ਕਿ ਸੱਭੇ ਹਰੇ ਘਾਹ ਉੱਤੇ
੪੦ ਪੰਗਤਾਂ ਹੋਕੇ ਬਹਿ ਜਾਣ ੦ ਅਰ ਉਨ੍ਹਾਂ ਦੀ ਸੌ ਸੌ
੪੧ ਅਤੇ ਪੰਜਾਹਾਂ ਪੰਜਾਹਾਂ ਦੀ ਪਾਲ ਬੈਠ ਗਈ ੦ ਤਾਂ ਉਸ
ਨੇ ਓਹ ਪੰਜ ਰੋਟੀਆਂ ਅਤੇ ਦੋ ਮੱਛੀਆਂ ਲੈਕੇ ਅਕਾਸ਼
ਦੀ ਵੱਲ ਵੇਖਿਆ ਅਰ ਬਰਕਤ ਦੇ ਕੇ ਰੋਟੀਆਂ
ਤੋੜੀਆਂ ਅਤੇ ਲੋਕਾਂ ਦੇ ਅੱਗੇ ਰੱਖਣ ਲਈ ਚੇਲਿਆਂ
ਨੂੰ ਦਿੰਦਾ ਗਿਆ ਅਤੇ ਦੋਵੇਂ ਮੱਛੀਆਂ ਉਹ ਨੇ
੪੨ ਸਭਨਾਂ ਵਿੱਚ ਵੰਡੀਆਂ ੦ ਤਾਂ ਓਹ ਸਾਰੇ ਖਾ ਕੇ ਰੱਜ
੪੩ ਗਏ ੦ ਅਤੇ ਉਨ੍ਹਾਂ ਨੇ ਟੁਕੜਿਆਂ ਦੀਆਂ ਬਾਰਾਂ
ਟੋਕਰੀਆਂ ਭਰੀਆਂ ਹੋਈਆਂ ਉਠਾਈਆਂ ਅਤੇ ਕੁਝ
੪੪ ਮੱਛੀਆਂ ਵਿੱਚੋਂ ਵੀ ਉਠਾਇਆ ੦ ਅਤੇ ਰੋਟੀਆਂ ਦੇ
ਖਾਣ ਵਾਲੇ ਪੰਜ ਹਜ਼ਾਰ ਮਰਦ ਸਨ ॥
੪੫ ਫੇਰ ਉਹ ਨੇ ਉਸੇ ਵੇਲੇ ਆਪਣੇ ਚੇਲਿਆਂ ਨੂੰ
ਤਗੀਦ ਕੀਤੀ ਭਈ ਜਦ ਤੀਕਰ ਮੈਂ ਭੀੜ ਨੂੰ
ਵਿਦਿਆ ਕਰਾਂ ਤੁਸੀਂ ਬੇੜੀ ਉੱਤੇ ਚੜ੍ਹ ਕੇ ਮੈਥੋਂ
੪੬ ਪਹਿਲਾਂ ਬੈਤਸੈਦਾ ਨੂੰ ਪਾਰ ਲੰਘੋ ੦ ਅਤੇ ਉਨ੍ਹਾਂ ਨੂੰ
ਤੋਰ ਕੇ ਉਹ ਆਪ ਪ੍ਰਾਰਥਨਾ ਕਰਨ ਲਈ ਪਹਾੜ
੪੭ ਉੱਤੇ ਚੱਲਿਆ ਗਿਆ ੦ ਅਰ ਜਾਂ ਸੰਝ ਹੋਈ ਤਾਂ
ਬੇੜੀ ਝੀਲ ਦੇ ਵਿਚਾਲੇ ਸੀ ਅਤੇ ਉਹ ਇਕੱਲਾ
੪੮ ਹੀ ਕੰਢੇ ਉੱਤੇ ਸੀ ੦ ਜਾਂ ਉਸ ਨੇ ਉਨ੍ਹਾਂ ਨੂੰ ਚੱਪੇ
ਲਾਉਣ ਵਿੱਚ ਔਖਾ ਵੇਖਿਆ ਕਿਉਂ ਜੋ ਪੌਣ
ਸਾਹਮਣੀ ਸੀ ਤਾਂ ਰਾਤ ਦੇ ਪਿਛਲੇ ਪਹਿਰ ਉਹ
ਝੀਲ ਦੇ ਉੱਤੋਂ ਦੀ ਤੁਰਦਿਆਂ ਉਨ੍ਹਾਂ ਦੀ ਵੱਲ
ਆਇਆ ਅਤੇ ਉਨ੍ਹਾਂ ਤੋਂ ਅੱਗੇ ਵਧਣ ਨੂੰ ਕਰਦਾ
੪੯ ਸੀ ੦ ਪਰ ਜਾਂ ਉਨ੍ਹਾਂ ਉਸ ਨੂੰ ਝੀਲ ਉੱਤੇ ਤੁਰਦਿਆਂ
ਵੇਖਿਆ ਤਾਂ ਉਸ ਨੂੰ ਭੂਤਨਾ ਜਾਣ ਕੇ ਡਡਿਆ ਉੱਠੇ ੦
੫੦ ਕਿਉਂਕਿ ਓਹ ਸਭ ਉਸ ਨੂੰ ਵੇਖ ਕੇ ਘਬਰਾ ਗਏ ਸਨ
ਅਤੇ ਉਸ ਨੇ ਓਵੇਂ ਉਨ੍ਹਾਂ ਦੇ ਨਾਲ ਗੱਲਾਂ ਕਰ ਕੇ
ਉਨ੍ਹਾਂ ਨੂੰ ਕਿਹਾ, ਹੌਸਲਾ ਰੱਖੋ, ਮੈਂ ਹਾਂ, ਨਾ ਡਰੋ ! ੦
੫੧ ਤਦ ਉਹ ਬੇੜੀ ਉੱਤੇ ਉਨ੍ਹਾਂ ਕੋਲ ਚੜ੍ਹ ਗਿਆ ਅਤੇ
ਪੌਣ ਥੰਮ੍ਹ ਗਈ । ਤਦ ਓਹ ਆਪਣੇ ਮਨਾਂ ਵਿੱਚ
੫੨ ਡਾਢੇ ਅਚਰਜ ਹੋਏ ੦ ਕਿਉਂ ਜੋ ਉਨ੍ਹਾਂ ਨੇ ਉਨ੍ਹਾਂ
ਰੋਟੀਆਂ ਦੀ ਗੱਲ ਨਹੀਂ ਸੀ ਸਮਝੀ ਪਰ ਉਨ੍ਹਾਂ ਦੇ
ਦਿਲ ਸੁੰਨ ਹੋਏ ਹੋਏ ਸਨ ॥
੫੩ ਓਹ ਪਾਰ ਲੰਘ ਕੇ ਗੰਨੇਸਰਤ ਦੀ ਧਰਤੀ ਉੱਤੇ
੫੪ ਉੱਤਰੇ ਅਰ ਬੇੜੀ ਨੂੰ ਘਾਟ ਤੇ ਬੰਨ੍ਹਿਆ ੦ ਜਾਂ ਓਹ
ਬੇੜੀ ਉੱਤੋਂ ਉੱਤਰੇ ਤਾਂ ਲੋਕਾਂ ਨੇ ਉਸ ਨੂੰ ਝੱਟ
੫੫ ਸਿਆਣ ਲਿਆ ੦ ਅਰ ਉਸ ਸਾਰੇ ਦੇਸ ਦੇ ਚੌਹੀਂ
ਪਾਸੀਂ ਦੌੜੇ ਅਰ ਜਿੱਥੇ ਸੁਣਿਆ ਕਿ ਉਹ ਹੈ ਉੱਥੇ
ਰੋਗੀਆਂ ਨੂੰ ਮੰਜੀਆਂ ਤੇ ਪਾ ਕੇ ਲੈ ਜਾਣ ਲੱਗੇ ੦
੫੬ ਅਰ ਉਹ ਜਿੱਥੇ ਕਿਤੇ ਪਿੰਡਾਂ ਯਾ ਨਗਰਾਂ ਯਾ
ਗਰਾਵਾਂ ਵਿੱਚ ਵੜਦਾ ਸੀ ਉੱਥੇ ਹੀ ਮਾਂਦਿਆਂ ਨੂੰ
ਬਜ਼ਾਰਾਂ ਵਿੱਚ ਲਿਆ ਰੱਖਦੇ ਸਨ ਅਤੇ ਉਹ ਦੀ
ਮਿੰਨਤ ਕਰਦੇ ਸਨ ਕਿ ਉਹ ਦੇ ਕੱਪੜੇ ਦਾ ਪੱਲਾ ਹੀ
ਛੋਹਣਾ ਪਾਉਣ ਅਰ ਜਿੰਨਿਆਂ ਨੇ ਉਸ ਨੂੰ ਛੋਹਿਆ
ਸੋ ਚੰਗੇ ਹੋ ਗਏ ॥

## ਜੂਠ ਤੇ ਸੁੱਚ ।
## ਯੂਨਾਨੀ ਤੀਵੀਂ ਦੀ ਨਿਹਚਾ

੭ ਫ਼ਰੀਸੀ ਅਰ ਕਈ ਗ੍ਰੰਥੀ ਯਰੂਸ਼ਲਮ ਤੋਂ ਆ
੨ ਕੇ ਉਹ ਦੇ ਕੋਲ ਇਕੱਠੇ ਹੋਏ ੦ ਅਤੇ ਉਨ੍ਹਾਂ ਨੇ ਉਹ
ਦੇ ਕਿੰਨਿਆਂ ਚੇਲਿਆਂ ਨੂੰ ਅਸ਼ੁੱਧ ਅਰਥਾਤ ਅਣ-
੩ ਧੋਤੇ ਹੱਥਾਂ ਨਾਲ ਰੋਟੀ ਖਾਂਦੇ ਵੇਖਿਆ ਸੀ ੦ (ਕਿਉਂ
ਜੋ ਫ਼ਰੀਸੀ ਅਤੇ ਸਾਰੇ ਯਹੂਦੀ ਵੱਡਿਆਂ ਦੀ ਰੀਤ ਨੂੰ
ਮੰਨ ਕੇ ਜਦ ਤੀਕਰ ਹੱਥਾਂ ਨੂੰ ਮਲ ਮਲ ਕੇ ਨਾ ਧੋ
੪ ਲੈਣ ਖਾਂਦੇ ਨਹੀਂ ੦ ਅਤੇ ਬਜਾਰੋਂ ਆਣ ਕੇ ਨਹੀਂ
ਖਾਂਦੇ ਜਿੰਨਾ ਚਿਰ ਨ੍ਹਾ ਨਾ ਲੈਣ ਅਤੇ ਹੋਰ ਬਥੇਰੀਆਂ
ਗੱਲਾਂ ਹਨ ਜਿਹੜੀਆਂ ਉਨ੍ਹਾਂ ਨੇ ਮੰਨਣ ਲਈ ਕਬੂਲ
ਕੀਤੀਆਂ ਹਨ ਜਿਵੇਂ ਕਟੋਰਿਆਂ ਅਰ ਗੜਵਿਆਂ
੫ ਅਰ ਪਿੱਤਲ ਦੇ ਭਾਂਡਿਆਂ ਦਾ ਧੋਣਾ) ੦ ਤਦ
ਫ਼ਰੀਸੀਆਂ ਅਤੇ ਗ੍ਰੰਥੀਆਂ ਨੇ ਉਹ ਨੂੰ ਪੁੱਛਿਆ, ਤੇਰੇ
ਚੇਲੇ ਵੱਡਿਆਂ ਦੀ ਰੀਤ ਉੱਤੇ ਕਿਉਂ ਨਹੀਂ ਚੱਲਦੇ
੬ ਪਰ ਅਸ਼ੁੱਧ ਹੱਥੀਂ ਰੋਟੀ ਖਾਂਦੇ ਹਨ? ੦ ਉਸ ਨੇ
ਉਨ੍ਹਾਂ ਨੂੰ ਕਿਹਾ, ਤੁਸਾਂ ਕਪਟੀਆਂ ਦੇ ਵਿਖੇ
ਯਸਾਯਾਹ ਨੇ ਠੀਕ ਅਗੰਮ ਵਾਕ ਕੀਤਾ ਜਿੱਦਾਂ
ਲਿਖਿਆ ਹੈ ਕਿ *

ਏਹ ਲੋਕ ਆਪਣੇ ਬੁੱਲ੍ਹਾਂ ਨਾਲ ਮੇਰਾ ਆਦਰ ਕਰਦੇ ਹਨ,
ਪਰ ਇਨ੍ਹਾਂ ਦਾ ਦਿਲ ਮੈਥੋਂ ਦੂਰ ਹੈ ।
੭ ਓਹ ਵਿਰਥਾ ਮੇਰੀ ਉਪਾਸਨਾ ਕਰਦੇ ਹਨ,
ਓਹ ਮਨੁੱਖਾਂ ਦੇ ਹੁਕਮਾਂ ਦੀ ਸਿੱਖਿਆ ਦਿੰਦੇ ਹਨ ॥

੮ ਤੁਸੀਂ ਪਰਮੇਸ਼ੁਰ ਦੇ ਹੁਕਮ ਨੂੰ ਛੱਡ ਕੇ ਮਨੁੱਖਾਂ ਦੀ
੯ ਰੀਤ ਨੂੰ ਮੰਨ ਲੈਂਦੇ ਹੋ ੦ ਅਤੇ ਉਸ ਨੇ ਉਨ੍ਹਾਂ ਨੂੰ
ਆਖਿਆ, ਤੁਸੀਂ ਪਰਮੇਸ਼ੁਰ ਦੇ ਹੁਕਮ ਨੂੰ ਚੰਗੀ ਤਰਾਂ
ਟਾਲ ਦਿੰਦੇ ਹੋ ਤਾਂ ਜੋ ਆਪਣੀ ਰੀਤ ਨੂੰ ਕਾਇਮ
੧੦ ਰੱਖੋ ੦ ਕਿਉਂ ਕਿ ਮੂਸਾ ਨੇ ਕਿਹਾ ਕਿ ਆਪਣੇ ਪਿਤਾ
ਅਤੇ ਆਪਣੀ ਮਾਤਾ ਦਾ ਆਦਰ ਕਰ ਅਤੇ ਜਿਹੜਾ
ਪਿਤਾ ਯਾ ਮਾਤਾ ਨੂੰ ਮੰਦਾ ਬੋਲੇ ਉਹ ਜਾਨੋਂ ਮਾਰਿਆ
੧੧ ਜਾਵੇ ੦ ਪਰ ਤੁਸੀਂ ਆਖਦੇ ਹੋ, ਜੇ ਕੋਈ ਮਨੁੱਖ
ਪਿਤਾ ਯਾ ਮਾਤਾ ਨੂੰ ਕਹੇ ਭਈ ਜੋ ਕੁਝ ਮੇਰੇ ਕੋਲੋਂ
ਤੈਨੂੰ ਲਾਭ ਹੋ ਸੱਕਦਾ ਸੀ ਸੋ ਕੁਰਬਾਨ ਅਰਥਾਤ ਭੇਟ
੧੨ ਚੜ੍ਹਾ ਦਿੱਤਾ ਹੈ ੦ ਤੁਸੀਂ ਫੇਰ ਉਹ ਨੂੰ ਉਹ ਦੇ ਪਿਤਾ
੧੩ ਯਾ ਮਾਤਾ ਦੇ ਲਈ ਕੁਝ ਨਹੀਂ ਕਰਨ ਦਿੰਦੇ ੦ ਇਸ
ਤਰਾਂ ਤੁਸੀਂ ਪਰਮੇਸ਼ੁਰ ਦੇ ਬਚਨ ਨੂੰ ਆਪਣੀ ਰੀਤ
ਨਾਲ ਜਿਹੜੀ ਤੁਸਾਂ ਚਲਾਈ ਹੈ ਅਕਾਰਥ ਕਰਦੇ ਹੋ
ਅਤੇ ਹੋਰ ਬਥੇਰੇ ਏਹੋ ਜਿਹੇ ਕੰਮ ਤੁਸੀਂ ਕਰਦੇ
ਹੋ ॥

੧੪ ਉਸ ਨੇ ਲੋਕਾਂ ਨੂੰ ਫੇਰ ਕੋਲ ਸੱਦ ਕੇ ਉਨ੍ਹਾਂ ਨੂੰ
ਆਖਿਆ, ਤੁਸੀਂ ਸਭ ਦੇ ਸਭ ਮੇਰੀ ਸੁਣੋ ਅਤੇ
੧੫ ਸਮਝੋ ੦ ਇਹੋ ਜਿਹੀ ਕੋਈ ਚੀਜ਼ ਨਹੀਂ ਹੈ ਜਿਹੜੀ
ਮਨੁੱਖ ਦੇ ਬਾਹਰੋਂ ਉਹ ਦੇ ਅੰਦਰ ਜਾਕੇ ਉਹ ਨੂੰ ਭਰਿਸ਼ਟ
੧੬ ਕਰ ਸੱਕੇ ੦ ਪਰ ਜਿਹੜੀਆਂ ਚੀਜ਼ਾਂ ਉਹ ਦੇ ਅੰਦਰੋਂ
ਨਿੱਕਲਦੀਆਂ ਹਨ ਓਹੋ ਮਨੁੱਖ ਨੂੰ ਭਰਿਸ਼ਟ ਕਰਦੀਆਂ
ਹਨ ॥

੧੭ ਜਾਂ ਉਹ ਲੋਕਾਂ ਦੇ ਕੋਲੋਂ ਘਰ ਵਿੱਚ ਗਿਆ ਤਾਂ
ਉਹ ਦੇ ਚੇਲਿਆਂ ਨੇ ਉਹ ਦ੍ਰਿਸ਼ਟਾਂਤ ਉਸ ਤੋਂ
੧੮ ਪੁੱਛਿਆ ੦ ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, ਭਲਾ,
ਤੁਸੀਂ ਵੀ ਅਜੇਹੇ ਨਿਰਬੁੱਧ ਹੋ? ਕੀ ਤੁਸੀਂ ਨਹੀਂ
ਸਮਝਦੇ ਭਈ ਜੋ ਕੁਝ ਬਾਹਰੋਂ ਮਨੁੱਖ ਵਿੱਚ ਜਾਂਦਾ
ਹੈ ਸੋ ਉਹ ਨੂੰ ਭਰਿਸ਼ਟ ਨਹੀਂ ਕਰ ਸੱਕਦਾ? ੦
੧੯ ਕਿਉਂਕਿ ਉਹ ਉਸ ਦੇ ਦਿਲ ਵਿੱਚ ਨਹੀਂ ਪਰ ਢਿੱਡ
ਵਿੱਚ ਜਾਂਦਾ ਹੈ ਅਤੇ ਸੇਦਖ਼ਾਨੇ ਵਿੱਚ ਨਿੱਕਲ ਜਾਂਦਾ
ਹੈ । ਇਹ ਕਹਿ ਕੇ ਉਹ ਨੇ ਸਾਰੇ ਭੋਜਨ ਸ਼ੁੱਧ
੨੦ ਠਹਿਰਾਏ ੦ ਫੇਰ ਉਨ ਆਖਿਆ, ਜੋ ਮਨੁੱਖ ਦੇ
ਅੰਦਰੋਂ ਨਿੱਕਲਦਾ ਹੈ ਸੋਈ ਮਨੁੱਖ ਨੂੰ ਭਰਿਸ਼ਟ
੨੧ ਕਰਦਾ ਹੈ ੦ ਕਿਉਂ ਕਿ ਅੰਦਰੋਂ ਮਨੁੱਖ ਦੇ ਦਿਲ
੨੨ ਵਿੱਚੋਂ ਬੁਰੇ ਖ਼ਿਆਲ, ਹਰਾਮਕਾਰੀਆਂ, ੦ ਚੋਰੀਆਂ,
ਖ਼ੂਨ, ਜ਼ਨਾਕਾਰੀਆਂ, ਲੋਭ, ਬਦੀਆਂ, ਛਲ, ਮਸਤੀ,
ਬੁਰੀ ਨਜ਼ਰ, ਕੁਫ਼ਰ, ਹੰਕਾਰ, ਮੂਰਖਤਾਈ ਨਿੱਕਲਦੀ
੨੩ ਹੈ ੦ ਏਹ ਸਾਰੀਆਂ ਬੁਰੀਆਂ ਗੱਲਾਂ ਅੰਦਰੋਂ ਨਿੱਕਲ-
ਦੀਆਂ ਅਤੇ ਮਨੁੱਖ ਨੂੰ ਭਰਿਸ਼ਟ ਕਰਦੀਆਂ
ਹਨ ॥

੨੪ ਫੇਰ ਉਹ ਉੱਥੋਂ ਉੱਠ ਕੇ ਸੂਰ ਅਤੇ ਸੈਦਾ
ਦੀਆਂ ਹੱਦਾਂ ਵਿੱਚ ਆਇਆ ਅਰ ਇੱਕ ਘਰ ਵਿੱਚ
ਗਿਆ ਅਤੇ ਚਾਹੁੰਦਾ ਸੀ ਭਈ ਕਿਸੇ ਨੂੰ ਖਬਰ ਨਾ
ਹੋਵੇ, ਪਰ ਉਹ ਲੁਕਿਆ ਨਾ ਰਹਿ ਸੱਕਿਆ ੦

* ਯਸ. ੨੯ : ੧੩ ।

੨੫ ਕਿਉਂ ਜੋ ਓਵੇਂ ਇੱਕ ਤੀਵੀਂ ਜਿਹ ਦੀ ਛੋਟੀ ਧੀ ਨੂੰ
ਭਰਿਸ਼ਟ ਆਤਮਾ ਚਿੰਬੜਿਆ ਹੋਇਆ ਸੀ ਉਹ
ਦੀ ਖਬਰ ਸੁਣ ਕੇ ਆਈ ਅਤੇ ਉਹ ਦੇ ਪੈਰੀਂ ਪਈ ੦
੨੬ ਉਹ ਤੀਵੀਂ ਯੂਨਾਨਣ ਅਤੇ ਜਨਮ ਦੀ ਸੂਰੁਫ਼ੈਨੀਕਣ
ਸੀ। ਉਸ ਨੇ ਉਹ ਦੇ ਅੱਗੇ ਅਰਜ਼ ਕੀਤੀ ਜੋ ਤੁਸੀਂ
੨੭ ਮੇਰੀ ਧੀ ਵਿੱਚੋਂ ਭੂਤ ਨੂੰ ਕੱਢ ਦਿਓ ੦ ਪਰ ਉਹ ਨੇ
ਉਸ ਨੂੰ ਕਿਹਾ, ਪਹਿਲੋਂ ਬਾਲਕਾਂ ਨੂੰ ਰੱਜ ਕੇ ਖਾਣ
ਦਿਹ ਕਿਉਂ ਜੋ ਬਾਲਕਾਂ ਦੀ ਰੋਟੀ ਲੈ ਕੇ ਕਤੂਰਿਆਂ
੨੮ ਨੂੰ ਪਾਉਣੀ ਅੱਛੀ ਨਹੀਂ ਹੈ ੦ ਉਸ ਨੇ ਉਹ ਨੂੰ ਉੱਤਰ
ਦਿੱਤਾ, ਠੀਕ ਪ੍ਰਭੁ ਜੀ, ਕਤੂਰੇ ਭੀ ਤਾਂ ਮੇਜ਼ ਦੇ ਹੇਠ
੨੯ ਬਾਲਕਾਂ ਦੇ ਚੂਰੇ ਭੂਰੇ ਖਾਂਦੇ ਹਨ ੦ ਤਦ ਉਹ ਨੇ
ਉਸ ਨੂੰ ਆਖਿਆ, ਇਸ ਗੱਲ ਦੇ ਕਾਰਨ ਚੱਲੀ
ਜਾਹ। ਭੂਤ ਤੇਰੀ ਧੀ ਵਿੱਚੋਂ ਨਿੱਕਲ ਗਿਆ ਹੈ ੦
੩੦ ਅਤੇ ਉਸ ਨੇ ਆਪਣੇ ਘਰ ਜਾਕੇ ਵੇਖਿਆ ਜੋ
ਲੜਕੀ ਮੰਜੇ ਉੱਤੇ ਲੰਮੀ ਪਈ ਹੋਈ ਹੈ ਅਤੇ ਭੂਤ
ਨਿੱਕਲ ਗਿਆ ਹੈ ॥

੩੧ ਉਹ ਫੇਰ ਸੂਰ ਦੀਆਂ ਹੱਦਾਂ ਤੋਂ ਨਿੱਕਲ ਕੇ ਸੈਦਾ
ਦੇ ਰਾਹ ਦਿਕਾਪੁਲਿਸ ਦੀਆਂ ਹੱਦਾਂ ਵਿੱਚੋਂ ਦੀ ਹੋ
੩੨ ਕੇ ਗਲੀਲ ਦੀ ਝੀਲ ਨੂੰ ਗਿਆ ੦ ਅਤੇ ਲੋਕਾਂ ਨੇ
ਇੱਕ ਬੋਲੇ ਨੂੰ ਜਿਹੜਾ ਥਥਲਾ ਵੀ ਸੀ ਉਹ ਦੇ ਕੋਲ
ਲਿਆ ਕੇ ਉਹ ਦੀ ਮਿੰਨਤ ਕੀਤੀ ਜੋ ਉਸ ਉੱਤੇ
੩੩ ਆਪਣਾ ਹੱਥ ਰੱਖੇ ੦ ਉਹ ਉਸ ਨੂੰ ਭੀੜ ਤੋਂ ਅਲੱਗ
ਲੈ ਗਿਆ ਅਰ ਆਪਣੀਆਂ ਉਂਗਲੀਆਂ ਉਹ ਦੇ
ਕੰਨਾਂ ਵਿੱਚ ਦਿੱਤੀਆਂ ਅਤੇ ਥੁੱਕ ਕੇ ਉਹ ਦੀ ਜੀਭ
੩੪ ਛੋਹੀ ੦ ਅਤੇ ਅਕਾਸ਼ ਵੱਲ ਵੇਖ ਕੇ ਹਾਉਕਾ
ਭਰਿਆ ਅਰ ਉਹ ਨੂੰ ਆਖਿਆ "ਇੱਫ਼ਤਾ"
੩੫ ਅਰਥਾਤ "ਖੁੱਲ੍ਹ ਜਾਹ" ੦ ਅਤੇ ਉਹ ਦੇ ਕੰਨ
ਖੁੱਲ੍ਹ ਗਏ ਅਰ ਉਹ ਦੀ ਜੀਭ ਦਾ ਅਟਕਣਾ ਜਾਂਦਾ
੩੬ ਰਿਹਾ ਅਤੇ ਉਹ ਸਾਫ਼ ਬੋਲਣ ਲੱਗ ਪਿਆ ੦ ਤਦ
ਉਸ ਨੇ ਉਨ੍ਹਾਂ ਨੂੰ ਤਗੀਦ ਨਾਲ ਆਖਿਆ ਭਈ
ਕਿਸੇ ਕੋਲ ਨਾ ਕਹਿਣਾ! ਪਰ ਜਿੰਨੀ ਉਸ ਨੇ
ਉਨ੍ਹਾਂ ਨੂੰ ਤਗੀਦ ਕੀਤੀ ਓਹ ਓੱਨਾ ਉਸ ਗੱਲ ਨੂੰ
੩੭ ਹੋਰ ਵੀ ਬਹੁਤ ਉਜਾਗਰ ਕਰਦੇ ਰਹੇ ੦ ਅਤੇ ਲੋਕ
ਡਾਢੇ ਹੈਰਾਨ ਹੋ ਕੇ ਬੋਲੇ ਕਿ ਉਹ ਨੇ ਸੱਭੋ ਕੁਝ
ਅੱਛਾ ਕੀਤਾ ਹੈ! ਉਹ ਬੋਲਿਆਂ ਨੂੰ ਸੁਣਨ ਅਤੇ
ਗੁੰਗਿਆਂ ਨੂੰ ਬੋਲਣ ਦੀ ਸ਼ਕਤੀ ਦਿੰਦਾ ਹੈ! ॥

## ਚਾਰ ਹਜ਼ਾਰ ਨੂੰ ਖੁਆਉਣਾ।
## ਪਤਰਸ ਦਾ ਇਕਰਾਰ, "ਤੂੰ ਮਸੀਹ ਹੈਂ"

੮ ਉਨ੍ਹੀਂ ਦਿਨੀਂ ਜਾਂ ਫੇਰ ਵੱਡੀ ਭੀੜ ਹੋ ਗਈ
ਅਤੇ ਉਨ੍ਹਾਂ ਕੋਲ ਖਾਣ ਨੂੰ ਕੁਝ ਨਾ ਸੀ ਤਾਂ ਉਹ
ਨੇ ਆਪਣੇ ਚੇਲਿਆਂ ਨੂੰ ਕੋਲ ਸੱਦ ਕੇ ਉਨ੍ਹਾਂ ਨੂੰ
੨ ਆਖਿਆ ੦ ਮੈਨੂੰ ਲੋਕਾਂ ਉੱਤੇ ਤਰਸ ਆਉਂਦਾ ਹੈ
ਕਿਉਂ ਜੋ ਹੁਣ ਓਹ ਤਿੰਨਾਂ ਦਿਨਾਂ ਤੋਂ ਮੇਰੇ ਨਾਲ
ਰਹੇ ਹਨ ਅਤੇ ਉਨ੍ਹਾਂ ਦੇ ਕੋਲ ਖਾਣ ਨੂੰ ਕੁਝ ਨਹੀਂ ੦
੩ ਜੇ ਮੈਂ ਉਨ੍ਹਾਂ ਨੂੰ ਘਰਾਂ ਵੱਲ ਭੁੱਖਿਆ ਤੋਰ ਦਿਆਂ
ਤਾਂ ਓਹ ਰਸਤੇ ਵਿੱਚ ਨਿਤਾਣੇ ਹੋ ਜਾਣਗੇ ਅਤੇ
੪ ਕਈ ਉਨ੍ਹਾਂ ਵਿੱਚੋਂ ਦੂਰੋਂ ਆਏ ਹਨ ੦ ਉਸ ਦੇ
ਚੇਲਿਆਂ ਨੇ ਉਸ ਨੂੰ ਉੱਤਰ ਦਿੱਤਾ ਕਿ ਇਸ ਉਜਾੜ
ਵਿੱਚ ਕੋਈ ਇਨ੍ਹਾਂ ਨੂੰ ਰੋਟੀਆਂ ਨਾਲ ਕਿੱਥੋਂ ਰਜਾ
੫ ਸੱਕੇ? ੦ ਉਸ ਨੇ ਉਨ੍ਹਾਂ ਨੂੰ ਪੁੱਛਿਆ, ਤੁਹਾਡੇ ਕੋਲ
੬ ਕਿੰਨੀਆਂ ਰੋਟੀਆਂ ਹਨ? ਓਹ ਬੋਲੇ, ਸੱਤ ੦ ਫੇਰ
ਉਸ ਨੇ ਲੋਕਾਂ ਨੂੰ ਹੁਕਮ ਕੀਤਾ ਭਈ ਭੁਵੇਂ ਬਹਿ
ਜਾਣ। ਤਾਂ ਉਸ ਨੇ ਓਹ ਸੱਤ ਰੋਟੀਆਂ ਲਈਆਂ
ਅਤੇ ਸ਼ੁਕਰ ਕਰ ਕੇ ਤੋੜੀਆਂ ਅਤੇ ਆਪਣੇ ਚੇਲਿਆਂ
ਨੂੰ ਦਿੱਤੀਆਂ ਜੋ ਉਨ੍ਹਾਂ ਦੇ ਅੱਗੇ ਰੱਖਣ ਸੋ ਉਨ੍ਹਾਂ ਨੇ
੭ ਲੋਕਾਂ ਦੇ ਅੱਗੇ ਰੱਖ ਦਿੱਤੀਆਂ ੦ ਉਨ੍ਹਾਂ ਦੇ ਕੋਲ
ਥੋੜੀਆਂ ਜਹੀਆਂ ਛੋਟੀਆਂ ਮੱਛੀਆਂ ਸਨ ਸੋ ਉਸ
ਨੇ ਉਨ੍ਹਾਂ ਉੱਤੇ ਬਰਕਤ ਦੇ ਕੇ ਕਿਹਾ, ਏਹ ਵੀ ਉਨ੍ਹਾਂ
੮ ਦੇ ਅੱਗੇ ਰੱਖੋ ੦ ਓਹ ਖਾਕੇ ਰੱਜ ਗਏ ਅਰ ਬਚਿਆਂ
ਹੋਇਆਂ ਟੁਕੜਿਆਂ ਦੇ ਉਨ੍ਹਾਂ ਨੇ ਸੱਤ ਟੋਕਰੇ ਚੁੱਕੇ ੦
੯ ਅਤੇ ਲੋਕ ਚਾਰ ਕੁ ਹਜ਼ਾਰ ਸਨ। ਫੇਰ ਉਸ ਨੇ ਉਨ੍ਹਾਂ
੧੦ ਨੂੰ ਵਿਦਿਆ ਕੀਤਾ ੦ ਅਰ ਉਸੇ ਵੇਲੇ ਉਹ ਆਪਣੇ
ਚੇਲਿਆਂ ਸਣੇ ਬੇੜੀ ਉੱਤੇ ਚੜ੍ਹ ਕੇ ਦਲਮਨੂਥਾ ਦੇ
ਇਲਾਕੇ ਵਿੱਚ ਆਇਆ ॥

੧੧ ਤਦ ਫ਼ਰੀਸੀ ਨਿੱਕਲੇ ਅਤੇ ਉਸ ਦੇ ਪਰਤਾਉਣ
ਲਈ ਅਕਾਸ਼ ਵੱਲੋਂ ਕੋਈ ਨਿਸ਼ਾਨ ਉਸ ਤੋਂ ਮੰਗ
੧੨ ਕੇ ਉਸ ਦੇ ਨਾਲ ਝਗੜਾ ਕਰਨ ਲੱਗੇ ੦ ਅਤੇ
ਉਸ ਨੇ ਆਪਣੇ ਆਤਮਾ ਥੀਂ ਹਾਉਕਾ ਭਰ ਕੇ ਕਿਹਾ,
ਇਸ ਪੀੜ੍ਹੀ ਦੇ ਲੋਕ ਕਿਉਂ ਨਿਸ਼ਾਨ ਚਾਹੁੰਦੇ ਹਨ?
ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਇਸ ਪੀੜ੍ਹੀ ਦੇ
੧੩ ਲੋਕਾਂ ਨੂੰ ਕੋਈ ਨਿਸ਼ਾਨ ਨਾ ਦਿੱਤਾ ਜਾਵੇਗਾ ੦ ਅਤੇ

ਉਹ ਉਨ੍ਹਾਂ ਨੂੰ ਛੱਡ ਕੇ ਫੇਰ ਬੇੜੀ ਉੱਤੇ ਚੜ੍ਹਿਆ ਅਤੇ
ਪਾਰ ਚੱਲਿਆ ਗਿਆ ॥
੧੪ ਓਹ ਰੋਟੀ ਲੈਣੀ ਭੁੱਲ ਗਏ ਸਨ ਅਰ ਬੇੜੀ ਵਿੱਚ
ਇੱਕ ਰੋਟੀ ਦੇ ਬਿਨਾ ਉਨ੍ਹਾਂ ਕੋਲ ਹੋਰ ਕੁਝ ਨਾ ਸੀ ੦
੧੫ ਉਸ ਨੇ ਉਨ੍ਹਾਂ ਨੂੰ ਤਗੀਦ ਨਾਲ ਆਖਿਆ ਕਿ
ਖਬਰਦਾਰ ਫ਼ਰੀਸੀਆਂ ਦੇ ਖ਼ਮੀਰ ਅਤੇ ਹੇਰੋਦੇਸ
੧੬ ਦੇ ਖ਼ਮੀਰ ਤੋਂ ਚੌਕਸ ਰਹੋ ! ੦ ਤਦ ਓਹ ਆਪੋ
ਵਿੱਚ ਵਿਚਾਰ ਕਰ ਕੇ ਆਖਣ ਲੱਗੇ ਭਈ ਸਾਡੇ
੧੭ ਕੋਲ ਰੋਟੀ ਜੋ ਨਹੀਂ ੦ ਯਿਸੂ ਨੇ ਇਹ ਜਾਣ ਕੇ
ਉਨ੍ਹਾਂ ਨੂੰ ਆਖਿਆ, ਤੁਸੀਂ ਕਿਉਂ ਵਿਚਾਰ ਕਰਦੇ
ਹੋ ਭਈ ਸਾਡੇ ਕੋਲ ਰੋਟੀ ਨਹੀਂ ? ਭਲਾ, ਤੁਸੀਂ
ਅਜੇ ਨਹੀਂ ਜਾਣਦੇ ਅਤੇ ਨਹੀਂ ਸਮਝਦੇ ? ਕੀ
੧੮ ਤੁਹਾਡਾ ਦਿਲ ਸੁੰਨ ਹੋ ਗਿਆ ਹੈ ? ੦ ਅੱਖਾਂ ਦੇ
ਹੁੰਦੇ ਸੁੰਦੇ ਕੀ ਤੁਸੀਂ ਨਹੀਂ ਵੇਖਦੇ ਅਤੇ ਕੰਨਾਂ ਦੇ
ਹੁੰਦਿਆਂ ਸੁੰਦਿਆਂ ਨਹੀਂ ਸੁਣਦੇ ਅਰ ਚੇਤੇ ਨਹੀਂ
੧੯ ਰੱਖਦੇ ? ੦ ਜਦ ਮੈਂ ਓਹ ਪੰਜ ਰੋਟੀਆਂ ਪੰਜਾਂ
ਹਜ਼ਾਰਾਂ ਲਈ ਤੋੜੀਆਂ ਤਦ ਤੁਸਾਂ ਟੁਕੜਿਆਂ ਦੀਆਂ
ਕਿੰਨੀਆਂ ਟੋਕਰੀਆਂ ਭਰੀਆਂ ਹੋਈਆਂ ਚੁੱਕੀਆਂ ?
੨੦ ਉਨ੍ਹਾਂ ਉਸ ਨੂੰ ਆਖਿਆ, ਬਾਰਾਂ ੦ ਅਤੇ ਜਦ ਸੱਤ
ਰੋਟੀਆਂ ਚੌਹੁੰ ਹਜ਼ਾਰਾਂ ਲਈ ਤੋੜੀਆਂ ਤਦ ਤੁਸਾਂ
ਟੁਕੜਿਆਂ ਦੇ ਕਿੰਨੇ ਟੋਕਰੇ ਭਰੇ ਹੋਏ ਚੁੱਕੇ ? ਫੇਰ
੨੧ ਉਨ੍ਹਾਂ ਉਸ ਨੂੰ ਆਖਿਆ, ਸੱਤ ੦ ਤਦ ਉਸ ਨੇ ਉਨ੍ਹਾਂ
ਨੂੰ ਕਿਹਾ, ਤੁਹਾਨੂੰ ਅਜੇ ਸਮਝ ਨਹੀਂ ਆਈ ? ॥
੨੨ ਫੇਰ ਓਹ ਬੈਤਸੈਦਾ ਵਿੱਚ ਆਏ ਅਤੇ ਲੋਕ
ਇੱਕ ਅੰਨ੍ਹੇ ਨੂੰ ਉਹ ਦੇ ਕੋਲ ਲਿਆਏ ਅਰ ਉਹ ਦੀ
੨੩ ਮਿੰਨਤ ਕੀਤੀ ਜੋ ਉਹ ਉਸ ਨੂੰ ਛੋਹੇ ੦ ਤਾਂ ਉਹ
ਉਸ ਅੰਨ੍ਹੇ ਦਾ ਹੱਥ ਫੜ ਕੇ ਉਸ ਨੂੰ ਪਿੰਡੋਂ ਬਾਹਰ
ਲੈ ਗਿਆ ਅਰ ਉਸ ਦੀਆਂ ਅੱਖਾਂ ਵਿੱਚ ਥੁੱਕ
ਕੇ ਉਸ ਉੱਤੇ ਹੱਥ ਰੱਖੇ ਅਤੇ ਉਸ ਨੂੰ ਪੁੱਛਿਆ,
੨੪ ਤੈਨੂੰ ਕੁਝ ਦਿੱਸਦਾ ਹੈ ? ੦ ਉਸ ਨੇ ਨਜ਼ਰ ਪੱਟ
ਕੇ ਵੇਖਿਆ ਅਤੇ ਕਿਹਾ, ਮੈਂ ਮਨੁੱਖਾਂ ਨੂੰ ਵੇਖਦਾ ਹਾਂ
ਪਰ ਓਹ ਤੁਰਦੇ ਫਿਰਦੇ ਮੈਨੂੰ ਰੁੱਖਾਂ ਵਾਂਙੁ ਦਿੱਸਦੇ
੨੫ ਹਨ ੦ ਤਦ ਉਹ ਨੇ ਫੇਰ ਉਸ ਦੀਆਂ ਅੱਖਾਂ ਉੱਤੇ
ਹੱਥ ਰੱਖੇ ਅਰ ਉਸ ਨੇ ਨਜ਼ਰ ਟਿਕਾ ਕੇ ਵੇਖਿਆ
ਤਾਂ ਉਹ ਸੁਜਾਖਾ ਹੋਕੇ ਸਭ ਕੁਝ ਸਾਫ਼ ਸਾਫ਼ ਵੇਖਣ
੨੬ ਲੱਗਾ ੦ ਅਤੇ ਉਹ ਨੇ ਇਹ ਕਹਿ ਕੇ ਜੋ ਤੂੰ ਪਿੰਡ
ਵਿੱਚ ਵੜਨਾ ਭੀ ਨਾ, ਉਸ ਨੂੰ ਉਸ ਦੇ ਘਰ ਘੱਲ
ਦਿੱਤਾ ॥
੨੭ ਤਦ ਯਿਸੂ ਅਰ ਉਹ ਦੇ ਚੇਲੇ ਕੈਸਰੀਆ
ਫ਼ਿਲਿੱਪੀ ਦੇ ਪਿੰਡਾਂ ਵਿੱਚ ਗਏ ਅਤੇ ਰਾਹ ਵਿੱਚ
ਉਹ ਨੇ ਆਪਣੇ ਚੇਲਿਆਂ ਕੋਲੋਂ ਪੁੱਛਿਆ ਕਿ
੨੮ ਲੋਕ ਕੀ ਕਹਿੰਦੇ ਹਨ ਜੋ ਮੈਂ ਕੌਣ ਹਾਂ ? ੦ ਤਾਂ
ਉਨ੍ਹਾਂ ਉਸ ਨੂੰ ਆਖਿਆ, ਯੂਹੰਨਾ ਬਪਤਿਸਮਾ ਦੇਣ
ਵਾਲਾ, ਕਈ ਏਲੀਯਾਹ, ਅਤੇ ਕਈ ਨਬੀਆਂ ਵਿੱਚੋਂ
੨੯ ਕੋਈ ੦ ਤਾਂ ਉਸ ਨੇ ਉਨ੍ਹਾਂ ਨੂੰ ਪੁੱਛਿਆ, ਪਰ ਤੁਸੀਂ
ਕੀ ਆਖਦੇ ਹੋ ਜੋ ਮੈਂ ਕੌਣ ਹਾਂ ? ਪਤਰਸ ਨੇ ਉਹ
੩੦ ਨੂੰ ਉੱਤਰ ਦਿੱਤਾ, ਤੂੰ ਮਸੀਹ ਹੈਂ ! ੦ ਤਦ ਉਸ
ਨੇ ਉਨ੍ਹਾਂ ਨੂੰ ਤਗੀਦ ਕੀਤੀ ਜੋ ਮੇਰੇ ਵਿਖੇ ਕਿਸੇ ਨੂੰ
੩੧ ਨਾ ਦੱਸੋ ! ੦ ਫੇਰ ਉਹ ਉਨ੍ਹਾਂ ਨੂੰ ਸਿਖਾਲਣ ਲੱਗਾ
ਭਈ ਜ਼ਰੂਰ ਹੈ ਜੋ ਮਨੁੱਖ ਦਾ ਪੁੱਤ੍ਰ ਬਹੁਤ ਦੁਖ
ਝੱਲੇ ਅਤੇ ਬਜ਼ੁਰਗਾਂ ਅਤੇ ਪਰਧਾਨ ਜਾਜਕਾਂ ਅਰ
ਗ੍ਰੰਥੀਆਂ ਥੀਂ ਰੱਦਿਆ ਜਾਏ ਅਰ ਜਾਨੋਂ ਮਾਰਿਆ
੩੨ ਜਾਏ ਅਤੇ ਤਿੰਨਾਂ ਦਿਨਾਂ ਪਿੱਛੋਂ ਜੀ ਉੱਠੇ ੦ ਅਰ
ਉਹ ਨੇ ਇਹ ਗੱਲ ਖੋਲ੍ਹ ਕੇ ਕਹਿ ਦਿੱਤੀ। ਤਦ
ਪਤਰਸ ਉਹ ਨੂੰ ਇੱਕ ਪਾਸੇ ਕਰ ਕੇ ਝਿੜਕਨ ਲੱਗਾ ੦
੩੩ ਪਰ ਉਹ ਨੇ ਮੂੰਹ ਫੇਰ ਲਿਆ ਅਤੇ ਆਪਣੇ
ਚੇਲਿਆਂ ਵੱਲ ਵੇਖ ਕੇ ਪਤਰਸ ਨੂੰ ਝਿੜਕਿਆ
ਅਤੇ ਕਿਹਾ, ਹੇ ਸ਼ਤਾਨ ਮੈਥੋਂ ਪਿੱਛੇ ਹਟ ! ਕਿਉਂ
ਜੋ ਤੂੰ ਪਰਮੇਸ਼ੁਰ ਦੀਆਂ ਨਹੀਂ ਪਰ ਮਨੁੱਖਾਂ ਦੀਆਂ
੩੪ ਗੱਲਾਂ ਦਾ ਧਿਆਨ ਰੱਖਦਾ ਹੈਂ ੦ ਤਦ ਉਹ ਨੇ
ਭੀੜ ਨੂੰ ਆਪਣੇ ਚੇਲਿਆਂ ਸਣੇ ਕੋਲ ਸੱਦ ਕੇ
ਉਨ੍ਹਾਂ ਨੂੰ ਆਖਿਆ, ਜੇ ਕੋਈ ਮੇਰੇ ਪਿੱਛੇ ਆਉਣਾ
ਚਾਹੇ ਉਹ ਆਪਣੇ ਆਪ ਦਾ ਇਨਕਾਰ ਕਰੇ
ਅਤੇ ਆਪਣੀ ਸਲੀਬ ਚੁੱਕ ਕੇ ਮੇਰੇ ਪਿੱਛੇ ਚੱਲੇ ੦
੩੫ ਕਿਉਂਕਿ ਜਿਹੜਾ ਆਪਣੀ ਜਾਨ ਬਚਾਉਣੀ ਚਾਹੇ
ਉਹ ਉਸ ਨੂੰ ਗੁਆਵੇਗਾ ਪਰ ਜਿਹੜਾ ਮੇਰੇ ਅਤੇ
ਇੰਜੀਲ ਦੇ ਲਈ ਆਪਣੀ ਜਾਨ ਗੁਆਏ ਉਹ
੩੬ ਉਸ ਨੂੰ ਬਚਾਵੇਗਾ ੦ ਮਨੁੱਖ ਨੂੰ ਕੀ ਲਾਭ ਜੇ
ਸਾਰੇ ਜਗਤ ਨੂੰ ਕਮਾਵੇ ਅਤੇ ਆਪਣੀ ਜਾਨ ਦਾ
੩੭ ਨੁਕਸਾਨ ਕਰੇ ? ੦ ਤਾਂ ਮਨੁੱਖ ਆਪਣੀ ਜਾਨ
੩੮ ਦੇ ਬਦਲੇ ਕੀ ਦੇਵੇ ? ੦ ਕਿਉਂਕਿ ਜੋ ਕੋਈ ਇਸ
ਹਰਾਮਕਾਰ ਅਤੇ ਪਾਪੀ ਪੀਹੜੀ ਦੇ ਲੋਕਾਂ ਵਿੱਚੋਂ

ਮੈਥੋਂ ਅਤੇ ਮੇਰਿਆਂ ਬਚਨਾਂ ਤੋਂ ਸ਼ਰਮਾਵੇਗਾ ਮਨੁੱਖ ਦਾ ਪੁੱਤ੍ਰ ਭੀ ਉਸ ਤੋਂ ਸ਼ਰਮਾਵੇਗਾ ਜਿਸ ਵੇਲੇ ਉਹ ਆਪਣੇ ਪਿਤਾ ਦੇ ਤੇਜ ਨਾਲ ਪਵਿੱਤ੍ਰ ਦੂਤਾਂ ਸਣੇ ਆਵੇਗਾ ॥

## ੯

### ਪ੍ਰਭੂ ਦੇ ਰੂਪ ਦਾ ਜਲਾਲੀ ਹੋਣਾ ।
### ਮਿਰਗੀ ਵਾਲਾ ਮੁੰਡਾ

ਫੇਰ ਉਸ ਨੇ ਉਨ੍ਹਾਂ ਨੂੰ ਕਿਹਾ, ਮੈਂ ਤੁਹਾਨੂੰ ਸਤ
ਆਖਦਾ ਹਾਂ ਭਈ ਇਨ੍ਹਾਂ ਵਿੱਚੋਂ ਜਿਹੜੇ ਐਥੇ
ਖੜੇ ਹਨ ਕਈ ਹਨ ਕਿ ਜਦ ਤੀਕਰ ਪਰਮੇਸ਼ੁਰ
ਦੇ ਰਾਜ ਨੂੰ ਕੁਦਰਤ ਨਾਲ ਆਇਆ ਹੋਇਆ ਨਾ
ਵੇਖਣ ਕਦੀ ਮੌਤ ਦਾ ਸੁਆਦ ਨਾ ਚੱਖਣਗੇ ॥
੨ ਅਤੇ ਛਿਆਂ ਦਿਨਾਂ ਪਿੱਛੋਂ ਯਿਸੂ ਨੇ ਪਤਰਸ ਅਤੇ
ਯਾਕੂਬ ਅਤੇ ਯੂਹੰਨਾ ਨੂੰ ਨਾਲ ਲਿਆ ਅਤੇ ਉਨ੍ਹਾਂ ਨੂੰ
ਇੱਕ ਉੱਚੇ ਪਹਾੜ ਉੱਤੇ ਨਿਰਾਲੇ ਵਿੱਚ ਅਲੱਗ ਲੈ
ਗਿਆ ਅਤੇ ਉਹ ਦਾ ਰੂਪ ਉਨ੍ਹਾਂ ਦੇ ਸਾਹਮਣੇ ਬਦਲ
੩ ਗਿਆ ੦ ਅਰ ਉਹ ਦੇ ਕੱਪੜੇ ਚਮਕਣ ਲੱਗੇ ਅਰ
ਅਜਿਹੇ ਡਾਢੇ ਚਿੱਟੇ ਹੋ ਗਏ ਕਿ ਜਗਤ ਵਿੱਚ ਕੋਈ
੪ ਛੀਂਬਾ ਓਹੋ ਜਿਹੇ ਚਿੱਟੇ ਨਹੀਂ ਕਰ ਸੱਕਦਾ ੦ ਅਤੇ
ਏਲੀਯਾਹ ਮੂਸਾ ਦੇ ਨਾਲ ਉਨ੍ਹਾਂ ਨੂੰ ਵਿਖਾਈ ਦਿੱਤਾ
ਅਰ ਓਹ ਯਿਸੂ ਨਾਲ ਗੱਲਾਂ ਕਰਦੇ ਸਨ ੦
੫ ਪਤਰਸ ਨੇ ਯਿਸੂ ਨੂੰ ਅੱਗੋਂ ਆਖਿਆ, ਸੁਆਮੀ
ਜੀ, ਸਾਡਾ ਐਥੇ ਰਹਿਣਾ ਚੰਗਾ ਹੈ ਸੋ ਅਸੀਂ ਤਿੰਨ
ਡੇਰੇ ਬਣਾਈਏ, ਇੱਕ ਤੇਰੇ ਲਈ, ਇੱਕ ਮੂਸਾ ਲਈ
੬ ਅਤੇ ਇੱਕ ਏਲੀਯਾਹ ਲਈ ੦ ਕਿਉਂ ਜੋ ਉਹ
ਨਹੀਂ ਜਾਣਦਾ ਸੀ ਭਈ ਕੀ ਉੱਤਰ ਦੇਵੇ ਇਸ
੭ ਲਈ ਜੋ ਓਹ ਬਹੁਤ ਡਰ ਗਏ ਸਨ ੦ ਤਾਂ ਇੱਕ
ਬੱਦਲ ਨੇ ਉਨ੍ਹਾਂ ਉੱਤੇ ਛਾਉਂ ਕੀਤੀ ਅਰ ਉਸ
ਬੱਦਲ ਵਿੱਚੋਂ ਇੱਕ ਅਵਾਜ਼ ਆਈ ਕਿ ਇਹ
੮ ਮੇਰਾ ਪਿਆਰਾ ਪੁੱਤ੍ਰ ਹੈ, ਉਹ ਦੀ ਸੁਣੋ ੦ ਅਤੇ
ਉਨ੍ਹਾਂ ਨੇ ਅਚਾਨਕ ਚੁਫੇਰੇ ਨਜ਼ਰ ਕਰ ਕੇ ਫੇਰ
ਹੋਰ ਕਿਸੇ ਨੂੰ ਨਹੀਂ ਪਰ ਯਿਸੂ ਨੂੰ ਇਕੱਲਾ ਆਪਣੇ
ਨਾਲ ਡਿੱਠਾ ॥
੯ ਜਾਂ ਓਹ ਪਹਾੜੋਂ ਉੱਤਰੇ ਆਉਂਦੇ ਸਨ ਤਾਂ
ਉਸ ਨੇ ਉਨ੍ਹਾਂ ਨੂੰ ਹੁਕਮ ਕੀਤਾ ਭਈ ਜਦ ਤੀਕ
ਮਨੁੱਖ ਦਾ ਪੁੱਤ੍ਰ ਮੁਰਦਿਆਂ ਵਿੱਚੋਂ ਨਾ ਜੀ ਉੱਠੇ
ਤਦ ਤੀਕ ਤੁਸਾਂ ਜੋ ਕੁਝ ਡਿੱਠਾ ਕਿਸੇ ਨੂੰ ਨਾ
੧੦ ਦੱਸਣਾ ੦ ਅਤੇ ਓਹ ਉਸ ਗੱਲ ਨੂੰ ਆਪਣੇ ਹੀ
ਵਿੱਚ ਰੱਖ ਕੇ ਇੱਕ ਦੂਏ ਨਾਲ ਚਰਚਾ ਕਰਨ
ਲੱਗੇ ਭਈ ਮੁਰਦਿਆਂ ਵਿੱਚੋਂ ਜੀ ਉੱਠਣਾ ਹੇ ਕੀ ? ੦
੧੧ ਅਰ ਉਨ੍ਹਾਂ ਉਸ ਅੱਗੇ ਅਰਜ਼ ਕੀਤੀ ਕਿ ਗ੍ਰੰਥੀ
ਕਿਉਂ ਆਖਦੇ ਹਨ ਜੋ ਏਲੀਯਾਹ ਦਾ ਪਹਿਲਾਂ
੧੨ ਆਉਣਾ ਜਰੂਰ ਹੈ ? ੦ ਉਸ ਨੇ ਉਨ੍ਹਾਂ ਨੂੰ ਕਿਹਾ
ਏਲੀਯਾਹ ਤਾਂ ਠੀਕ ਪਹਿਲਾਂ ਆਣ ਕੇ ਸੱਭੋ ਕੁਝ
ਮੁੜ ਸੁਆਰੇਗਾ ਪਰ ਮਨੁੱਖ ਦੇ ਪੁੱਤ੍ਰ ਦੇ ਹੱਕ ਵਿੱਚ
ਕਿੱਕੁਰ ਲਿਖਿਆ ਹੈ ਜੋ ਉਹ ਬਹੁਤ ਦੁਖ ਝੱਲੇਗਾ
੧੩ ਅਤੇ ਤੁੱਛ ਗਿਣਿਆ ਜਾਵੇਗਾ ? ੦ ਪਰ ਮੈਂ ਤੁਹਾਨੂੰ
ਆਖਦਾ ਹਾਂ ਭਈ ਏਲੀਯਾਹ ਆ ਵੀ ਚੁੱਕਿਆ ਨਾਲੇ
ਜਿਵੇਂ ਉਹ ਦੇ ਹੱਕ ਵਿੱਚ ਲਿਖਿਆ ਹੈ ਉਨ੍ਹਾਂ ਉਹ ਦੇ
ਨਾਲ ਜੋ ਚਾਹਿਆ ਸੋਈ ਕੀਤਾ ॥
੧੪ ਜਾਂ ਓਹ ਚੇਲਿਆਂ ਦੇ ਕੋਲ ਆਏ ਤਾਂ ਉਨ੍ਹਾਂ
ਦੇ ਚੁਫੇਰੇ ਵੱਡੀ ਭੀੜ ਅਰ ਉਨ੍ਹਾਂ ਨਾਲ ਗ੍ਰੰਥੀਆਂ
੧੫ ਨੂੰ ਝਗੜਾ ਕਰਦੇ ਡਿੱਠਾ ੦ ਅਤੇ ਝੱਟ ਸਾਰੀ ਭੀੜ
ਉਹ ਨੂੰ ਵੇਖ ਕੇ ਹੈਰਾਨ ਹੋਈ ਅਤੇ ਲੋਕਾਂ ਨੇ ਉਹ
੧੬ ਦੇ ਕੋਲ ਦੌੜ ਕੇ ਉਹ ਨੂੰ ਪਰਨਾਮ ਕੀਤਾ ੦ ਤਦ
ਉਸ ਨੇ ਉਨ੍ਹਾਂ ਨੂੰ ਪੁੱਛਿਆ, ਤੁਸੀਂ ਇਨ੍ਹਾਂ ਨਾਲ ਕੀ
੧੭ ਝਗੜਾ ਕਰਦੇ ਹੋ ? ੦ ਤਾਂ ਭੀੜ ਵਿੱਚੋਂ ਇੱਕ ਨੇ
ਉਹ ਨੂੰ ਉੱਤਰ ਦਿੱਤਾ, ਗੁਰੂ ਜੀ, ਮੈਂ ਆਪਣਾ ਪੁੱਤ੍ਰ
ਜਿਹ ਨੂੰ ਗੁੰਗੀ ਰੂਹ ਚਿੰਬੜੀ ਹੋਈ ਹੈ ਤੇਰੇ ਕੋਲ
੧੮ ਲਿਆਇਆ ੦ ਅਰ ਉਹ ਜਿੱਥੇ ਕਿਤੇ ਉਸ ਨੂੰ
ਫੜਦੀ ਹੈ ਉਸ ਨੂੰ ਪਟਕਾ ਦਿੰਦੀ ਹੈ ਅਤੇ ਉਹ
ਝੱਗ ਛੱਡਦਾ ਅਤੇ ਦੰਦ ਪੀਂਹਦਾ ਅਤੇ ਸੁੱਕਦਾ
ਜਾਂਦਾ ਹੈ ਅਰ ਮੈਂ ਤੇਰੇ ਚੇਲਿਆਂ ਨੂੰ ਕਿਹਾ ਸੀ ਜੋ
ਓਹ ਉਸ ਨੂੰ ਕੱਢ ਦੇਣ ਪਰ ਓਹ ਨਾ ਕੱਢ ਸੱਕੇ ੦
੧੯ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਹੇ ਬੇ ਪਰਤੀਤ
ਪੀਹੜੀ, ਕਦ ਤੋੜੀ ਮੈਂ ਤੁਹਾਡੇ ਸੰਗ ਰਹਾਂਗਾ ?
ਕਦ ਤੋੜੀ ਤੁਹਾਡੀ ਸਹਾਂਗਾ ? ਉਹ ਨੂੰ ਮੇਰੇ ਕੋਲ
੨੦ ਲਿਆਓ ! ੦ ਓਹ ਉਹ ਨੂੰ ਉਸ ਦੇ ਕੋਲ ਲਿਆਏ
ਅਰ ਜਾਂ ਉਸ ਨੇ ਉਹ ਨੂੰ ਵੇਖਿਆ ਤਾਂ ਰੂਹ ਨੇ ਉਸੇ
ਵੇਲੇ ਉਹ ਨੂੰ ਵੱਡਾ ਮਰੋੜਿਆ ਅਤੇ ਉਹ ਭੁਏਂ ਡਿੱਗ
ਪਿਆ ਅਰ ਝੱਗ ਛੱਡਦਾ ਹੋਇਆ ਲੇਟਣ ਲੱਗਾ ੦
੨੧ ਉਸ ਨੇ ਉਹ ਦੇ ਪਿਉ ਨੂੰ ਪੁੱਛਿਆ, ਕਿੰਨੇ ਕੁ ਚਿਰ

ਤੋਂ ਇਹ ਉਸ ਨੂੰ ਹੋਇਆ ? ਉਹ ਬੋਲਿਆ, ਛੋਟੇ
੨੨ ਹੁੰਦਿਆਂ ਹੀ ਤੋਂ ੦ ਅਤੇ ਕਈ ਵਾਰੀ ਉਸ ਨੇ ਇਹ
ਨੂੰ ਅੱਗ ਵਿੱਚ ਅਰ ਪਾਣੀ ਵਿੱਚ ਭੀ ਸੁੱਟਿਆ ਹੈ
ਭਈ ਇਹ ਦਾ ਨਾਸ ਕਰੇ ਪਰ ਜੇ ਤੁਸੀਂ ਕੁਝ ਕਰ
ਸੱਕਦੇ ਹੋ ਤਾਂ ਸਾਡੇ ਉੱਤੇ ਤਰਸ ਖਾ ਕੇ ਸਾਡੀ
੨੩ ਸਹਾਇਤਾ ਕਰੋ ੦ ਯਿਸੂ ਨੇ ਉਹ ਨੂੰ ਆਖਿਆ, ਜੇ
ਤੁਸੀਂ ਕਰ ਸੱਕਦੇ ਹੋ ! ਪਰਤੀਤ ਕਰਨ ਵਾਲੇ ਦੇ
੨੪ ਲਈ ਸੱਭੋ ਕੁਝ ਹੋ ਸੱਕਦਾ ਹੈ ੦ ਉਸੇ ਵੇਲੇ ਉਸ
ਬਾਲਕ ਦਾ ਪਿਉ ਉੱਚੀ ਅਵਾਜ਼ ਨਾਲ ਕਹਿਣ
ਲੱਗਾ, ਮੈਂ ਪਰਤੀਤ ਕਰਦਾ ਹਾਂ, ਤੁਸੀਂ ਮੇਰੀ ਬੇ ਪਰਤੀਤੀ
੨੫ ਦਾ ਉਪਾਉ ਕਰੋ ! ੦ ਜਦ ਯਿਸੂ ਨੇ ਵੇਖਿਆ ਕਿ
ਲੋਕ ਦੌੜ ਕੇ ਇਕੱਠੇ ਹੁੰਦੇ ਜਾਂਦੇ ਹਨ ਤਦ ਉਹ ਨੇ
ਭਰਿਸ਼ਟ ਰੂਹ ਨੂੰ ਝਿੜਕਿਆ ਅਤੇ ਉਸ ਨੂੰ ਕਿਹਾ,
ਹੇ ਗੁੰਗੀ ਬੋਲੀ ਰੂਹ ਮੈਂ ਤੈਨੂੰ ਹੁਕਮ ਕਰਦਾ ਹਾਂ ਜੋ
ਇਸ ਵਿੱਚੋਂ ਨਿੱਕਲ ਜਾਹ ਅਤੇ ਫੇਰ ਕਦੇ ਇਸ
੨੬ ਵਿੱਚ ਨਾ ਵੜੀਂ ! ੦ ਤਾਂ ਉਹ ਚੀਕ ਮਾਰ ਕੇ ਅਰ
ਉਸ ਨੂੰ ਬਹੁਤ ਮਰੋੜ ਮਰਾੜ ਕੇ ਉਸ ਵਿੱਚੋਂ ਨਿੱਕਲ
ਗਈ ਅਤੇ ਉਹ ਬਾਲਕ ਮੁਰਦਾ ਜਿਹਾ ਹੋ ਗਿਆ
ਐਥੋਂ ਤੋੜੀ ਜੋ ਬਹੁਤਿਆਂ ਨੇ ਆਖਿਆ, ਉਹ ਮਰ
੨੭ ਗਿਆ ! ੦ ਪਰ ਯਿਸੂ ਨੇ ਉਹ ਦਾ ਹੱਥ ਫੜ ਕੇ
ਉਹ ਨੂੰ ਉਠਾ ਲਿਆ ਅਤੇ ਉਹ ਉੱਠ ਖੜਾ ਹੋਇਆ ੦
੨੮ ਜਾਂ ਯਿਸੂ ਘਰ ਵਿੱਚ ਆਇਆ ਤਾਂ ਉਹ ਦੇ
ਚੇਲਿਆਂ ਨੇ ਨਿਰਾਲੇ ਵਿੱਚ ਉਹ ਦੇ ਕੋਲ ਅਰਜ਼
ਕੀਤੀ ਕਿ ਅਸੀਂ ਉਹ ਨੂੰ ਕਿਉਂ ਨਾ ਕੱਢ ਸੱਕੇ ?
੨੯ ਉਸ ਨੇ ਉਨ੍ਹਾਂ ਨੂੰ ਕਿਹਾ ਕਿ ਇਸ ਪਰਕਾਰ ਦੀ
ਪ੍ਰਾਰਥਨਾ ਬਿਨਾ ਕਿਸੇ ਹੋਰ ਤਰਾਂ ਨਹੀਂ ਨਿੱਕਲ
ਸੱਕਦੀ ॥

੩੦ ਫੇਰ ਉਹ ਉੱਥੋਂ ਤੁਰ ਪਏ ਅਰ ਗਲੀਲ ਵਿੱਚੋਂ
ਦੀ ਲੰਘ ਗਏ ਅਤੇ ਉਹ ਨਹੀਂ ਚਾਹੁੰਦਾ ਸੀ ਜੋ
੩੧ ਕਿਸੇ ਨੂੰ ਖਬਰ ਹੋਵੇ ੦ ਇਸ ਲਈ ਕਿ ਉਹ
ਆਪਣੇ ਚੇਲਿਆਂ ਨੂੰ ਸਿਖਾਲਦਾ ਅਰ ਉਨ੍ਹਾਂ ਨੂੰ
ਆਖਦਾ ਸੀ ਭਈ ਮਨੁੱਖ ਦਾ ਪੁੱਤ੍ਰ ਮਨੁੱਖਾਂ ਦੇ ਹੱਥੀਂ
ਫੜਵਾਇਆ ਜਾਂਦਾ ਹੈ ਅਤੇ ਓਹ ਉਸ ਨੂੰ ਮਾਰ
ਸੁੱਟਣਗੇ ਅਰ ਮਾਰੇ ਜਾਣ ਤੋਂ ਤਿੰਨ ਦਿਨ ਪਿੱਛੋਂ
੩੨ ਉਹ ਫੇਰ ਜੀ ਉੱਠੇਗਾ ੦ ਉਨ੍ਹਾਂ ਨੇ ਇਹ ਗੱਲ ਨਾ
ਸਮਝੀ ਪਰ ਉਹ ਦੇ ਪੁੱਛਣ ਤੋਂ ਡਰਦੇ ਸਨ ॥

੩੩ ਫੇਰ ਓਹ ਕਫ਼ਰਨਾਹੂਮ ਵਿੱਚ ਆਏ ਅਤੇ ਜਾਂ
ਉਹ ਘਰ ਵਿੱਚ ਸੀ ਉਸ ਨੇ ਉਨ੍ਹਾਂ ਨੂੰ ਪੁੱਛਿਆ, ਤੁਸੀਂ
੩੪ ਰਾਹ ਵਿੱਚ ਕੀ ਗੱਲਾਂ ਬਾਤਾਂ ਕਰਦੇ ਸਾਓ ? ੦ ਪਰ
ਓਹ ਚੁੱਪ ਹੀ ਰਹੇ ਇਸ ਲਈ ਜੋ ਉਨ੍ਹਾਂ ਨੇ ਰਾਹ
ਵਿੱਚ ਇੱਕ ਦੂਏ ਨਾਲ ਇਹ ਬਹਿਸ ਕੀਤੀ ਸੀ ਜੋ
੩੫ ਵੱਡਾ ਕਿਹੜਾ ਹੈ ? ੦ ਫੇਰ ਉਹ ਨੇ ਬੈਠ ਕੇ ਉਨ੍ਹਾਂ
ਬਾਰਾਂ ਨੂੰ ਸੱਦਿਆ ਅਤੇ ਉਨ੍ਹਾਂ ਨੂੰ ਆਖਿਆ, ਜੇ
ਕੋਈ ਪਹਿਲਾ ਹੋਣਾ ਚਾਹੇ ਤਾਂ ਉਹ ਸਭਨਾਂ ਤੋਂ
੩੬ ਪਿੱਛਲਾ ਅਤੇ ਸਭਨਾਂ ਦਾ ਟਹਿਲੂਆ ਹੋਵੇ ੦ ਅਤੇ
ਇੱਕ ਛੋਟੇ ਬਾਲਕ ਨੂੰ ਲੈ ਕੇ ਉਸ ਨੂੰ ਉਨ੍ਹਾਂ ਦੇ
ਵਿਚਾਲੇ ਖੜਾ ਕੀਤਾ । ਫੇਰ ਉਸ ਨੂੰ ਕੁੱਛੜ ਚੁੱਕ ਕੇ
੩੭ ਉਨ੍ਹਾਂ ਨੂੰ ਕਿਹਾ ੦ ਜੋ ਕੋਈ ਮੇਰੇ ਨਾਮ ਕਰਕੇ
ਅਜਿਹਿਆਂ ਬਾਲਕਾਂ ਵਿੱਚੋਂ ਇੱਕ ਨੂੰ ਕਬੂਲ ਕਰੇ
ਸੋ ਮੈਨੂੰ ਕਬੂਲ ਕਰਦਾ ਹੈ ਅਤੇ ਜੋ ਕੋਈ ਮੈਨੂੰ ਕਬੂਲ
ਕਰੇ ਸੋ ਮੈਨੂੰ ਨਹੀਂ ਸਗੋਂ ਮੇਰੇ ਭੇਜਣ ਵਾਲੇ ਨੂੰ ਕਬੂਲ
ਕਰਦਾ ਹੈ ॥

੩੮ ਯੂਹੰਨਾ ਨੇ ਉਹ ਨੂੰ ਆਖਿਆ, ਗੁਰੂ ਜੀ, ਅਸੀਂ
ਇੱਕ ਨੂੰ ਤੇਰੇ ਨਾਮ ਨਾਲ ਭੂਤ ਕੱਢਦੇ ਵੇਖਿਆ ਅਤੇ
ਉਹ ਨੂੰ ਵਰਜਿਆ ਇਸ ਲਈ ਜੋ ਉਹ ਸਾਡੇ ਪਿੱਛੇ
੩੯ ਨਹੀਂ ਸੀ ਚੱਲਦਾ ੦ ਪਰ ਯਿਸੂ ਨੇ ਕਿਹਾ, ਉਹ ਨੂੰ
ਨਾ ਵਰਜੋ ਕਿਉਂਕਿ ਅਜਿਹਾ ਕੋਈ ਨਹੀਂ ਜੋ ਮੇਰਾ
ਨਾਮ ਲੈਕੇ ਕਰਾਮਾਤ ਕਰੇ ਅਰ ਓਵੇਂ ਮੈਨੂੰ ਬੁਰਾ
੪੦ ਕਹਿ ਸੱਕੇ ੦ ਜਿਹੜਾ ਸਾਡੇ ਵਿਰੁੱਧ ਨਹੀਂ ਉਹ ਸਾਡੀ
੪੧ ਵੱਲ ਹੈ ੦ ਇਸ ਲਈ ਕਿ ਜਿਹੜਾ ਤੁਹਾਨੂੰ ਇੱਕ
ਕਟੋਰਾ ਪਾਣੀ ਦਾ ਪੀਣ ਨੂੰ ਦੇਵੇ ਇਸ ਕਰਕੇ ਜੋ
ਤੁਸੀਂ ਮਸੀਹ ਦੇ ਹੋ ਮੈਂ ਤੁਹਾਨੂੰ ਸਤ ਆਖਦਾ ਹਾਂ
ਭਈ ਉਹ ਆਪਣਾ ਫਲ ਪਾਏ ਬਿਨਾ ਕਦੇ ਨਾ
੪੨ ਰਹੇਗਾ ੦ ਅਤੇ ਜੋ ਕੋਈ ਏਹਨਾਂ ਛੋਟਿਆਂ ਵਿੱਚੋਂ
ਜਿਹੜੇ ਮੇਰੇ ਉੱਤੇ ਨਿਹਚਾ ਕਰਦੇ ਹਨ ਇੱਕ ਨੂੰ
ਠੋਕਰ ਖੁਆਵੇ ਉਹ ਦੇ ਲਈ ਭਲਾ ਹੁੰਦਾ ਜੇ ਖਰਾਸ
ਦਾ ਪੁੜ ਉਹ ਦੇ ਗਲ ਵਿੱਚ ਬੰਨ੍ਹਿਆ ਜਾਂਦਾ ਅਤੇ ਉਹ
ਸਮੁੰਦਰ ਵਿੱਚ ਸੁੱਟਿਆ ਜਾਂਦਾ ! ਅਰ ਜੇ ਤੇਰਾ ਹੱਥ
੪੪ ਤੈਨੂੰ ਠੋਕਰ ਖੁਆਵੇ ਤਾਂ ਉਹ ਨੂੰ ਵੱਢ ਸੁੱਟ ੦ ਟੁੰਡਾ
ਹੋ ਕੇ ਜੀਉਣ ਵਿੱਚ ਵੜਨਾ ਤੇਰੇ ਲਈ ਇਸ ਨਾਲੋਂ
ਭਲਾ ਹੈ ਜੋ ਦੋ ਹੱਥ ਹੁੰਦਿਆਂ ਤੂੰ ਨਰਕ ਵਿੱਚ ਉਸ
ਅੱਗ ਵਿੱਚ ਜਾਵੇਂ ਜਿਹੜੀ ਬੁਝਣ ਵਾਲੀ ਨਹੀਂ ੦

੪੫ ਅਤੇ ਜੇ ਤੇਰਾ ਪੈਰ ਤੈਨੂੰ ਠੋਕਰ ਖੁਆਵੇ ਤਾਂ ਉਹ ਨੂੰ ਵੱਢ
ਸੁੱਟ । ਲੰਙਾ ਹੋਕੇ ਜੀਉਣ ਵਿੱਚ ਵੜਨਾ ਤੇਰੇ ਲਈ
ਇਸ ਨਾਲੋਂ ਭਲਾ ਹੈ ਜੋ ਦੋ ਪੈਰ ਹੁੰਦਿਆਂ ਤੂੰ ਨਰਕ
੪੭ ਵਿੱਚ ਸੁੱਟਿਆ ਜਾਵੇਂ ੦ ਅਤੇ ਜੇ ਤੇਰੀ ਅੱਖ ਤੈਨੂੰ
ਠੋਕਰ ਖੁਆਵੇ ਤਾਂ ਉਹ ਨੂੰ ਕੱਢ ਸੁੱਟ । ਕਾਣਾ ਹੋਕੇ
ਪਰਮੇਸ਼ੁਰ ਦੇ ਰਾਜ ਵਿੱਚ ਵੜਨਾ ਤੇਰੇ ਲਈ ਇਸ ਨਾਲੋਂ
ਭਲਾ ਹੈ ਜੋ ਦੋ ਅੱਖਾਂ ਹੁੰਦਿਆਂ ਤੂੰ ਨਰਕ ਵਿੱਚ ਸੁੱਟਿਆ
੪੮ ਜਾਵੇਂ ੦ ਜਿੱਥੇ ਉਨ੍ਹਾਂ ਦਾ ਕੀੜਾ ਨਹੀਂ ਮਰਦਾ ਅਤੇ
੪੯ ਅੱਗ ਨਹੀਂ ਬੁਝਦੀ ੦ ਕਿਉਂਕਿ ਹਰ ਕੋਈ ਅੱਗ ਨਾਲ
੫੦ ਸਲੂਣਾ ਕੀਤਾ ਜਾਵੇਗਾ ੦ ਲੂਣ ਅੱਛਾ ਹੈ ਪਰ ਜੇ ਲੂਣ
ਬੇ ਸੁਆਦ ਹੋ ਜਾਏ ਤਾਂ ਤੁਸੀਂ ਉਹ ਨੂੰ ਕਾਸ ਨਾਲ
ਸੁਆਦੀ ਕਰੋਗੇ ? ਆਪਣੇ ਵਿੱਚ ਲੂਣ ਰੱਖੋ ਅਤੇ
ਇੱਕ ਦੂਏ ਨਾਲ ਮਿਲੇ ਰਹੋ ॥

## ੧੦

ਤਿਆਗ ਪੱਤ੍ਰੀ । ਧਨੀ ਜੁਆਨ ।
ਸੇਵਾ ਵਿੱਚ ਮੇਵਾ

ਫੇਰ ਉਹ ਉੱਥੋਂ ਉੱਠ ਕੇ ਯਹੂਦਿਯਾ ਦੀਆਂ
ਹੱਦਾਂ ਵਿੱਚ ਅਤੇ ਯਰਦਨ ਦੇ ਪਾਰ ਪਹੁੰਚਿਆ ਅਰ
ਬਹੁਤ ਲੋਕ ਉਹ ਦੇ ਕੋਲ ਫੇਰ ਆਣ ਇਕੱਠੇ ਹੋਏ
ਅਤੇ ਉਹ ਆਪਣੇ ਦਸਤੂਰ ਅਨੁਸਾਰ ਫੇਰ ਉਨ੍ਹਾਂ ਨੂੰ
੨ ਉਪਦੇਸ਼ ਦੇਣ ਲੱਗਾ ੦ ਫ਼ਰੀਸੀਆਂ ਨੇ ਕੋਲ ਆਣ ਕੇ
ਉਹ ਦੇ ਪਰਤਾਉਣ ਲਈ ਉਹ ਨੂੰ ਪੁੱਛਿਆ, ਭਲਾ,
ਇਹ ਜੋਗ ਹੈ ਜੋ ਪੁਰਖ ਤੀਵੀਂ ਨੂੰ ਤਿਆਗ ਦੇਵੇ ? ੦
੩ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਮੂਸਾ ਨੇ ਤੁਹਾਨੂੰ
੪ ਕੀ ਹੁਕਮ ਦਿੱਤਾ ? ੦ ਓਹ ਬੋਲੇ, ਮੂਸਾ ਨੇ ਤਾਂ
ਪਰਵਾਨਗੀ ਦਿੱਤੀ ਹੈ ਜੋ ਆਦਮੀ ਤਿਆਗ ਪੱਤ੍ਰੀ
੫ ਲਿਖ ਕੇ ਤਿਆਗ ਦੇਵੇ ੦ ਯਿਸੂ ਨੇ ਉਨ੍ਹਾਂ ਨੂੰ
ਆਖਿਆ, ਉਹ ਨੇ ਤੁਹਾਡੀ ਸਖ਼ਤ ਦਿਲੀ ਦੇ ਕਾਰਨ
੬ ਤੁਹਾਡੇ ਲਈ ਇਹ ਹੁਕਮ ਲਿਖਿਆ ੦ ਪਰ ਸਰਿਸ਼ਟ ਦੇ
ਮੁੱਢੋਂ ਉਸ ਨੇ ਉਨ੍ਹਾਂ ਨੂੰ ਨਰ ਅਤੇ ਨਾਰੀ ਬਣਾਇਆ ੦
੭ ਇਸ ਕਾਰਨ ਮਰਦ ਆਪਣੇ ਮਾਪੇ ਛੱਡ ਕੇ ਆਪਣੀ
ਤੀਵੀਂ ਨਾਲ ਮਿਲਿਆ ਰਹੇਗਾ ਅਤੇ ਓਹ ਦੋਵੇਂ ਇੱਕ
੮ ਸਰੀਰ ਹੋਣਗੇ ੦ ਸੋ ਓਹ ਹੁਣ ਦੋ ਨਹੀਂ ਬਲਕਣ
੯ ਇੱਕੋ ਸਰੀਰ ਹਨ ੦ ਉਪਰੰਤ ਜੋ ਕੁਝ ਪਰਮੇਸ਼ੁਰ ਨੇ
੧੦ ਜੋੜ ਦਿੱਤਾ ਹੈ ਮਨੁੱਖ ਉਸ ਨੂੰ ਅੱਡ ਨਾ ਕਰੇ ੦ ਫੇਰ
ਘਰ ਵਿੱਚ ਚੇਲਿਆਂ ਨੇ ਇਸ ਗੱਲ ਦੇ ਵਿਖੇ ਫੇਰ
੧੧ ਉਹ ਨੂੰ ਪੁੱਛਿਆ ੦ ਤਾਂ ਉਸ ਨੇ ਉਨ੍ਹਾਂ ਨੂੰ ਆਖਿਆ,
ਜੋ ਕੋਈ ਆਪਣੀ ਤੀਵੀਂ ਨੂੰ ਤਿਆਗ ਦੇਵੇ ਅਰ
ਦੂਈ ਨਾਲ ਵਿਆਹ ਕਰੇ ਉਹ ਉਸ ਦੇ ਵਿਰੁੱਧ ਜ਼ਨਾਹ
੧੨ ਕਰਦਾ ਹੈ ੦ ਅਤੇ ਜੇ ਉਹ ਆਪਣੇ ਭਰਤਾ ਨੂੰ ਤਿਆਗ
ਕੇ ਦੂਏ ਨਾਲ ਵਿਆਹ ਕਰੇ ਤਾਂ ਉਹ ਜ਼ਨਾਹ ਕਰਦੀ
ਹੈ ॥

੧੩ ਓਹ ਛੋਟੇ ਬਾਲਕਾਂ ਨੂੰ ਉਹ ਦੇ ਕੋਲ ਲਿਆਏ ਭਈ
ਉਹ ਉਨ੍ਹਾਂ ਨੂੰ ਛੋਹੇ ਪਰ ਚੇਲਿਆਂ ਨੇ ਉਨ੍ਹਾਂ ਨੂੰ
੧੪ ਝਿੜਕਿਆ ੦ ਤਾਂ ਯਿਸੂ ਇਹ ਵੇਖ ਕੇ ਬਹੁਤ ਨਰਾਜ਼
ਹੋਇਆ ਅਤੇ ਉਨ੍ਹਾਂ ਨੂੰ ਆਖਿਆ, ਛੋਟਿਆਂ ਬਾਲਕਾਂ
ਨੂੰ ਮੇਰੇ ਕੋਲ ਆਉਣ ਦਿਓ । ਉਨ੍ਹਾਂ ਨੂੰ ਨਾ ਵਰਜੋ
ਕਿਉਂ ਜੋ ਪਰਮੇਸ਼ੁਰ ਦਾ ਰਾਜ ਏਹੋ ਜਿਹਿਆਂ ਦਾ ਹੈ ੦
੧੫ ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਜੋ ਕੋਈ ਪਰਮੇ-
ਸ਼ੁਰ ਦੇ ਰਾਜ ਨੂੰ ਛੋਟੇ ਬਾਲਕ ਦੀ ਨਿਆਈਂ ਕਬੂਲ
੧੬ ਨਾ ਕਰੇ ਉਹ ਉਸ ਵਿੱਚ ਕਦੇ ਨਾ ਵੜੇਗਾ ੦ ਅਤੇ
ਉਸ ਨੇ ਉਨ੍ਹਾਂ ਨੂੰ ਕੁੱਛੜ ਚੁੱਕਿਆ ਅਰ ਉਨ੍ਹਾਂ ਉੱਤੇ
ਹੱਥ ਰੱਖ ਕੇ ਉਨ੍ਹਾਂ ਨੂੰ ਅਸੀਸ ਦਿੱਤੀ ॥

੧੭ ਜਦ ਉਹ ਬਾਹਰ ਨਿੱਕਲ ਕੇ ਰਾਹ ਵੱਲ ਚੱਲਿਆ
ਜਾਂਦਾ ਸੀ ਇੱਕ ਜਣਾ ਉਹ ਦੇ ਕੋਲ ਦੌੜਿਆ
ਆਇਆ ਅਤੇ ਉਹ ਦੇ ਅੱਗੇ ਗੋਡੇ ਨਿਵਾ ਕੇ ਉਹ
ਨੂੰ ਪੁੱਛਿਆ, ਸਤ ਗੁਰੂ ਜੀ, ਮੈਂ ਕੀ ਕਰਾਂ ਜੋ
੧੮ ਸਦੀਪਕ ਜੀਉਣ ਦਾ ਅਧਿਕਾਰੀ ਹੋਵਾਂ ? ੦ ਯਿਸੂ
ਨੇ ਉਹ ਨੂੰ ਆਖਿਆ, ਤੂੰ ਮੈਨੂੰ ਸਤ ਕਿਉਂ ਕਹਿੰਦਾ
ਹੈਂ ? ਸਤ ਕੋਈ ਨਹੀਂ ਪਰ ਨਿਰਾ ਇੱਕੋ ਪਰਮੇਸ਼ੁਰ ੦
੧੯ ਤੂੰ ਹੁਕਮਾਂ ਨੂੰ ਜਾਣਦਾ ਹੈਂ—ਖੂਨ ਨਾ ਕਰ, ਜ਼ਨਾਹ
ਨਾ ਕਰ, ਚੋਰੀ ਨਾ ਕਰ, ਝੂਠੀ ਗਵਾਹੀ ਨਾ ਦਿਹ,
ਠੱਗੀ ਨਾ ਕਰ, ਆਪਣੇ ਮਾਂ ਪਿਉ ਦਾ ਆਦਰ ਕਰ ੦
੨੦ ਉਸ ਨੇ ਉਹ ਨੂੰ ਕਿਹਾ, ਗੁਰੂ ਜੀ, ਮੈਂ ਆਪਣੇ ਬਾਲਕ-
ਪੁਣੇ ਤੋਂ ਉਨ੍ਹਾਂ ਸਭਨਾਂ ਨੂੰ ਮੰਨਦਾ ਆਇਆ ਹਾਂ ੦
੨੧ ਯਿਸੂ ਨੇ ਉਹ ਦੀ ਵੱਲ ਵੇਖ ਕੇ ਉਹ ਨੂੰ ਪਿਆਰ
ਕੀਤਾ ਅਤੇ ਉਹ ਨੂੰ ਆਖਿਆ, ਤੇਰੇ ਵਿੱਚ ਇੱਕ
ਗੱਲ ਦਾ ਘਾਟਾ ਹੈ । ਜਾਹ ਅਤੇ ਜੋ ਕੁਝ ਤੇਰਾ ਹੈ
ਵੇਚ ਅਤੇ ਕੰਗਾਲਾਂ ਨੂੰ ਦੇ ਦਿਹ ਤਾਂ ਤੈਨੂੰ ਸੁਰਗ
ਵਿੱਚ ਧਨ ਮਿਲੇਗਾ ਅਤੇ ਆ, ਮੇਰੇ ਪਿੱਛੇ ਹੋ ਤੁਰ ੦
੨੨ ਪਰ ਉਹ ਏਸ ਗੱਲੋਂ ਢੇਰਾ ਪਿਆ ਅਤੇ ਉਦਾਸ ਹੋ ਕੇ
ਚੱਲਿਆ ਗਿਆ ਕਿਉਂ ਜੋ ਉਹ ਵੱਡਾ ਮਾਲਦਾਰ ਸੀ ॥

੨੩ ਤਦ ਯਿਸੂ ਨੇ ਚੁਫੇਰੇ ਨਿਗਾਹ ਕਰ ਕੇ ਆਪਣੇ
ਚੇਲਿਆਂ ਨੂੰ ਕਿਹਾ, ਜਿਹੜੇ ਦੌਲਤ ਰੱਖਦੇ ਹਨ ਉਨ੍ਹਾਂ
ਦਾ ਪਰਮੇਸ਼ੁਰ ਦੇ ਰਾਜ ਵਿੱਚ ਵੜਨਾ ਕੇਡਾ ਹੀ ਔਖਾ
੨੪ ਹੋਵੇਗਾ ! ੦ ਚੇਲੇ ਉਹ ਦੀਆਂ ਗੱਲਾਂ ਤੋਂ ਹੈਰਾਨ ਹੋਏ
ਪਰ ਯਿਸੂ ਨੇ ਉਨ੍ਹਾਂ ਨੂੰ ਅੱਗੋਂ ਫੇਰ ਆਖਿਆ, ਹੇ
ਬਾਲਕਿਓ, ਜਿਹੜੇ ਧਨ ਉੱਤੇ ਆਸਰਾ ਰੱਖਦੇ ਹਨ
ਉਨ੍ਹਾਂ ਲਈ ਪਰਮੇਸ਼ੁਰ ਦੇ ਰਾਜ ਵਿੱਚ ਵੜਨਾ ਕੇਡਾ
੨੫ ਹੀ ਔਖਾ ਹੈ ! ੦ ਸੂਈ ਦੇ ਨੱਕੇ ਵਿੱਚੋਂ ਦੀ ਊਠ
ਦਾ ਲੰਘਣਾ ਇਸ ਨਾਲੋਂ ਸੁਖਾਲਾ ਹੈ ਭਈ ਧਨੀ
੨੬ ਪਰਮੇਸ਼ੁਰ ਦੇ ਰਾਜ ਵਿੱਚ ਵੜੇ ੦ ਓਹ ਬਹੁਤ ਹੀ
ਹੈਰਾਨ ਹੋਕੇ ਆਪੋ ਵਿੱਚ ਕਹਿਣ ਲੱਗੇ, ਤਾਂ ਫੇਰ
੨੭ ਕੌਣ ਬਚ ਸੱਕਦਾ ਹੈ ? ੦ ਯਿਸੂ ਨੇ ਉਨ੍ਹਾਂ ਵੱਲ ਵੇਖ
ਕੇ ਆਖਿਆ, ਮਨੁੱਖਾਂ ਕੋਲੋਂ ਇਹ ਅਣਹੋਣਾ ਹੈ ਪਰ
ਪਰਮੇਸ਼ੁਰ ਕੋਲੋਂ ਨਹੀਂ ਕਿਉਂਕਿ ਪਰਮੇਸ਼ੁਰ ਕੋਲੋਂ ਸਭ
੨੮ ਕੁਝ ਹੋ ਸੱਕਦਾ ਹੈ ੦ ਪਤਰਸ ਉਹ ਨੂੰ ਕਹਿਣ ਲੱਗਾ,
ਵੇਖ ਅਸੀਂ ਸੱਭੋ ਕੁਝ ਛੱਡ ਕੇ ਤੇਰੇ ਮਗਰ ਹੋ ਤੁਰੇ ਹਾਂ ੦
੨੯ ਯਿਸੂ ਨੇ ਆਖਿਆ, ਮੈਂ ਤੁਹਾਨੂੰ ਸਤ ਆਖਦਾ ਹਾਂ,
ਅਜੇਹਾ ਕੋਈ ਨਹੀਂ ਜਿਹ ਨੇ ਘਰ ਯਾ ਭਾਈਆਂ ਯਾ
ਭੈਣਾਂ ਯਾ ਮਾਂ ਯਾ ਪਿਉ ਯਾ ਬਾਲ ਬੱਚਿਆਂ ਯਾ
ਜਮੀਨਾਂ ਨੂੰ ਮੇਰੇ ਅਤੇ ਇੰਜੀਲ ਦੇ ਲਈ ਛੱਡਿਆ ਹੋਵੇ ੦
੩੦ ਜਿਹੜਾ ਹੁਣ ਇਸ ਸਮੇ ਵਿੱਚ ਸੌ ਗੁਣਾ ਨਾ ਪਾਵੇ,
ਘਰ ਅਤੇ ਭਾਈ ਅਤੇ ਭੈਣਾਂ ਅਤੇ ਮਾਵਾਂ ਅਤੇ ਬਾਲ
ਬੱਚੇ ਅਤੇ ਜਮੀਨਾਂ ਪਰ ਦੁਖਾਂ ਨਾਲ ਅਤੇ ਅਗਲੇ
੩੧ ਜੁਗ ਵਿੱਚ ਸਦੀਪਕ ਜੀਉਣ ੦ ਪਰ ਬਥੇਰੇ ਜੋ
ਪਹਿਲੇ ਹਨ ਸੋ ਪਿਛਲੇ ਹੋਣਗੇ ਅਤੇ ਪਿਛਲੇ,
ਪਹਿਲੇ ॥
੩੨ ਓਹ ਰਾਹ ਵਿੱਚ ਹੋ ਕੇ ਯਰੂਸ਼ਲਮ ਨੂੰ ਜਾਂਦੇ ਸਨ
ਅਰ ਯਿਸੂ ਉਨ੍ਹਾਂ ਦੇ ਅੱਗੇ ਅੱਗੇ ਤੁਰਿਆ ਜਾਂਦਾ ਸੀ
ਅਤੇ ਓਹ ਦੰਗ ਹੋਏ ਅਰ ਮਗਰ ਆਉਣ ਵਾਲੇ
ਡਰਦੇ ਸਨ ਅਤੇ ਫੇਰ ਉਹ ਉਨ੍ਹਾਂ ਬਾਰਾਂ ਨੂੰ ਲੈਕੇ ਜੋ ਕੁਝ
੩੩ ਉਸ ਉੱਤੇ ਬੀਤਣਾ ਸੀ ਉਨ੍ਹਾਂ ਨੂੰ ਦੱਸਣ ਲੱਗਾ ੦ ਕਿ
ਵੇਖੋ ਅਸੀਂ ਯਰੂਸ਼ਲਮ ਨੂੰ ਜਾਂਦੇ ਹਾਂ ਅਤੇ ਮਨੁੱਖ ਦਾ
ਪੁੱਤ੍ਰ ਪਰਧਾਨ ਜਾਜਕਾਂ ਅਤੇ ਗ੍ਰੰਥੀਆਂ ਦੇ ਹੱਥ ਫੜ-
ਵਾਇਆ ਜਾਵੇਗਾ ਅਤੇ ਓਹ ਉਸ ਨੂੰ ਮਾਰ ਸੁੱਟਣ
ਦਾ ਹੁਕਮ ਦੇਣਗੇ ਅਰ ਉਸ ਨੂੰ ਪਰਾਈਆਂ ਕੌਮਾਂ
੩੪ ਦੇ ਹਵਾਲੇ ਕਰਨਗੇ ੦ ਓਹ ਉਸ ਨੂੰ ਠੱਠੇ ਕਰਨਗੇ
ਅਤੇ ਉਸ ਉੱਤੇ ਥੁੱਕਣਗੇ ਅਤੇ ਕੋਰੜੇ ਮਾਰਨਗੇ ਅਤੇ
ਮਾਰ ਸੁੱਟਣਗੇ ਪਰ ਉਹ ਤਿੰਨਾਂ ਦਿਨਾਂ ਪਿੱਛੋਂ ਫੇਰ ਜੀ
ਉੱਠੇਗਾ ॥
੩੫ ਜ਼ਬਦੀ ਦੇ ਪੁੱਤ੍ਰ ਯਾਕੂਬ ਅਰ ਯੂਹੰਨਾ ਉਹ ਦੇ
ਕੋਲ ਆਣ ਕੇ ਉਹ ਨੂੰ ਕਹਿਣ ਲੱਗੇ ਗੁਰੂ ਜੀ
ਅਸੀਂ ਚਾਹੁੰਦੇ ਹਾਂ ਭਈ ਜੋ ਕੁਝ ਅਸੀਂ ਤੈਥੋਂ ਮੰਗੀਏ
੩੬ ਤੂੰ ਸੋਈ ਸਾਡੇ ਲਈ ਕਰੇਂ ੦ ਉਸ ਨੇ ਉਨ੍ਹਾਂ ਨੂੰ
ਆਖਿਆ, ਤੁਸੀਂ ਕੀ ਚਾਹੁੰਦੇ ਹੋ ਜੋ ਮੈਂ ਤੁਹਾਡੇ ਲਈ
੩੭ ਕਰਾਂ ? ੦ ਉਨ੍ਹਾਂ ਉਸ ਨੂੰ ਕਿਹਾ, ਸਾਨੂੰ ਇਹ ਬਖ਼ਸ਼
ਕਿ ਅਸੀਂ ਤੇਰੇ ਤੇਜ ਵਿੱਚ ਇੱਕ ਤੇਰੇ ਸੱਜੇ ਅਤੇ ਇੱਕ
੩੮ ਖੱਬੇ ਬੈਠੀਏ ੦ ਯਿਸੂ ਨੇ ਉਨ੍ਹਾਂ ਨੂੰ ਕਿਹਾ, ਤੁਸੀਂ ਨਹੀਂ
ਜਾਣਦੇ ਜੋ ਕੀ ਮੰਗਦੇ ਹੋ । ਭਲਾ, ਉਹ ਪਿਆਲਾ
ਜਿਹੜਾ ਮੈਂ ਪੀਣਾ ਹੈ ਤੁਸੀਂ ਪੀ ਸੱਕਦੇ ਹੋ ਯਾ ਉਹ
ਬਪਤਿਸਮਾ ਜਿਹੜਾ ਮੈਂ ਲੈਣਾ ਹੈ ਤੁਸੀਂ ਲੈ ਸੱਕਦੇ
੩੯ ਹੋ ? ੦ ਉਨ੍ਹਾਂ ਉਸ ਨੂੰ ਆਖਿਆ, ਸਾਥੋਂ ਹੋ ਸੱਕਦਾ
ਹੈ । ਯਿਸੂ ਨੇ ਉਨ੍ਹਾਂ ਨੂੰ ਆਖਿਆ, ਉਹ ਪਿਆਲਾ
ਜਿਹੜਾ ਮੈਂ ਪੀਣਾ ਹੈ ਤੁਸੀਂ ਤਾਂ ਪੀਓਗੇ ਅਤੇ ਉਹ
ਬਪਤਿਸਮਾ ਜਿਹੜਾ ਮੈਂ ਲੈਣਾ ਹੈ ਤੁਸੀਂ ਲਵੋਗੇ ੦
੪੦ ਸੱਜੇ ਖੱਬੇ ਬਿਠਾਲਨਾ ਮੇਰਾ ਕੰਮ ਨਹੀਂ ਪਰ ਉਨ੍ਹਾਂ
ਲਈ ਹੈ ਜਿਨ੍ਹਾਂ ਲਈ ਤਿਆਰ ਕੀਤਾ ਗਿਆ ਹੈ ੦
੪੧ ਜਾਂ ਦਸਾਂ ਚੇਲਿਆਂ ਨੇ ਇਹ ਸੁਣਿਆ ਤਾਂ ਓਹ
੪੨ ਯਾਕੂਬ ਅਤੇ ਯੂਹੰਨਾ ਉੱਤੇ ਖਿਝਣ ਲੱਗੇ ੦ ਤਦੋਂ
ਯਿਸੂ ਨੇ ਉਨ੍ਹਾਂ ਨੂੰ ਆਪਣੇ ਕੋਲ ਸੱਦਿਆ ਅਤੇ ਉਨ੍ਹਾਂ
ਨੂੰ ਆਖਿਆ, ਤੁਸੀਂ ਜਾਣਦੇ ਹੋ ਭਈ ਜਿਹੜੇ
ਪਰਾਈਆਂ ਕੌਮਾਂ ਦੇ ਵਿੱਚ ਹਾਕਮ ਗਿਣੇ ਜਾਂਦੇ ਹਨ
ਓਹ ਉਨ੍ਹਾਂ ਉੱਤੇ ਹੁਕਮ ਚਲਾਉਂਦੇ ਹਨ ਅਤੇ ਉਨ੍ਹਾਂ
ਦੇ ਸਰਦਾਰ ਉਨ੍ਹਾਂ ਉੱਤੇ ਇਖ਼ਤਿਆਰ ਰੱਖਦੇ ਹਨ ੦
੪੩ ਪਰ ਤੁਹਾਡੇ ਵਿੱਚ ਅਜਿਹਾ ਨਹੀਂ ਹੋਵੇ ਸਗੋਂ ਜੋ ਕੋਈ
ਤੁਹਾਡੇ ਵਿੱਚੋਂ ਵੱਡਾ ਹੋਣਾ ਚਾਹੇ ਸੋ ਤੁਹਾਡਾ ਟਹਿਲੂਆ
੪੪ ਹੋਵੇ ੦ ਅਤੇ ਜੋ ਕੋਈ ਤੁਹਾਡੇ ਵਿੱਚੋਂ ਸਰਦਾਰ ਬਣਿਆ
੪੫ ਚਾਹੇ ਉਹ ਸਭ ਦਾ ਨੌਕਰ ਹੋਵੇ ੦ ਕਿਉਂਕਿ ਮਨੁੱਖ
ਦਾ ਪੁੱਤ੍ਰ ਵੀ ਆਪਣੀ ਟਹਿਲ ਕਰਾਉਣ ਨਹੀਂ ਸਗੋਂ
ਟਹਿਲ ਕਰਨ ਅਤੇ ਬਹੁਤਿਆਂ ਦੇ ਲਈ ਨਿਸਤਾਰੇ ਦਾ
ਮੁੱਲ ਭਰਨ ਨੂੰ ਆਪਣੀ ਜਾਨ ਦੇਣ ਆਇਆ ॥
੪੬ ਓਹ ਯਰੀਹੋ ਵਿੱਚ ਆਏ ਅਰ ਜਦ ਉਹ ਅਤੇ
ਉਹ ਦੇ ਚੇਲੇ ਅਤੇ ਬਹੁਤ ਲੋਕ ਯਰੀਹੋ ਤੋਂ ਨਿੱਕਲ

ਰਹੇ ਸਨ ਤਿਮਈ ਦਾ ਪੁੱਤ੍ਰ ਬਰਤਿਮਈ ਇੱਕ ਅੰਨ੍ਹਾ
੪੭ ਮੰਗਤਾ ਸੜਕ ਦੇ ਕੰਢੇ ਬੈਠਾ ਸੀ ੦ ਅਤੇ ਇਹ ਸੁਣ
ਕੇ ਜੋ ਯਿਸੂ ਨਾਸਰੀ ਹੈ ਉੱਚੀ ਦੇ ਕੇ ਕਹਿਣ ਲੱਗਾ,
ਹੇ ਦਾਊਦ ਦੇ ਪੁੱਤ੍ਰ, ਹੇ ਯਿਸੂ, ਮੇਰੇ ਉੱਤੇ ਦਯਾ
੪੮ ਕਰ ! ੦ ਬਹੁਤਿਆਂ ਨੇ ਉਹ ਨੂੰ ਝਿੜਕਿਆ ਭਈ
ਚੁੱਪ ਰਹੁ ਪਰ ਉਹ ਹੋਰ ਵੀ ਉੱਚੀ ਦੇਕੇ ਬੋਲਿਆ,
੪੯ ਹੇ ਦਾਊਦ ਦੇ ਪੁੱਤ੍ਰ, ਮੇਰੇ ਉੱਤੇ ਦਯਾ ਕਰ ! ੦ ਤਦ
ਯਿਸੂ ਨੇ ਖੜੇ ਹੋ ਕੇ ਕਿਹਾ, ਉਹ ਨੂੰ ਸੱਦ ਲਿਆਓ ।
ਸੋ ਉਨ੍ਹਾਂ ਉਸ ਅੰਨ੍ਹੇ ਨੂੰ ਇਹ ਕਹਿ ਕੇ ਸੱਦਿਆ ਭਈ
ਹੌਸਲਾ ਰੱਖ, ਉੱਠ, ਉਹ ਤੈਨੂੰ ਬੁਲਾਉਂਦਾ ਹੈ ੦
੫੦ ਤਾਂ ਉਹ ਆਪਣਾ ਲੀੜਾ ਸੁੱਟ ਕੇ ਉੱਠ ਖੜਾ ਹੋਇਆ
੫੧ ਅਤੇ ਯਿਸੂ ਕੋਲ ਆਇਆ ੦ ਯਿਸੂ ਨੇ ਅੱਗੋਂ ਉਹ
ਨੂੰ ਆਖਿਆ, ਤੂੰ ਕੀ ਚਾਹੁੰਦਾ ਹੈਂ ਜੋ ਮੈਂ ਤੇਰੇ ਲਈ
ਕਰਾਂ ? ਅੰਨ੍ਹੇ ਨੇ ਉਹ ਨੂੰ ਕਿਹਾ, ਪ੍ਰਭੁ ਜੀ ਮੈਂ ਸੁਜਾਖਾ
੫੨ ਹੋ ਜਾਵਾਂ ! ੦ ਯਿਸੂ ਉਹ ਨੂੰ ਕਿਹਾ, ਜਾਹ, ਤੇਰੀ
ਨਿਹਚਾ ਨੇ ਤੈਨੂੰ ਬਚਾਇਆ ਅਤੇ ਓਵੇਂ ਉਹ ਸੁਜਾਖਾ
ਹੋ ਗਿਆ ਅਤੇ ਉਸ ਰਾਹ ਵਿੱਚ ਉਹ ਦੇ ਮਗਰ
ਤੁਰ ਪਿਆ ॥

## ੧੧ ਸ਼ਾਹੀ ਦਾਖਲਾ । ਹੈਕਲ ਦਾ ਪਾਕ ਸਾਫ਼ ਕਰਨਾ

ਜਾਂ ਉਹ ਯਰੂਸ਼ਲਮ ਦੇ ਨੇੜੇ ਜ਼ੈਤੂਨ ਦੇ ਪਹਾੜ
ਕੋਲ ਬੈਤਫ਼ਗਾ ਅਤੇ ਬੈਤਅਨੀਆ ਤੀਕਰ ਪਹੁੰਚੇ ਤਾਂ
੨ ਉਹ ਨੇ ਆਪਣੇ ਚੇਲਿਆਂ ਵਿੱਚੋਂ ਦੋ ਘੱਲੇ ੦ ਅਤੇ
ਉਨ੍ਹਾਂ ਨੂੰ ਆਖਿਆ ਕਿ ਉਸ ਪਿੰਡ ਨੂੰ ਜਿਹੜਾ ਤੁਹਾਡੇ
ਸਾਹਮਣੇ ਹੈ ਜਾਓ ਅਤੇ ਉਸ ਵਿੱਚ ਵੜਦੇ ਸਾਰ ਇੱਕ
ਗਧੀ ਦਾ ਬੱਚਾ ਬੰਨ੍ਹਿਆ ਹੋਇਆ ਵੇਖੋਗੇ ਜਿਹ ਦੇ
ਉੱਤੇ ਕਦੇ ਕੋਈ ਸੁਆਰ ਨਹੀਂ ਹੋਇਆ । ਉਹ ਨੂੰ
੩ ਖੋਲ੍ਹ ਲਿਆਓ ੦ ਅਰ ਜੇ ਕੋਈ ਤੁਹਾਨੂੰ ਕਹੇ ਭਈ
ਤੁਸੀਂ ਇਹ ਕਿਉਂ ਕਰਦੇ ਹੋ ? ਤਾਂ ਕਹਿਣਾ ਜੋ
ਪ੍ਰਭੁ ਨੂੰ ਇਹ ਦੀ ਲੋੜ ਹੈ ਤਦ ਉਹ ਝੱਟ ਉਸ
੪ ਨੂੰ ਮੁੜ ਐਧਰ ਘੱਲ ਦੇਵੇਗਾ ੦ ਓਹ ਗਏ ਅਰ
ਬੱਚੇ ਨੂੰ ਦਰਵੱਜੇ ਦੇ ਕੋਲ ਬਾਹਰਲੇ ਪਾਸੇ ਚੌਂਕ
ਵਿੱਚ ਬੰਨ੍ਹਿਆ ਹੋਇਆ ਵੇਖਿਆ ਅਤੇ ਉਹ ਨੂੰ
੫ ਖੋਲ੍ਹਿਆ ੦ ਅਰ ਕਈ ਉਨ੍ਹਾਂ ਵਿੱਚੋਂ ਜਿਹੜੇ ਉੱਥੇ
ਖੜੇ ਸਨ ਉਨ੍ਹਾਂ ਨੂੰ ਕਹਿਣ ਲੱਗੇ, ਇਹ ਕੀ ਕਰਦੇ ਹੋ
੬ ਜੋ ਬੱਚੇ ਨੂੰ ਖੋਲ੍ਹਦੇ ਹੋ ? ੦ ਤਾਂ ਉਨ੍ਹਾਂ ਨੇ ਜਿਵੇਂ ਯਿਸੂ
ਨੇ ਆਖਿਆ ਸੀ ਉਨ੍ਹਾਂ ਨੂੰ ਕਹਿ ਦਿੱਤਾ, ਤਦ ਉਨ੍ਹਾਂ ਨੇ
੭ ਇਨ੍ਹਾਂ ਨੂੰ ਜਾਣ ਦਿੱਤਾ ੦ ਓਹ ਉਸ ਬੱਚੇ ਨੂੰ ਯਿਸੂ
ਕੋਲ ਲਿਆਏ ਅਰ ਆਪਣੇ ਕੱਪੜੇ ਉਸ ਉੱਤੇ ਪਾ
੮ ਦਿੱਤੇ ਅਤੇ ਉਹ ਉਸ ਉੱਤੇ ਸੁਆਰ ਹੋਇਆ ੦ ਤਾਂ
ਬਹੁਤਿਆਂ ਨੇ ਆਪਣੇ ਕੱਪੜੇ ਰਾਹ ਵਿੱਚ ਵਿਛਾਏ
ਅਰ ਹੋਰਨਾਂ ਨੇ ਖੇਤਾਂ ਵਿੱਚੋਂ ਹਰੀਆਂ ਟਹਣੀਆਂ
੯ ਵੱਢ ਕੇ ਵਿਛਾ ਦਿੱਤੀਆਂ ੦ ਅਤੇ ਓਹ ਜਿਹੜੇ ਅੱਗੇ
ਪਿੱਛੇ ਚੱਲੇ ਜਾਂਦੇ ਸਨ ਉੱਚੀ ਅਵਾਜ਼ ਨਾਲ ਕਹਿੰਦੇ
ਸਨ,—

ਹੋਸੰਨਾ !
ਮੁਬਾਰਕ ਉਹ ਜਿਹੜਾ ਪ੍ਰਭੁ ਦੇ ਨਾਮ ਉੱਤੇ
ਆਉਂਦਾ ਹੈ !
੧੦ ਮੁਬਾਰਕ ਸਾਡੇ ਪਿਤਾ ਦਾਊਦ ਦਾ ਰਾਜ ਜਿਹੜਾ
ਆਉਂਦਾ ਹੈ !
ਪਰਮ ਧਾਮ ਵਿੱਚ ਹੋਸੰਨਾ ! ॥

੧੧ ਉਹ ਯਰੂਸ਼ਲਮ ਪਹੁੰਚ ਕੇ ਹੈਕਲ ਵਿੱਚ ਗਿਆ
ਅਰ ਜਦ ਉਸ ਨੇ ਚਾਰ ਚੁਫੇਰੇ ਸਭ ਕਾਸੇ ਉੱਤੇ
ਨਿਗਾਹ ਮਾਰ ਲਈ ਤਦ ਉਨ੍ਹਾਂ ਬਾਰਾਂ ਦੇ ਨਾਲ
ਨਿੱਕਲ ਕੇ ਬੈਤਅਨੀਆ ਨੂੰ ਗਿਆ ਕਿਉਂ ਜੋ ਸੰਝ ਹੋ
ਗਈ ਸੀ ॥

੧੨ ਅਗਲੇ ਦਿਨ ਜਾਂ ਓਹ ਬੈਤਅਨੀਆ ਤੋਂ ਬਾਹਰ
੧੩ ਆਏ ਤਾਂ ਉਸ ਨੂੰ ਭੁੱਖ ਲੱਗੀ ੦ ਅਤੇ ਦੂਰੋਂ ਪੱਤਿਆਂ
ਵਾਲਾ ਹੰਜੀਰ ਦਾ ਇੱਕ ਬਿਰਛ ਵੇਖ ਕੇ ਉਹ ਗਿਆ
ਜੋ ਕੀ ਜਾਣੀਏ ਉਸ ਤੋਂ ਕੁਝ ਲੱਭੇ ਪਰ ਜਾਂ ਉਹ ਉਸ
ਦੇ ਨੇੜੇ ਆਇਆ ਤਾਂ ਪੱਤਿਆਂ ਬਿਨਾ ਹੋਰ ਕੁਝ ਨਾ
੧੪ ਪਾਇਆ ਕਿਉਂਕਿ ਹੰਜੀਰਾਂ ਦੀ ਰੁੱਤ ਨਾ ਸੀ ੦ ਤਦ
ਉਹ ਨੇ ਅੱਗੋਂ ਉਸ ਨੂੰ ਆਖਿਆ, ਕੋਈ ਤੇਰਾ ਫਲ
ਫੇਰ ਕਦੇ ਨਾ ਖਾਵੇ ਅਤੇ ਉਹ ਦੇ ਚੇਲਿਆਂ ਨੇ ਇਹ
ਸੁਣਿਆ ॥

੧੫ ਓਹ ਯਰੂਸ਼ਲਮ ਵਿੱਚ ਆਏ ਅਰ ਉਹ ਹੈਕਲ ਵਿੱਚ
ਜਾਕੇ ਉਨ੍ਹਾਂ ਨੂੰ ਜਿਹੜੇ ਹੈਕਲ ਵਿੱਚ ਵੇਚਦੇ ਅਰ ਮੁੱਲ
ਲੈਂਦੇ ਸਨ ਕੱਢਣ ਲੱਗਾ ਅਤੇ ਸਰਾਫ਼ਾਂ ਦੇ ਤਖ਼ਤਪੋਸ਼
ਅਰ ਕਬੂਤਰ ਵੇਚਣ ਵਾਲਿਆਂ ਦੀਆਂ ਚੌਂਕੀਆਂ
੧੬ ਉਲਟਾ ਦਿੱਤੀਆਂ ੦ ਅਰ ਕਿਸੇ ਨੂੰ ਹੈਕਲ ਵਿੱਚੋਂ ਦੀ
੧੭ ਭਾਂਡਾ ਲੈਕੇ ਲੰਘਣ ਨਾ ਦਿੱਤਾ ੦ ਅਤੇ ਉਨ੍ਹਾਂ ਨੂੰ ਇਹ

ਕਹਿ ਕੇ ਉਪਦੇਸ਼ ਦਿੱਤਾ, ਕੀ ਇਹ ਨਹੀਂ ਲਿਖਿਆ ਹੈ
ਜੋ ਮੇਰਾ ਘਰ ਸਾਰੀਆਂ ਕੌਮਾਂ ਲਈ ਪ੍ਰਾਰਥਨਾ ਦਾ ਘਰ
ਸਦਾਵੇਗਾ ? ਪਰ ਤੁਸਾਂ ਉਹ ਨੂੰ ਡਾਕੂਆਂ ਦੀ ਖੋਹ ਬਣਾ
੧੮ ਛੱਡਿਆ ਹੈ ! o ਪਰਧਾਨ ਜਾਜਕ ਅਰ ਗ੍ਰੰਥੀ ਇਹ ਸੁਣ
ਕੇ ਇਸ ਗੱਲ ਦੇ ਪਿੱਛੇ ਲੱਗੇ ਭਈ ਉਹ ਦਾ ਕਿੱਕੁਰ
ਨਾਸ ਕਰੀਏ ਕਿਉਂਕਿ ਓਹ ਉਸ ਤੋਂ ਡਰਦੇ ਸਨ ਇਸ
ਲਈ ਜੋ ਸਭ ਲੋਕ ਉਹ ਦੇ ਉਪਦੇਸ਼ ਤੋਂ ਹੈਰਾਨ ਰਹਿ
੧੯ ਗਏ ਸਨ o ਅਤੇ ਹਰ ਸੰਝ ਨੂੰ ਉਹ ਸ਼ਹਿਰੋਂ ਬਾਹਰ
ਜਾਂਦਾ ਹੁੰਦਾ ਸੀ ॥
੨੦ ਸਵੇਰ ਨੂੰ ਜਾਂ ਓਹ ਉੱਧਰ ਦੀ ਲੰਘੇ ਤਾਂ ਡਿੱਠਾ ਜੋ
੨੧ ਉਹ ਹੰਜੀਰ ਦਾ ਬਿਰਛ ਜੜ੍ਹੋਂ ਸੁੱਕ ਗਿਆ ਹੈ o ਤਦ
ਪਤਰਸ ਨੇ ਚੇਤੇ ਕਰ ਕੇ ਉਹ ਨੂੰ ਆਖਿਆ, ਸੁਆਮੀ
ਜੀ ਵੇਖ, ਇਹ ਹੰਜੀਰ ਦਾ ਬਿਰਛ ਜਿਹ ਨੂੰ ਤੈਂ ਸਰਾਪ
੨੨ ਦਿੱਤਾ ਸੀ ਸੁੱਕ ਗਿਆ ਹੈ ! o ਯਿਸੂ ਨੇ ਉਨ੍ਹਾਂ ਨੂੰ
੨੩ ਉੱਤਰ ਦਿੱਤਾ, ਪਰਮੇਸ਼ੁਰ ਉੱਤੇ ਨਿਹਚਾ ਰੱਖੋ o ਮੈਂ
ਤੁਹਾਨੂੰ ਸਤ ਆਖਦਾ ਹਾਂ ਭਈ ਜੋ ਕੋਈ ਇਸ ਪਹਾੜ
ਨੂੰ ਕਹੇ, ਉੱਠ ਅਰ ਸਮੁੰਦਰ ਵਿੱਚ ਜਾ ਪਉ ਅਤੇ
ਆਪਣੇ ਮਨ ਵਿੱਚ ਭਰਮ ਨਾ ਕਰੇ ਪਰ ਪਰਤੀਤ ਕਰੇ
ਕਿ ਜਿਹੜੀਆਂ ਗੱਲਾਂ ਮੈਂ ਆਖਦਾ ਹਾਂ ਓਹ ਹੁੰਦੀਆਂ
੨੪ ਹਨ ਤਾਂ ਉਹ ਦੇ ਲਈ ਹੋ ਜਾਵੇਗਾ o ਇਸ ਲਈ ਮੈਂ
ਤੁਹਾਨੂੰ ਆਖਦਾ ਹਾਂ ਕਿ ਜੋ ਕੁਝ ਤੁਸੀਂ ਪ੍ਰਾਰਥਨਾ
ਕਰ ਕੇ ਮੰਗੋ ਪਰਤੀਤ ਕਰੋ ਜੋ ਸਾਨੂੰ ਮਿਲ ਗਿਆ ਤਾਂ
੨੫ ਤੁਹਾਨੂੰ ਮਿਲੇਗਾ o ਜਦ ਕਦੇ ਤੁਸੀਂ ਖਲੋ ਕੇ ਪ੍ਰਾਰਥਨਾ
ਕਰਦੇ ਹੋ, ਜੇ ਤੁਹਾਡਾ ਕਿਸੇ ਨਾਲ ਵਿਰੋਧ ਹੋਵੇ ਤਾਂ
ਉਹ ਨੂੰ ਮਾਫ਼ ਕਰੋ ਤਾਂ ਜੋ ਤੁਹਾਡਾ ਪਿਤਾ ਵੀ ਜਿਹੜਾ
ਸੁਰਗ ਵਿੱਚ ਹੈ ਤੁਹਾਡਿਆਂ ਅਪਰਾਧਾਂ ਨੂੰ ਮਾਫ਼ ਕਰੇ ॥
੨੭ ਓਹ ਫੇਰ ਯਰੂਸ਼ਲਮ ਵਿੱਚ ਆਏ ਅਰ ਜਦ ਉਹ
ਹੈਕਲ ਵਿੱਚ ਫਿਰਦਾ ਸੀ ਤਦ ਪਰਧਾਨ ਜਾਜਕ
੨੮ ਅਤੇ ਗ੍ਰੰਥੀ ਅਤੇ ਬਜ਼ੁਰਗ ਉਹ ਦੇ ਕੋਲ ਆਏ o ਅਰ
ਉਸ ਨੂੰ ਕਿਹਾ, ਤੂੰ ਕਿਹੜੇ ਇਖ਼ਤਿਆਰ ਨਾਲ ਏਹ
ਕੰਮ ਕਰਦਾ ਹੈਂ ? ਯਾ ਏਹ ਕੰਮ ਕਰਨ ਨੂੰ ਕਿਨ
੨੯ ਤੈਨੂੰ ਇਹ ਇਖ਼ਤਿਆਰ ਦਿੱਤਾ ? o ਯਿਸੂ ਨੇ ਉਨ੍ਹਾਂ
ਨੂੰ ਆਖਿਆ, ਮੈਂ ਤੁਹਾਨੂੰ ਇੱਕ ਗੱਲ ਪੁੱਛਣਾ । ਤੁਸੀਂ
ਮੈਨੂੰ ਉੱਤਰ ਦਿਓ ਤਾਂ ਮੈਂ ਤੁਹਾਨੂੰ ਦੱਸਾਂਗਾ ਜੋ ਕਿਹੜੇ
੩੦ ਇਖ਼ਤਿਆਰ ਨਾਲ ਇਹ ਕੰਮ ਕਰਦਾ ਹਾਂ o ਯੂਹੰਨਾ
ਦਾ ਬਪਤਿਸਮਾ ਸੁਰਗ ਵੱਲੋਂ ਸੀ ਯਾ ਮਨੁੱਖਾਂ ਵੱਲੋਂ ?
੩੧ ਮੈਨੂੰ ਉੱਤਰ ਦਿਓ ! o ਤਦ ਉਨ੍ਹਾਂ ਆਪੋ ਵਿੱਚ ਵਿਚਾਰ
ਕਰ ਕੇ ਕਿਹਾ, ਜੇ ਕਹੀਏ ਸੁਰਗ ਵੱਲੋਂ ਤਾਂ ਉਹ ਬੋਲੂ
ਫੇਰ ਤੁਸਾਂ ਉਹ ਦੀ ਪਰਤੀਤ ਕਿਉਂ ਨਾ ਕੀਤੀ ? o
੩੨ ਪਰ ਜੇ ਕਹਿਏ ਮਨੁੱਖਾਂ ਵੱਲੋਂ ਤਾਂ ਓਹ ਲੋਕਾਂ ਕੋਲੋਂ
ਡਰਦੇ ਸਨ ਕਿਉਂ ਜੋ ਸੱਭੇ ਯੂਹੰਨਾ ਨੂੰ ਮੰਨਦੇ ਸਨ ਜੋ
੩੩ ਉਹ ਸੱਚ ਮੁੱਚ ਨਬੀ ਹੈ o ਤਦ ਉਨ੍ਹਾਂ ਨੇ ਯਿਸੂ ਨੂੰ
ਉੱਤਰ ਦਿੱਤਾ, ਅਸੀਂ ਨਹੀਂ ਜਾਣਦੇ । ਫੇਰ ਯਿਸੂ ਨੇ
ਉਨ੍ਹਾਂ ਨੂੰ ਆਖਿਆ, ਮੈਂ ਵੀ ਤੁਹਾਨੂੰ ਨਹੀਂ ਦੱਸਦਾ ਜੋ
ਕਿਹੜੇ ਇਖ਼ਤਿਆਰ ਨਾਲ ਮੈਂ ਏਹ ਕੰਮ ਕਰਦਾ
ਹਾਂ ॥

## ੧੨ ਜਜ਼ੀਆ ਤੇ ਕਿਆਮਤ ਦੇ ਪਰਤਾਵੇ ਲਈ ਪ੍ਰਸ਼ਨ । ਕੰਗਾਲ ਵਿਧਵਾ ਦਾ ਧੇਲਾ

ਫੇਰ ਉਹ ਉਨ੍ਹਾਂ ਨਾਲ ਦ੍ਰਿਸ਼ਟਾਂਤਾਂ ਵਿੱਚ ਬੋਲਣ
ਲੱਗਾ ਕਿ ਇੱਕ ਮਨੁੱਖ ਨੇ ਅੰਗੂਰ ਦਾ ਬਾਗ਼ ਲਾਇਆ
ਅਰ ਉਹ ਦੇ ਚੁਫੇਰੇ ਬਾੜ ਦਿੱਤੀ ਅਤੇ ਰਸ ਲਈ
ਚੁਬੱਚਾ ਕੱਢਿਆ ਅਤੇ ਇੱਕ ਬੁਰਜ ਉਸਾਰਿਆ ਅਤੇ
ਉਹ ਨੂੰ ਮਾਲੀਆਂ ਦੇ ਹੱਥ ਸੌਂਪ ਕੇ ਪਰਦੇਸ ਚੱਲਿਆ
੨ ਗਿਆ o ਅਰ ਉਸ ਨੇ ਰੁੱਤ ਸਿਰ ਇੱਕ ਨੌਕਰ ਨੂੰ
ਮਾਲੀਆਂ ਕੋਲ ਘੱਲਿਆ ਜੋ ਉਹ ਮਾਲੀਆਂ ਤੋਂ ਬਾਗ਼
੩ ਦੇ ਫਲ ਵਿੱਚੋਂ ਕੁਝ ਲਵੇ o ਅਤੇ ਉਨ੍ਹਾਂ ਉਸ ਨੂੰ
ਫੜ ਕੇ ਕੁੱਟਿਆ ਅਰ ਸੱਖਣੇ ਹੱਥ ਮੋੜ ਦਿੱਤਾ o
੪ ਉਸ ਨੇ ਇੱਕ ਹੋਰ ਨੌਕਰ ਉਨ੍ਹਾਂ ਦੇ ਕੋਲ ਘੱਲਿਆ
ਅਤੇ ਉਨ੍ਹਾਂ ਉਹ ਦਾ ਸਿਰ ਭੰਨਿਆ ਅਤੇ ਉਹ ਦੀ
੫ ਪਤ ਲਾਹ ਦਿੱਤੀ o ਫੇਰ ਉਸ ਨੇ ਇੱਕ ਹੋਰ ਘੱਲਿਆ
ਅਤੇ ਉਨ੍ਹਾਂ ਉਹ ਨੂੰ ਮਾਰ ਸੁੱਟਿਆ ਅਰ ਉਸ ਨੇ ਹੋਰ
ਬਹੁਤ ਸਾਰੇ ਘੱਲੇ ਅਤੇ ਉਨ੍ਹਾਂ ਨੇ ਕਈਆਂ ਨੂੰ ਕੁੱਟਿਆ
੬ ਅਰ ਕਈਆਂ ਨੂੰ ਮਾਰ ਦਿੱਤਾ o ਅਜੇ ਉਸ ਦੇ ਕੋਲ
ਇੱਕ ਰਹਿੰਦਾ ਸੀ, ਉਸ ਦਾ ਪਿਆਰਾ ਪੁੱਤ੍ਰ । ਓੜਕ
ਉਸ ਨੇ ਉਹ ਨੂੰ ਵੀ ਉਨ੍ਹਾਂ ਕੋਲ ਇਹ ਕਹਿ ਕੇ
ਘੱਲਿਆ ਭਈ ਓਹ ਮੇਰੇ ਪੁੱਤ੍ਰ ਦਾ ਮਾਨ ਰੱਖਣਗੇ o
੭ ਪਰ ਉਨ੍ਹਾਂ ਮਾਲੀਆਂ ਨੇ ਆਪੋ ਵਿੱਚ ਕਿਹਾ, ਵਾਰਸ
ਇਹੋ ਹੈ । ਆਓ ਇਹ ਨੂੰ ਮਾਰ ਸੁੱਟੀਏ ਤਾਂ ਵਿਰਸਾ
੮ ਸਾਡਾ ਹੋ ਜਾਵੇਗਾ o ਅਰ ਉਨ੍ਹਾਂ ਨੇ ਉਹ ਨੂੰ ਫੜ ਕੇ
ਮਾਰ ਦਿੱਤਾ ਅਤੇ ਉਹ ਨੂੰ ਬਾਗ਼ੋਂ ਬਾਹਰ ਸੁੱਟਿਆ o
੯ ਸੋ ਬਾਗ਼ ਦਾ ਮਾਲਕ ਕੀ ਕਰੇਗਾ ? ਉਹ ਆਵੇਗਾ

ਅਰ ਮਾਲੀਆਂ ਦਾ ਨਾਸ ਕਰੇਗਾ ਅਤੇ ਅੰਗੂਰ ਦਾ
੧੦ ਬਾਗ ਹੋਰਨਾਂ ਨੂੰ ਸੌਂਪੇਗਾ ੦ ਕੀ ਤੁਸਾਂ ਇਹ ਲਿਖਤ
ਵੀ ਨਹੀਂ ਪੜ੍ਹੀ ? ਕਿ *

ਜਿਸ ਪੱਥਰ ਨੂੰ ਰਾਜਾਂ ਨੇ ਰੱਦਿਆ,
ਸੋਈ ਖੂੰਜੇ ਦਾ ਸਿਰਾ ਹੋ ਗਿਆ ।
੧੧ ਇਹ ਪ੍ਰਭੁ ਦੀ ਵੱਲੋਂ ਹੋਇਆ,
ਅਤੇ ਸਾਡੀ ਨਜ਼ਰ ਵਿੱਚ ਅਚਰਜ ਹੈ ॥

੧੨ ਤਦ ਉਨ੍ਹਾਂ ਨੇ ਚਾਹਿਆ ਜੋ ਉਹ ਨੂੰ ਫੜ ਲੈਣ
ਪਰ ਲੋਕਾਂ ਤੋਂ ਡਰੇ ਕਿਉਂ ਜੋ ਉਨ੍ਹਾਂ ਨੇ ਜਾਣ ਲਿਆ
ਭਈ ਉਸ ਨੇ ਸਾਡੇ ਉੱਤੇ ਇਹ ਦ੍ਰਿਸ਼ਟਾਂਤ ਕਿਹਾ ਹੈ
ਅਤੇ ਓਹ ਉਸ ਨੂੰ ਛੱਡ ਕੇ ਚਲੇ ਗਏ ॥

੧੩ ਫੇਰ ਉਨ੍ਹਾਂ ਨੇ ਫ਼ਰੀਸੀਆਂ ਅਤੇ ਹੇਰੋਦੀਆਂ ਵਿੱਚੋਂ
ਕਈਆਂ ਨੂੰ ਉਹ ਦੇ ਕੋਲ ਘੱਲਿਆ ਜੋ ਉਹ ਨੂੰ ਉਹ
੧੪ ਦੀਆਂ ਗੱਲਾਂ ਦੀ ਫਾਹੀ ਵਿੱਚ ਫਸਾਉਣ ੦ ਸੋ
ਉਨ੍ਹਾਂ ਆਣ ਕੇ ਉਸ ਨੂੰ ਆਖਿਆ, ਗੁਰੂ ਜੀ ਅਸੀਂ
ਜਾਣਦੇ ਹਾਂ ਜੋ ਤੂੰ ਸੱਚਾ ਹੈਂ ਅਤੇ ਤੈਨੂੰ ਕਿਸੇ ਦੀ
ਪਰਵਾਹ ਨਹੀਂ ਕਿਉਂਕਿ ਤੂੰ ਮਨੁੱਖਾਂ ਦਾ ਪੱਖ ਨਹੀਂ
ਕਰਦਾ ਸਗੋਂ ਸਚਿਆਈ ਨਾਲ ਪਰਮੇਸ਼ੁਰ ਦਾ ਰਾਹ
ਦੱਸਦਾ ਹੈਂ । ਕੈਸਰ ਨੂੰ ਜਜ਼ੀਯਾ ਦੇਣਾ ਜੋਗ ਹੈ ਕਿ
੧੫ ਨਹੀਂ ? ਅਸੀਂ ਦੇਈਏ ਕਿ ਨਾ ਦੇਈਏ ? ੦ ਪਰ ਉਸ
ਨੇ ਉਨ੍ਹਾਂ ਦਾ ਕਪਟ ਜਾਣ ਕੇ ਉਨ੍ਹਾਂ ਨੂੰ ਆਖਿਆ,
ਤੁਸੀਂ ਮੈਨੂੰ ਕਿਉਂ ਪਰਤਾਉਂਦੇ ਹੋ ? ਇੱਕ ਅੱਠਿਆਨੀ
੧੬ ਮੇਰੇ ਕੋਲ ਲਿਆਓ ਤਾਂ ਵੇਖਾਂ ੦ ਸੋ ਓਹ ਲਿਆਏ ।
ਤਦ ਉਸ ਨੇ ਉਨ੍ਹਾਂ ਨੂੰ ਕਿਹਾ, ਇਹ ਮੂਰਤ ਅਤੇ ਲਿਖਤ
ਕਿਹ ਦੀ ਹੈ ? ਉਨ੍ਹਾਂ ਉਸ ਨੂੰ ਆਖਿਆ, ਕੈਸਰ ਦੀ ੦
੧੭ ਤਦ ਯਿਸੂ ਨੇ ਉਨ੍ਹਾਂ ਨੂੰ ਕਿਹਾ, ਜਿਹੜੀਆਂ ਚੀਜ਼ਾਂ
ਕੈਸਰ ਦੀਆਂ ਹਨ ਸੋ ਕੈਸਰ ਨੂੰ ਦਿਓ ਅਤੇ ਜਿਹੜੀਆਂ
ਪਰਮੇਸ਼ੁਰ ਦੀਆਂ ਹਨ ਸੋ ਪਰਮੇਸ਼ੁਰ ਨੂੰ ਦਿਓ । ਤਾਂ ਓਹ
ਉਸ ਤੋਂ ਬਹੁਤ ਹੈਰਾਨ ਹੋਏ ॥

੧੮ ਫੇਰ ਸਦੂਕੀ ਜਿਹੜੇ ਆਖਦੇ ਹਨ ਭਈ ਕਿਆਮਤ
ਨਹੀਂ ਹੋਣੀ ਉਸ ਕੋਲ ਆਏ ਅਰ ਉਸ ਤੋਂ ਇਹ
੧੯ ਸਵਾਲ ਕੀਤਾ ੦ ਕਿ ਗੁਰੂ ਜੀ ਸਾਡੇ ਲਈ ਮੂਸਾ ਨੇ
ਲਿਖਿਆ ਹੈ ਭਈ ਜੇ ਕਿਸੇ ਦਾ ਭਾਈ ਮਰ ਜਾਵੇ
ਅਤੇ ਉਹ ਦੀ ਤੀਵੀਂ ਰਹੇ ਅਰ ਕੋਈ ਉਲਾਦ ਨਾ ਛੱਡ
ਗਿਆ ਹੋਵੇ ਤਾਂ ਉਹ ਦਾ ਭਾਈ ਉਹ ਦੀ ਤੀਵੀਂ ਨੂੰ
ਕਰ ਲਵੇ ਅਤੇ ਆਪਨੇ ਭਾਈ ਲਈ ਵੰਸ ਉਤਪੰਨ
੨੦ ਕਰੇ ੦ ਸੱਤ ਭਾਈ ਸਨ ਅਤੇ ਪਹਿਲੇ ਨੇ ਤੀਵੀਂ ਕੀਤੀ
੨੧ ਅਰ ਔਤ ਮਰ ਗਿਆ ੦ ਤਦ ਦੂਜੇ ਨੇ ਉਹ ਨੂੰ ਕਰ
ਲਿਆ ਅਤੇ ਔਤ ਮਰ ਗਿਆ ਅਤੇ ਇਸੇ ਤਰਾਂ ਤੀਜਾ
੨੨ ਭੀ ਅਰ ਸੱਤੇ ਔਤ ਗਏ ੦ ਸਾਰਿਆਂ ਦੇ ਪਿੱਛੋਂ ਉਹ
੨੩ ਤੀਵੀਂ ਭੀ ਮਰ ਗਈ ੦ ਕਿਆਮਤ ਨੂੰ ਉਹ ਉਨ੍ਹਾਂ ਵਿੱਚੋਂ
ਕਿਹ ਦੀ ਤੀਵੀਂ ਹੋਊ ਕਿਉਂ ਜੋ ਸੱਤਾਂ ਨੇ ਉਹ ਨੂੰ ਇਸਤ੍ਰੀ
੨੪ ਕਰ ਕੇ ਵਸਾਇਆ ਸੀ ? ੦ ਯਿਸੂ ਨੇ ਉਨ੍ਹਾਂ ਨੂੰ ਕਿਹਾ,
ਕੀ ਤੁਸੀਂ ਇਸ ਕਰਕੇ ਤਾਂ ਭੁੱਲ ਵਿੱਚ ਨਹੀਂ ਪਏ ਹੋ
ਕਿ ਤੁਸੀਂ ਨਾ ਪੁਸਤਕਾਂ ਨੂੰ, ਨਾ ਪਰਮੇਸ਼ੁਰ ਦੀ ਸਮਰੱਥਾ
੨੫ ਨੂੰ ਜਾਣਦੇ ਹੋ ? ੦ ਕਿਉਂਕਿ ਜਦ ਮੁਰਦਿਆਂ ਵਿੱਚੋਂ
ਜੀ ਉੱਠਦੇ ਹਨ ਓਹ ਨਾ ਵਿਆਹ ਕਰਦੇ ਹਨ ਨਾ
ਵਿਆਹੇ ਜਾਂਦੇ ਹਨ ਪਰ ਸੁਰਗੀ ਦੂਤਾਂ ਵਰਗੇ ਹਨ ੦
੨੬ ਪਰ ਮੁਰਦਿਆਂ ਦੇ ਵਿਖੇ ਜੋ ਓਹ ਜਿਵਾਲੇ ਜਾਂਦੇ ਹਨ
ਕੀ ਤੁਸਾਂ ਮੂਸਾ ਦੀ ਪੋਥੀ ਵਿੱਚ ਝਾੜੀ ਦੀ ਕਥਾ ਵਿੱਚ
ਨਹੀਂ ਪੜ੍ਹਿਆ ਜੋ ਪਰਮੇਸ਼ੁਰ ਨੇ ਉਹ ਨੂੰ ਕਿੱਕੁਰ
ਆਖਿਆ ਕਿ ਮੈਂ ਅਬਰਾਹਾਮ ਦਾ ਪਰਮੇਸ਼ੁਰ ਅਤੇ
ਇਸਹਾਕ ਦਾ ਪਰਮੇਸ਼ੁਰ ਅਤੇ ਯਾਕੂਬ ਦਾ ਪਰਮੇਸ਼ੁਰ
੨੭ ਹਾਂ ? ੦ ਉਹ ਮੁਰਦਿਆਂ ਦਾ ਪਰਮੇਸ਼ੁਰ ਤਾਂ ਨਹੀਂ
ਸਗੋਂ ਜੀਉਂਦਿਆਂ ਦਾ ਹੈ । ਤੁਸੀਂ ਵੱਡੀ ਭੁੱਲ ਵਿੱਚ
ਪਏ ਹੋਏ ਹੋ ॥

੨੮ ਗ੍ਰੰਥੀਆਂ ਵਿੱਚੋਂ ਇੱਕ ਨੇ ਕੋਲ ਆਣ ਕੇ ਉਨ੍ਹਾਂ
ਦਾ ਸਵਾਲ ਜਵਾਬ ਸੁਣਿਆ ਅਤੇ ਇਹ ਸਮਝ ਕੇ
ਭਈ ਉਸ ਨੇ ਉਨ੍ਹਾਂ ਨੂੰ ਚੰਗਾ ਜਵਾਬ ਦਿੱਤਾ ਉਹ ਨੂੰ
ਪੁੱਛਿਆ, ਸਭਨਾਂ ਹੁਕਮਾਂ ਵਿੱਚੋਂ ਵੱਡਾ ਕਿਹੜਾ
੨੯ ਹੈ ? ੦ ਯਿਸੂ ਨੇ ਜਵਾਬ ਦਿੱਤਾ ਭਈ ਮੁੱਖ ਇਹ ਹੈ
ਕਿ ਹੇ ਇਸਰਾਏਲ, ਸੁਣ । ਪ੍ਰਭੁ ਸਾਡਾ ਪਰਮੇਸ਼ੁਰ
੩੦ ਇੱਕੋ ਪ੍ਰਭੁ ਹੈ ੦ ਅਰ ਤੂੰ ਪ੍ਰਭੁ ਆਪਨੇ ਪਰਮੇਸ਼ੁਰ ਨੂੰ
ਆਪਨੇ ਸਾਰੇ ਦਿਲ ਨਾਲ ਅਤੇ ਆਪਨੀ ਸਾਰੀ ਜਾਨ
ਨਾਲ ਅਤੇ ਆਪਨੀ ਸਾਰੀ ਬੁੱਧ ਨਾਲ ਅਤੇ ਆਪਨੀ
੩੧ ਸਾਰੀ ਸ਼ਕਤੀ ਨਾਲ ਪਿਆਰ ਕਰ ੦ ਦੂਜਾ ਇਹ
ਹੈ ਕਿ ਤੂੰ ਆਪਨੇ ਗੁਆਂਢੀ ਨੂੰ ਆਪਨੇ ਜਿਹਾ ਪਿਆਰ
ਕਰ । ਇਨ੍ਹਾਂ ਤੋਂ ਵੱਡਾ ਹੋਰ ਕੋਈ ਹੁਕਮ ਨਹੀਂ ਹੈ ੦
੩੨ ਤਦ ਉਸ ਗ੍ਰੰਥੀ ਨੇ ਉਹ ਨੂੰ ਕਿਹਾ, ਠੀਕ ਗੁਰੂ ਜੀ, ਤੈਂ
ਸਤ ਆਖਿਆ ਭਈ ਉਹ ਇੱਕੋ ਹੈ ਅਤੇ ਉਹ ਦੇ

* ਜ਼. ੧੧੮ : ੨੨, ੨੩ ।

੩੩ ਬਿਨਾ ਹੋਰ ਕੋਈ ਨਹੀਂ ੦ ਅਤੇ ਸਾਰੇ ਦਿਲ ਨਾਲ ਅਤੇ
ਸਾਰੀ ਸਮਝ ਨਾਲ ਅਤੇ ਸਾਰੀ ਸ਼ਕਤੀ ਨਾਲ ਉਹ ਨੂੰ
ਪਿਆਰ ਕਰਨਾ ਅਰ ਗੁਆਂਢੀ ਨੂੰ ਆਪਣੇ ਜਿਹਾ
ਪਿਆਰ ਕਰਨਾ ਸਾਰੇ ਹੋਮਾਂ ਅਤੇ ਬਲੀਦਾਨਾਂ ਨਾਲੋਂ
੩੪ ਵੱਧ ਹੈ ੦ ਜਾਂ ਯਿਸੂ ਨੇ ਡਿੱਠਾ ਕਿ ਉਹ ਨੇ ਅਕਲ
ਨਾਲ ਉੱਤਰ ਦਿੱਤਾ ਤਾਂ ਉਹ ਨੂੰ ਕਿਹਾ, ਤੂੰ ਪਰਮੇਸ਼ੁਰ
ਦੇ ਰਾਜ ਤੋਂ ਦੂਰ ਨਹੀਂ ਹੈਂ ਅਤੇ ਏਦੋਂ ਅੱਗੇ ਕਿਸੇ
ਦਾ ਹਿਆਉ ਨਾ ਪਿਆ ਜੋ ਉਸ ਕੋਲੋਂ ਕੁਝ ਸਵਾਲ
ਕਰੇ ॥
੩੫ ਯਿਸੂ ਨੇ ਹੈਕਲ ਵਿੱਚ ਉਪਦੇਸ਼ ਕਰਦੇ ਹੋਏ ਅੱਗੋਂ
ਆਖਿਆ, ਗ੍ਰੰਥੀ ਕਿੱਕੁਰ ਕਹਿੰਦੇ ਹਨ ਭਈ ਮਸੀਹ
੩੬ ਦਾਊਦ ਦਾ ਪੁੱਤ੍ਰ ਹੈ ? ੦ ਦਾਊਦ ਨੇ ਪਵਿੱਤ੍ਰ ਆਤਮਾ
ਦੀ ਰਾਹੀਂ ਆਪੇ ਆਖਿਆ ਹੈ ਕਿ *

ਪ੍ਰਭੁ ਨੇ ਮੇਰੇ ਪ੍ਰਭੁ ਨੂੰ ਕਿਹਾ,
ਤੂੰ ਮੇਰੇ ਸੱਜੇ ਪਾਸੇ ਬੈਠ,
ਜਦ ਤੀਕਰ ਮੈਂ ਤੇਰੇ ਵੈਰੀਆਂ ਨੂੰ
ਤੇਰੇ ਪੈਰਾਂ ਹੇਠ ਨਾ ਕਰ ਦਿਆਂ ॥

੩੭ ਦਾਊਦ ਤਾਂ ਆਪੇ ਉਹ ਨੂੰ ਪ੍ਰਭੁ ਆਖਦਾ ਹੈ ਫੇਰ
ਉਹ ਉਸ ਦਾ ਪੁੱਤ੍ਰ ਕਿੱਥੋਂ ਹੋਇਆ ? ਅਤੇ ਵੱਡੀ ਭੀੜ
ਖੁਸ਼ੀ ਨਾਲ ਉਹ ਦੀ ਸੁਣਦੀ ਸੀ ॥
੩੮ ਉਸ ਨੇ ਆਪਣੇ ਉਪਦੇਸ਼ ਵਿੱਚ ਕਿਹਾ, ਗ੍ਰੰਥੀਆਂ
ਤੋਂ ਚੌਕਸ ਰਹੋ ਜਿਹੜੇ ਲੰਮੇ ਬਸਤ੍ਰ ਪਹਿਨੀਂ ਤੁਰਨ
੩੯ ਫਿਰਨ ਅਤੇ ਬਜ਼ਾਰਾਂ ਵਿੱਚ ਸਲਾਮ ਲੈਣ ੦ ਅਤੇ
ਸਮਾਜਾਂ ਵਿੱਚ ਅਗਲੀਆਂ ਕੁਰਸੀਆਂ ਅਤੇ ਜ਼ਿਆਫ਼ਤਾਂ
੪੦ ਵਿੱਚ ਉੱਚੀਆਂ ਥਾਵਾਂ ਨੂੰ ਲੋੜਦੇ ਹਨ ੦ ਓਹ
ਵਿਧਵਾਂ ਦੇ ਘਰਾਂ ਨੂੰ ਚੱਟ ਕਰ ਜਾਂਦੇ ਹਨ ਅਤੇ ਵਿਖਾਵੇ
ਲਈ ਲੰਮੀਆਂ ਲੰਮੀਆਂ ਪ੍ਰਾਰਥਨਾਂ ਕਰਦੇ ਹਨ।
ਉਨ੍ਹਾਂ ਨੂੰ ਵਧੀਕ ਸਜ਼ਾ ਮਿਲੇਗੀ ॥
੪੧ ਉਹ ਖ਼ਜ਼ਾਨੇ ਦੇ ਸਾਹਮਣੇ ਬੈਠ ਕੇ ਵੇਖ ਰਿਹਾ ਸੀ
ਜੋ ਲੋਕ ਖ਼ਜ਼ਾਨੇ ਵਿੱਚ ਕਿਸ ਤਰਾਂ ਪੈਸੇ ਟਕੇ ਪਾਉਂਦੇ
ਹਨ ਅਰ ਬਥੇਰੇ ਧਨਵਾਨਾਂ ਨੇ ਬਹੁਤ ਕੁਝ ਪਾਇਆ ੦
੪੨ ਅਤੇ ਇੱਕ ਕੰਗਾਲ ਵਿਧਵਾ ਨੇ ਆਣ ਕੇ ਦੋ ਦਮੜੀਆਂ
੪੩ ਅਰਥਾਤ ਧੇਲਾ ਪਾ ਦਿੱਤਾ ੦ ਤਾਂ ਉਹ ਨੇ ਆਪਣੇ
ਚੇਲਿਆਂ ਨੂੰ ਕੋਲ ਸੱਦ ਕੇ ਉਨ੍ਹਾਂ ਨੂੰ ਕਿਹਾ, ਮੈਂ
ਤੁਹਾਨੂੰ ਸਚ ਆਖਦਾ ਹਾਂ ਭਈ ਜਿਹੜੇ ਖ਼ਜ਼ਾਨੇ ਵਿੱਚ
ਪਾਉਂਦੇ ਹਨ ਉਨ੍ਹਾਂ ਸਭਨਾਂ ਨਾਲੋਂ ਇਸ ਕੰਗਾਲ ਵਿਧਵਾ
੪੪ ਨੇ ਬਹੁਤਾ ਪਾਇਆ ੦ ਕਿਉਂ ਜੋ ਸਭਨਾਂ ਨੇ ਆਪਣੇ
ਵਾਫ਼ਰ ਮਾਲ ਤੋਂ ਕੁਝ ਪਾਇਆ ਪਰ ਇਸ ਨੇ ਆਪਣੀ
ਥੁੜ ਵਿੱਚੋਂ ਜੋ ਕੁਝ ਇਹ ਦਾ ਸੀ ਅਰਥਾਤ ਆਪਣੀ
ਸਾਰੀ ਪੂੰਜੀ ਪਾ ਦਿੱਤੀ ॥

## ਅੰਤ ਕਾਲ ਦੇ ਨਿਸ਼ਾਨ

੧੩ ਜਾਂ ਉਹ ਹੈਕਲੋਂ ਬਾਹਰ ਜਾ ਰਿਹਾ ਸੀ ਤਾਂ ਉਹ
ਦੇ ਚੇਲਿਆਂ ਵਿੱਚੋਂ ਇੱਕ ਨੇ ਉਹ ਨੂੰ ਆਖਿਆ,
ਗੁਰੂ ਜੀ ਵੇਖੋ, ਏਹ ਕਿਹੇ ਜਿਹੇ ਪੱਥਰ ਅਤੇ ਕਿਹੀਆਂ
੨ ਇਮਾਰਤਾਂ ਹਨ ! ੦ ਤਾਂ ਯਿਸੂ ਨੇ ਉਹ ਨੂੰ ਕਿਹਾ, ਕੀ
ਤੂੰ ਵੱਡੀਆਂ ਇਮਾਰਤਾਂ ਨੂੰ ਵੇਖਦਾ ਹੈਂ ? ਐਥੇ ਪੱਥਰ
ਉੱਤੇ ਪੱਥਰ ਛੱਡਿਆ ਨਾ ਜਾਵੇਗਾ ਜਿਹੜਾ ਡੇਗਿਆ
ਨਾ ਜਾਏ ॥
੩ ਜਾਂ ਉਹ ਜ਼ੈਤੂਨ ਦੇ ਪਹਾੜ ਉੱਤੇ ਹੈਕਲ ਦੇ
ਸਾਹਮਣੇ ਬੈਠਾ ਸੀ ਪਤਰਸ ਅਤੇ ਯਾਕੂਬ ਅਤੇ ਯੂਹੰਨਾ
ਅਤੇ ਅੰਦ੍ਰਿਯਾਸ ਨੇ ਨਿਰਾਲੇ ਵਿੱਚ ਉਹ ਦੇ ਅੱਗੇ
੪ ਅਰਜ਼ ਕੀਤੀ ੦ ਜੋ ਸਾਨੂੰ ਦੱਸ, ਏਹ ਗੱਲਾਂ ਕਦ
ਹੋਣਗੀਆਂ ਅਤੇ ਉਸ ਸਮੇ ਦਾ ਕੀ ਲੱਛਣ ਹੈ ਜਾਂ
੫ ਏਹ ਸਭ ਪੂਰੀਆਂ ਹੋਣ ਲੱਗਣਗੀਆਂ ? ੦ ਯਿਸੂ
ਉਨ੍ਹਾਂ ਨੂੰ ਆਖਣ ਲੱਗਾ, ਚੌਕਸ ਰਹੋ ਭਈ ਕੋਈ
੬ ਤੁਹਾਨੂੰ ਭੁਲਾਵੇ ਵਿੱਚ ਨਾ ਪਾਵੇ ੦ ਮੇਰਾ ਨਾਮ ਧਾਰ ਕੇ
ਬਥੇਰੇ ਇਹ ਕਹਿੰਦੇ ਆਉਣਗੇ ਜੋ ਮੈਂ ਉਹੋ ਹਾਂ ਅਤੇ
੭ ਬਹੁਤਿਆਂ ਨੂੰ ਭੁਲਾਵੇ ਵਿੱਚ ਪਾ ਦੇਣਗੇ ੦ ਜਾਂ
ਲੜਾਈਆਂ ਅਤੇ ਲੜਾਈਆਂ ਦੀਆਂ ਅਵਾਈਆਂ
ਸੁਣੋ ਤਾਂ ਘਬਰਾ ਨਾ ਜਾਣਾ । ਇਨ੍ਹਾਂ ਦਾ ਹੋਣਾ ਜ਼ਰੂਰ
੮ ਹੈ ਪਰ ਅਜੇ ਅੰਤ ਨਹੀਂ ੦ ਕਿਉਂ ਜੋ ਕੌਮ ਕੌਮ ਉੱਤੇ
ਅਤੇ ਪਾਤਸ਼ਾਹੀ ਪਾਤਸ਼ਾਹੀ ਉੱਤੇ ਚੜ੍ਹਾਈ ਕਰੇਗੀ ।
ਥਾਂ ਥਾਂ ਭੁਚਾਲ ਆਉਣਗੇ, ਕਾਲ ਪੈਣਗੇ । ਇਹ
ਅਜੇ ਪੀੜਾਂ ਦਾ ਮੁੱਢ ਹੀ ਹੈ ! ॥
੯ ਪਰ ਤੁਸੀਂ ਚੌਕਸ ਰਹੋ ਕਿਉਂ ਜੋ ਤੁਹਾਨੂੰ ਮਜਲਿਸਾਂ
ਦੇ ਹਵਾਲੇ ਕਰਨਗੇ ਅਰ ਤੁਸੀਂ ਸਮਾਜਾਂ ਵਿੱਚ ਮਾਰ
ਖਾਓਗੇ ਅਤੇ ਹਾਕਮਾਂ ਅਤੇ ਰਾਜਿਆਂ ਦੇ ਅੱਗੇ ਮੇਰੇ
ਕਾਰਨ ਖੜੇ ਕੀਤੇ ਜਾਓਗੇ ਤਾਂ ਜੋ ਉਨ੍ਹਾਂ ਉੱਤੇ ਸਾਖੀ

* ਜ਼. ੧੧੦:੧ ।

੧੦ ਹੋਵੇ ○ ਅਤੇ ਜ਼ਰੂਰ ਹੈ ਜੋ ਪਹਿਲਾਂ ਸਾਰੀਆਂ ਕੌਮਾਂ ਦੇ
੧੧ ਅੱਗੇ ਖੁਸ਼ ਖਬਰੀ ਦਾ ਪਰਚਾਰ ਕੀਤਾ ਜਾਏ ○ ਪਰ
ਜਾਂ ਤੁਹਾਨੂੰ ਲੈ ਜਾਕੇ ਹਵਾਲੇ ਕਰਨ, ਅੱਗੋਂ ਹੀ ਚਿੰਤਾ
ਨਾ ਕਰਨੀ ਭਈ ਅਸੀਂ ਕੀ ਆਖਾਂਗੇ ਪਰ ਜੋ ਕੁਝ
ਉਸ ਘੜੀ ਤੁਹਾਨੂੰ ਬਖ਼ਸ਼ਿਆ ਜਾਵੇ ਸੋਈ ਕਹਿਣਾ
ਕਿਉਂਕਿ ਕਹਿਣ ਵਾਲੇ ਤੁਸੀਂ ਨਹੀਂ ਹੋ ਪਰ ਪਵਿੱਤ੍ਰ
੧੨ ਆਤਮਾ ਹੈ ○ ਅਤੇ ਭਾਈ ਭਾਈ ਨੂੰ ਅਰ ਪਿਉ ਪੁੱਤ੍ਰ
ਨੂੰ ਮਰਵਾਉਣ ਲਈ ਫੜਵਾਏਗਾ ਅਤੇ ਬੱਚੇ ਮਾਪਿਆਂ
ਦੇ ਵਿਰੁੱਧ ਖੜੇ ਹੋਕੇ ਉਨ੍ਹਾਂ ਨੂੰ ਮਰਵਾ ਸੁੱਟਣਗੇ ○
੧੩ ਅਰ ਮੇਰੇ ਨਾਮ ਕਰਕੇ ਸਭ ਲੋਕ ਤੁਹਾਡੇ ਨਾਲ ਵੈਰ
ਰੱਖਣਗੇ ਪਰ ਜਿਹੜਾ ਅੰਤ ਤੋੜੀ ਸਹੇਗਾ ਸੋਈ
ਬਚਾਇਆ ਜਾਵੇਗਾ ।

੧੪ ਜਦ ਤੁਸੀਂ ਉਸ ਉਜਾੜਨ ਵਾਲੀ ਘਿਣਾਉਣੀ
ਚੀਜ਼ ਨੂੰ ਜਿਸ ਥਾਂ ਨਹੀਂ ਚਾਹੀਦਾ ਉੱਥੇ ਖੜੀ ਵੇਖੋ
( ਪੜ੍ਹਨ ਵਾਲਾ ਸਮਝ ਲਵੇ ) ਤਦ ਓਹ ਜਿਹੜੇ
ਯਹੂਦਿਯਾ ਵਿੱਚ ਹੋਣ ਪਹਾੜਾਂ ਨੂੰ ਭੱਜ ਜਾਣ ○
੧੫ ਅਤੇ ਜਿਹੜਾ ਕੋਠੇ ਉੱਤੇ ਹੋਵੇ ਹਿਠਾਹਾਂ ਨਾ ਉੱਤਰੇ
ਅਤੇ ਆਪਣੇ ਘਰੋਂ ਕੁਝ ਕੱਢ ਲੈ ਜਾਣ ਲਈ ਅੰਦਰ
੧੬ ਨਾ ਵੜੇ ○ ਅਤੇ ਜਿਹੜਾ ਖੇਤ ਵਿੱਚ ਹੋਵੇ ਆਪਣੇ
੧੭ ਕੱਪੜੇ ਲੈਣ ਨੂੰ ਪਿੱਛੇ ਨਾ ਮੁੜੇ ○ ਅਤੇ ਹਮਸੋਸ ਉਨ੍ਹਾਂ
ਉੱਤੇ ਜਿਹੜੀਆਂ ਉਨ੍ਹਾਂ ਦਿਨਾਂ ਵਿੱਚ ਗਰਭਣੀਆਂ
੧੮ ਅਤੇ ਦੁੱਧ ਚੁੰਘਾਉਣ ਵਾਲੀਆਂ ਹੋਣ ! ○ ਪਰ ਤੁਸੀਂ
ਪ੍ਰਾਰਥਨਾ ਕਰੋ ਜੋ ਇਹ ਸਿਆਲ ਵਿੱਚ ਨਾ ਹੋਵੇ ○
੧੯ ਕਿਉਂਕਿ ਉਨ੍ਹੀਂ ਦਿਨੀਂ ਐਡਾ ਕਸ਼ਟ ਹੋਵੇਗਾ ਜੋ
ਸਰਿਸ਼ਟ ਦੇ ਮੁੱਢੋਂ ਜਿਹ ਨੂੰ ਪਰਮੇਸ਼ੁਰ ਨੇ ਸਾਜਿਆ
ਹੈ ਨਾ ਹੁਣ ਤੋੜੀ ਹੋਇਆ ਹੈ ਅਤੇ ਨਾ ਕਦੇ ਹੋਵੇਗਾ ○
੨੦ ਅਰ ਜੇ ਪ੍ਰਭੁ ਉਨ੍ਹਾਂ ਦਿਨਾਂ ਨੂੰ ਨਾ ਘਟਾਉਂਦਾ ਤਾਂ
ਕੋਈ ਸਰੀਰ ਨਾ ਬਚਦਾ ਪਰ ਉਨ੍ਹਾਂ ਚੁਣਿਆਂ ਹੋਇਆਂ
ਦੀ ਖ਼ਾਤਰ ਜਿਨ੍ਹਾਂ ਨੂੰ ਉਹ ਨੇ ਚੁਣਿਆ ਹੈ ਉਸ ਨੇ
੨੧ ਉਨ੍ਹਾਂ ਦਿਨਾਂ ਨੂੰ ਘਟਾਇਆ ○ ਅਤੇ ਉਸ ਸਮੇ ਜੇ
ਕੋਈ ਤੁਹਾਨੂੰ ਆਖੇ ਕਿ ਵੇਖੋ ਮਸੀਹ ਐਥੇ ਹੈ ! ਯਾ
੨੨ ਵੇਖੋ ਉੱਥੇ ਹੈ ! ਤਾਂ ਸਤ ਨਾ ਮੰਨਣਾ ○ ਕਿਉਂਕਿ
ਝੂਠੇ ਮਸੀਹ ਅਤੇ ਝੂਠੇ ਨਬੀ ਉੱਠਣਗੇ ਅਤੇ ਨਿਸ਼ਾਨ
ਅਰ ਅਚਰਜ ਕੰਮ ਵਿਖਾਲਣਗੇ ਤਾਂ ਜੋ ਹੋ ਸੱਕੇ
ਓਹ ਚੁਣਿਆਂ ਹੋਇਆਂ ਨੂੰ ਭੁਲਾਵੇ ਵਿੱਚ ਪਾ ਦੇਣ ○
੨੩ ਪਰ ਤੁਸੀਂ ਚੌਕਸ ਰਹੋ, ਵੇਖੋ ਮੈਂ ਤੁਹਾਨੂੰ ਅੱਗੋਂ ਹੀ ਸੱਭੋ
ਕੁਝ ਦੱਸ ਦਿੱਤਾ ॥

੨੪ ਪਰ ਉਨ੍ਹੀਂ ਦਿਨੀਂ ਉਸ ਕਸ਼ਟ ਦੇ ਪਿੱਛੋਂ ਸੂਰਜ
ਅਨ੍ਹੇਰਾ ਹੋ ਜਾਵੇਗਾ ਅਤੇ ਚੰਦ ਆਪਣੀ ਚਾਨਣੀ ਨਾ
੨੫ ਦੇਵੇਗਾ ○ ਅਤੇ ਤਾਰੇ ਅਕਾਸ਼ ਤੋਂ ਡਿੱਗ ਪੈਣਗੇ
ਅਤੇ ਜਿਹੜੀਆਂ ਸ਼ਕਤੀਆਂ ਅਕਾਸ਼ ਵਿੱਚ ਹਨ
੨੬ ਹਿਲਾਈਆਂ ਜਾਣਗੀਆਂ ○ ਤਦ ਮਨੁੱਖ ਦੇ ਪੁੱਤ੍ਰ ਨੂੰ
ਵੱਡੀ ਸਮਰੱਥਾ ਅਤੇ ਤੇਜ ਨਾਲ ਬੱਦਲਾਂ ਉੱਤੇ
੨੭ ਆਉਂਦਿਆਂ ਵੇਖਣਗੇ ○ ਉਸ ਵੇਲੇ ਉਹ ਦੂਤਾਂ ਨੂੰ
ਭੇਜੇਗਾ ਅਤੇ ਚੌਹਾਂ ਕੂੰਟਾਂ ਤੋਂ ਧਰਤੀ ਦੀ ਹੱਦੋਂ
ਅਕਾਸ਼ ਦੀ ਹੱਦ ਤੀਕਰ ਆਪਣੇ ਚੁਣਿਆਂ ਹੋਇਆਂ
ਨੂੰ ਇਕੱਠਿਆਂ ਕਰੇਗਾ ॥

੨੮ ਫੇਰ ਹੰਜੀਰ ਦੇ ਬਿਰਛ ਤੋਂ ਇੱਕ ਦ੍ਰਿਸ਼ਟਾਂਤ ਸਿੱਖੋ ।
ਜਦ ਉਹ ਦੀ ਟਹਿਣੀ ਨਰਮ ਹੁੰਦੀ ਅਤੇ ਪੱਤੇ ਫੁੱਟਦੇ
ਹਨ ਤਾਂ ਜਾਣ ਲੈਂਦੇ ਹੋ ਜੋ ਗਰਮੀ ਦੀ ਰੁੱਤ ਨੇੜੇ
੨੯ ਆਈ ਹੈ ○ ਇਸੇ ਤਰਾਂ ਨਾਲ ਤੁਸੀਂ ਵੀ ਜਾਂ ਵੇਖੋ ਕਿ
ਇਹ ਗੱਲਾਂ ਹੁੰਦੀਆਂ ਹਨ ਤਾਂ ਜਾਣੋ ਭਈ ਉਹ ਨੇੜੇ
੩੦ ਸਗੋਂ ਬੂਹੇ ਉੱਤੇ ਹੈ ○ ਮੈਂ ਤੁਹਾਨੂੰ ਸਤ ਆਖਦਾ ਹਾਂ
ਕਿ ਜਦ ਤੋੜੀ ਏਹ ਸਭ ਗੱਲਾਂ ਨਾ ਹੋ ਲੈਣ ਇਹ
੩੧ ਪੀੜ੍ਹੀ ਬੀਤ ਨਾ ਜਾਵੇਗੀ ○ ਅਕਾਸ਼ ਅਤੇ ਧਰਤੀ
ਟਲ ਜਾਣਗੇ ਪਰ ਮੇਰੇ ਬਚਨ ਕਦੀ ਨਾ ਟਲਣਗੇ ○
੩੨ ਪਰ ਉਸ ਦਿਨ ਯਾ ਉਸ ਘੜੀ ਦੇ ਵਿਖੇ ਕੋਈ ਨਹੀਂ
ਜਾਣਦਾ, ਨਾ ਸੁਰਗ ਦੇ ਦੂਤ, ਨਾ ਪੁੱਤ੍ਰ, ਪਰ ਕੇਵਲ
੩੩ ਪਿਤਾ ○ ਖਬਰਦਾਰ, ਜਾਗਦੇ ਰਹੋ ਅਤੇ ਪ੍ਰਾਰਥਨਾ
ਕਰੋ ਕਿਉਂਕਿ ਤੁਸੀਂ ਨਹੀਂ ਜਾਣਦੇ ਜੋ ਉਹ ਵੇਲਾ
੩੪ ਕਦ ਹੋਵੇਗਾ ○ ਇਹ ਇੱਕ ਪਰਦੇਸ ਗਏ ਹੋਏ ਮਨੁੱਖ
ਵਰਗਾ ਹੈ ਜਿਹ ਨੇ ਘਰੋਂ ਜਾਂਦੇ ਵੇਲੇ ਆਪਣੇ ਨੌਕਰਾਂ
ਨੂੰ ਇਖ਼ਤਿਆਰ ਅਤੇ ਹਰੇਕ ਨੂੰ ਉਹ ਦਾ ਕੰਮ ਦਿੱਤਾ
ਅਤੇ ਦਰਬਾਨ ਨੂੰ ਹੁਕਮ ਕੀਤਾ ਭਈ ਜਾਗਦਾ ਰਹੁ ○
੩੫ ਸੋ ਜਾਗਦੇ ਰਹੋ ਕਿਉਂ ਜੋ ਤੁਸੀਂ ਨਹੀਂ ਜਾਣਦੇ ਭਈ
ਘਰ ਦਾ ਮਾਲਕ ਕਦ ਆਵੇਗਾ, ਸੰਝ ਨੂੰ ਯਾ ਅੱਧੀ
ਰਾਤ ਨੂੰ ਯਾ ਕੁੱਕੜ ਦੇ ਬਾਂਗ ਦੇਣ ਦੇ ਵੇਲੇ ਯਾ
੩੬ ਤੜਕੇ ਨੂੰ ○ ਤਾਂ ਅਜਿਹਾ ਨਾ ਹੋਵੇ ਜੋ ਅਚਾਣਕ
੩੭ ਆਣ ਕੇ ਉਹ ਤੁਹਾਨੂੰ ਸੁੱਤੇ ਵੇਖੇ ○ ਅਤੇ ਜੋ ਮੈਂ
ਤੁਹਾਨੂੰ ਆਖਦਾ ਹਾਂ ਸੋ ਸਾਰਿਆਂ ਨੂੰ ਆਖਦਾ ਹਾਂ
ਭਈ ਜਾਗਦੇ ਰਹੋ ! ॥

## ਪ੍ਰਭੁ ਦਾ ਫੜਵਾਇਆ ਜਾਣਾ

੧੪ ਦੋ ਦਿਨਾਂ ਪਿੱਛੋਂ ਪਸਾਹ ਅਤੇ ਪਤੀਰੀ ਰੋਟੀ
ਦਾ ਤਿਉਹਾਰ ਹੋਣ ਵਾਲਾ ਸੀ ਅਰ ਪਰਧਾਨ ਜਾਜਕ
ਅਤੇ ਗ੍ਰੰਥੀ ਇਸ ਗੱਲ ਦੇ ਪਿੱਛੇ ਲੱਗੇ ਜੋ ਉਹ ਨੂੰ
੨ ਕਿੱਕੁਰ ਛਲ ਨਾਲ ਫੜ ਕੇ ਜਾਨੋਂ ਮਾਰੀਏ ? ੦ ਉਨ੍ਹਾਂ
ਤਾਂ ਆਖਿਆ, ਤਿਉਹਾਰ ਦੇ ਦਿਨ ਨਹੀਂ ਕਿਤੇ ਲੋਕਾਂ
ਵਿੱਚ ਬਲਵਾ ਨਾ ਹੋਵੇ ॥
੩ ਜਾਂ ਉਹ ਬੈਤਅਨੀਆ ਵਿੱਚ ਸ਼ਮਊਨ ਕੋੜ੍ਹੀ ਦੇ
ਘਰ ਰੋਟੀ ਖਾਣ ਬੈਠਾ ਸੀ ਇੱਕ ਤੀਵੀਂ ਮਹਿੰਗ ਮੁੱਲਾ
ਜਟਾਮਾਸੀ ਦਾ ਖਰਾ ਅਤਰ ਸ਼ੀਸ਼ੀ ਵਿੱਚ ਲਿਆਈ
ਅਤੇ ਸ਼ੀਸ਼ੀ ਨੂੰ ਭੰਨ ਕੇ ਉਹ ਦੇ ਸਿਰ ਉੱਤੇ ਡੋਹਲ
੪ ਦਿੱਤਾ ੦ ਤਦ ਕਿੰਨੇ ਆਪਣੇ ਮਨ ਵਿੱਚ ਖਿਝ ਕੇ
ਬੋਲੇ ਜੋ ਇਸ ਅਤਰ ਦਾ ਇਹ ਨੁਕਸਾਨ ਕਾਹ ਨੂੰ
੫ ਹੋਇਆ ? ੦ ਕਿਉਂਕਿ ਹੋ ਸੱਕਦਾ ਸੀ ਜੋ ਇਹ
ਅਤਰ ਡੂਢ ਸੌ ਰੁਪਏ ਤੋਂ ਵਧੀਕ ਨੂੰ ਵਿਕਦਾ ਅਤੇ
ਕੰਗਾਲਾਂ ਨੂੰ ਦਿੱਤਾ ਜਾਂਦਾ ਸੋ ਓਹ ਉਸ ਤੀਵੀਂ ਨੂੰ
੬ ਝਿੜਕਣ ਲੱਗੇ ੦ ਪਰ ਯਿਸੂ ਨੇ ਆਖਿਆ, ਇਹ ਨੂੰ
ਛੱਡ ਦਿਓ, ਕਿਉਂ ਇਹ ਨੂੰ ਕੋਸਦੇ ਹੋ ? ਉਸ ਨੇ ਮੇਰੇ
੭ ਨਾਲ ਚੰਗਾ ਵਰਤਾਵਾ ਕੀਤਾ ਹੈ ੦ ਕਿਉਂ ਜੋ ਕੰਗਾਲ
ਸਦਾ ਤੁਹਾਡੇ ਨਾਲ ਹਨ ਅਤੇ ਜਾਂ ਚਾਹੋ ਤਾਂ ਉਨ੍ਹਾਂ ਦਾ
ਭਲਾ ਕਰ ਸੱਕਦੇ ਹੋ ਪਰ ਮੈਂ ਸਦਾ ਤੁਹਾਡੇ ਨਾਲ
੮ ਨਹੀਂ ਹਾਂ ੦ ਜੋ ਉਸ ਤੋਂ ਬਣ ਪਿਆ ਉਸ ਨੇ ਕੀਤਾ ।
ਉਸ ਨੇ ਅੱਗੋਂ ਹੀ ਮੇਰੇ ਸਰੀਰ ਉੱਤੇ ਕਫ਼ਨਾਉਣ
੯ ਦਫ਼ਨਾਉਣ ਲਈ ਅਤਰ ਪਾ ਦਿੱਤਾ ੦ ਮੈਂ ਤੁਹਾਨੂੰ ਸਤ
ਆਖਦਾ ਹਾਂ ਜੋ ਸਾਰੇ ਸੰਸਾਰ ਵਿੱਚ ਜਿੱਥੇ ਕਿਤੇ ਖੁਸ਼
ਖਬਰੀ ਦਾ ਪਰਚਾਰ ਕੀਤਾ ਜਾਵੇਗਾ ਉੱਥੇ ਇਹ ਵੀ ਜੋ
ਇਸ ਨੇ ਕੀਤਾ ਹੈ ਉਸ ਦੀ ਯਾਦਗੀਰੀ ਲਈ ਕਿਹਾ
ਜਾਵੇਗਾ ॥
੧੦ ਯਹੂਦਾ ਇਸਕਰਿਯੋਤੀ ਜਿਹੜਾ ਉਨ੍ਹਾਂ ਬਾਰਾਂ ਵਿੱਚੋਂ
ਇੱਕ ਸੀ ਪਰਧਾਨ ਜਾਜਕਾਂ ਕੋਲ ਚੱਲਿਆ ਗਿਆ
੧੧ ਭਈ ਉਸ ਨੂੰ ਉਨ੍ਹਾਂ ਦੇ ਹੱਥ ਫੜਵਾ ਦੇਵੇ ੦ ਅਤੇ
ਓਹ ਸੁਣ ਕੇ ਅਨੰਦ ਹੋਏ ਅਰ ਉਸ ਨੂੰ ਰੁਪਏ ਦੇਣ
ਦਾ ਕਰਾਰ ਕੀਤਾ । ਤਦ ਉਹ ਇਸ ਗੱਲ ਦੇ ਪਿੱਛੇ
ਲੱਗਾ ਜੋ ਕਿਸ ਤਰਾਂ ਮੌਕਾ ਪਾ ਕੇ ਉਹ ਨੂੰ ਫੜਵਾ
ਦੇਵੇ ॥
੧੨ ਪਤੀਰੀ ਰੋਟੀ ਦੇ ਤਿਉਹਾਰ ਦੇ ਪਹਿਲੇ ਦਿਨ ਜਾਂ
ਪਸਾਹ ਦੇ ਲਈ ਬਲੀਦਾਨ ਕਰਦੇ ਹੁੰਦੇ ਸਨ ਤਾਂ ਉਹ
ਦੇ ਚੇਲਿਆਂ ਨੇ ਉਹ ਨੂੰ ਕਿਹਾ, ਤੂੰ ਕਿੱਥੇ ਚਾਹੁੰਦਾ
ਹੈਂ ਜੋ ਅਸੀਂ ਜਾ ਕੇ ਤੇਰੇ ਪਸਾਹ ਖਾਣ ਲਈ ਤਿਆਰੀ
੧੩ ਕਰੀਏ ? ੦ ਤਦ ਉਹ ਨੇ ਆਪਣੇ ਚੇਲਿਆਂ ਵਿੱਚੋਂ
ਦੋਹੁ ਨੂੰ ਘੱਲਿਆ ਅਤੇ ਉਨ੍ਹਾਂ ਨੂੰ ਆਖਿਆ, ਸ਼ਹਿਰ
ਵਿੱਚ ਜਾਓ ਅਤੇ ਇੱਕ ਮਨੁੱਖ ਪਾਣੀ ਦਾ ਘੜਾ ਚੁੱਕੀ
੧੪ ਤੁਹਾਨੂੰ ਮਿਲੇਗਾ । ਉਹ ਦੇ ਮਗਰ ਤੁਰ ਪਓ ੦ ਅਰ
ਜਿਸ ਘਰ ਵਿੱਚ ਉਹ ਜਾਵੇ ਤੁਸੀਂ ਘਰ ਦੇ ਮਾਲਕ ਨੂੰ
ਕਹੋ ਜੋ ਗੁਰੂ ਆਖਦਾ ਹੈ ਮੇਰਾ ਉਤਾਰੇ ਦਾ ਥਾਂ ਕਿੱਥੇ
ਹੈ ਜਿੱਥੇ ਮੈਂ ਆਪਣੇ ਚੇਲਿਆਂ ਦੇ ਨਾਲ ਪਸਾਹ
੧੫ ਖਾਵਾਂ ? ੦ ਉਹ ਆਪ ਹੀ ਤੁਹਾਨੂੰ ਇੱਕ ਵੱਡਾ ਚੁਬਾਰਾ
ਫ਼ਰਸ਼ ਬਿਛਿਆ ਅਤੇ ਸੁਆਰਿਆ ਹੋਇਆ ਵਿਖਾ-
੧੬ ਲੇਗਾ ਸੋ ਉੱਥੇ ਸਾਡੇ ਲਈ ਤਿਆਰੀ ਕਰੋ ੦ ਤਾਂ ਚੇਲੇ
ਚੱਲੇ ਗਏ ਅਰ ਸ਼ਹਿਰ ਵਿੱਚ ਜਾ ਕੇ ਜਿਹੋ ਜਿਹਾ ਉਸ
ਨੇ ਉਨ੍ਹਾਂ ਨੂੰ ਦੱਸਿਆ ਸੀ ਤਿਹੋ ਜਿਹਾ ਡਿੱਠਾ ਅਤੇ
ਪਸਾਹ ਤਿਆਰ ਕੀਤੀ ॥
੧੭ ਜਾਂ ਸੰਝ ਪਈ ਉਹ ਉਨ੍ਹਾਂ ਬਾਰਾਂ ਦੇ ਨਾਲ
੧੮ ਆਇਆ ੦ ਅਰ ਜਦ ਓਹ ਬੈਠੇ ਖਾਂਦੇ ਸਨ ਤਦ
ਯਿਸੂ ਨੇ ਕਿਹਾ, ਮੈਂ ਤੁਹਾਨੂੰ ਸਤ ਆਖਦਾ ਹਾਂ ਭਈ
ਤੁਹਾਡੇ ਵਿੱਚੋਂ ਇੱਕ ਜੋ ਮੇਰੇ ਨਾਲ ਖਾਂਦਾ ਹੈ ਮੈਨੂੰ
੧੯ ਫੜਵਾਏਗਾ ੦ ਤਦ ਓਹ ਉਦਾਸ ਹੋਣ ਅਤੇ ਇੱਕ
ਇੱਕ ਕਰਕੇ ਉਹ ਨੂੰ ਕਹਿਣ ਲੱਗੇ, ਕੀ ਉਹ ਮੈਂ
੨੦ ਹਾਂ ? ੦ ਉਸ ਨੇ ਉਨ੍ਹਾਂ ਨੂੰ ਆਖਿਆ, ਬਾਰਾਂ ਵਿੱਚੋਂ
ਇੱਕ ਜਣਾ ਜਿਹੜਾ ਮੇਰੇ ਨਾਲ ਕਟੋਰੇ ਵਿੱਚ ਹੱਥ
੨੧ ਡੋਬਦਾ ਹੈ ਸੋਈ ਹੈ ੦ ਮਨੁੱਖ ਦਾ ਪੁੱਤ੍ਰ ਤਾਂ ਜਾਂਦਾ ਹੈ
ਜਿਵੇਂ ਉਹ ਦੇ ਹੱਕ ਵਿੱਚ ਲਿਖਿਆ ਹੈ ਪਰ ਹਾਇ
ਉਸ ਮਨੁੱਖ ਉੱਤੇ ਜਿਹ ਦੀ ਰਾਹੀਂ ਮਨੁੱਖ ਦਾ ਪੁੱਤ੍ਰ
ਫੜਵਾਇਆ ਜਾਂਦਾ ! ਉਸ ਮਨੁੱਖ ਦੇ ਲਈ ਭਲਾ
ਹੁੰਦਾ ਜੇ ਉਹ ਨਿੱਜ ਜੰਮਦਾ ॥
੨੨ ਜਦ ਓਹ ਖਾ ਰਹੇ ਸਨ ਤਦ ਉਹ ਨੇ ਰੋਟੀ ਲਈ
ਅਤੇ ਬਰਕਤ ਦੇ ਕੇ ਤੋੜੀ ਅਤੇ ਉਨ੍ਹਾਂ ਨੂੰ ਦੇ ਕੇ
੨੩ ਆਖਿਆ, ਲਓ ਇਹ ਮੇਰਾ ਸਰੀਰ ਹੈ ੦ ਫੇਰ ਉਹ
ਨੇ ਪਿਆਲਾ ਲੈ ਕੇ ਸ਼ੁਕਰ ਕੀਤਾ ਅਤੇ ਉਨ੍ਹਾਂ ਨੂੰ ਦਿੱਤਾ
੨੪ ਅਰ ਸਭਨਾਂ ਨੇ ਉਸ ਵਿੱਚੋਂ ਪੀਤਾ ੦ ਅਤੇ ਉਹ ਨੇ
ਉਨ੍ਹਾਂ ਨੂੰ ਆਖਿਆ, ਇਹ ਮੇਰਾ ਲਹੂ ਹੈ ਅਰਥਾਤ

ਨੇਮ ਦਾ ਲਹੂ ਜਿਹੜਾ ਬਹੁਤਿਆਂ ਦੇ ਲਈ ਵਹਾਇਆ
੨੫ ਜਾਂਦਾ ਹੈ ੦ ਮੈਂ ਤੁਹਾਨੂੰ ਸਤ ਆਖਦਾ ਹਾਂ ਜੋ ਮੈਂ ਫੇਰ
ਕਦੇ ਅੰਗੂਰ ਦਾ ਰਸ ਨਾ ਪੀਆਂਗਾ ਜਿਸ ਦਿਨ
ਤੀਕਰ ਪਰਮੇਸ਼ੁਰ ਦੇ ਰਾਜ ਵਿੱਚ ਉਹ ਨਵਾਂ ਨਾ
ਪੀਆਂ ॥
੨੬ ਫੇਰ ਓਹ ਭਜਨ ਗਾ ਕੇ ਜ਼ੈਤੂਨ ਦੇ ਪਹਾੜ ਨੂੰ
ਨਿੱਕਲ ਗਏ ॥
੨੭ ਤਾਂ ਯਿਸੂ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਸੱਭੇ
ਠੋਕਰ ਖਾਓਗੇ ਕਿਉਂ ਜੋ ਇਹ ਲਿਖਿਆ ਹੈ ਭਈ
ਮੈਂ ਅਯਾਲੀ ਨੂੰ ਮਾਰਾਂਗਾ ਅਤੇ ਭੇਡਾਂ ਖਿਲਰ
੨੮ ਜਾਣਗੀਆਂ ੦ ਪਰ ਮੈਂ ਆਪਣੇ ਜੀ ਉੱਠਣ ਦੇ ਪਿੱਛੋਂ
੨੯ ਤੁਹਾਥੋਂ ਅੱਗੇ ਗਲੀਲ ਨੂੰ ਜਾਵਾਂਗਾ ੦ ਤਦ ਪਤਰਸ
ਨੇ ਉਹ ਨੂੰ ਆਖਿਆ, ਭਾਵੇਂ ਸੱਭੇ ਠੋਕਰ ਖਾਣ ਪਰ
੩੦ ਮੈਂ ਨਹੀਂ ਖਾਵਾਂਗਾ ! ੦ ਅਤੇ ਯਿਸੂ ਨੇ ਉਹ ਨੂੰ ਕਿਹਾ,
ਮੈਂ ਤੈਨੂੰ ਸਤ ਆਖਦਾ ਹਾਂ ਜੋ ਤੂੰ ਅੱਜ ਇਸੇ ਰਾਤ
ਕੁੱਕੜ ਦੇ ਦੋ ਵਾਰ ਬਾਂਗ ਦੇਣ ਤੋਂ ਅੱਗੇ ਤਿੰਨ ਵਾਰ
੩੧ ਮੇਰਾ ਇਨਕਾਰ ਕਰੇਂਗਾ ੦ ਪਰ ਉਹ ਨੇ ਵੱਡੇ ਹਠ
ਨਾਲ ਕਿਹਾ, ਜੇ ਤੇਰੇ ਨਾਲ ਮੈਨੂੰ ਮਰਨਾ ਭੀ ਪਵੇ ਤਾਂ
ਭੀ ਮੈਂ ਤੇਰਾ ਇਨਕਾਰ ਕਦੀ ਨਾ ਕਰਾਂਗਾ ਅਤੇ ਸੱਭੇ
ਇਸੇ ਤਰਾਂ ਬੋਲੇ ॥
੩੨ ਫੇਰ ਓਹ ਗਥਸਮਨੀ ਨਾਮੇ ਇੱਕ ਥਾਂ ਆਏ ਅਤੇ
ਉਸ ਨੇ ਆਪਣੇ ਚੇਲਿਆਂ ਨੂੰ ਕਿਹਾ, ਜਦ ਤੀਕਰ ਮੈਂ
੩੩ ਪ੍ਰਾਰਥਨਾ ਕਰਦਾ ਹਾਂ ਤੁਸੀਂ ਐਥੇ ਬੈਠੋ ੦ ਉਸ ਨੇ ਪਤਰਸ
ਅਤੇ ਯਾਕੂਬ ਅਤੇ ਯੂਹੰਨਾ ਨੂੰ ਆਪਣੇ ਨਾਲ ਲਿਆ
ਅਤੇ ਹੈਰਾਨ ਪਰੇਸ਼ਾਨ ਅਰ ਬਹੁਤ ਦਿਲਗੀਰ ਹੋਣ
੩੪ ਲੱਗਾ ੦ ਉਸ ਨੇ ਉਨ੍ਹਾਂ ਨੂੰ ਆਖਿਆ, ਮੇਰਾ ਜੀ ਬਹੁਤ
ਉਦਾਸ ਹੈ ਸਗੋਂ ਮਰਨ ਦੇ ਦਰਜੇ ਤੀਕਰ । ਤੁਸੀਂ ਐਥੇ
੩੫ ਠਹਿਰੋ ਅਰ ਜਾਗਦੇ ਰਹੋ ੦ ਅਤੇ ਉਹ ਥੋੜਾ ਅੱਗੇ ਵਧ
ਕੇ ਭੁਞੇਂ ਡਿੱਗ ਪਿਆ ਅਰ ਪ੍ਰਾਰਥਨਾ ਕੀਤੀ ਕਿ ਜੇ
੩੬ ਹੋ ਸੱਕੇ ਤਾਂ ਇਹ ਘੜੀ ਮੈਥੋਂ ਟਲ ਜਾਏ ੦ ਅਤੇ ਉਨ
ਆਖਿਆ, ਅੱਬਾ, ਹੇ ਪਿਤਾ, ਤੈਥੋਂ ਸੱਭੋ ਕੁਝ ਹੋ
ਸੱਕਦਾ ਹੈ । ਇਹ ਪਿਆਲਾ ਮੇਰੇ ਕੋਲੋਂ ਹਟਾ ਦਿਹ
ਤਾਂ ਵੀ ਉਹ ਨਾ ਹੋਵੇ ਜਿਹੜਾ ਮੈਂ ਚਾਹੁੰਦਾ ਹਾਂ ਪਰ
੩੭ ਉਹ ਜਿਹੜਾ ਤੂੰ ਚਾਹੁੰਦਾ ਹੈਂ ੦ ਫੇਰ ਉਹ ਨੇ ਆਣ
ਕੇ ਉਨ੍ਹਾਂ ਨੂੰ ਸੁੱਤੇ ਹੋਏ ਵੇਖਿਆ ਅਤੇ ਪਤਰਸ ਨੂੰ
ਆਖਿਆ, ਹੇ ਸ਼ਮਊਨ, ਤੂੰ ਸੌਂਦਾ ਹੈਂ ? ਕੀ ਤੈਥੋਂ
੩੮ ਇੱਕ ਘੜੀ ਵੀ ਨਾ ਜਾਗ ਹੋਇਆ ? ੦ ਜਾਗਦੇ
ਰਹੋ ਅਤੇ ਪ੍ਰਾਰਥਨਾ ਕਰੋ ਜੋ ਤੁਸੀਂ ਪਰਤਾਵੇ ਵਿੱਚ ਨਾ
ਪਓ, ਆਤਮਾ ਤਾਂ ਤਿਆਰ ਹੈ ਪਰ ਸਰੀਰ ਕਮਜ਼ੋਰ
੩੯ ਹੈ ੦ ਤਾਂ ਉਹ ਫੇਰ ਗਿਆ ਅਰ ਉਹੋ ਗੱਲ ਕਹਿ ਕੇ
੪੦ ਪ੍ਰਾਰਥਨਾ ਕੀਤੀ ੦ ਅਤੇ ਫੇਰ ਆਣ ਕੇ ਉਸ ਨੇ
ਉਨ੍ਹਾਂ ਨੂੰ ਸੁੱਤੇ ਹੋਏ ਵੇਖਿਆ ਕਿਉਂ ਜੋ ਉਨ੍ਹਾਂ ਦੀਆਂ
ਅੱਖਾਂ ਨੀਂਦਰ ਨਾਲ ਭਾਰੀਆਂ ਹੋਈਆਂ ਹੋਈਆਂ ਸਨ
ਅਤੇ ਓਹ ਨਹੀਂ ਜਾਣਦੇ ਸਨ ਭਈ ਉਸ ਨੂੰ ਕੀ
੪੧ ਉੱਤਰ ਦੇਣ ੦ ਅਤੇ ਉਨ ਤੀਜੀ ਵਾਰ ਆ ਕੇ ਉਨ੍ਹਾਂ
ਨੂੰ ਕਿਹਾ, ਹੁਣ ਤੁਸੀਂ ਸੁੱਤੇ ਰਹੋ ਅਤੇ ਅਰਾਮ ਕਰੋ ।
ਬੱਸ ਹੈ, ਘੜੀ ਆ ਢੁੱਕੀ । ਵੇਖੋ ਮਨੁੱਖ ਦਾ ਪੁੱਤ੍ਰ
ਪਾਪੀਆਂ ਦੇ ਹੱਥਾਂ ਵਿੱਚ ਫੜਵਾਇਆ ਜਾਂਦਾ ਹੈ ੦
੪੨ ਉੱਠੋ, ਚੱਲੀਏ, ਵੇਖੋ ਮੇਰਾ ਫੜਵਾਉਣ ਵਾਲਾ ਨੇੜੇ
ਆ ਗਿਆ ਹੈ ॥
੪੩ ਉਹ ਅਜੇ ਬੋਲਦਾ ਹੀ ਸੀ ਕਿ ਓਵੇਂ ਯਹੂਦਾ
ਜਿਹੜਾ ਉਨ੍ਹਾਂ ਬਾਰਾਂ ਵਿੱਚੋਂ ਇੱਕ ਸੀ ਆਇਆ ਅਤੇ
ਪਰਧਾਨ ਜਾਜਕਾਂ ਅਰ ਗ੍ਰੰਥੀਆਂ ਅਰ ਬਜ਼ੁਰਗਾਂ ਦੀ
ਵੱਲੋਂ ਇੱਕ ਭੀੜ ਤਲਵਾਰਾਂ ਅਤੇ ਡਾਂਗਾਂ ਫੜੀ ਉਹ
੪੪ ਦੇ ਨਾਲ ਸੀ ੦ ਉਹ ਦੇ ਫੜਵਾਉਣ ਵਾਲੇ ਨੇ ਉਨ੍ਹਾਂ
ਨੂੰ ਇਹ ਕਹਿ ਕੇ ਪਤਾ ਦਿੱਤਾ ਸੀ ਭਈ ਜਿਹ ਨੂੰ ਮੈਂ
ਚੁੰਮਾਂ ਉਹੋ ਹੈ । ਉਹ ਨੂੰ ਫੜ ਕੇ ਤਕੜਾਈ ਨਾਲ ਲੈ
੪੫ ਜਾਣਾ ! ੦ ਸੋ ਜਦ ਉਹ ਆ ਗਿਆ ਝੱਟ ਉਹ ਦੇ
ਕੋਲ ਜਾ ਕੇ ਉਸ ਨੇ ਕਿਹਾ, ਸੁਆਮੀ ਜੀ ! ਅਤੇ ਉਹ
੪੬ ਨੂੰ ਚੁੰਮਿਆ ੦ ਤਦ ਉਨ੍ਹਾਂ ਉਸ ਤੇ ਹੱਥ ਪਾਏ ਅਤੇ
੪੭ ਉਹ ਨੂੰ ਫੜ ਲਿਆ ੦ ਅਤੇ ਜਿਹੜੇ ਉੱਥੇ ਖੜੇ ਸਨ
ਉਨ੍ਹਾਂ ਵਿੱਚੋਂ ਇੱਕ ਨੇ ਤਲਵਾਰ ਧੂ ਲਈ ਅਰ
ਸਰਦਾਰ ਜਾਜਕ ਦੇ ਚਾਕਰ ਨੂੰ ਮਾਰ ਕੇ ਉਹ ਦਾ ਕੰਨ
੪੮ ਉਡਾ ਦਿੱਤਾ ੦ ਤਦ ਯਿਸੂ ਨੇ ਉਨ੍ਹਾਂ ਨੂੰ ਅੱਗੋਂ
ਆਖਿਆ ਭਈ ਤਲਵਾਰਾਂ ਅਤੇ ਡਾਂਗਾਂ ਫੜੀ ਕੀ
੪੯ ਤੁਸੀਂ ਮੈਨੂੰ ਡਾਕੂ ਵਾਂਙੁ ਫੜਨ ਨੂੰ ਨਿੱਕਲੇ ਹੋ ? ੦ ਮੈਂ
ਰੋਜ ਹੈਕਲ ਵਿੱਚ ਤੁਹਾਡੇ ਕੋਲ ਹੁੰਦਾ ਅਤੇ ਉਪਦੇਸ਼
ਦਿੰਦਾ ਸੀ ਅਰ ਤੁਸਾਂ ਮੈਨੂੰ ਨਾ ਫੜਿਆ ਪਰ ਇਹ
੫੦ ਇਸ ਲਈ ਹੋਇਆ ਜੋ ਲਿਖਤਾਂ ਪੂਰੀਆਂ ਹੋਣ ੦ ਅਰ
੫੧ ਸੱਭੇ ਚੇਲੇ ਉਹ ਨੂੰ ਛੱਡ ਕੇ ਭੱਜ ਗਏ ੦ ਇੱਕ
ਜੁਆਨ ਜਿਹ ਨੇ ਦੁਪੱਟਾ ਆਪਣੇ ਨੰਗੇ ਪਿੰਡੇ ਉੱਤੇ
ਲਿਆ ਹੋਇਆ ਸੀ ਉਹ ਦੇ ਮਗਰ ਤੁਰਿਆ ਅਰ

੫੨ ਲੋਕਾਂ ਨੇ ਉਸ ਨੂੰ ਫੜ ਲਿਆ ੦ ਪਰ ਉਹ ਦੁਪੱਟਾ
ਛੱਡ ਕੇ ਨੰਗਾ ਭੱਜ ਗਿਆ ॥
੫੩ ਤਦ ਓਹ ਯਿਸੂ ਨੂੰ ਸਰਦਾਰ ਜਾਜਕ ਕੋਲ ਲੈ
ਗਏ ਅਤੇ ਉਹ ਦੇ ਕੋਲ ਸਾਰੇ ਪਰਧਾਨ ਜਾਜਕ ਅਤੇ
੫੪ ਬਜ਼ੁਰਗ ਅਤੇ ਗ੍ਰੰਥੀ ਇਕੱਠੇ ਹੋਏ ੦ ਅਰ ਪਤਰਸ
ਕੁਝ ਵਿੱਥ ਨਾਲ ਉਹ ਦੇ ਪਿੱਛੇ ਪਿੱਛੇ ਸਰਦਾਰ ਜਾਜਕ
ਦੇ ਵੇਹੜੇ ਦੇ ਅੰਦਰ ਤੀਕ ਚੱਲਿਆ ਗਿਆ ਅਤੇ
ਸਿਪਾਹੀਆਂ ਦੇ ਨਾਲ ਬੈਠ ਕੇ ਅੱਗ ਸੇਕਣ ਲੱਗਾ ੦
੫੫ ਤਦ ਪਰਧਾਨ ਜਾਜਕ ਅਤੇ ਸਾਰੀ ਮਹਾ ਸਭਾ ਨੇ ਯਿਸੂ
ਦੇ ਵਿਰੁੱਧ ਉਹ ਨੂੰ ਜਾਨੋਂ ਮਾਰਨ ਲਈ ਗਵਾਹੀ ਢੂੰਡੀ
੫੬ ਪਰ ਨਾ ਲੱਭੀ ੦ ਬਹੁਤਿਆਂ ਨੇ ਉਹ ਦੇ ਵਿਰੁੱਧ ਝੂਠੀ
ਗਵਾਹੀ ਤਾਂ ਦਿੱਤੀ ਪਰ ਉਨ੍ਹਾਂ ਦੀ ਗਵਾਹੀ ਇੱਕੋ ਜਹੀ
੫੭ ਨਾ ਸੀ ੦ ਤਦ ਕਈਆਂ ਨੇ ਉੱਠ ਕੇ ਉਹ ਦੇ ਵਿਰੁੱਧ
੫੮ ਇਹ ਕਹਿ ਕੇ ਝੂਠੀ ਗਵਾਹੀ ਦਿੱਤੀ ੦ ਭਈ ਅਸਾਂ
ਉਹ ਨੂੰ ਇਹ ਆਖਦੇ ਸੁਣਿਆ ਜੋ ਮੈਂ ਇਸ ਹੈਕਲ
ਨੂੰ ਜਿਹੜੀ ਹੱਥਾਂ ਨਾਲ ਬਣਾਈ ਹੋਈ ਹੈ ਢਾਹ
ਦਿਆਂਗਾ ਅਰ ਤਿੰਨਾਂ ਦਿਨਾਂ ਵਿੱਚ ਇੱਕ ਹੋਰ ਨੂੰ
੫੯ ਬਿਨਾ ਹੱਥ ਲਾਏ ਬਣਾਵਾਂਗਾ ੦ ਤਾਂ ਵੀ ਉਨ੍ਹਾਂ ਦੀ
੬੦ ਗਵਾਹੀ ਇੱਕੋ ਜਹੀ ਨਾ ਸੀ ੦ ਤਦ ਸਰਦਾਰ ਜਾਜਕ
ਵਿਚਾਲੇ ਖੜਾ ਹੋਇਆ ਅਤੇ ਯਿਸੂ ਨੂੰ ਪੁੱਛਿਆ, ਕੀ
ਤੂੰ ਕੁਝ ਜਵਾਬ ਨਹੀਂ ਦਿੰਦਾ ? ਏਹ ਤੇਰੇ ਵਿਰੁੱਧ ਕੀ
੬੧ ਗਵਾਹੀ ਦਿੰਦੇ ਹਨ ? ੦ ਪਰ ਉਹ ਚੁੱਪ ਹੀ ਰਿਹਾ
ਅਤੇ ਕੁਝ ਜਵਾਬ ਨਾ ਦਿੱਤਾ ਤਾਂ ਸਰਦਾਰ ਜਾਜਕ ਨੇ
ਫੇਰ ਉਹ ਨੂੰ ਪੁੱਛਿਆ, ਕੀ ਤੂੰ ਮਸੀਹ ਪਰਮਧੰਨ ਦਾ
੬੨ ਪੁੱਤ੍ਰ ਹੈਂ ? ੦ ਯਿਸੂ ਨੇ ਆਖਿਆ, ਮੈਂ ਹਾਂ ਅਰ
ਤੁਸੀਂ ਮਨੁੱਖ ਦੇ ਪੁੱਤ੍ਰ ਨੂੰ ਕੁਦਰਤ ਦੇ ਸੱਜੇ ਹੱਥ
ਬਿਰਾਜਮਾਨ ਹੋਇਆ ਅਤੇ ਅਕਾਸ਼ ਦੇ ਬੱਦਲਾਂ ਨਾਲ
੬੩ ਆਉਂਦਾ ਵੇਖੋਗੇ ੦ ਤਦ ਸਰਦਾਰ ਜਾਜਕ ਨੇ ਆਪਣੇ
ਕੱਪੜੇ ਪਾੜ ਕੇ ਆਖਿਆ, ਹੁਣ ਸਾਨੂੰ ਗਵਾਹਾਂ ਦੀ ਹੋਰ
੬੪ ਕੀ ਲੋੜ ਹੈ ? ੦ ਤੁਸਾਂ ਇਹ ਕੁਫ਼ਰ ਸੁਣਿਆ, ਤੁਹਾਡੀ
ਕੀ ਰਾਇ ਹੈ ? ਤਦ ਉਨ੍ਹਾਂ ਸਭਨਾਂ ਨੇ ਉਹ ਨੂੰ ਮਾਰੇ
੬੫ ਜਾਣ ਦੇ ਲਾਇਕ ਠਹਿਰਾਇਆ ੦ ਅਤੇ ਕਿੰਨੇ ਉਸ
ਉੱਤੇ ਥੁੱਕਣ ਅਤੇ ਉਹ ਦਾ ਮੂੰਹ ਢੱਕਣ ਅਤੇ ਉਹ
ਨੂੰ ਮੁੱਕੇ ਮਾਰਨ ਅਤੇ ਕਹਿਣ ਲੱਗੇ, ਅਗੰਮ ਦੀ ਖਬਰ
ਦਿਹ ! ਅਰ ਸਿਪਾਹੀਆਂ ਨੇ ਉਹ ਨੂੰ ਲੈ ਕੇ ਚੁਪੇੜਾਂ
ਮਾਰੀਆਂ ॥

੬੬ ਜਾਂ ਪਤਰਸ ਹੇਠਾਂ ਵੇਹੜੇ ਵਿੱਚ ਸੀ ਸਰਦਾਰ
ਜਾਜਕ ਦੀਆਂ ਗੋੱਲੀਆਂ ਵਿੱਚੋਂ ਇੱਕ ਆਈ ੦
੬੭ ਅਰ ਪਤਰਸ ਨੂੰ ਅੱਗ ਸੇਕਦਾ ਵੇਖ ਕੇ ਉਹ ਦੀ ਵੱਲ
ਨਿਗਾਹ ਕਰ ਕੇ ਬੋਲੀ, ਤੂੰ ਭੀ ਯਿਸੂ ਨਾਸਰੀ ਦੇ ਨਾਲ
੬੮ ਸੈਂ ੦ ਪਰ ਉਹ ਮੁੱਕਰ ਕੇ ਬੋਲਿਆ, ਨਾ ਮੈਂ ਜਾਣਦਾ,
ਨਾ ਮੇਰੀ ਸਮਝ ਵਿੱਚ ਆਉਂਦਾ ਹੈ ਭਈ ਤੂੰ ਕੀ
ਆਖਦੀ ਹੈਂ, ਅਤੇ ਓਹ ਬਾਹਰ ਡੇਉੜ੍ਹੀ ਵਿੱਚ
੬੯ ਚੱਲਿਆ ਗਿਆ ੦ ਤਾਂ ਗੋੱਲੀ ਉਹ ਨੂੰ ਵੇਖ ਕੇ ਫੇਰ
ਉਨ੍ਹਾਂ ਨੂੰ ਜਿਹੜੇ ਉੱਥੇ ਖੜੇ ਸਨ ਆਖਣ ਲੱਗੀ,
੭੦ ਇਹ ਉਨ੍ਹਾਂ ਵਿੱਚੋਂ ਇੱਕ ਹੈ ੦ ਪਰ ਉਹ ਫੇਰ ਮੁੱਕਰ
ਗਿਆ ਅਤੇ ਥੋੜੇ ਚਿਰ ਪਿੱਛੋਂ ਫੇਰ ਉਨ੍ਹਾਂ ਨੇ ਜਿਹੜੇ
ਉੱਥੇ ਖੜੇ ਸਨ ਪਤਰਸ ਨੂੰ ਕਿਹਾ, ਸੱਚ ਮੁੱਚ ਤੂੰ
੭੧ ਉਨ੍ਹਾਂ ਵਿੱਚੋਂ ਹੈਂ ਕਿਉਂ ਜੋ ਤੂੰ ਗਲੀਲੀ ਹੈਂ ੦ ਪਰ
ਉਹ ਸਰਾਪ ਦੇਣ ਅਤੇ ਸੌਂਹ ਖਾਣ ਲੱਗਾ ਭਈ ਮੈਂ
ਉਸ ਮਨੁੱਖ ਨੂੰ ਜਿਹ ਦੀ ਤੁਸੀਂ ਗੱਲ ਕਰਦੇ ਹੋ ਜਾਣਦਾ
੭੨ ਹੀ ਨਹੀਂ ੦ ਅਰ ਝੱਟ ਦੂਈ ਵਾਰ ਕੁੱਕੜ ਨੇ ਬਾਂਗ
ਦਿੱਤੀ ਅਤੇ ਪਤਰਸ ਨੂੰ ਉਹ ਗੱਲ ਚੇਤੇ ਆਈ
ਜਿਹੜੀ ਯਿਸੂ ਨੇ ਉਹ ਨੂੰ ਆਖੀ ਸੀ ਜੋ ਕੁੱਕੜ ਦੇ
ਦੋ ਵਾਰ ਬਾਂਗ ਦੇਣ ਤੋਂ ਅੱਗੇ ਤੂੰ ਤਿੰਨ ਵਾਰ ਮੇਰਾ
ਇਨਕਾਰ ਕਰੇਂਗਾ ਅਤੇ ਉਹ ਉਸ ਗੱਲ ਨੂੰ ਸੋਚ ਕੇ
ਰੋਣ ਲੱਗਾ ॥

## ਪ੍ਰਭੁ ਦੀ ਸਲੀਬੀ ਮੌਤ

੧੫ ਸਵੇਰ ਹੁੰਦਿਆਂ ਹੀ ਪਰਧਾਨ ਜਾਜਕਾਂ ਨੇ
ਬਜ਼ੁਰਗਾਂ ਅਤੇ ਗ੍ਰੰਥੀਆਂ ਸਣੇ ਅਰ ਸਾਰੀ ਮਹਾ
ਸਭਾ ਨੇ ਸਲਾਹ ਕਰ ਕੇ ਯਿਸੂ ਨੂੰ ਬੰਨ੍ਹਿਆ ਅਤੇ
੨ ਲੈ ਜਾ ਕੇ ਪਿਲਾਤੁਸ ਦੇ ਹਵਾਲੇ ਕੀਤਾ ੦ ਪਿਲਾਤੁਸ
ਨੇ ਉਸ ਤੋਂ ਪੁੱਛਿਆ, ਭਲਾ, ਤੂੰ ਯਹੂਦੀਆਂ ਦਾ
ਪਾਤਸ਼ਾਹ ਹੈਂ ? ਉਸ ਨੇ ਉਹ ਨੂੰ ਉੱਤਰ ਦਿੱਤਾ, ਤੂੰ
੩ ਸਤ ਆਖਿਆ ਹੈ ੦ ਤਾਂ ਪਰਧਾਨ ਜਾਜਕਾਂ ਨੇ ਉਸ
੪ ਉੱਤੇ ਬਹੁਤ ਦੋਸ਼ ਲਾਏ ੦ ਪਿਲਾਤੁਸ ਨੇ ਉਸ ਤੋਂ
ਫੇਰ ਪੁੱਛਿਆ, ਤੂੰ ਕੁਝ ਜਵਾਬ ਨਹੀਂ ਦਿੰਦਾ ? ਵੇਖ
ਓਹ ਤੇਰੇ ਉੱਤੇ ਕਿੰਨੀਆਂ ਗੱਲਾਂ ਦਾ ਦੋਸ਼
੫ ਲਾਉਂਦੇ ਹਨ ! ੦ ਪਰ ਯਿਸੂ ਨੇ ਫੇਰ ਕੁਝ ਜਵਾਬ
ਨਾ ਦਿੱਤਾ ਐਥੋਂ ਤੀਕ ਜੋ ਪਿਲਾਤੁਸ ਹੈਰਾਨ
ਹੋਇਆ ॥

੬ ਓਹ ਉਸ ਤਿਉਹਾਰ ਉੱਤੇ ਇੱਕ ਕੈਦੀ ਜਿਹ ਦੇ
ਲਈ ਲੋਕ ਅਰਜ਼ ਕਰਦੇ ਸਨ ਉਨ੍ਹਾਂ ਦੀ ਖ਼ਾਤਰ
੭ ਛੱਡਦਾ ਹੁੰਦਾ ਸੀ ○ ਬਰੱਬਾਸ ਨਾਉਂ ਦਾ ਇੱਕ ਮਨੁੱਖ
ਸੀ ਜਿਹੜਾ ਉਨ੍ਹਾਂ ਪਸਾਦੀਆਂ ਦੇ ਨਾਲ ਜਿਨ੍ਹਾਂ ਪਸਾਦ
ਵਿੱਚ ਖ਼ੂਨ ਕੀਤਾ ਕੈਦ ਵਿੱਚ ਪਿਆ ਹੋਇਆ ਸੀ ○
੮ ਅਤੇ ਲੋਕ ਨੇੜੇ ਜਾ ਕੇ ਅਰਜ਼ ਕਰਨ ਲੱਗੇ ਜੋ ਦਸਤੂਰ
੯ ਅਨੁਸਾਰ ਸਾਡੇ ਲਈ ਕਰੋ ○ ਪਿਲਾਤੁਸ ਨੇ ਉਨ੍ਹਾਂ ਨੂੰ
ਉੱਤਰ ਦਿੱਤਾ, ਕੀ ਤੁਸੀਂ ਚਾਹੁੰਦੇ ਹੋ ਜੋ ਮੈਂ ਤੁਹਾਡੇ
ਲਈ ਯਹੂਦੀਆਂ ਦੇ ਪਾਤਸ਼ਾਹ ਨੂੰ ਛੱਡ ਦਿਆਂ ? ○
੧੦ ਕਿਉਂ ਜੋ ਉਹ ਨੇ ਮਲੂਮ ਕੀਤਾ ਸੀ ਭਈ ਪਰਧਾਨ
ਜਾਜਕਾਂ ਨੇ ਖਾਰ ਦੇ ਮਾਰੇ ਉਹ ਨੂੰ ਹਵਾਲੇ ਕੀਤਾ ਹੈ ○
੧੧ ਪਰ ਪਰਧਾਨ ਜਾਜਕਾਂ ਨੇ ਭੀੜ ਨੂੰ ਚੁੱਕਿਆ ਜੋ
ਉਹ ਬਰੱਬਾਸ ਹੀ ਉਨ੍ਹਾਂ ਦੀ ਖ਼ਾਤਰ ਛੱਡ ਦੇਵੇ ○
੧੨ ਪਿਲਾਤੁਸ ਨੇ ਅੱਗੋਂ ਉਨ੍ਹਾਂ ਨੂੰ ਫੇਰ ਆਖਿਆ, ਤਾਂ
ਜਿਹ ਨੂੰ ਤੁਸੀਂ ਯਹੂਦੀਆਂ ਦਾ ਪਾਤਸ਼ਾਹ ਕਹਿੰਦੇ ਹੋ
੧੩ ਮੈਂ ਉਹ ਦੇ ਨਾਲ ਕੀ ਕਰਾਂ ? ○ ਓਹ ਫੇਰ ਡੰਡ ਪਾ
੧੪ ਕੇ ਬੋਲੇ, ਉਹ ਨੂੰ ਸਲੀਬ ਦਿਓ ! ○ ਪਿਲਾਤੁਸ ਨੇ
ਉਨ੍ਹਾਂ ਨੂੰ ਆਖਿਆ, ਕਿਉਂ ? ਇਸ ਨੇ ਕੀ ਬੁਰਿਆਈ
ਕੀਤੀ ਹੈ ? ਪਰ ਓਹ ਹੋਰ ਵੀ ਡੰਡ ਪਾ ਕੇ ਬੋਲੇ,
੧੫ ਉਹ ਨੂੰ ਸਲੀਬ ਦਿਓ ! ○ ਤਦ ਪਿਲਾਤੁਸ ਨੇ ਲੋਕਾਂ
ਨੂੰ ਰਾਜ਼ੀ ਕਰਨ ਦੀ ਮਨਸ਼ਾ ਨਾਲ ਉਨ੍ਹਾਂ ਦੇ ਲਈ
ਬਰੱਬਾਸ ਨੂੰ ਛੱਡ ਦਿੱਤਾ ਅਤੇ ਯਿਸੂ ਨੂੰ ਕੋਰੜੇ ਮਾਰ ਕੇ
ਹਵਾਲੇ ਕੀਤਾ ਜੋ ਸਲੀਬ ਦਿੱਤਾ ਜਾਏ ॥
੧੬ ਤਾਂ ਸਿਪਾਹੀ ਉਹ ਨੂੰ ਉਸ ਵੇਹੜੇ ਵਿੱਚ ਜਿੱਥੇ
ਹਾਕਮ ਦੀ ਕਚਹਿਰੀ ਹੈ ਲੈ ਗਏ ਅਰ ਸਾਰੇ ਜੱਥੇ
੧੭ ਨੂੰ ਇਕੱਠਾ ਬੁਲਾਇਆ ○ ਅਤੇ ਉਨ੍ਹਾਂ ਨੇ ਉਸ ਨੂੰ
ਬੈਂਗਣੀ ਬਸਤ੍ਰ ਪਹਿਨਾਇਆ ਅਤੇ ਕੰਡਿਆਂ ਵਾਲਾ
੧੮ ਤਾਜ ਗੁੰਦ ਕੇ ਉਹ ਦੇ ਸਿਰ ਉੱਤੇ ਰੱਖਿਆ ○ ਅਤੇ
ਉਹ ਨੂੰ ਵਧਾਈਆਂ ਦੇਣ ਲੱਗੇ ਕਿ ਹੇ ਯਹੂਦੀਆਂ ਦੇ
੧੯ ਪਾਤਸ਼ਾਹ, ਨਮਸਕਾਰ ! ○ ਅਰ ਉਹ ਦੇ ਸਿਰ ਉੱਤੇ
ਕਾਨੇ ਮਾਰਦੇ ਅਤੇ ਉਸ ਉੱਤੇ ਥੁੱਕਦੇ ਅਤੇ ਗੋਡੇ
੨੦ ਨਿਵਾ ਕੇ ਉਹ ਨੂੰ ਮੱਥਾ ਟੇਕਦੇ ਸਨ ○ ਜਾਂ ਉਸ ਨਾਲ
ਠੱਠਾ ਕਰ ਹਟੇ ਤਾਂ ਉਹ ਦੇ ਉੱਤੋਂ ਬੈਂਗਣੀ ਬਸਤ੍ਰ
ਲਾਹ ਲਿਆ ਅਤੇ ਉਹ ਦੇ ਆਪਣੇ ਬਸਤ੍ਰ ਉਹ ਨੂੰ
ਪਹਿਨਾ ਕੇ ਸਲੀਬ ਉੱਤੇ ਚੜ੍ਹਾਉਣ ਲਈ ਬਾਹਰ
ਲੈ ਗਏ ॥
੨੧ ਉਨ੍ਹਾਂ ਨੇ ਸਿਕੰਦਰ ਅਤੇ ਰੂਫੁਸ ਦੇ ਪਿਉ ਸ਼ਮਊਨ
ਨਾਮੇ ਇੱਕ ਕੁਰੇਨੀ ਮਨੁੱਖ ਨੂੰ ਜਿਹੜਾ ਪਿੰਡੋਂ
ਆਉਂਦਿਆਂ ਉੱਥੋਂ ਦੀ ਲੰਘਦਾ ਸੀ ਵਿਗਾਰੇ
ਫੜਿਆ ਭਈ ਉਹ ਦੀ ਸਲੀਬ ਚੁੱਕ ਕੇ ਲੈ ਚੱਲੇ ○
੨੨ ਅਤੇ ਓਹ ਉਸ ਨੂੰ ਗਲਗਥਾ ਵਿੱਚ ਜਿਹ ਦਾ ਅਰਥ
੨੩ "ਖੋਪਰੀ ਦਾ ਥਾਂ ਹੈ" ਲਿਆਏ ○ ਅਰ ਮੈ ਵਿੱਚ
ਗੰਧਰਸ ਮਿਲਾ ਕੇ ਉਸ ਨੂੰ ਦੇਣ ਲੱਗੇ ਪਰ ਉਨ ਨਾ
੨੪ ਲਈ ○ ਤਾਂ ਉਨ੍ਹਾਂ ਉਹ ਨੂੰ ਸਲੀਬ ਉੱਤੇ ਚਾੜ੍ਹ ਕੇ ਉਹ
ਦੇ ਬਸਤ੍ਰ ਵੰਡਣ ਲਈ ਗੁਣੇ ਪਾਏ ਜੋ ਕਿਹੜਾ ਕਿਹ ਦੇ
੨੫ ਹਿੱਸੇ ਆਵੇ ○ ਪਹਿਰ ਦਿਨ ਚੜ੍ਹਿਆ ਸੀ ਜਦ ਉਨ੍ਹਾਂ
੨੬ ਉਹ ਨੂੰ ਸਲੀਬ ਉੱਤੇ ਚੜ੍ਹਾਇਆ ○ ਅਰ ਉਹ ਦੀ
ਇਹ ਦੋਸ਼ ਪੱਤ੍ਰੀ ਉੱਪਰ ਲਿਖੀ ਹੋਈ ਸੀ, ਕਿ
੨੭ "ਯਹੂਦੀਆਂ ਦਾ ਪਾਤਸ਼ਾਹ" ○ ਉਨ੍ਹਾਂ ਨੇ ਉਹ ਦੇ
ਨਾਲ ਦੋ ਡਾਕੂਆਂ ਨੂੰ ਇੱਕ ਉਹ ਦੇ ਸੱਜੇ ਤੇ ਦੂਆ
੨੯ ਉਹ ਦੇ ਖੱਬੇ ਸਲੀਬ ਉੱਤੇ ਚੜ੍ਹਾਇਆ ○ ਅਤੇ
ਆਉਣ ਜਾਣ ਵਾਲੇ ਉਹ ਨੂੰ ਮਿਹਣਾ ਮਾਰਨ ਅਤੇ
੩੦ ਸਿਰ ਹਿਲਾ ਕੇ ਕਹਿਣ ਲੱਗੇ, ○ ਵਾਹ ਤੂੰ ਜਿਹੜਾ
ਹੈਕਲ ਨੂੰ ਢਾਹ ਕੇ ਤਿੰਨਾਂ ਦਿਨਾਂ ਵਿੱਚ ਬਣਾਉਂਦਾ
ਸੈਂ ! ਸਲੀਬੋਂ ਉੱਤਰ ਕੇ ਆਪਣੇ ਆਪ ਨੂੰ ਬਚਾ
੩੧ ਲੈ ○ ਇਸੇ ਤਰਾਂ ਪਰਧਾਨ ਜਾਜਕਾਂ ਨੇ ਵੀ ਆਪੋ ਵਿੱਚ
ਗ੍ਰੰਥੀਆਂ ਨਾਲ ਮਿਲ ਕੇ ਠੱਠਾ ਮਾਰਿਆ ਅਤੇ ਕਿਹਾ,
ਇਸ ਨੇ ਹੋਰਨਾਂ ਨੂੰ ਬਚਾਇਆ, ਆਪਣੇ ਆਪ ਨੂੰ
੩੨ ਨਹੀਂ ਬਚਾ ਸੱਕਦਾ ! ○ ਇਸਰਾਏਲ ਦਾ ਪਾਤਸ਼ਾਹ
ਮਸੀਹ ਹੁਣ ਸਲੀਬੋਂ ਉੱਤਰ ਆਵੇ ਤਾਂ ਅਸੀਂ ਵੇਖੀਏ
ਅਤੇ ਪਰਤੀਤ ਕਰੀਏ ! ਅਤੇ ਜਿਹੜੇ ਉਹ ਦੇ ਨਾਲ
ਸਲੀਬ ਉੱਤੇ ਚੜ੍ਹਾਏ ਗਏ ਓਹ ਉਸ ਨੂੰ ਬੋਲੀਆਂ
ਮਾਰਦੇ ਸਨ ॥
੩੩ ਜਾਂ ਦੁਪਹਿਰ ਹੋਈ ਤਾਂ ਸਾਰੀ ਧਰਤੀ ਉੱਤੇ ਅਨ੍ਹੇਰਾ
੩੪ ਛਾ ਗਿਆ ਅਰ ਤੀਏ ਪਹਿਰ ਤੀਕ ਰਿਹਾ ○ ਅਤੇ
ਤੀਏ ਪਹਿਰ ਯਿਸੂ ਉੱਚੀ ਅਵਾਜ਼ ਨਾਲ ਬੋਲਿਆ
"ਏਲੋਈ ਏਲੋਈ ਲਮਾ ਸਬਕਤਾਨੀ" ਜਿਹ ਦਾ
ਅਰਥ ਇਹ ਹੈ, ਹੇ ਮੇਰੇ ਪਰਮੇਸ਼ੁਰ, ਹੇ ਮੇਰੇ ਪਰਮੇਸ਼ੁਰ,
੩੫ ਤੈਂ ਮੈਨੂੰ ਕਿਉਂ ਛੱਡ ਦਿੱਤਾ ? ○ ਤਾਂ ਕਿੰਨੇਕੁ ਉਨ੍ਹਾਂ
ਵਿੱਚੋਂ ਜਿਹੜੇ ਉੱਥੇ ਖੜੇ ਸਨ ਇਹ ਸੁਣ ਕੇ ਬੋਲੇ,
ਵੇਖੋ ਇਹ ਏਲੀਯਾਹ ਨੂੰ ਅਵਾਜ਼ ਮਾਰਦਾ ਹੈ ! ○
੩੬ ਕਿਸੇ ਨੇ ਦੌੜ ਕੇ ਸਪੰਜ ਨੂੰ ਸਿਰਕੇ ਨਾਲ ਭੌਂਇਆ

ਅਤੇ ਕਾਨੇ ਉੱਤੇ ਬੰਨ੍ਹ ਕੇ ਉਹ ਨੂੰ ਚੂਸਣ ਲਈ ਦਿੱਤਾ
ਅਤੇ ਆਖਿਆ, ਰਹਿਣ ਦਿਓ, ਅਸੀਂ ਵੇਖੀਏ, ਭਲਾ
੩੭ ਏਲੀਯਾਹ ਉਹ ਨੂੰ ਉਤਾਰਨ ਨੂੰ ਆਉਂਦਾ ਹੈ ? ੦ ਤਦ
ਯਿਸੂ ਨੇ ਉੱਚੀ ਅਵਾਜ਼ ਨਾਲ ਪੁਕਾਰ ਕੇ ਸਾਹ ਛੱਡ
੩੮ ਦਿੱਤਾ ੦ ਅਤੇ ਹੈਕਲ ਦਾ ਪੜਦਾ ਉੱਪਰੋਂ ਲੈਕੇ ਹੇਠਾਂ
੩੯ ਤੀਕਰ ਪਾਟ ਕੇ ਦੋ ਹੋ ਗਿਆ ੦ ਜਾਂ ਉਸ ਸੂਬੇਦਾਰ
ਨੇ ਜਿਹੜਾ ਉਹ ਦੇ ਸਾਹਮਣੇ ਖੜਾ ਸੀ ਇਹ ਵੇਖਿਆ
ਜੋ ਉਹ ਨੇ ਇਉਂ ਸਾਹ ਛੱਡ ਦਿੱਤਾ ਤਾਂ ਬੋਲਿਆ, ਇਹ
ਪੁਰਖ ਠੀਕ ਪਰਮੇਸ਼ੁਰ ਦਾ ਪੁੱਤ੍ਰ ਸੀ ! ॥
੪੦ ਕਈ ਤੀਵੀਆਂ ਦੂਰੋਂ ਵੇਖ ਰਹੀਆਂ ਸਨ । ਉਨ੍ਹਾਂ
ਵਿੱਚੋਂ ਮਰਿਯਮ ਮਗਦਲੀਨੀ ਅਤੇ ਛੋਟੇ ਯਾਕੂਬ ਅਰ
੪੧ ਯੋਸੇਸ ਦੀ ਮਾਤਾ ਮਰਿਯਮ ਅਤੇ ਸਲੋਮੀ ਸੀ ੦ ਜਿਸ
ਵੇਲੇ ਉਹ ਗਲੀਲ ਵਿੱਚ ਸੀ ਉਸ ਵੇਲੇ ਓਹ ਉਸ ਦੇ
ਨਾਲ ਨਾਲ ਰਹਿੰਦੀਆਂ ਅਤੇ ਉਹ ਦੀ ਟਹਿਲ ਸੇਵਾ
ਕਰਦੀਆਂ ਹੁੰਦੀਆਂ ਸਨ ਅਤੇ ਹੋਰ ਵੀ ਬਥੇਰੀਆਂ
ਸਨ ਜੋ ਉਹ ਦੇ ਨਾਲ ਯਰੂਸ਼ਲਮ ਨੂੰ ਆਈਆਂ
ਸਨ ॥
੪੨ ਜਾਂ ਸੰਝ ਹੋਈ ਇਸ ਲਈ ਜੋ ਉਹ ਤਿਆਰੀ ਦਾ
ਦਿਨ ਸੀ ਅਰਥਾਤ ਉਹ ਜਿਹੜਾ ਸਬਤ ਤੋਂ ਇੱਕ
੪੩ ਦਿਨ ਪਹਿਲਾਂ ਹੁੰਦਾ ਹੈ ੦ ਅਰਿਮਥੈਆ ਦਾ ਯੂਸੁਫ਼
ਇੱਕ ਪਤਵੰਤਾ ਸਲਾਹਕਾਰ ਜਿਹੜਾ ਆਪ ਵੀ
ਪਰਮੇਸ਼ੁਰ ਦੇ ਰਾਜ ਦੀ ਉਡੀਕ ਵਿੱਚ ਸੀ ਆਇਆ
ਅਤੇ ਬੇਧੜਕ ਪਿਲਾਤੁਸ ਕੋਲ ਅੰਦਰ ਜਾ ਕੇ ਯਿਸੂ ਦੀ
੪੪ ਲੋਥ ਮੰਗੀ ੦ ਪਰ ਪਿਲਾਤੁਸ ਨੇ ਅਚਰਜ ਮੰਨਿਆ
ਜੋ ਐਡੀ ਛੇਤੀ ਉਹ ਕਿੱਥੋਂ ਮਰ ਗਿਆ ਅਤੇ ਸੂਬੇਦਾਰ
ਨੂੰ ਕੋਲ ਸੱਦ ਕੇ ਉਸ ਤੋਂ ਪੁੱਛਿਆ ਭਈ ਉਹ ਨੂੰ ਮਰੇ
੪੫ ਕੁਝ ਚਿਰ ਹੋ ਗਿਆ ਹੈ ? ੦ ਅਤੇ ਸੂਬੇਦਾਰ ਤੋਂ
੪੬ ਮਲੂਮ ਕਰ ਕੇ ਲੋਥ ਯੂਸੁਫ਼ ਨੂੰ ਦੁਆ ਦਿੱਤੀ ੦ ਤਾਂ
ਉਹ ਨੇ ਮਹੀਨ ਕੱਪੜਾ ਮੁੱਲ ਲਿਆ ਅਰ ਲੋਥ ਨੂੰ
ਉਤਾਰ ਕੇ ਉਸ ਕੱਪੜੇ ਵਿੱਚ ਵਲੇਟਿਆ ਅਤੇ ਉਹ
ਨੂੰ ਇੱਕ ਕਬਰ ਦੇ ਅੰਦਰ ਰੱਖਿਆ ਜਿਹੜੀ ਪੱਥਰ
ਵਿੱਚ ਖੋਦੀ ਗਈ ਸੀ ਅਤੇ ਉਸ ਕਬਰ ਦੇ ਮੂੰਹ
੪੭ ਉੱਤੇ ਇੱਕ ਪੱਥਰ ਰੇੜ੍ਹ ਦਿੱਤਾ ੦ ਅਤੇ ਮਰਿਯਮ
ਮਗਦਲੀਨੀ ਅਰ ਯੋਸੇਸ ਦੀ ਮਾਤਾ ਮਰਿਯਮ ਉਸ
ਥਾਂ ਨੂੰ ਜਿੱਥੇ ਉਹ ਰੱਖਿਆ ਗਿਆ ਸੀ ਵੇਖ ਰਹੀਆਂ
ਸਨ ॥

## ਪ੍ਰਭੁ ਦਾ ਜੀ ਉੱਠਣਾ

੧੬ ਜਾਂ ਸਬਤ ਦਾ ਦਿਨ ਬੀਤ ਗਿਆ ਤਾਂ ਮਰਿਯਮ
ਮਗਦਲੀਨੀ ਅਰ ਯਾਕੂਬ ਦੀ ਮਾਤਾ ਮਰਿਯਮ ਅਰ
ਸਲੋਮੀ ਨੇ ਸੁਗੰਧਾਂ ਮੁੱਲ ਲਈਆਂ ਭਈ ਜਾ ਕੇ ਉਸ
੨ ਉੱਤੇ ਮਲਨ ੦ ਅਤੇ ਹਫ਼ਤੇ ਦੇ ਪਹਿਲੇ ਦਿਨ ਬਹੁਤ
ਤੜਕੇ ਸੂਰਜ ਚੜ੍ਹਦੇ ਹੀ ਓਹ ਕਬਰ ਉੱਤੇ
੩ ਆਈਆਂ ੦ ਅਤੇ ਆਪੋ ਵਿੱਚ ਕਹਿਣ ਲੱਗੀਆਂ
ਜੋ ਸਾਡੇ ਲਈ ਪੱਥਰ ਨੂੰ ਕਬਰ ਦੇ ਮੂੰਹੋਂ ਕੌਣ ਰੇੜ੍ਹ ਕੇ
੪ ਲਾਂਭੇ ਕਰੂ ? ੦ ਜਾਂ ਉਨ੍ਹਾਂ ਨੇ ਨਿਗਾਹ ਕੀਤੀ ਤਾਂ
ਵੇਖਿਆ ਜੋ ਪੱਥਰ ਲਾਂਭੇ ਰਿੜ੍ਹਿਆ ਪਿਆ ਹੈ ਕਿਉਂ
੫ ਜੋ ਉਹ ਬਹੁਤ ਭਾਰਾ ਸੀ ੦ ਅਤੇ ਕਬਰ ਵਿੱਚ ਜਾ
ਕੇ ਉਨ੍ਹਾਂ ਇੱਕ ਜੁਆਨ ਨੂੰ ਚਿੱਟਾ ਬਸਤ੍ਰ ਪਹਿਨੀਂ ਸੱਜੇ
ਪਾਸੇ ਬੈਠਾ ਵੇਖਿਆ ਅਤੇ ਓਹ ਹੈਰਾਨ ਹੋਈਆਂ ੦
੬ ਉਸ ਨੇ ਉਨ੍ਹਾਂ ਨੂੰ ਆਖਿਆ, ਹੈਰਾਨ ਨਾ ਹੋਵੋ, ਤੁਸੀਂ
ਯਿਸੂ ਨਾਸਰੀ ਨੂੰ ਭਾਲਦੀਆਂ ਹੋ ਜਿਹੜਾ ਸਲੀਬ
ਉੱਤੇ ਚੜ੍ਹਾਇਆ ਗਿਆ ਸੀ । ਉਹ ਤਾਂ ਜੀ
ਉੱਠਿਆ ਹੈ, ਉਹ ਐਥੇ ਹੈ ਨਹੀਂ । ਲਓ ਇਹ ਥਾਂ
੭ ਹੈ ਜਿੱਥੇ ਉਨ੍ਹਾਂ ਉਸ ਨੂੰ ਰੱਖਿਆ ਸੀ ੦ ਪਰ ਜਾਓ,
ਉਹ ਦੇ ਚੇਲਿਆਂ ਅਤੇ ਪਤਰਸ ਨੂੰ ਆਖੋ ਜੋ ਉਹ
ਤੁਹਾਥੋਂ ਅੱਗੇ ਹੀ ਗਲੀਲ ਨੂੰ ਜਾਂਦਾ ਹੈ । ਤੁਸੀਂ ਉਹ
ਨੂੰ ਉੱਥੇ ਵੇਖੋਗੇ ਜਿਵੇਂ ਉਹ ਨੇ ਤੁਹਾਨੂੰ ਆਖਿਆ
੮ ਸੀ ੦ ਅਤੇ ਓਹ ਨਿੱਕਲ ਕੇ ਕਬਰ ਪਾਸੋਂ ਨੱਸੀਆਂ
ਕਿਉਂ ਜੋ ਓਹ ਕੰਬਦੀਆਂ ਅਤੇ ਘਬਰਾਉਂਦੀਆਂ
ਸਨ, ਅਰ ਡਰ ਦੀਆਂ ਮਾਰੀਆਂ ਕਿਸੇ ਨਾਲ ਕੁਝ ਨਾ
ਬੋਲੀਆਂ ॥
੯ [ ਹਫ਼ਤੇ ਦੇ ਪਹਿਲੇ ਦਿਨ ਉਹ ਨੇ ਤੜਕੇ ਜੀ
ਉੱਠ ਕੇ ਪਹਿਲਾਂ ਮਰਿਯਮ ਮਗਦਲੀਨੀ ਨੂੰ ਜਿਹ ਦੇ
ਵਿੱਚੋਂ ਉਹ ਨੇ ਸੱਤ ਭੂਤ ਕੱਢੇ ਸਨ ਵਿਖਾਲੀ ਦਿੱਤੀ ੦
੧੦ ਉਸ ਨੇ ਜਾ ਕੇ ਉਹ ਦੇ ਸਾਥੀਆਂ ਨੂੰ ਜਿਹੜੇ ਸੋਗ
੧੧ ਕਰਦੇ ਅਤੇ ਰੋਂਦੇ ਸਨ ਖਬਰ ਦਿੱਤੀ ੦ ਪਰ ਉਨ੍ਹਾਂ ਨੇ
ਇਹ ਸੁਣ ਕੇ ਜੋ ਉਹ ਜੀਉਂਦਾ ਹੈ ਅਤੇ ਉਸ ਨੂੰ
ਵਿਖਾਲੀ ਦਿੱਤੀ ਸਤ ਨਾ ਮੰਨਿਆ ॥
੧੨ ਇਹ ਦੇ ਪਿੱਛੋਂ ਉਹ ਨੇ ਹੋਰ ਰੂਪ ਵਿੱਚ ਹੋਕੇ ਉਨ੍ਹਾਂ
ਵਿੱਚੋਂ ਦੋ ਜਣਿਆਂ ਨੂੰ ਜਾਂ ਓਹ ਚੱਲਦੇ ਅਤੇ ਪਿੰਡ
੧੩ ਦੀ ਵੱਲ ਤੁਰੇ ਜਾਂਦੇ ਸਨ ਵਿਖਾਲੀ ਦਿੱਤੀ ੦ ਅਤੇ

ਇਨ੍ਹਾਂ ਨੇ ਜਾ ਕੇ ਬਾਕੀ ਦਿਆਂ ਨੂੰ ਖਬਰ ਦਿੱਤੀ ਪਰ
ਉਨ੍ਹਾਂ ਨੇ ਇਨ੍ਹਾਂ ਦੀ ਵੀ ਪਰਤੀਤ ਨਾ ਕੀਤੀ ॥
੧੪ ਇਹ ਦੇ ਮਗਰੋਂ ਉਸ ਨੇ ਉਨ੍ਹਾਂ ਗਿਆਰਾਂ ਨੂੰ ਜਾਂ
ਓਹ ਖਾਣ ਬੈਠੇ ਸਨ ਵਿਖਾਲੀ ਦਿੱਤੀ ਅਤੇ ਉਨ੍ਹਾਂ ਦੀ
ਬੇ ਪਰਤੀਤੀ ਅਰ ਸਖ਼ਤ ਦਿਲੀ ਦਾ ਉਲਾਂਭਾ ਦਿੱਤਾ
ਇਸ ਲਈ ਕਿ ਜਿਨ੍ਹਾਂ ਉਸ ਨੂੰ ਜੀ ਉੱਠਿਆ ਹੋਇਆ
੧੫ ਵੇਖਿਆ ਸੀ ਉਨ੍ਹਾਂ ਦੀ ਪਰਤੀਤ ਨਾ ਕੀਤੀ ੦ ਉਸ ਨੇ
ਉਨ੍ਹਾਂ ਨੂੰ ਆਖਿਆ, ਤੁਸੀਂ ਸਾਰੇ ਜਗਤ ਵਿੱਚ ਜਾ ਕੇ
ਸਰਬੱਤ ਸਰਿਸ਼ਟ ਦੇ ਸਾਹਮਣੇ ਖੁਸ਼ ਖਬਰੀ ਦਾ ਪਰਚਾਰ
੧੬ ਕਰੋ ੦ ਜਿਹੜਾ ਨਿਹਚਾ ਕਰੇ ਅਤੇ ਬਪਤਿਸਮਾ ਲਵੇ
ਉਹ ਬਚਾਇਆ ਜਾਵੇਗਾ ਪਰ ਜਿਹੜਾ ਪਰਤੀਤ ਨਾ
ਕਰੇ ਉਸ ਉੱਤੇ ਸਜ਼ਾ ਦਾ ਹੁਕਮ ਕੀਤਾ ਜਾਵੇਗਾ ੦
੧੭ ਅਤੇ ਨਿਹਚਾ ਕਰਨ ਵਾਲਿਆਂ ਦੇ ਨਾਲ ਨਾਲ ਏਹ
ਨਿਸ਼ਾਨ ਹੋਣਗੇ ਜੋ ਓਹ ਮੇਰਾ ਨਾਮ ਲੈ ਕੇ ਭੂਤਾਂ
ਨੂੰ ਕੱਢਣਗੇ, ਓਹ ਨਵੀਆਂ ਨਵੀਆਂ ਬੋਲੀਆਂ
੧੮ ਬੋਲਣਗੇ, ੦ ਓਹ ਸੱਪਾਂ ਨੂੰ ਚੁੱਕ ਲੈਣਗੇ ਅਤੇ ਜੇ ਕੋਈ
ਜ਼ਹਿਰ ਵਾਲੀ ਚੀਜ਼ ਪੀ ਲੈਣ ਤਾਂ ਉਨ੍ਹਾਂ ਦਾ ਕੁਝ ਨਹੀਂ
ਵਿਚਲੇਗਾ । ਓਹ ਰੋਗੀਆਂ ਉੱਤੇ ਹੱਥ ਰੱਖਣਗੇ ਤਾਂ
ਓਹ ਚੰਗੇ ਹੋ ਜਾਣਗੇ ॥
੧੯ ਫੇਰ ਪ੍ਰਭੁ ਯਿਸੂ ਜਾਂ ਉਨ੍ਹਾਂ ਨਾਲ ਬਚਨ ਕਰ
ਹਟਿਆ ਅਕਾਸ਼ ਉੱਤੇ ਉਠਾ ਲਿਆ ਗਿਆ ਅਤੇ
੨੦ ਪਰਮੇਸ਼ੁਰ ਦੇ ਸੱਜੇ ਹੱਥ ਜਾ ਬੈਠਾ ੦ ਅਤੇ ਉਨ੍ਹਾਂ ਨੇ
ਬਾਹਰ ਜਾ ਕੇ ਹਰ ਥਾਂ ਪਰਚਾਰ ਕੀਤਾ ਅਤੇ ਪ੍ਰਭੁ ਉਨ੍ਹਾਂ
ਦੇ ਨਾਲ ਹੋ ਕੇ ਕੰਮ ਕਰਦਾ ਸੀ ਅਰ ਬਚਨ ਨੂੰ ਉਨ੍ਹਾਂ
ਨਿਸ਼ਾਨਿਆਂ ਦੀ ਰਾਹੀਂ ਜਿਹੜੇ ਨਾਲ ਨਾਲ ਹੁੰਦੇ ਸਨ
ਸਾਬਤ ਕਰਦਾ ਸੀ ॥ ]

---

# ਲੂਕਾ ਦੀ ਇੰਜੀਲ

**੧**

### ਯੂਹੰਨਾ ਦਾ ਜਨਮ । ਮਰਿਯਮ ਦਾ ਗੀਤ । ਜ਼ਕਰਯਾਹ ਦਾ ਗੀਤ

ਜਿਸ ਹਾਲ ਵਿੱਚ ਬਹੁਤਿਆਂ ਨੇ ਉਨ੍ਹਾਂ ਗੱਲਾਂ ਦਾ
ਵਿਰਤਾਂਤ ਲਿਖਣ ਨੂੰ ਲੱਕ ਬੰਨ੍ਹਿਆ ਜੋ ਸਾਡੇ ਵਿੱਚ
੨ ਪੂਰੀਆਂ ਹੋਈਆਂ ਹਨ ੦ ਜਿਵੇਂ ਉਨ੍ਹਾਂ ਨੇ ਸਾਨੂੰ
ਸੌਂਪਿਆ ਜਿਹੜੇ ਮੁੱਢੋਂ ਆਪਣੀਂ ਅੱਖੀਂ ਵੇਖਣ ਵਾਲੇ
੩ ਅਤੇ ਬਚਨ ਦੇ ਸੇਵਕ ਸਾਂ ੦ ਹੇ ਸਰਬ ਉਪਮਾ ਜੋਗ
ਥਿਉਫ਼ਿਲੁਸ ਮੈਂ ਵੀ ਸਿਰੇ ਤੋਂ ਸਾਰੀ ਵਾਰਤਾ ਦੀ
ਵੱਡੇ ਜਤਨ ਨਾਲ ਭਾਲ ਕਰ ਕੇ ਉਚਿਤ ਜਾਣਿਆ
ਭਈ ਤੇਰੇ ਲਈ ਜਿਵੇਂ ਹੋਇਆ ਹੈ ਤਿਵੇਂ ਲਿਖਾਂ ੦
੪ ਤਾਂ ਜੋ ਤੂੰ ਉਨ੍ਹਾਂ ਗੱਲਾਂ ਦੀ ਹਕੀਕਤ ਨੂੰ ਜਾਣ ਲਵੇਂ
ਜਿਨ੍ਹਾਂ ਦੀ ਤੈਂ ਸਿੱਖਿਆ ਪਾਈ ॥
੫ ਯਹੂਦਿਯਾ ਦੇ ਰਾਜਾ ਹੇਰੋਦੇਸ ਦੇ ਦਿਨੀਂ ਅਬੀਯਾਹ
ਦੇ ਵਾਰੀ ਵਾਲਿਆਂ ਵਿੱਚੋਂ ਜ਼ਕਰਯਾਹ ਕਰਕੇ ਇੱਕ
ਜਾਜਕ ਸੀ ਅਤੇ ਉਹ ਦੀ ਪਤਨੀ ਹਾਰੂਨ ਦੀਆਂ ਧੀਆਂ
ਵਿੱਚੋਂ ਸੀ ਅਰ ਉਹ ਦਾ ਨਾਉਂ ਸੀ ਇਲੀਸਬਤ ੦
੬ ਉਹ ਦੋਵੇਂ ਪਰਮੇਸ਼ੁਰ ਦੇ ਅੱਗੇ ਧਰਮੀ ਸਨ ਅਰ ਪ੍ਰਭੁ
ਦੇ ਸਾਰੇ ਹੁਕਮਾਂ ਅਤੇ ਬਿਧਾਂ ਤੇ ਨਿਰਦੋਖ ਚੱਲਦੇ
੭ ਸਨ ੦ ਉਨ੍ਹਾਂ ਦੇ ਉਲਾਦ ਨਾ ਸੀ ਕਿਉਂਕਿ ਇਲੀਸਬਤ
੮ ਬਾਂਝ ਸੀ ਅਰ ਦੋਵੇਂ ਵੱਡੀ ਉਮਰ ਦੇ ਸਨ ੦ ਅਤੇ
ਐਉਂ ਹੋਇਆ ਕਿ ਜਾਂ ਉਹ ਪਰਮੇਸ਼ੁਰ ਦੀ ਦਰਗਾਹੇ
ਆਪਣੀ ਵਾਰੀ ਸਿਰ ਜਾਜਕ ਦਾ ਕੰਮ ਕਰਦਾ ਸੀ ੦
੯ ਤਾਂ ਜਾਜਕਾਈ ਦੇ ਦਸਤੂਰ ਦੇ ਅਨੁਸਾਰ ਗੁਣਾ ਉਹ
ਦੇ ਨਾਉਂ ਦਾ ਨਿੱਕਲਿਆ ਭਈ ਪ੍ਰਭੁ ਦੀ ਹੈਕਲ
੧੦ ਵਿੱਚ ਜਾ ਕੇ ਧੂਪ ਧੁਖਾਵੇ ੦ ਅਤੇ ਧੂਪ ਧੁਖਾਉਣ ਵੇਲੇ
ਲੋਕਾਂ ਦੀ ਸਾਰੀ ਸੰਗਤ ਬਾਹਰ ਪ੍ਰਾਰਥਨਾ ਕਰ ਰਹੀ
੧੧ ਸੀ ੦ ਤਦ ਉਹ ਨੂੰ ਪ੍ਰਭੁ ਦਾ ਇੱਕ ਦੂਤ ਧੂਪ ਦੀ
੧੨ ਵੇਦੀ ਦੇ ਸੱਜੇ ਪਾਸੇ ਖਲੋਤਾ ਦਿੱਸਿਆ ੦ ਅਤੇ
ਜ਼ਕਰਯਾਹ ਵੇਖ ਕੇ ਘਬਰਾਇਆ ਅਰ ਉਹ ਨੂੰ ਡਰ
੧੩ ਲੱਗਾ ੦ ਪਰ ਦੂਤ ਨੇ ਉਹ ਨੂੰ ਆਖਿਆ, ਹੇ
ਜ਼ਕਰਯਾਹ ਨਾ ਡਰ ਕਿਉਂ ਜੋ ਤੇਰੀ ਬੇਨਤੀ ਸੁਣੀ

ਗਈ ਅਰ ਤੇਰੀ ਪਤਨੀ ਇਲੀਸਬਤ ਤੇਰੇ ਲਈ ਇੱਕ
ਪੁੱਤ੍ਰ ਜਣੇਗੀ ਅਤੇ ਤੂੰ ਉਹ ਦਾ ਨਾਉਂ ਯੂਹੰਨਾ
੧੪ ਰੱਖਣਾ ੦ ਅਰ ਤੈਨੂੰ ਖੁਸ਼ੀ ਅਤੇ ਅਨੰਦ ਹੋਵੇਗਾ ਅਰ
੧੫ ਬਥੇਰੇ ਉਹ ਦੇ ਜੰਮਣ ਤੋਂ ਖੁਸ਼ ਹੋਣਗੇ ੦ ਕਿਉਂਕਿ
ਉਹ ਪ੍ਰਭੁ ਦੇ ਸਨਮੁਖ ਵੱਡਾ ਹੋਵੇਗਾ ਅਤੇ ਨਾ ਮੈ
ਨਾ ਮਧ ਪੀਵੇਗਾ ਅਤੇ ਆਪਣੀ ਮਾਤਾ ਦੀ ਕੁੱਖੋਂ
੧੬ ਹੀ ਪਵਿੱਤ੍ਰ ਆਤਮਾ ਨਾਲ ਭਰ ਜਾਵੇਗਾ ੦ ਅਤੇ
ਇਸਰਾਏਲ ਦੀ ਉਲਾਦ ਵਿੱਚੋਂ ਬਹੁਤਿਆਂ ਨੂੰ ਉਨ੍ਹਾਂ
੧੭ ਦੇ ਪਰਮੇਸ਼ੁਰ ਪ੍ਰਭੁ ਦੀ ਵੱਲ ਮੋੜੇਗਾ ੦ ਉਹ ਉਸ ਦੇ
ਅੱਗੇ ਅੱਗੇ ਏਲੀਯਾਹ ਦੇ ਆਤਮਾ ਅਰ ਬਲ ਨਾਲ
ਚੱਲੇਗਾ ਜੋ ਪੇਵਾਂ ਦੇ ਦਿਲਾਂ ਨੂੰ ਬਾਲਕਾਂ ਦੀ ਵੱਲ
ਅਤੇ ਬੇਮੁਖਾਂ ਨੂੰ ਧਰਮੀਆਂ ਦੀ ਬੁੱਧ ਦੀ ਵੱਲ ਮੋੜੇ
ਭਈ ਪ੍ਰਭੁ ਦੇ ਲਈ ਸੁਧਾਰੀ ਹੋਈ ਕੌਮ ਨੂੰ ਤਿਆਰ
੧੮ ਕਰੇ ੦ ਤਾਂ ਜ਼ਕਰਯਾਹ ਨੇ ਦੂਤ ਨੂੰ ਆਖਿਆ, ਮੈਂ
ਇਹ ਕਿੱਕੁਰ ਮੰਨਾਂ ਕਿਉਂਕਿ ਮੈਂ ਬੁੱਢਾ ਹਾਂ ਅਤੇ ਮੇਰੀ
੧੯ ਪਤਨੀ ਵੱਡੀ ਉਮਰ ਦੀ ਹੋ ਗਈ ਹੈ ? ੦ ਦੂਤ ਨੇ
ਉਹ ਨੂੰ ਉੱਤਰ ਦਿੱਤਾ, ਮੈਂ ਜਿਬਰਾਏਲ ਹਾਂ ਜੋ
ਪਰਮੇਸ਼ੁਰ ਦੇ ਸਨਮੁਖ ਹਾਜ਼ਰ ਰਹਿੰਦਾ ਅਤੇ ਇਸ
ਲਈ ਘੱਲਿਆ ਹੋਇਆ ਹਾਂ ਭਈ ਤੇਰੇ ਨਾਲ ਗੱਲਾਂ
੨੦ ਕਰਾਂ ਅਤੇ ਇਹ ਖੁਸ਼ੀ ਦੀ ਖਬਰ ਸੁਣਾਵਾਂ ੦ ਵੇਖ
ਜਿਸ ਦਿਨ ਤੀਕਰ ਇਹ ਗੱਲਾਂ ਪੂਰੀਆਂ ਨਾ ਹੋਣ
ਤੂੰ ਚੁੱਪ ਰਹੇਂਗਾ ਅਤੇ ਬੋਲ ਨਾ ਸੱਕੇਂਗਾ ਇਸ ਲਈ
ਜੋ ਤੈਂ ਮੇਰੀਆਂ ਗੱਲਾਂ ਨੂੰ ਸਤ ਨਾ ਮੰਨਿਆ ਜਿਹੜੀਆਂ
੨੧ ਆਪਣੇ ਵੇਲੇ ਸਿਰ ਪੂਰੀਆਂ ਹੋਣਗੀਆਂ ੦ ਅਤੇ ਲੋਕ
ਜ਼ਕਰਯਾਹ ਦਾ ਰਾਹ ਵੇਖਦੇ ਸਨ ਅਰ ਹੈਕਲ ਵਿੱਚ
ਉਹ ਦੇ ਚਿਰ ਲਾਉਣ ਕਰਕੇ ਹੈਰਾਨ ਹੁੰਦੇ ਸਨ ੦
੨੨ ਫੇਰ ਜਾਂ ਉਹ ਬਾਹਰ ਆਇਆ ਤਾਂ ਉਨ੍ਹਾਂ ਨਾਲ ਬੋਲ
ਨਾ ਸੱਕਿਆ ਅਤੇ ਉਨ੍ਹਾਂ ਮਲੂਮ ਕੀਤਾ ਜੋ ਉਹ ਨੇ
ਹੈਕਲ ਵਿੱਚ ਕੋਈ ਪਰਤੱਖ ਰੋਇਆ ਵੇਖੀ ਹੈ ਅਰ
ਉਹ ਉਨ੍ਹਾਂ ਨੂੰ ਸੈਨਤਾਂ ਮਾਰਦਾ ਸੀ ਅਤੇ ਗੁੰਗਾ ਰਹਿ
੨੩ ਗਿਆ ੦ ਤਾਂ ਐਉਂ ਹੋਇਆ ਕਿ ਜਦ ਉਹ ਦੀ ਸੇਵਾ
ਦੇ ਦਿਨ ਪੂਰੇ ਹੋਏ ਤਦ ਉਹ ਆਪਣੇ ਘਰ ਚੱਲਿਆ
ਗਿਆ ॥
੨੪ ਫੇਰ ਉਨ੍ਹਾਂ ਦਿਨਾਂ ਦੇ ਪਿੱਛੋਂ ਉਹ ਦੀ ਪਤਨੀ
ਇਲੀਸਬਤ ਗਰਭਵੰਤੀ ਹੋਈ ਅਤੇ ਉਹ ਨੇ ਪੰਜਾਂ
ਮਹੀਨਿਆਂ ਤੀਕਰ ਆਪਣੇ ਤਾਈਂ ਇਹ ਕਹਿ ਕੇ
੨੫ ਲੁਕਾਇਆ ੦ ਕਿ ਪ੍ਰਭੁ ਨੇ ਜਿਨ੍ਹੀਂ ਦਿਨੀਂ ਮੇਰੇ ਉੱਤੇ
ਨਿਗਾਹ ਕੀਤੀ ਮੇਰੇ ਨਾਲ ਇਉਂ ਕੀਤਾ ਹੈ ਭਈ ਲੋਕਾਂ
ਵਿੱਚੋਂ ਮੇਰੀ ਸ਼ਰਮਿੰਦਗੀ ਹਟਾ ਦੇਵੇ ॥
੨੬ ਛੇਵੇਂ ਮਹੀਨੇ ਜਿਬਰਾਏਲ ਦੂਤ ਪਰਮੇਸ਼ੁਰ ਦੀ ਵੱਲੋਂ
ਨਾਸਰਤ ਨਾਮੇ ਗਲੀਲ ਦੇ ਇੱਕ ਨਗਰ ਵਿੱਚ ੦
੨੭ ਇੱਕ ਕੁਆਰੀ ਦੇ ਕੋਲ ਭੇਜਿਆ ਗਿਆ ਜਿਹ ਦੀ
ਕੁੜਮਾਈ ਯੂਸੁਫ਼ ਕਰਕੇ ਦਾਊਦ ਦੇ ਘਰਾਣੇ ਦੇ ਇੱਕ
ਪੁਰਸ਼ ਨਾਲ ਹੋਈ ਸੀ ਅਰ ਉਸ ਕੁਆਰੀ ਦਾ ਨਾਉਂ
੨੮ ਸੀ ਮਰਿਯਮ ੦ ਅਤੇ ਉਸ ਨੇ ਉਹ ਦੇ ਕੋਲ ਅੰਦਰ
ਆਣ ਕੇ ਕਿਹਾ, ਵਧਾਈਓਂ ਜਿਹ ਦੇ ਉੱਤੇ ਕਿਰਪਾ
੨੯ ਹੋਈ ! ਪ੍ਰਭੁ ਤੇਰੇ ਨਾਲ ਹੈ ੦ ਪਰ ਉਹ ਇਸ ਬਚਨ
ਤੋਂ ਬਹੁਤ ਘਬਰਾਈ ਅਰ ਸੋਚਣ ਲੱਗੀ ਜੋ ਇਹ ਕਿਹੋ
੩੦ ਜਿਹੀ ਵਧਾਈ ਹੈ ? ੦ ਦੂਤ ਨੇ ਉਹ ਨੂੰ ਆਖਿਆ,
ਹੇ ਮਰਿਯਮ ਨਾ ਡਰ ਕਿਉਂ ਜੋ ਤੇਰੇ ਉੱਤੇ ਪਰਮੇਸ਼ੁਰ
੩੧ ਦੀ ਕਿਰਪਾ ਹੋਈ ੦ ਅਤੇ ਵੇਖ ਤੂੰ ਗਰਭਵੰਤੀ ਹੋਵੇਂਗੀ
ਅਰ ਪੁੱਤ੍ਰ ਜਣੇਂਗੀ ਅਤੇ ਉਹ ਦਾ ਨਾਮ ਯਿਸੂ ਰੱਖਣਾ ੦
੩੨ ਉਹ ਮਹਾਨ ਹੋਵੇਗਾ,
ਅਤੇ ਅੱਤ ਮਹਾਨ ਦਾ ਪੁੱਤ੍ਰ ਸਦਾਵੇਗਾ,
ਅਤੇ ਪ੍ਰਭੁ ਪਰਮੇਸ਼ੁਰ ਉਹ ਦੇ ਪਿਤਾ ਦਾਊਦ ਦਾ
ਤਖ਼ਤ ਉਹ ਨੂੰ ਦੇਵੇਗਾ ।
੩੩ ਉਹ ਜੁੱਗੋ ਜੁੱਗ ਯਾਕੂਬ ਦੇ ਘਰਾਣੇ ਉੱਤੇ ਰਾਜ
ਕਰੇਗਾ,
ਅਤੇ ਉਹ ਦੇ ਰਾਜ ਦਾ ਅੰਤ ਨਾ ਹੋਵੇਗਾ ॥
੩੪ ਤਦ ਮਰਿਯਮ ਨੇ ਦੂਤ ਨੂੰ ਆਖਿਆ, ਇਹ ਕਿੱਕੁਰ
੩੫ ਹੋਵੇਗਾ ਜਦ ਮੈਂ ਪੁਰਸ਼ ਨੂੰ ਨਹੀਂ ਜਾਣਦੀ ੦ ਦੂਤ
ਨੇ ਉਸ ਨੂੰ ਉੱਤਰ ਦਿੱਤਾ ਕਿ ਪਵਿੱਤ੍ਰ ਆਤਮਾ ਤੇਰੇ
ਉੱਪਰ ਆਵੇਗਾ ਅਰ ਅੱਤ ਮਹਾਨ ਦੀ ਕੁਦਰਤ ਤੇਰੇ
ਉੱਤੇ ਛਾਇਆ ਕਰੇਗੀ ਇਸ ਕਰਕੇ ਜਿਹੜਾ ਜੰਮੇਗਾ
ਉਹ ਪਵਿੱਤ੍ਰ ਅਤੇ ਪਰਮੇਸ਼ੁਰ ਦਾ ਪੁੱਤ੍ਰ ਕਹਾਵੇਗਾ ੦
੩੬ ਅਰ ਵੇਖ ਤੇਰੀ ਸਾਕ ਇਲੀਸਬਤ ਉਹ ਨੂੰ ਵੀ ਬੁਢੇਪੇ
ਵਿੱਚ ਪੁੱਤ੍ਰ ਹੋਣ ਵਾਲਾ ਹੈ ਅਤੇ ਜਿਹੜੀ ਬਾਂਝ
ਕਹਾਉਂਦੀ ਸੀ ਉਹ ਦਾ ਇਹ ਛੇਵਾਂ ਮਹੀਨਾ ਹੈ ੦
੩੭ ਕਿਉਂਕਿ ਕੋਈ ਬਚਨ ਪਰਮੇਸ਼ੁਰ ਦੀ ਵੱਲੋਂ ਸ਼ਕਤ-
੩੮ ਹੀਣ ਨਾ ਹੋਵੇਗਾ ੦ ਤਾਂ ਮਰਿਯਮ ਨੇ ਕਿਹਾ, ਵੇਖ ਮੈਂ
ਪ੍ਰਭੁ ਦੀ ਬਾਂਦੀ ਹਾਂ, ਮੇਰੇ ਨਾਲ ਤੇਰੇ ਆਖੇ ਅਨੁਸਾਰ
ਹੋਵੇ । ਤਦ ਦੂਤ ਉਹ ਦੇ ਕੋਲੋਂ ਚੱਲਿਆ ਗਿਆ ॥

੩੯ ਉਨ੍ਹੀਂ ਦਿਨੀਂ ਮਰਿਯਮ ਉੱਠ ਕੇ ਛੇਤੀ ਨਾਲ
ਪਹਾੜੀ ਦੇਸ ਵਿੱਚ ਯਹੂਦਾਹ ਦੇ ਇੱਕ ਨਗਰ ਨੂੰ
੪੦ ਗਈ ੦ ਅਰ ਜ਼ਕਰਯਾਹ ਦੇ ਘਰ ਵਿੱਚ ਜਾ ਕੇ
੪੧ ਇਲੀਸਬਤ ਨੂੰ ਪਰਨਾਮ ਕੀਤਾ ੦ ਤਾਂ ਐਉਂ ਹੋਇਆ
ਕਿ ਜਾਂ ਇਲੀਸਬਤ ਨੇ ਮਰਿਯਮ ਦਾ ਪਰਨਾਮ ਸੁਣਿਆ
ਤਾਂ ਬੱਚਾ ਉਹ ਦੀ ਕੁੱਖ ਵਿੱਚ ਉੱਛਲ ਪਿਆ ਅਤੇ
ਇਲੀਸਬਤ ਪਵਿੱਤ੍ਰ ਆਤਮਾ ਨਾਲ ਭਰ ਗਈ ੦
੪੨ ਅਤੇ ਉਹ ਜ਼ੋਰ ਨਾਲ ਉੱਚੀ ਦੇ ਕੇ ਬੋਲੀ, ਮੁਬਾਰਕ
ਹੈਂ ਤੂੰ ਤੀਵੀਆਂ ਵਿੱਚੋਂ, ਨਾਲੇ ਮੁਬਾਰਕ ਤੇਰੀ ਕੁੱਖ ਦਾ
੪੩ ਫਲ ੦ ਮੇਰੇ ਲਈ ਇਹ ਕਿੱਥੋਂ ਹੋਇਆ ਜੋ ਮੇਰੇ ਪ੍ਰਭੁ
੪੪ ਦੀ ਮਾਤਾ ਮੇਰੇ ਕੋਲ ਆਈ ? ੦ ਵੇਖ, ਤੇਰੇ ਪਰਨਾਮ
ਦੀ ਅਵਾਜ਼ ਮੇਰੇ ਕੰਨ ਪੈਂਦੇ ਹੀ ਬੱਚਾ ਮੇਰੀ ਕੁੱਖ
੪੫ ਵਿੱਚ ਖੁਸ਼ੀ ਦੇ ਮਾਰੇ ਉੱਛਲ ਪਿਆ ੦ ਅਰ ਧੰਨ ਹੈ
ਉਹ ਜਿਨ ਪਰਤੀਤ ਕੀਤੀ ਕਿਉਂਕਿ ਜਿਹੜੀਆਂ ਗੱਲਾਂ
ਪ੍ਰਭੁ ਦੀ ਵੱਲੋਂ ਉਹ ਨੂੰ ਕਹੀਆਂ ਗਈਆਂ ਓਹ
੪੬ ਪੂਰੀਆਂ ਹੋਣਗੀਆਂ ੦ ਤਾਂ ਮਰਿਯਮ ਨੇ ਆਖਿਆ—

ਮੇਰੀ ਜਾਨ ਪ੍ਰਭੁ ਦੀ ਵਡਿਆਈ ਕਰਦੀ ਹੈ,
੪੭ ਅਤੇ ਮੇਰਾ ਆਤਮਾ ਮੇਰੇ ਮੁਕਤੀ ਦਾਤੇ ਪਰਮੇਸ਼ੁਰ
ਤੋਂ ਨਿਹਾਲ ਹੋਇਆ,
੪੮ ਕਿਉਂ ਜੋ ਉਹ ਨੇ ਆਪਣੀ ਬਾਂਦੀ ਦੀ ਅਧੀਨਗੀ
ਉੱਤੇ ਨਿਗਾਹ ਕੀਤੀ ।
ਵੇਖੋ ਤਾਂ, ਏਦੋਂ ਅੱਗੇ ਸਾਰੀਆਂ ਪੀਹੜੀਆਂ ਮੈਨੂੰ
ਧੰਨ ਆਖਣਗੀਆਂ,
੪੯ ਕਿਉਂ ਜੋ ਸ਼ਕਤੀਮਾਨ ਨੇ ਮੇਰੇ ਲਈ ਵੱਡੇ ਕੰਮ
ਕੀਤੇ ਹਨ,
ਅਤੇ ਪਵਿੱਤ੍ਰ ਹੈ ਉਹ ਦਾ ਨਾਮ ।
੫੦ ਜਿਹੜੇ ਉਸ ਤੋਂ ਭੌ ਰੱਖਦੇ ਹਨ,
ਉਨ੍ਹਾਂ ਉੱਤੇ ਉਹ ਦੀ ਦਯਾ ਪੀਹੜੀਓਂ ਪੀਹੜੀ
ਹੈ ।
੫੧ ਉਹ ਨੇ ਆਪਣੀ ਬਾਂਹ ਦਾ ਜ਼ੋਰ ਵਿਖਾਇਆ,
ਜਿਹੜੇ ਆਪਣੇ ਮਨ ਦੇ ਖ਼ਿਆਲਾਂ ਵਿੱਚ ਹੰਕਾਰੀ
ਸਨ,
ਉਹ ਨੇ ਉਨ੍ਹਾਂ ਨੂੰ ਖਿੰਡਾ ਦਿੱਤਾ ।
੫੨ ਉਹ ਨੇ ਬਲਵੰਤਾਂ ਨੂੰ ਤਖ਼ਤੋਂ ਡੇਗ ਦਿੱਤਾ,
ਅਤੇ ਅਧੀਨਾਂ ਨੂੰ ਉੱਚਿਆਂ ਕੀਤਾ ।
੫੩ ਉਹ ਨੇ ਭੁੱਖਿਆਂ ਨੂੰ ਚੰਗੀਆਂ ਚੀਜ਼ਾਂ ਨਾਲ
ਰਜਾਇਆ,
ਅਤੇ ਧਨੀਆਂ ਨੂੰ ਸੱਖਣੇ ਹੱਥ ਤਾਹ ਦਿੱਤਾ ।
੫੪ ਉਹ ਨੇ ਆਪਣੇ ਦਾਸ ਇਸਰਾਏਲ ਦੀ ਸਹਾਇਤਾ
ਕੀਤੀ,
ਭਈ ਉਹ ਆਪਣੇ ਰਹਮ ਨੂੰ ਯਾਦ ਕਰੇ,
੫੫ ਜਿਵੇਂ ਉਸ ਸਾਡੇ ਪਿਉਦਾਦਿਆਂ ਨਾਲ ਬਚਨ
ਕੀਤਾ,
ਅਬਰਾਹਾਮ ਤੇ ਉਹ ਦੀ ਅੰਸ ਨਾਲ, ਜੁੱਗੋ ਜੁੱਗ
ਤਾਈਂ ।।

੫੬ ਤਾਂ ਮਰਿਯਮ ਤਿੰਨਕੁ ਮਹੀਨੇ ਉਹ ਦੇ ਨਾਲ ਰਹਿ
ਕੇ ਆਪਣੇ ਘਰ ਨੂੰ ਮੁੜ ਗਈ ।।

੫੭ ਹੁਣ ਇਲੀਸਬਤ ਦੇ ਜਣਨ ਦਾ ਵੇਲਾ ਆ ਪੁੱਜਾ
੫੮ ਅਤੇ ਉਹ ਪੁੱਤ੍ਰ ਜਣੀ ੦ ਅਰ ਉਹ ਦੇ ਗੁਆਂਢੀਆਂ
ਅਤੇ ਸਾਕਾਂ ਨੇ ਸੁਣ ਕੇ ਜੋ ਪ੍ਰਭੁ ਨੇ ਉਸ ਉੱਤੇ ਵੱਡੀ
੫੯ ਦਯਾ ਕੀਤੀ ਉਹ ਦੇ ਨਾਲ ਖੁਸ਼ੀ ਮਨਾਈ ੦ ਤਾਂ
ਐਉਂ ਹੋਇਆ ਜੋ ਓਹ ਅੱਠਵੇਂ ਦਿਨ ਬਾਲਕ ਦੀਆਂ
ਸੁੰਨਤਾਂ ਲਈ ਆਏ ਅਰ ਉਹ ਦਾ ਨਾਉਂ ਜ਼ਕਰਯਾਹ
ਰੱਖਣ ਲੱਗੇ ਜਿਹੜਾ ਉਹ ਦੇ ਪਿਤਾ ਦਾ ਨਾਉਂ ਸੀ ੦
੬੦ ਪਰ ਉਹ ਦੀ ਮਾਤਾ ਨੇ ਅੱਗੋਂ ਆਖਿਆ, ਨਹੀਂ ਪਰ
੬੧ ਉਹ ਯੂਹੰਨਾ ਸਦਾਵੇਗਾ ੦ ਉਨ੍ਹਾਂ ਉਸ ਨੂੰ ਕਿਹਾ ਕਿ
ਤੇਰੇ ਸਾਕਾਂ ਵਿੱਚੋਂ ਕੋਈ ਨਹੀਂ ਜੋ ਇਸ ਨਾਉਂ ਕਰਕੇ
੬੨ ਸੱਦੀਦਾ ਹੈ ੦ ਤਦ ਉਨ੍ਹਾਂ ਨੇ ਉਹ ਦੇ ਪਿਤਾ ਵੱਲ
ਸੈਨਤ ਕੀਤੀ ਜੋ ਉਹ ਦਾ ਕੀ ਨਾਉਂ ਰੱਖਿਆ ਚਾਹੁੰਦਾ
੬੩ ਹੈ ੦ ਅਤੇ ਉਨ ਪੱਟੀ ਮੰਗਾ ਕੇ ਲਿਖਿਆ ਭਈ ਉਹ
ਦਾ ਨਾਉਂ ਯੂਹੰਨਾ ਹੈ ਤਾਂ ਸੱਭੇ ਹੈਰਾਨ ਰਹਿ ਗਏ ੦
੬੪ ਉਸੇ ਵੇਲੇ ਉਹ ਦਾ ਮੂੰਹ ਅਰ ਉਹ ਦੀ ਜੀਭ ਖੁੱਲ੍ਹ
ਗਈ ਅਤੇ ਉਹ ਬੋਲਿਆ ਅਰ ਪਰਮੇਸ਼ੁਰ ਨੂੰ ਮੁਬਾਰਕ
੬੫ ਕਹਿਣ ਲੱਗਾ ੦ ਤਦ ਆਲੇ ਦੁਆਲੇ ਦੇ ਸਾਰੇ
ਰਹਿਣ ਵਾਲੇ ਡਰ ਗਏ ਅਤੇ ਯਹੂਦਿਯਾ ਦੇ ਸਾਰੇ
ਪਹਾੜੀ ਦੇਸ ਵਿੱਚ ਇਨ੍ਹਾਂ ਸਭਨਾਂ ਗੱਲਾਂ ਦੀ ਚਰਚਾ
੬੬ ਖਿੰਡ ਗਈ ੦ ਅਰ ਸਭ ਸੁਣਨ ਵਾਲਿਆਂ ਨੇ ਆਪਣੇ
ਮਨ ਵਿੱਚ ਇਨ੍ਹਾਂ ਗੱਲਾਂ ਨੂੰ ਰੱਖਿਆ ਅਤੇ ਕਿਹਾ,
ਭਲਾ, ਇਹ ਕਿਹੋ ਜਿਹਾ ਬਾਲਕ ਹੋਊ ? ਕਿਉਂ ਜੋ
ਪ੍ਰਭੁ ਦਾ ਹੱਥ ਉਹ ਦੇ ਨਾਲ ਸੀ ।।

੬੭ ਤਾਂ ਉਹ ਦਾ ਪਿਤਾ ਜ਼ਕਰਯਾਹ ਪਵਿੱਤ੍ਰ ਆਤਮਾ
ਨਾਲ ਭਰ ਗਿਆ ਅਤੇ ਅਗੰਮ ਵਾਕ ਕਰ ਕੇ ਕਹਿਣ
ਲੱਗਾ—
੬੮ ਮੁਬਾਰਕ ਹੈ ਪ੍ਰਭੁ ਇਸਰਾਏਲ ਦਾ ਪਰਮੇਸ਼ੁਰ,
ਕਿਉਂ ਜੋ ਉਸ ਨੇ ਆਪਣੀ ਪਰਜਾ ਉੱਤੇ ਨਿਗਾਹ
ਕੀਤੀ,
ਅਤੇ ਉਨ੍ਹਾਂ ਨੂੰ ਨਿਸਤਾਰਾ ਦਿੱਤਾ ਹੈ,
੬੯ ਅਤੇ ਸਾਡੇ ਲਈ ਆਪਣੇ ਬੰਦੇ ਦਾਊਦ ਦੇ
ਘਰਾਣੇ ਵਿੱਚ
ਮੁਕਤੀ ਦਾ ਸਿੰਙ ਖੜਾ ਕੀਤਾ,
੭੦ ਜਿਵੇਂ ਉਸ ਨੇ ਆਪਣੇ ਪਵਿੱਤ੍ਰ ਨਬੀਆਂ ਦੀ
ਜ਼ਬਾਨੀ ਮੁੱਢੋਂ ਆਖਿਆ,
੭੧ ਭਈ ਉਹ ਸਾਨੂੰ ਸਾਡੇ ਵੈਰੀਆਂ ਤੋਂ
ਅਤੇ ਉਨ੍ਹਾਂ ਸਭਨਾਂ ਦੇ ਹੱਥੋਂ ਜੋ ਸਾਡੇ ਨਾਲ ਕਿੜ
ਰੱਖਦੇ ਹਨ ਛੁਟਕਾਰਾ ਦੇਵੇ,
੭੨ ਨਾਲੇ ਉਹ ਸਾਡੇ ਪਿਉ ਦਾਦਿਆਂ ਉੱਤੇ ਦਯਾ ਕਰੇ,
ਅਤੇ ਆਪਣੇ ਪਵਿੱਤ੍ਰ ਨੇਮ ਨੂੰ ਚੇਤੇ ਰੱਖੇ,
੭੩ ਅਰਥਾਤ ਉਸ ਸੌਂਹ ਨੂੰ ਜਿਹੜੀ ਉਸ ਨੇ ਸਾਡੇ
ਪਿਤਾ ਅਬਰਾਹਾਮ ਨਾਲ ਖਾਧੀ,
੭੪ ਭਈ ਉਹ ਸਾਨੂੰ ਇਹ ਬਖ਼ਸ਼ੇ
ਜੋ ਅਸੀਂ ਆਪਣੇ ਵੈਰੀਆਂ ਦੇ ਹੱਥੋਂ ਛੁੱਟ ਕੇ
੭੫ ਉਮਰ ਭਰ ਉਹ ਦੇ ਅੱਗੇ ਪਵਿੱਤ੍ਰਤਾਈ ਤੇ ਧਰਮ
ਨਾਲ
ਬੇਧੜਕ ਉਹ ਦੀ ਉਪਾਸਨਾ ਕਰੀਏ।
੭੬ ਅਤੇ ਤੂੰ, ਹੇ ਬਾਲਕ, ਅੱਤ ਮਹਾਨ ਦਾ ਨਬੀ
ਅਖਵਾਏਂਗਾ,
ਕਿਉਂ ਜੋ ਤੂੰ ਪ੍ਰਭੁ ਦੇ ਰਸਤਿਆਂ ਨੂੰ ਤਿਆਰ ਕਰਨ
ਲਈ
ਉਹ ਦੇ ਅੱਗੇ ਅੱਗੇ ਚੱਲੇਂਗਾ,
੭੭ ਭਈ ਉਹ ਦੀ ਪਰਜਾ ਨੂੰ ਮੁਕਤੀ ਦਾ ਗਿਆਨ
ਦੇਵੇਂ
ਜਿਹੜੀ ਉਨ੍ਹਾਂ ਨੂੰ ਪਾਪਾਂ ਦੀ ਮਾਫ਼ੀ ਤੋਂ,
੭੮ ਸਾਡੇ ਪਰਮੇਸ਼ੁਰ ਦੇ ਵੱਡੇ ਰਹਮ ਦੇ ਕਾਰਨ
ਮਿਲੇਗੀ,
ਜਦ ਸਵੇਰ ਦਾ ਚਾਨਣ ਉੱਪਰੋਂ ਸਾਡੇ ਉੱਤੇ
ਚਮਕੇਗਾ,
੭੯ ਭਈ ਉਨ੍ਹਾਂ ਨੂੰ ਜੋ ਅਨ੍ਹੇਰੇ ਤੇ ਮੌਤ ਦੇ ਸਾਯੇ ਵਿੱਚ
ਬੈਠੇ ਹੋਏ ਹਨ ਚਾਨਣ ਦੇਵੇ,
ਅਤੇ ਸਾਡੇ ਪੈਰਾਂ ਨੂੰ ਸ਼ਾਂਤੀ ਦੇ ਰਾਹ ਪਾਵੇ ॥
੮੦ ਅਤੇ ਉਹ ਬਾਲਕ ਵਧਦਾ ਅਰ ਆਤਮਾ ਵਿੱਚ
ਜ਼ੋਰ ਫੜਦਾ ਗਿਆ ਅਤੇ ਇਸਰਾਏਲ ਉੱਤੇ ਆਪਣੇ
ਪਰਗਟ ਹੋਣ ਦੇ ਦਿਨ ਤੀਕਰ ਉਜਾੜ ਵਿੱਚ ਰਿਹਾ ॥

## ੨ ਪ੍ਰਭੁ ਯਿਸੂ ਦਾ ਜਨਮ। ਅਯਾਲੀਆਂ ਦਾ ਆਉਣਾ। ਸਿਮਓਨ ਦਾ ਗੀਤ

ਉਨ੍ਹੀਂ ਦਿਨੀਂ ਐਉਂ ਹੋਇਆ ਕਿ ਕੈਸਰ ਔਗੁਸਤੁਸ
ਦੇ ਕੋਲੋਂ ਹੁਕਮ ਨਿੱਕਲਿਆ ਜੋ ਸਾਰੀ ਦੁਨੀਆ ਦੀ
੨ ਮਰਦੁਮਸ਼ੁਮਾਰੀ ਹੋਵੇ ੦ ਇਹ ਪਹਿਲੀ ਮਰਦੁਮਸ਼ੁਮਾਰੀ
ਸੀ ਜੋ ਸੂਰੀਆ ਦੇ ਹਾਕਿਮ ਕੁਰੇਨਿਯੁਸ ਦੇ ਸਮੇ ਵਿੱਚ
੩ ਕੀਤੀ ਗਈ ੦ ਤਦੋਂ ਸਭ ਆਪੋ ਆਪਣੇ ਨਗਰ ਨੂੰ
੪ ਨਾਉਂ ਲਿਖਾਉਣ ਚੱਲੇ ੦ ਅਤੇ ਯੂਸੁਫ਼ ਵੀ ਇਸ
ਲਈ ਜੋ ਉਹ ਦਾਊਦ ਦੇ ਘਰਾਣੇ ਅਤੇ ਉਲਾਦ ਵਿੱਚੋਂ
ਸੀ, ਗਲੀਲ ਦੇ ਨਾਸਰਤ ਨਗਰੋਂ ਯਹੂਦਿਯਾ ਵਿੱਚ
ਦਾਊਦ ਦੇ ਨਗਰ ਨੂੰ ਜੋ ਬੈਤਲਹਮ ਕਹਾਉਂਦਾ ਹੈ
੫ ਗਿਆ ੦ ਭਈ ਆਪਣੀ ਮੰਗ ਮਰਿਯਮ ਸਣੇ ਜੋ
੬ ਗਰਭਵੰਤੀ ਸੀ ਆਪਣਾ ਨਾਉਂ ਲਿਖਾਵੇ ੦ ਅਤੇ ਐਉਂ
ਹੋਇਆ ਕਿ ਉਨ੍ਹਾਂ ਦੇ ਉੱਥੇ ਹੁੰਦਿਆਂ ਮਰਿਯਮ ਦੇ
੭ ਜਣਨੇ ਦੇ ਦਿਨ ਪੂਰੇ ਹੋ ਗਏ ੦ ਅਤੇ ਉਹ ਆਪਣਾ
ਜੇਠਾ ਪੁੱਤ੍ਰ ਜਣੀ ਅਰ ਉਹ ਨੂੰ ਕੱਪੜੇ ਵਿੱਚ ਵਲ੍ਹੇਟ
ਕੇ ਖੁਰਲੀ ਵਿੱਚ ਰੱਖਿਆ ਕਿਉਂ ਜੋ ਉਨ੍ਹਾਂ ਨੂੰ ਸਰਾਂ
ਵਿੱਚ ਥਾਂ ਨਾ ਮਿਲਿਆ ॥
੮ ਉਸ ਦੇਸ ਵਿੱਚ ਅਯਾਲੀ ਸਨ ਜੋ ਰੜ ਵਿੱਚ
ਰਹਿੰਦੇ ਅਤੇ ਰਾਤ ਨੂੰ ਆਪਣੇ ਇੱਜੜ ਦੀ ਰਾਖੀ
੯ ਕਰਦੇ ਸਨ ੦ ਪ੍ਰਭੁ ਦਾ ਇੱਕ ਦੂਤ ਉਨ੍ਹਾਂ ਦੇ ਕੋਲ
ਆ ਖਲੋਤਾ ਅਤੇ ਪ੍ਰਭੁ ਦਾ ਤੇਜ ਉਨ੍ਹਾਂ ਦੇ ਚੁਫੇਰੇ
੧੦ ਚਮਕਿਆ ਅਤੇ ਓਹ ਬਹੁਤ ਹੀ ਡਰ ਗਏ ੦ ਤਦ
ਦੂਤ ਨੇ ਉਨ੍ਹਾਂ ਨੂੰ ਆਖਿਆ, ਨਾ ਡਰੋ ਕਿਉਂਕਿ ਵੇਖੋ ਮੈਂ
ਤੁਹਾਨੂੰ ਵੱਡੀ ਖੁਸ਼ੀ ਦੀ ਖਬਰ ਸੁਣਾਉਂਦਾ ਹਾਂ ਜੋ ਸਾਰੀ
੧੧ ਪਰਜਾ ਦੇ ਲਈ ਹੋਵੇਗੀ ੦ ਭਈ ਦਾਊਦ ਦੇ ਨਗਰ
ਵਿੱਚ ਅੱਜ ਤੁਹਾਡੇ ਲਈ ਇੱਕ ਮੁਕਤੀ ਦਾਤਾ ਪੈਦਾ
੧੨ ਹੋਇਆ, ਜਿਹੜਾ ਮਸੀਹ ਪ੍ਰਭੁ ਹੈ ੦ ਅਤੇ ਤੁਹਾਡੇ
ਲਈ ਇਹ ਪਤਾ ਹੈ ਕਿ ਤੁਸੀਂ ਇੱਕ ਬਾਲਕ ਨੂੰ ਕੱਪੜੇ

ਵਿੱਚ ਵਲ੍ਹੇਟਿਆ ਅਤੇ ਖੁਰਲੀ ਵਿੱਚ ਪਿਆ ਹੋਇਆ
੧੩ ਵੇਖੋਗੇ ੦ ਤਾਂ ਇੱਕ ਦਮ ਸੁਰਗ ਦੀ ਫ਼ੌਜ ਦਾ ਇੱਕ
ਜੱਥਾ ਉਸ ਦੂਤ ਦੇ ਨਾਲ ਹੋਕੇ ਪਰਮੇਸ਼ੁਰ ਦੀ ਉਸਤਤ
ਕਰਦਾ ਅਤੇ ਇਹ ਕਹਿੰਦਾ ਸੀ—
੧੪ ਪਰਮਧਾਮ ਵਿੱਚ ਪਰਮੇਸ਼ੁਰ ਦੀ ਵਡਿਆਈ,
ਅਤੇ ਧਰਤੀ ਉੱਤੇ ਸ਼ਾਂਤੀ ਉਨ੍ਹਾਂ ਲੋਕਾਂ ਵਿੱਚ
ਜਿਨ੍ਹਾਂ ਨਾਲ ਉਹ ਪਰਸੰਨ ਹੈ ॥
੧੫ ਤਾਂ ਐਉਂ ਹੋਇਆ ਕਿ ਜਦ ਦੂਤ ਉਨ੍ਹਾਂ ਦੇ ਕੋਲੋਂ
ਅਕਾਸ਼ ਉੱਤੇ ਚੱਲੇ ਗਏ ਤਦ ਅਯਾਲੀਆਂ ਨੇ ਆਪਸ
ਵਿੱਚ ਆਖਿਆ, ਆਓ ਹੁਣ ਬੈਤਲਹਮ ਤੀਕਰ
ਚੱਲੀਏ ਅਤੇ ਇਸ ਗੱਲ ਨੂੰ ਜੋ ਹੋਈ ਹੈ ਵੇਖੀਏ ਜਿਹ
੧੬ ਦੀ ਪ੍ਰਭੁ ਨੇ ਸਾਨੂੰ ਖਬਰ ਦਿੱਤੀ ਹੈ ੦ ਤਦ ਉਨ੍ਹਾਂ ਛੇਤੀ
ਨਾਲ ਆਣ ਕੇ ਮਰਿਯਮ ਅਤੇ ਯੂਸੁਫ਼ ਨੂੰ ਅਤੇ ਉਸ
੧੭ ਬਾਲਕ ਨੂੰ ਖੁਰਲੀ ਵਿੱਚ ਪਿਆ ਡਿੱਠਾ ੦ ਅਤੇ ਵੇਖ
ਕੇ ਉਨ੍ਹਾਂ ਨੇ ਉਸ ਬਚਨ ਨੂੰ ਜਿਹੜਾ ਇਸ ਬਾਲਕ ਦੇ
ਹੱਕ ਵਿੱਚ ਉਨ੍ਹਾਂ ਨੂੰ ਕਿਹਾ ਗਿਆ ਸੀ ਸੁਣਾਇਆ ੦
੧੮ ਅਤੇ ਸਾਰੇ ਸੁਣਨ ਵਾਲੇ ਇਨ੍ਹਾਂ ਗੱਲਾਂ ਤੋਂ ਜੋ ਅਯਾਲੀਆਂ
੧੯ ਨੇ ਉਨ੍ਹਾਂ ਨੂੰ ਕਹੀਆਂ ਹੈਰਾਨ ਹੋਏ ੦ ਪਰ ਮਰਿਯਮ ਨੇ
ਇਨ੍ਹਾਂ ਸਭਨਾਂ ਗੱਲਾਂ ਨੂੰ ਆਪਣੇ ਹਿਰਦੇ ਵਿੱਚ ਧਿਆਨ
੨੦ ਨਾਲ ਰੱਖਿਆ ੦ ਅਤੇ ਅਯਾਲੀ ਇਨ੍ਹਾਂ ਸਭਨਾਂ ਗੱਲਾਂ
ਦੇ ਵਿਖੇ ਜਿੱਕੁਰ ਉਨ੍ਹਾਂ ਨੂੰ ਕਹੀਆਂ ਗਈਆਂ ਸਨ
ਤਿੱਕੁਰ ਸੁਣ ਵੇਖ ਕੇ ਪਰਮੇਸ਼ੁਰ ਦੀ ਵਡਿਆਈ ਅਤੇ
ਉਸਤਤ ਕਰਦੇ ਹੋਏ ਮੁੜ ਗਏ ॥
੨੧ ਜਾਂ ਅੱਠ ਦਿਨ ਪੂਰੇ ਹੋਏ ਕਿ ਉਹ ਦੀਆਂ ਸੁੰਨਤਾਂ
ਹੋਣ ਤਾਂ ਉਹ ਦਾ ਨਾਮ ਯਿਸੂ ਰੱਖਿਆ ਗਿਆ ਜੋ
ਉਹ ਦੇ ਕੁੱਖ ਵਿੱਚ ਪੈਣ ਤੋਂ ਅੱਗੇ ਦੂਤ ਨੇ ਰੱਖਿਆ
ਸੀ ॥
੨੨ ਜਾਂ ਮੂਸਾ ਦੀ ਸ਼ਰ੍ਹਾ ਮੂਜਬ ਉਨ੍ਹਾਂ ਦੇ ਸ਼ੁੱਧ ਹੋਣ ਦੇ
ਦਿਨ ਪੂਰੇ ਹੋਏ ਤਾਂ ਉਸ ਨੂੰ ਪ੍ਰਭੁ ਦੇ ਅੱਗੇ ਹਾਜ਼ਰ
੨੩ ਕਰਨ ਲਈ ਯਰੂਸ਼ਲਮ ਵਿੱਚ ਲਿਆਏ ੦ ਜਿਵੇਂ
ਪ੍ਰਭੁ ਦੀ ਸ਼ਰ੍ਹਾ ਵਿੱਚ ਲਿਖਿਆ ਹੋਇਆ ਹੈ ਭਈ
ਹਰੇਕ ਕੁੱਖ ਦਾ ਖੋਲ੍ਹਣ ਵਾਲਾ ਨਰ ਪ੍ਰਭੁ ਦੇ ਲਈ
੨੪ ਪਵਿੱਤ੍ਰ ਕਹਾਵੇਗਾ ੦ ਅਤੇ ਉਸ ਗੱਲ ਅਨੁਸਾਰ ਜੋ
ਪ੍ਰਭੁ ਦੀ ਸ਼ਰ੍ਹਾ ਵਿੱਚ ਲਿਖੀ ਹੋਈ ਹੈ ਅਰਥਾਤ
ਘੁਮਰੀਆਂ ਦਾ ਇੱਕ ਜੋੜਾ ਯਾ ਕਬੂਤਰ ਦੇ ਦੋ ਬੱਚੇ
੨੫ ਬਲੀਦਾਨ ਕਰਨ ੦ ਅਤੇ ਵੇਖੋ, ਯਰੂਸ਼ਲਮ ਵਿੱਚ
ਸਿਮਓਨ ਕਰਕੇ ਇੱਕ ਮਨੁੱਖ ਸੀ ਅਰ ਉਹ ਧਰਮੀ
ਅਤੇ ਭਗਤ ਲੋਕ ਸੀ ਅਤੇ ਇਸਰਾਏਲ ਦੀ ਤਸੱਲੀ
ਦੀ ਉਡੀਕ ਵਿੱਚ ਸੀ ਅਰ ਪਵਿੱਤ੍ਰ ਆਤਮਾ ਉਸ
੨੬ ਉੱਤੇ ਸੀ ੦ ਅਰ ਉਹ ਨੂੰ ਪਵਿੱਤ੍ਰ ਆਤਮਾ ਨੇ ਖਬਰ
ਦਿੱਤੀ ਸੀ ਭਈ ਜਦ ਤੀਕਰ ਤੂੰ ਪ੍ਰਭੁ ਦੇ ਮਸੀਹ ਨੂੰ
੨੭ ਨਾ ਵੇਖੇਂ ਤੂੰ ਨਾ ਮਰੇਂਗਾ ੦ ਉਹ ਆਤਮਾ ਦੀ
ਅਗਵਾਈ ਨਾਲ ਹੈਕਲ ਵਿੱਚ ਆਇਆ ਅਤੇ ਜਿਸ
ਵੇਲੇ ਮਾਪੇ ਉਸ ਬਾਲਕ ਯਿਸੂ ਨੂੰ ਅੰਦਰ ਲਈ ਆਉਂਦੇ
ਸਨ ਜੋ ਸ਼ਰ੍ਹਾ ਦੀ ਰੀਤ ਅਨੁਸਾਰ ਉਹ ਦੇ ਲਈ ਅਮਲ
੨੮ ਕਰਨ ੦ ਓਨ ਉਸ ਨੂੰ ਕੁੱਛੜ ਲਿਆ ਅਤੇ ਪਰਮੇਸ਼ੁਰ
ਨੂੰ ਮੁਬਾਰਕਬਾਦ ਦੇਕੇ ਬੋਲਿਆ,
੨੯ ਹੇ ਮਾਲਕ, ਹੁਣ ਤੂੰ ਆਪਣੇ ਦਾਸ ਨੂੰ
ਆਪਣੇ ਬਚਨ ਅਨੁਸਾਰ ਸ਼ਾਂਤੀ ਨਾਲ ਵਿਦਿਆ
ਕਰਦਾ ਹੈਂ,
੩੦ ਕਿਉਂ ਕਿ ਮੇਰੀਆਂ ਅੱਖਾਂ ਨੇ ਤੇਰੀ ਮੁਕਤੀ ਡਿੱਠੀ,
੩੧ ਜਿਹੜੀ ਤੈਂ ਸਾਰੇ ਲੋਕਾਂ ਅੱਗੇ ਤਿਆਰ ਕੀਤੀ ਹੈ,
੩੨ ਪਰਾਈਆਂ ਕੌਮਾਂ ਨੂੰ ਉਜਾਲਾ ਕਰਨ ਲਈ ਜੋਤ,
ਅਤੇ ਆਪਣੀ ਪਰਜਾ ਇਸਰਾਏਲ ਦੇ ਲਈ ਤੇਜ ॥
੩੩ ਤਦ ਉਹ ਦੇ ਪਿਤਾ ਤੇ ਮਾਤਾ ਉਨ੍ਹਾਂ ਗੱਲਾਂ ਤੋਂ ਜੋ
ਉਹ ਦੇ ਵਿਖੇ ਆਖੀਆਂ ਗਈਆਂ ਹੈਰਾਨ ਹੋ ਰਹੇ ਸਨ ੦
੩੪ ਤਾਂ ਸਿਮਓਨ ਨੇ ਉਨ੍ਹਾਂ ਨੂੰ ਅਸੀਸ ਦਿੱਤੀ ਅਤੇ ਉਹ
ਦੀ ਮਾਤਾ ਮਰਿਯਮ ਨੂੰ ਆਖਿਆ, ਵੇਖ ਇਹ ਬਾਲਕ
ਇਸਰਾਏਲ ਵਿੱਚ ਬਹੁਤਿਆਂ ਦੇ ਡਿੱਗਣ ਅਤੇ ਉੱਠਣ
ਦੇ ਲਈ ਠਹਿਰਾਇਆ ਹੋਇਆ ਹੈ ਅਤੇ ਇੱਕ ਨਿਸ਼ਾਨ
੩੫ ਲਈ ਜਿਹ ਦੇ ਵਿਰੁੱਧ ਗੱਲਾਂ ਹੋਣਗੀਆਂ ੦ ਸਗੋਂ
ਤਲਵਾਰ ਤੇਰੀ ਜਿੰਦ ਦੇ ਵਿੱਚੋਂ ਵੀ ਫਿਰ ਜਾਵੇਗੀ ਤਾਂ
ਜੋ ਬਹੁਤਿਆਂ ਦੇ ਮਨਾਂ ਦੀਆਂ ਸੋਚਾਂ ਪਰਗਟ ਹੋ
੩੬ ਜਾਣ ੦ ਅਤੇ ਅਸ਼ੇਰ ਦੇ ਘਰਾਣੇ ਵਿੱਚੋਂ ਅੱਨਾ
ਨਾਉਂ ਦੀ ਇੱਕ ਨਬੀਆ ਫ਼ਨੂਏਲ ਦੀ ਧੀ ਸੀ। ਉਹ
ਵੱਡੀ ਉਮਰ ਦੀ ਸੀ। ਉਸ ਨੇ ਆਪਣੇ ਕੁਆਰਪੁਣੇ
ਤੋਂ ਸੱਤ ਵਰਹੇ ਭਰਤਾ ਨਾਲ ਨਿਰਵਾਹ ਕੀਤਾ ਸੀ ੦
੩੭ ਅਤੇ ਉਹ ਚੁਰਾਸੀਆਂ ਵਰਿਹਾਂ ਤੋਂ ਵਿਧਵਾ ਸੀ ਜੋ
ਹੈਕਲ ਨੂੰ ਨਾ ਛੱਡਦੀ ਪਰ ਵਰਤ ਰੱਖਣ ਅਤੇ ਬੇਨਤੀ
ਕਰਨ ਨਾਲ ਰਾਤ ਦਿਨ ਬੰਦਗੀ ਕਰਦੀ ਰਹਿੰਦੀ ਸੀ ੦
੩੮ ਉਸ ਨੇ ਉਸੇ ਘੜੀ ਉੱਥੇ ਆਣ ਕੇ ਪਰਮੇਸ਼ੁਰ ਦਾ
ਧੰਨਵਾਦ ਕੀਤਾ ਅਤੇ ਉਹ ਦਾ ਜ਼ਿਕਰ ਉਨ੍ਹਾਂ ਸਭਨਾਂ

ਨਾਲ ਕੀਤਾ ਜਿਹੜੇ ਯਰੂਸ਼ਲਮ ਦੇ ਨਿਸਤਾਰੇ ਦੀ
੩੯ ਉਡੀਕ ਵਿੱਚ ਸਨ ੦ ਅਤੇ ਜਾਂ ਓਹ ਪ੍ਰਭੁ ਦੀ ਸ਼ਰ੍ਹਾ
ਦੇ ਅਨੁਸਾਰ ਸਭ ਕੁਝ ਕਰ ਹਟੇ ਤਾਂ ਗਲੀਲ ਵੱਲ
ਆਪਣੇ ਨਗਰ ਨਾਸਰਤ ਨੂੰ ਮੁੜੇ ॥
੪੦ ਉਹ ਮੁੰਡਾ ਵਧਦਾ ਅਤੇ ਗਿਆਨ ਨਾਲ ਭਰਪੂਰ
ਹੋਕੇ ਜ਼ੋਰ ਫੜਦਾ ਗਿਆ, ਅਤੇ ਪ੍ਰਭੁ ਦੀ ਕਿਰਪਾ
ਉਸ ਉੱਤੇ ਸੀ ॥
੪੧ ਉਹ ਦੇ ਮਾਪੇ ਵਰਹੇ ਦੇ ਵਰਹੇ ਪਸਾਹ ਦੇ ਤਿਉਹਾਰ
੪੨ ਉੱਤੇ ਯਰੂਸ਼ਲਮ ਨੂੰ ਜਾਂਦੇ ਹੁੰਦੇ ਸਨ ੦ ਅਤੇ ਜਾਂ ਉਹ
ਬਾਰਾਂ ਵਰਿਹਾਂ ਦਾ ਹੋਇਆ ਤਾਂ ਓਹ ਤਿਉਹਾਰ ਦੀ
੪੩ ਰੀਤ ਅਨੁਸਾਰ ਗਏ ੦ ਅਤੇ ਉਨ੍ਹਾਂ ਦਿਨਾਂ ਨੂੰ ਪੂਰਾ
ਕਰ ਕੇ ਜਦ ਮੁੜਨ ਲੱਗੇ ਤਦ ਉਹ ਬਾਲਕ ਯਿਸੂ
ਯਰੂਸ਼ਲਮ ਵਿੱਚ ਰਹਿ ਗਿਆ ਪਰ ਉਹ ਦੇ ਮਾਪਿਆਂ
੪੪ ਨੂੰ ਮਲੂਮ ਨਾ ਸੀ ੦ ਪਰ ਇਹ ਸਮਝ ਕੇ ਭਈ ਉਹ
ਕਾਫਲੇ ਵਿੱਚ ਹੈ ਓਹ ਇੱਕ ਮੰਜ਼ਲ ਗਏ ਤਦ ਉਹ
ਨੂੰ ਸਾਕਾਂ ਅਤੇ ਜਾਣ ਪਛਾਣਾਂ ਵਿੱਚ ਭਾਲਿਆ ੦
੪੫ ਅਰ ਜਦ ਉਹ ਨਾ ਲੱਭਾ ਤਦ ਉਹ ਦੀ ਭਾਲ ਵਿੱਚ
੪੬ ਯਰੂਸ਼ਲਮ ਨੂੰ ਮੁੜੇ ੦ ਅਤੇ ਐਉਂ ਹੋਇਆ ਜੋ ਉਨ੍ਹਾਂ
ਨੇ ਤਿੰਨਾਂ ਦਿਨਾਂ ਪਿੱਛੋਂ ਉਹ ਨੂੰ ਹੈਕਲ ਵਿੱਚ ਗੁਰੂਆਂ
ਦੇ ਵਿੱਚਕਾਰ ਬੈਠਿਆਂ ਉਨ੍ਹਾਂ ਦੀ ਸੁਣਦਿਆਂ ਅਤੇ
੪੭ ਉਨ੍ਹਾਂ ਤੋਂ ਪ੍ਰਸ਼ਨ ਕਰਦਿਆਂ ਲੱਭਾ ੦ ਅਤੇ ਸਾਰੇ
ਸੁਣਨ ਵਾਲੇ ਉਹ ਦੀ ਸਮਝ ਅਤੇ ਉਹ ਦੇ ਉੱਤਰਾਂ
੪੮ ਤੋਂ ਹੈਰਾਨ ਹੋਏ ੦ ਤਦ ਓਹ ਉਸ ਨੂੰ ਵੇਖ ਕੇ ਅਚਰਜ
ਹੋਏ ਅਤੇ ਉਹ ਦੀ ਮਾਤਾ ਨੇ ਉਹ ਨੂੰ ਆਖਿਆ,
ਪੁੱਤ੍ਰ ਤੈਂ ਸਾਡੇ ਨਾਲ ਇਹ ਕੀ ਕੀਤਾ ? ਵੇਖ ਤੇਰਾ
ਪਿਤਾ ਅਤੇ ਮੈਂ ਕਲਪਦੇ ਹੋਏ ਤੈਨੂੰ ਲੱਭਦੇ ਫਿਰੇ ੦
੪੯ ਉਹ ਨੇ ਉਨ੍ਹਾਂ ਨੂੰ ਆਖਿਆ, ਕਾਹ ਨੂੰ ਤੁਸੀਂ ਮੈਨੂੰ
ਲੱਭਦੇ ਸਾਓ ? ਭਲਾ,ਤੁਸੀਂ ਨਹੀਂ ਜਾਣਦੇ ਸਾਓ ਭਈ
ਮੈਨੂੰ ਚਾਹੀਦਾ ਹੈ ਜੋ ਆਪਣੇ ਪਿਤਾ ਦੇ ਕੰਮਾਂ ਵਿੱਚ
੫੦ ਲੱਗਾ ਰਹਾਂ ? ੦ ਪਰ ਉਨ੍ਹਾਂ ਇਸ ਗੱਲ ਨੂੰ ਜਿਹੜੀ
੫੧ ਉਸ ਨੇ ਉਨ੍ਹਾਂ ਨੂੰ ਆਖੀ ਨਾ ਸਮਝਿਆ ੦ ਤਾਂ ਉਹ
ਉਨ੍ਹਾਂ ਦੇ ਨਾਲ ਤੁਰ ਕੇ ਨਾਸਰਤ ਨੂੰ ਆਇਆ ਅਤੇ
ਉਨ੍ਹਾਂ ਦੇ ਅਧੀਨ ਰਿਹਾ, ਅਰ ਉਹ ਦੀ ਮਾਤਾ ਨੇ ਇਨ੍ਹਾਂ
ਸਾਰੀਆਂ ਗੱਲਾਂ ਨੂੰ ਆਪਣੇ ਹਿਰਦੇ ਵਿੱਚ ਰੱਖਿਆ ॥
੫੨ ਅਤੇ ਯਿਸੂ ਗਿਆਨ ਅਰ ਕੱਦ ਅਰ ਪਰਮੇਸ਼ੁਰ
ਅਤੇ ਮਨੁੱਖਾਂ ਦੀ ਕਿਰਪਾ ਵਿੱਚ ਵਧਦਾ ਗਿਆ ॥

## ਯੂਹੰਨਾ ਬਪਤਿਸਮਾ ਦੇਣ ਵਾਲਾ ।

## ੩ ਪ੍ਰਭੁ ਦੀ ਕੁਲਪੱਤ੍ਰੀ

ਫੇਰ ਤਿਬਿਰਿਯੁਸ ਕੈਸਰ ਦੇ ਰਾਜ ਦੇ ਪੰਦਰਵੇਂ
ਵਰਹੇ ਜਦ ਪੁੰਤਿਯੁਸ ਪਿਲਾਤੁਸ ਯਹੂਦਿਯਾ ਦਾ
ਹਾਕਮ ਸੀ ਅਤੇ ਹੇਰੋਦੇਸ ਗਲੀਲ ਦਾ ਰਾਜਾ ਅਤੇ
ਉਹ ਦਾ ਭਾਈ ਫਿਲਿੱਪੁਸ ਇਤੂਰਿਯਾ ਅਤੇ ਤ੍ਰਖੋਨੀਤਿਸ
ਦੇਸ ਦਾ ਰਾਜਾ ਅਤੇ ਲੁਸਾਨਿਯੁਸ ਅਬਿਲੇਨੇ ਦਾ ਰਾਜਾ
੨ ਸੀ ੦ ਅੱਨਾਸ ਅਰ ਕਯਾਫ਼ਾ ਸਰਦਾਰ ਜਾਜਕਾਂ ਦੇ
ਸਮੇਂ ਪਰਮੇਸ਼ੁਰ ਦਾ ਬਚਨ ਉਜਾੜ ਵਿੱਚ ਜ਼ਕਰਯਾਹ
੩ ਦੇ ਪੁੱਤ੍ਰ ਯੂਹੰਨਾ ਨੂੰ ਪਹੁੰਚਿਆ ੦ ਅਤੇ ਉਸ ਨੇ ਯਰਦਨ
ਦੇ ਸਾਰੇ ਲਾਂਭ ਛਾਂਭ ਦੇ ਦੇਸ ਵਿੱਚ ਆਣ ਕੇ ਪਾਪਾਂ
ਦੀ ਮਾਫ਼ੀ ਲਈ ਤੋਬਾ ਦੇ ਬਪਤਿਸਮਾ ਦਾ ਪਰਚਾਰ
੪ ਕੀਤਾ ੦ ਜਿਵੇਂ ਯਸਾਯਾਹ ਨਬੀ ਦੀਆਂ ਬਾਣੀਆਂ
ਦੇ ਪੁਸਤਕ ਵਿੱਚ ਲਿਖਿਆ ਹੋਇਆ ਹੈ,*

ਉਜਾੜ ਵਿੱਚ ਇੱਕ ਹੋਕਾ ਦੇਣ ਵਾਲੇ ਦੀ ਅਵਾਜ਼
ਭਈ ਪ੍ਰਭੁ ਦੇ ਰਸਤੇ ਨੂੰ ਤਿਆਰ ਕਰੋ,
ਉਹ ਦੇ ਰਾਹਾਂ ਨੂੰ ਸਿੱਧੇ ਕਰੋ ।
੫ ਹਰੇਕ ਖੱਡ ਭਰੀ ਜਾਵੇਗੀ,
ਅਤੇ ਹਰੇਕ ਪਹਾੜ ਤੇ ਟਿੱਬਾ ਨੀਵਾਂ ਕੀਤਾ
ਜਾਵੇਗਾ,
ਅਤੇ ਵਿੰਗ ਤੜਿੰਗ ਸਿੱਧੇ
ਅਤੇ ਖੁਰਦਲੇ ਰਾਹ ਪੱਧਰੇ ਹੋ ਜਾਣਗੇ,
੬ ਅਤੇ ਸਭ ਸਰੀਰ ਪਰਮੇਸ਼ੁਰ ਦੀ ਮੁਕਤੀ ਵੇਖਣਗੇ ॥

੭ ਤਦ ਉਸ ਨੇ ਉਨ੍ਹਾਂ ਮਹਾਇਣਾਂ ਨੂੰ ਜੋ ਉਸ ਤੋਂ
ਬਪਤਿਸਮਾ ਲੈਣ ਨਿੱਕਲੇ ਸਨ ਆਖਿਆ ਕਿ ਹੇ ਸੱਪਾਂ
ਦੇ ਬੱਚਿਓ ਤੁਹਾਨੂੰ ਆਉਣ ਵਾਲੇ ਕੋਪ ਤੋਂ ਭੱਜਣਾ
੮ ਕਿਨ ਦੱਸਿਆ ? ੦ ਸੋ ਤੁਸੀਂ ਤੋਬਾ ਦੇ ਲਾਇਕ ਫਲ
ਦਿਓ ਅਤੇ ਆਪਣੇ ਆਪ ਵਿੱਚ ਇਹ ਨਾ ਆਖਣ
ਲੱਗੋ ਕਿ ਅਬਰਾਹਾਮ ਸਾਡਾ ਪਿਤਾ ਹੈ ਕਿਉਂ ਜੋ ਮੈਂ
ਤੁਹਾਨੂੰ ਆਖਦਾ ਹਾਂ ਭਈ ਪਰਮੇਸ਼ੁਰ ਅਬਰਾਹਾਮ ਦੇ
ਲਈ ਇਨ੍ਹਾਂ ਪੱਥਰਾਂ ਵਿੱਚੋਂ ਬਾਲਕ ਪੈਦਾ ਕਰ ਸੱਕਦਾ
੯ ਹੈ ੦ ਬਿਰਛਾਂ ਦੀ ਜੜ੍ਹ ਪੁਰ ਹੁਣ ਤਾਂ ਕੁਹਾੜਾ ਰੱਖਿਆ
ਹੋਇਆ ਹੈ । ਸੋ ਹਰੇਕ ਬਿਰਛ ਜਿਹੜਾ ਅੱਛਾ ਫਲ
ਨਹੀਂ ਦਿੰਦਾ ਵੱਢਿਆ ਅਤੇ ਅੱਗ ਵਿੱਚ ਸੁੱਟਿਆ

* ਯਸ. ੪੦ : ੩–੫ ।

੧੦ ਜਾਂਦਾ ਹੈ ੦ ਤਦ ਲੋਕਾਂ ਨੇ ਉਸ ਤੋਂ ਪੁੱਛਿਆ, ਫੇਰ
੧੧ ਅਸੀਂ ਕੀ ਕਰੀਏ ? ੦ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ
ਕਿ ਜਿਹ ਦੇ ਕੋਲ ਦੋ ਕੁੜਤੇ ਹੋਣ ਉਹ ਉਸ ਨੂੰ ਵੰਡ
ਦੇਵੇ ਜਿਹ ਦੇ ਕੋਲ ਨਹੀਂ ਹੈ ਅਤੇ ਜਿਹ ਦੇ ਕੋਲ ਖਾਣ
੧੨ ਨੂੰ ਹੋਵੇ ਉਹ ਭੀ ਇਸੇ ਤਰਾਂ ਕਰੇ ੦ ਤਦ ਮਸੂਲੀਏ
ਵੀ ਬਪਤਿਸਮਾ ਲੈਣ ਨੂੰ ਆਏ ਅਤੇ ਉਹ ਨੂੰ ਕਿਹਾ,
੧੩ ਗੁਰੂ ਜੀ ਅਸੀਂ ਕੀ ਕਰੀਏ ? ੦ ਉਸ ਨੇ ਉਨ੍ਹਾਂ ਨੂੰ
ਆਖਿਆ, ਤੁਹਾਡੇ ਲਈ ਜੋ ਠਹਿਰਾਇਆ ਹੋਇਆ
੧੪ ਹੈ ਉਸ ਨਾਲੋਂ ਵਧੀਕ ਨਾ ਲਓ ੦ ਅਰ ਸਿਪਾਹੀਆਂ
ਨੇ ਵੀ ਉਸ ਤੋਂ ਪੁੱਛਿਆ ਕਿ ਅਸੀਂ ਭੀ ਕੀ ਕਰੀਏ ?
ਉਸ ਨੇ ਉਨ੍ਹਾਂ ਨੂੰ ਆਖਿਆ, ਨਾ ਕਿਸੇ ਉੱਤੇ ਜ਼ੁਲਮ
ਕਰੋ, ਨਾ ਊਜ ਲਾ ਕੇ ਕੁਝ ਲਓ ਅਤੇ ਆਪਣੀ
ਤਲਬ ਉੱਤੇ ਰਾਜ਼ੀ ਰਹੋ ॥
੧੫ ਜਾਂ ਲੋਕ ਉਡੀਕਦੇ ਸਨ ਅਤੇ ਸੱਭੋ ਆਪਣੇ ਮਨ
ਵਿੱਚ ਯੂਹੰਨਾ ਦੇ ਵਿਖੇ ਵਿਚਾਰ ਕਰਦੇ ਸਨ ਭਈ
੧੬ ਕਿਤੇ ਇਹੋ ਮਸੀਹ ਨਾ ਹੋਵੇ ? ੦ ਤਾਂ ਯੂਹੰਨਾ ਨੇ ਸਭਨਾਂ
ਨੂੰ ਅੱਗੋਂ ਆਖਿਆ ਕਿ ਮੈਂ ਤਾਂ ਤੁਹਾਨੂੰ ਪਾਣੀ ਨਾਲ
ਬਪਤਿਸਮਾ ਦਿੰਦਾ ਹਾਂ ਪਰ ਇੱਕ ਮੈਥੋਂ ਬਲਵੰਤ
ਆਉਂਦਾ ਹੈ ਜਿਹ ਦੀ ਜੁੱਤੀ ਦਾ ਤਸਮਾ ਮੈਂ ਖੋਲ੍ਹਣ
ਦੇ ਜੋਗ ਨਹੀਂ, ਉਹ ਤੁਹਾਨੂੰ ਪਵਿੱਤ੍ਰ ਆਤਮਾ ਅਰ
੧੭ ਅੱਗ ਨਾਲ ਬਪਤਿਸਮਾ ਦੇਊ ੦ ਉਹ ਦੀ ਤੰਗੁਲੀ
ਉਹ ਦੇ ਹੱਥ ਵਿੱਚ ਹੈ ਕਿ ਉਹ ਆਪਣੇ ਪਿੜ ਨੂੰ
ਚੰਗੀ ਤਰ੍ਹਾਂ ਸਾਫ਼ ਕਰੇ ਅਤੇ ਕਣਕ ਨੂੰ ਆਪਣੇ ਕੋਠੇ
ਵਿੱਚ ਜਮਾ ਕਰੇ ਪਰ ਉਹ ਤੂੜੀ ਨੂੰ ਉਸ ਅੱਗ ਵਿੱਚ
ਜਿਹੜੀ ਬੁੱਝਣ ਵਾਲੀ ਨਹੀਂ ਫੂਕ ਦੇਊਗਾ ॥
੧੮ ਫੇਰ ਉਹ ਹੋਰ ਬਥੇਰੀਆਂ ਗੱਲਾਂ ਨਾਲ ਲੋਕਾਂ ਨੂੰ
ਉਪਦੇਸ਼ ਕਰਦਾ ਅਤੇ ਖੁਸ਼ ਖਬਰੀ ਸੁਣਾਉਂਦਾ ਰਿਹਾ ੦
੧੯ ਪਰ ਰਾਜਾ ਹੇਰੋਦੇਸ ਨੇ ਆਪਣੇ ਭਾਈ ਦੀ ਤੀਵੀਂ
ਹੇਰੋਦਿਆਸ ਦੇ ਕਾਰਨ ਅਤੇ ਸਾਰੀਆਂ ਬੁਰਿਆਈਆਂ
ਦੇ ਕਾਰਨ ਜਿਹੜੀਆਂ ਹੇਰੋਦੇਸ ਨੇ ਕੀਤੀਆਂ ਸਨ ਉਹ
੨੦ ਦੇ ਕੋਲੋਂ ਮਲਾਮਤ ਉਠਾ ਕੇ ੦ ਸਭ ਤੋਂ ਵੱਧ ਇਹ ਭੀ
ਕੀਤਾ ਜੋ ਯੂਹੰਨਾ ਨੂੰ ਕੈਦ ਕਰ ਦਿੱਤਾ ॥
੨੧ ਜਾਂ ਸਾਰੇ ਲੋਕ ਬਪਤਿਸਮਾ ਲੈ ਹਟੇ ਅਰ ਯਿਸੂ ਵੀ
ਬਪਤਿਸਮਾ ਲੈਕੇ ਪ੍ਰਾਰਥਨਾ ਕਰ ਰਿਹਾ ਸੀ ਤਾਂ ਐਉਂ
੨੨ ਹੋਇਆ ਜੋ ਅਕਾਸ਼ ਖੁਲ੍ਹ ਗਿਆ ੦ ਅਤੇ ਪਵਿੱਤ੍ਰ
ਆਤਮਾ ਦੇਹ ਦਾ ਰੂਪ ਧਾਰ ਕੇ ਕਬੂਤਰ ਦੀ ਨਿਆਈਂ
ਉਸ ਉੱਤੇ ਉਤਰਿਆ ਅਤੇ ਇੱਕ ਸੁਰਗੀ ਬਾਣੀ
ਆਈ, ਤੂੰ ਮੇਰਾ ਪਿਆਰਾ ਪੁੱਤ੍ਰ ਹੈਂ, ਤੈਥੋਂ ਮੈਂ ਪਰਸਿੰਨ
ਹਾਂ ॥
੨੩ ਯਿਸੂ ਆਪ ਜਦ ਉਪਦੇਸ਼ ਦੇਣ ਲੱਗਾ ਤਾਂ ਤੀਹਾਂ
ਕੁ ਵਰਿਹਾਂ ਦਾ ਸੀ ਅਤੇ ਜਿਵੇਂ ਲੋਕ ਸਮਝਦੇ ਸਨ
ਉਹ ਯੂਸੁਫ਼ ਦਾ ਪੁੱਤ੍ਰ ਸੀ ਜਿਹੜਾ ਹੇਲੀ ਦਾ ਸੀ ੦
੨੪ ਉਹ ਮੱਥਾਤ ਦਾ, ਉਹ ਲੇਵੀ ਦਾ, ਉਹ ਮਲਕੀ ਦਾ,
੨੫ ਉਹ ਯੰਨਾਈ ਦਾ, ਉਹ ਯੂਸੁਫ਼ ਦਾ ੦ ਉਹ ਮੱਤਿਥਯਾਹ
ਦਾ, ਉਹ ਆਮੋਸ ਦਾ, ਉਹ ਨਹੂਮ ਦਾ, ਉਹ ਹਸਲੀ
੨੬ ਦਾ, ਉਹ ਨੱਗਈ ਦਾ ੦ ਉਹ ਮਾਹਥ ਦਾ, ਉਹ
ਮੱਤਿਥਯਾਹ ਦਾ, ਉਹ ਸ਼ਿਮਈ ਦਾ, ਉਹ ਯੋਸੇਕ ਦਾ,
੨੭ ਉਹ ਯਹੂਦਾਹ ਦਾ ੦ ਉਹ ਯੋਹਾਨਾਨ ਦਾ, ਉਹ ਰੇਸਾਹ
ਦਾ, ਉਹ ਜ਼ਰੁੱਬਾਬਲ ਦਾ, ਉਹ ਸ਼ਅਲਤੀਏਲ ਦਾ,
੨੮ ਉਹ ਨੇਰੀ ਦਾ ੦ ਉਹ ਮਲਕੀ ਦਾ, ਉਹ ਅੱਦੀ ਦਾ,
ਉਹ ਕੋਸਾਮ ਦਾ, ਉਹ ਅਲਮੋਦਾਮ ਦਾ, ਉਹ ਏਰ
੨੯ ਦਾ ੦ ਉਹ ਯੋਸੇ ਦਾ, ਉਹ ਅਲੀਅਜ਼ਰ ਦਾ, ਉਹ
੩੦ ਯੋਰਾਮ ਦਾ, ਉਹ ਮੱਤਾਥ ਦਾ, ਉਹ ਲੇਵੀ ਦਾ ੦ ਉਹ
ਸਿਮਓਨ ਦਾ, ਉਹ ਯਹੂਦਾਹ ਦਾ, ਉਹ ਯੂਸੁਫ਼ ਦਾ,
੩੧ ਉਹ ਯੋਨਾਨ ਦਾ, ਉਹ ਅਲਯਾਕੀਮ ਦਾ ੦ ਉਹ
ਮਲਯੇ ਦਾ, ਉਹ ਮੇਨਾਨ ਦਾ, ਉਹ ਮੱਤਥੇ ਦਾ, ਉਹ
੩੨ ਨਾਥਾਨ ਦਾ, ਉਹ ਦਾਊਦ ਦਾ ੦ ਉਹ ਯੱਸੀ ਦਾ,
ਉਹ ਓਬੇਦ ਦਾ, ਉਹ ਬੋਅਜ਼ ਦਾ, ਉਹ ਸਲਮੋਨ ਦਾ,
੩੩ ਉਹ ਨਹਸ਼ੋਨ ਦਾ ੦ ਉਹ ਅੰਮੀਨਾਦਾਬ ਦਾ, ਉਹ
ਅਰਨੀ ਦਾ, ਉਹ ਹਸਰੋਨ ਦਾ, ਉਹ ਪਰਸ ਦਾ, ਉਹ
੩੪ ਯਹੂਦਾਹ ਦਾ ੦ ਉਹ ਯਾਕੂਬ ਦਾ, ਉਹ ਇਸਹਾਕ
ਦਾ, ਉਹ ਅਬਰਾਹਾਮ ਦਾ, ਉਹ ਤਾਰਹ ਦਾ, ਉਹ
੩੫ ਨਹੋਰ ਦਾ ੦ ਉਹ ਸਰੂਗ ਦਾ, ਉਹ ਰਊ ਦਾ, ਉਹ
੩੬ ਪਲਗ ਦਾ, ਉਹ ਏਬਰ ਦਾ, ਉਹ ਸ਼ਲਹ ਦਾ ੦ ਉਹ
ਕੇਨਾਨ ਦਾ, ਉਹ ਅਰਪਕਸ਼ਾਦ ਦਾ, ਉਹ ਸ਼ੇਮ ਦਾ,
੩੭ ਉਹ ਨੂਹ ਦਾ, ਉਹ ਲਾਮਕ ਦਾ ੦ ਉਹ ਮਥੂਸਲਹ
ਦਾ, ਉਹ ਹਨੋਕ ਦਾ, ਉਹ ਯਰਦ ਦਾ, ਉਹ ਮਹਲਲੇਲ
੩੮ ਦਾ, ਉਹ ਕੇਨਾਨ ਦਾ ੦ ਉਹ ਅਨੋਸ਼ ਦਾ, ਉਹ ਸੇਥ
ਦਾ, ਉਹ ਆਦਮ ਦਾ, ਉਹ ਪਰਮੇਸ਼ੁਰ ਦਾ ਪੁੱਤ੍ਰ
ਸੀ ॥

## ੪ ਪ੍ਰਭੁ ਦਾ ਪਰਤਾਇਆ ਜਾਣਾ ਅਤੇ ਸੇਵਾ ਦਾ ਅਰੰਭ

ਤਾਂ ਯਿਸੂ ਪਵਿੱਤ੍ਰ ਆਤਮਾ ਨਾਲ ਭਰਪੂਰ ਹੋ ਕੇ
ਯਰਦਨ ਤੋਂ ਮੁੜਿਆ ਅਰ ਆਤਮਾ ਦੀ ਅਗਵਾਈ
੨ ਨਾਲ ੦ ਚਾਲੀਆਂ ਦਿਨਾਂ ਤੋੜੀ ਉਜਾੜ ਵਿੱਚ ਫਿਰਦਾ
ਰਿਹਾ ਅਤੇ ਸ਼ਤਾਨ ਉਹ ਨੂੰ ਪਰਤਾਉਂਦਾ ਸੀ ਅਰ
ਉਨ੍ਹੀਂ ਦਿਨੀਂ ਉਹ ਨੇ ਕੁਝ ਨਾ ਖਾਧਾ ਅਰ ਜਦ ਉਹ
੩ ਦਿਨ ਪੂਰੇ ਹੋ ਗਏ ਤਾਂ ਉਹ ਨੂੰ ਭੁੱਖ ਲੱਗੀ ੦ ਤਦ
ਸ਼ਤਾਨ ਨੇ ਉਹ ਨੂੰ ਕਿਹਾ, ਜੇ ਤੂੰ ਪਰਮੇਸ਼ੁਰ ਦਾ ਪੁੱਤ੍ਰ
ਹੈਂ ਤਾਂ ਇਸ ਪੱਥਰ ਨੂੰ ਆਖ ਜੋ ਰੋਟੀ ਬਣ ਜਾਏ ੦
੪ ਯਿਸੂ ਨੇ ਉਹ ਨੂੰ ਉੱਤਰ ਦਿੱਤਾ ਕਿ ਲਿਖਿਆ ਹੈ *
ਭਈ ਇਨਸਾਨ ਨਿਰੀ ਰੋਟੀ ਨਾਲ ਹੀ ਜੀਉਂਦਾ ਨਹੀਂ
੫ ਰਹੇਗਾ ੦ ਤਾਂ ਸ਼ਤਾਨ ਨੇ ਉਹ ਨੂੰ ਉੱਚੀ ਥਾਂ ਲੈ ਜਾ
ਕੇ ਉਹ ਨੂੰ ਦੁਨੀਆ ਦੀਆਂ ਸਾਰੀਆਂ ਪਾਤਸ਼ਾਹੀਆਂ
੬ ਇੱਕ ਪਲ ਵਿੱਚ ਵਿਖਾਈਆਂ ੦ ਅਤੇ ਉਹ ਨੂੰ
ਆਖਿਆ, ਮੈਂ ਇਹ ਸਾਰਾ ਇਖ਼ਤਿਆਰ ਅਤੇ ਉਨ੍ਹਾਂ
ਦੀ ਭੜਕ ਤੈਨੂੰ ਦਿਆਂਗਾ ਕਿਉਂ ਜੋ ਇਹ ਮੇਰੇ ਵੱਸ
ਵਿੱਚ ਕੀਤਾ ਹੋਇਆ ਹੈ ਅਰ ਜਿਹ ਨੂੰ ਚਾਹੁੰਦਾ ਉਹ
੭ ਨੂੰ ਦਿੰਦਾ ਹਾਂ ੦ ਸੋ ਜੇ ਤੂੰ ਮੇਰੇ ਅੱਗੇ ਮੱਥਾ ਟੇਕੇਂ ਤਾਂ
੮ ਸੱਭੋ ਕੁਝ ਤੇਰਾ ਹੋਵੇਗਾ ੦ ਯਿਸੂ ਨੇ ਉਸ ਨੂੰ ਉੱਤਰ
ਦਿੱਤਾ ਜੋ ਲਿਖਿਆ ਹੈ † ਭਈ ਤੂੰ ਪ੍ਰਭੁ ਆਪਣੇ
ਪਰਮੇਸ਼ੁਰ ਨੂੰ ਮੱਥਾ ਟੇਕ ਅਤੇ ਉਸੇ ਇਕੱਲੇ ਦੀ
੯ ਉਪਾਸਨਾ ਕਰ ੦ ਤਦ ਉਸ ਨੇ ਉਹ ਨੂੰ ਯਰੂਸ਼ਲਮ
ਵਿੱਚ ਲੈ ਜਾ ਕੇ ਹੈਕਲ ਦੇ ਕਿੰਗਰੇ ਉੱਤੇ ਖੜਾ ਕੀਤਾ
ਅਤੇ ਉਹ ਨੂੰ ਆਖਿਆ, ਜੇ ਤੂੰ ਪਰਮੇਸ਼ੁਰ ਦਾ ਪੁੱਤ੍ਰ
ਹੈਂ ਤਾਂ ਆਪਣੇ ਆਪ ਨੂੰ ਐਥੋਂ ਹੇਠਾਂ ਡੇਗ ਦਿਹ ੦
੧੦ ਕਿਉਂ ਜੋ ਲਿਖਿਆ ਹੈ ‡
ਉਹ ਆਪਣੇ ਦੂਤਾਂ ਨੂੰ ਤੇਰੇ ਲਈ ਹੁਕਮ ਦੇਵੇਗਾ,
ਜੋ ਤੇਰੀ ਰੱਛਿਆ ਕਰਨ,
੧੧ ਅਤੇ ਓਹ ਤੈਨੂੰ ਹੱਥਾਂ ਉੱਤੇ ਚੁੱਕ ਲੈਣਗੇ,
ਮਤੇ ਪੱਥਰ ਨਾਲ ਤੇਰੇ ਪੈਰ ਨੂੰ ਸੱਟ ਲੱਗੇ ॥
੧੨ ਯਿਸੂ ਨੇ ਉਹ ਨੂੰ ਉੱਤਰ ਦਿੱਤਾ ਕਿ ਇਹ ਕਿਹਾ §
ਗਿਆ ਹੈ ਜੋ ਤੂੰ ਪ੍ਰਭੁ ਆਪਣੇ ਪਰਮੇਸ਼ੁਰ ਨੂੰ ਨਾ
ਪਰਤਾ ॥
੧੩ ਅਰ ਸ਼ਤਾਨ ਜਾਂ ਸਾਰਾ ਪਰਤਾਵਾ ਕਰ ਹਟਿਆ ਤਾਂ
ਕੁਝ ਚਿਰ ਤੀਕਰ ਉਸ ਕੋਲੋਂ ਦੂਰ ਰਿਹਾ ॥
੧੪ ਯਿਸੂ ਆਤਮਾ ਦੀ ਸ਼ਕਤੀ ਵਿੱਚ ਗਲੀਲ ਨੂੰ
ਮੁੜਿਆ ਅਰ ਉਹ ਦਾ ਜਸ ਸਾਰੇ ਇਲਾਕੇ ਵਿੱਚ ਖਿੰਡ
੧੫ ਗਿਆ ੦ ਅਤੇ ਉਹ ਉਨ੍ਹਾਂ ਦੀਆਂ ਸਮਾਜਾਂ ਵਿੱਚ
ਉਪਦੇਸ਼ ਦਿੰਦਾ ਰਿਹਾ ਅਤੇ ਸਾਰੇ ਉਸ ਦੀ ਵਡਿਆਈ
ਕਰਦੇ ਸਨ ॥
੧੬ ਫੇਰ ਉਹ ਨਾਸਰਤ ਨੂੰ ਆਇਆ ਜਿੱਥੇ ਪਲਿਆ
ਸੀ ਅਤੇ ਆਪਣੇ ਦਸਤੂਰ ਅਨੁਸਾਰ ਸਬਤ ਦੇ ਦਿਨ
ਸਮਾਜ ਵਿੱਚ ਜਾ ਕੇ ਪੜ੍ਹਨ ਲਈ ਖੜਾ ਹੋਇਆ ੦
੧੭ ਅਤੇ ਯਸਾਯਾਹ ਨਬੀ ਦੀ ਪੋਥੀ ਉਹ ਨੂੰ ਦਿੱਤੀ
ਗਈ ਅਤੇ ਉਸ ਨੇ ਪੋਥੀ ਖੋਲ੍ਹ ਕੇ ਉਹ ਥਾਂ ਕੱਢਿਆ
ਜਿੱਥੇ ਇਹ ਲਿਖਿਆ ਹੋਇਆ ਸੀ *
੧੮ ਪ੍ਰਭੁ ਦਾ ਆਤਮਾ ਮੇਰੇ ਉੱਤੇ ਹੈ,
ਇਸ ਲਈ ਜੋ ਉਹ ਨੇ ਮੈਨੂੰ ਮਸਹ ਕੀਤਾ
ਭਈ ਗਰੀਬਾਂ ਨੂੰ ਖੁਸ਼ ਖਬਰੀ ਸੁਣਾਵਾਂ ।
ਉਸ ਮੈਨੂੰ ਘੱਲਿਆ ਹੈ ਕਿ ਬੰਧੂਆਂ ਨੂੰ ਛੁੱਟਣ
ਅਤੇ ਅੰਨ੍ਹਿਆਂ ਨੂੰ ਵੇਖਣ ਦਾ ਪਰਚਾਰ ਕਰਾਂ,
ਤੇ ਕੁਚਲਿਆਂ ਹੋਇਆਂ ਨੂੰ ਛੁਡਾਵਾਂ,
੧੯ ਅਤੇ ਪ੍ਰਭੁ ਦੀ ਮਨਜ਼ੂਰੀ ਦੇ ਵਰ੍ਹੇ ਦਾ ਪਰਚਾਰ
ਕਰਾਂ ॥
੨੦ ਅਤੇ ਪੋਥੀ ਬੰਦ ਕਰ ਕੇ ਸੇਵਕ ਨੂੰ ਦਿੱਤੀ ਅਤੇ
ਬੈਠ ਗਿਆ ਅਰ ਸਭਨਾਂ ਦੀਆਂ ਅੱਖਾਂ ਜਿਹੜੇ
ਸਮਾਜ ਵਿੱਚ ਹਾਜ਼ਰ ਸਨ ਉਸ ਤੇ ਲੱਗੀਆਂ ਹੋਈਆਂ
੨੧ ਸਨ ੦ ਤਦ ਉਹ ਉਨ੍ਹਾਂ ਨੂੰ ਕਹਿਣ ਲੱਗਾ ਕਿ ਇਹ
ਲਿਖਤ ਅੱਜ ਤੁਹਾਡੇ ਕੰਨਾਂ ਵਿੱਚ ਪੂਰੀ ਹੋਈ ਹੈ ੦
੨੨ ਅਤੇ ਸਭਨਾਂ ਨੇ ਉਸ ਉੱਤੇ ਸਾਖੀ ਦਿੱਤੀ ਅਤੇ ਉਨ੍ਹਾਂ
ਕਿਰਪਾ ਦੀਆਂ ਗੱਲਾਂ ਤੋਂ ਜੋ ਉਹ ਦੇ ਮੂੰਹੋਂ
ਨਿੱਕਲਦੀਆਂ ਸਨ ਹੈਰਾਨ ਹੋ ਕੇ ਕਿਹਾ, ਭਲਾ, ਇਹ
੨੩ ਯੂਸਫ਼ ਦਾ ਪੁੱਤ੍ਰ ਨਹੀਂ ? ੦ ਉਸ ਨੇ ਉਨ੍ਹਾਂ ਨੂੰ
ਆਖਿਆ, ਤੁਸੀਂ ਜ਼ਰੂਰ ਇਹ ਕਹਾਉਤ ਮੇਰੇ ਉੱਤੇ
ਕਰੋਗੇ ਕਿ ਹੇ ਵੈਦ, ਆਪਣੇ ਆਪ ਨੂੰ ਚੰਗਾ ਕਰ ।

---

* ਬਿਵ. ੮ : ੩ ।  † ਬਿਵ. ੬ : ੧੩ ।
‡ ਜ਼. ੯੧ : ੧੧, ੧੨ ।  § ਬਿਵ. ੬ : ੧੬ ।

* ਯਸ. ੬੧ : ੧, ੨ ।

ਜੋ ਕੁਝ ਅਸਾਂ ਕਫ਼ਰਨਾਹੂਮ ਵਿੱਚ ਹੁੰਦਾ ਸੁਣਿਆ
੨੪ ਐਥੇ ਆਪਣੇ ਦੇਸ ਵਿੱਚ ਵੀ ਕਰ ॥ ਉਸ ਨੇ ਕਿਹਾ,
ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਕੋਈ ਨਬੀ ਆਪਣੇ
੨੫ ਦੇਸ ਵਿੱਚ ਪਰਵਾਨ ਨਹੀਂ ॥ ਪਰ ਮੈਂ ਤੁਹਾਨੂੰ ਠੀਕ
ਆਖਦਾ ਹਾਂ ਜੋ ਏਲੀਯਾਹ ਦੇ ਦਿਨੀਂ ਜਾਂ ਸਾਢੇ ਤਿੰਨਾਂ
ਵਰਿਹਾਂ ਦੀ ਐਡੀ ਔੜ ਲੱਗੀ ਭਈ ਸਾਰੇ ਦੇਸ ਉੱਤੇ
ਵੱਡਾ ਕਾਲ ਪਿਆ ਬਹੁਤ ਸਾਰੀਆਂ ਵਿਧਵਾਂ ਇਸਰਾਏਲ
੨੬ ਵਿੱਚ ਸਨ ॥ ਪਰ ਸੈਦਾ ਦੇਸ ਦੇ ਸਾਰਿਪਥ ਦੀ ਇੱਕ
ਵਿਧਵਾ ਤੋਂ ਬਿਨਾ ਏਲੀਯਾਹ ਉਨ੍ਹਾਂ ਵਿੱਚੋਂ ਕਿਸੇ ਹੋਰ
੨੭ ਦੇ ਕੋਲ ਨਹੀਂ ਘੱਲਿਆ ਗਿਆ ॥ ਅਤੇ ਅਲੀਸ਼ਾ
ਨਬੀ ਦੇ ਸਮੇ ਇਸਰਾਏਲ ਵਿੱਚ ਬਹੁਤ ਸਾਰੇ ਕੋੜ੍ਹੀ
ਸਨ ਪਰ ਉਨ੍ਹਾਂ ਵਿੱਚੋਂ ਨਾਮਾਨ ਸੁਰਿਯਾਨੀ ਬਿਨਾ ਕੋਈ
੨੮ ਸ਼ੁੱਧ ਨਾ ਕੀਤਾ ਗਿਆ ॥ ਸੋ ਜਿਹੜੇ ਸਮਾਜ ਵਿੱਚ
ਸਨ ਓਹ ਸਭ ਇਨ੍ਹਾਂ ਗੱਲਾਂ ਨੂੰ ਸੁਣਦੇ ਹੀ ਕ੍ਰੋਧ ਨਾਲ
੨੯ ਭਰ ਗਏ ॥ ਅਰ ਉੱਠ ਕੇ ਉਸ ਨੂੰ ਨਗਰੋਂ ਬਾਹਰ
ਕੱਢਿਆ ਅਤੇ ਉਸ ਪਹਾੜ ਦੀ ਟੀਸੀ ਉੱਤੇ ਜਿਸ ਤੇ
ਉਨ੍ਹਾਂ ਦਾ ਨਗਰ ਬਣਿਆ ਹੋਇਆ ਸੀ ਲੈ ਚੱਲੇ ਜੋ
੩੦ ਉਹ ਨੂੰ ਸਿਰ ਪਰਨੇ ਡੇਗ ਦੇਣ ॥ ਪਰ ਉਹ ਉਨ੍ਹਾਂ ਦੇ
ਵਿੱਚੋਂ ਦੀ ਲੰਘ ਕੇ ਚੱਲਿਆ ਗਿਆ ॥

੩੧ ਉਹ ਗਲੀਲ ਦੇ ਇੱਕ ਨਗਰ ਕਫ਼ਰਨਾਹੂਮ ਵਿੱਚ
ਆਣ ਕੇ ਸਬਤ ਦੇ ਦਿਨ ਉਨ੍ਹਾਂ ਨੂੰ ਉਪਦੇਸ਼ ਦੇਣ
੩੨ ਲੱਗਾ ॥ ਅਰ ਓਹ ਉਸ ਦੇ ਉਪਦੇਸ਼ ਤੋਂ ਹੈਰਾਨ ਹੋਏ
ਕਿਉਂ ਜੋ ਉਹ ਦਾ ਬਚਨ ਇਖ਼ਤਿਆਰ ਨਾਲ ਸੀ ॥
੩੩ ਸਮਾਜ ਵਿੱਚ ਇੱਕ ਮਨੁੱਖ ਸੀ ਜਿਹ ਨੂੰ ਭ੍ਰਿਸ਼ਟ ਭੂਤ
ਦਾ ਆਤਮਾ ਚਿੰਬੜਿਆ ਹੋਇਆ ਸੀ ਅਤੇ ਉਹ
੩੪ ਉੱਚੀ ਅਵਾਜ਼ ਨਾਲ ਬੋਲਿਆ ॥ ਹਾਏ ਯਿਸੂ
ਨਾਸਰੀ ! ਤੇਰਾ ਸਾਡੇ ਨਾਲ ਕੀ ਕੰਮ ? ਕੀ ਤੂੰ ਸਾਡਾ
ਨਾਸ ਕਰਨ ਆਇਆ ਹੈਂ ? ਮੈਂ ਤੈਨੂੰ ਜਾਣਦਾ ਹਾਂ ਜੋ
ਤੂੰ ਕੌਣ ਹੈਂ । ਤੂੰ ਪਰਮੇਸ਼ੁਰ ਦਾ ਪਵਿੱਤ੍ਰ ਪੁਰਖ ਹੈਂ ! ॥
੩੫ ਤਾਂ ਯਿਸੂ ਨੇ ਉਹ ਨੂੰ ਵਰਜ ਕੇ ਕਿਹਾ, ਚੁੱਪ ਕਰ ਅਤੇ
ਇਸ ਵਿੱਚੋਂ ਨਿੱਕਲ ਜਾਹ ! ਸੋ ਉਹ ਭੂਤ ਉਸ ਨੂੰ
ਵਿਚਕਾਰ ਪਟਕ ਕੇ ਬਿਨਾ ਸੱਟ ਲਾਏ ਉਸ ਦੇ ਅੰਦਰੋਂ
੩੬ ਨਿੱਕਲ ਗਿਆ ॥ ਅਤੇ ਸਾਰੇ ਹੈਰਾਨ ਹੋਏ ਅਤੇ
ਆਪਸ ਵਿੱਚ ਗੱਲਾਂ ਕਰ ਕੇ ਇੱਕ ਦੂਏ ਨੂੰ ਕਹਿਣ
ਲੱਗੇ ਭਈ ਇਹ ਕੀ ਗੱਲ ਹੈ ? ਕਿਉਂ ਜੋ ਉਹ
ਇਖ਼ਤਿਆਰ ਅਤੇ ਸਮਰੱਥਾ ਨਾਲ ਭ੍ਰਿਸ਼ਟ ਆਤਮਿਆਂ
ਨੂੰ ਹੁਕਮ ਕਰਦਾ ਹੈ ਅਤੇ ਓਹ ਨਿੱਕਲ ਜਾਂਦੇ
੩੭ ਹਨ ! ॥ ਅਤੇ ਉਸ ਇਲਾਕੇ ਦਿਆਂ ਸਭਨਾਂ ਥਾਵਾਂ
ਵਿੱਚ ਉਹ ਦੀ ਧੁੰਮ ਪੈ ਗਈ ॥

੩੮ ਫੇਰ ਉਹ ਸਮਾਜ ਤੋਂ ਉੱਠ ਕੇ ਸ਼ਮਊਨ ਦੇ ਘਰ
ਗਿਆ ਅਰ ਸ਼ਮਊਨ ਦੀ ਸੱਸ ਨੂੰ ਜ਼ੋਰ ਦਾ ਤਾਪ
ਚੜ੍ਹਿਆ ਹੋਇਆ ਸੀ ਅਤੇ ਉਨ੍ਹਾਂ ਉਸ ਦੇ ਅੱਗੇ ਉਹ
੩੯ ਦੇ ਲਈ ਅਰਜ਼ ਕੀਤੀ ॥ ਤਦ ਉਸ ਨੇ ਉਹ ਦੇ ਕੋਲ
ਖੜੋ ਕੇ ਤਾਪ ਨੂੰ ਦਬਕਾ ਦਿੱਤਾ ਅਤੇ ਉਹ ਲਹਿ
ਗਿਆ ਅਰ ਓਵੇਂ ਉਹ ਨੇ ਉੱਠ ਕੇ ਉਨ੍ਹਾਂ ਦੀ ਖ਼ਾਤਰ
ਕੀਤੀ ॥

੪੦ ਫੇਰ ਆਥਣ ਵੇਲੇ ਓਹ ਸਾਰੇ ਜਿਨ੍ਹਾਂ ਦੇ ਭਾਂਤ
ਭਾਂਤ ਦੇ ਰੋਗੀ ਸਨ ਉਨ੍ਹਾਂ ਨੂੰ ਉਸ ਕੋਲ ਲਿਆਏ ਅਤੇ
ਉਸ ਨੇ ਉਨ੍ਹਾਂ ਵਿੱਚੋਂ ਹਰੇਕ ਉੱਤੇ ਹੱਥ ਰੱਖ ਕੇ ਉਨ੍ਹਾਂ
੪੧ ਨੂੰ ਚੰਗਾ ਕੀਤਾ ॥ ਅਰ ਬਹੁਤਿਆਂ ਵਿੱਚੋਂ ਭੂਤ ਭੀ
ਚੀਕਾਂ ਮਾਰਦੇ ਅਤੇ ਇਹ ਆਖਦੇ ਨਿੱਕਲ ਆਏ ਭਈ
ਤੂੰ ਪਰਮੇਸ਼ੁਰ ਦਾ ਪੁੱਤ੍ਰ ਹੈਂ ! ਪਰ ਉਸ ਨੇ ਉਨ੍ਹਾਂ ਨੂੰ
ਝਿੜਕ ਕੇ ਬੋਲਣ ਨਾ ਦਿੱਤਾ ਕਿਉਂ ਜੋ ਓਹ ਪਛਾਣਦੇ
ਸਨ ਜੋ ਇਹ ਮਸੀਹ ਹੈ ॥

੪੨ ਜਾਂ ਦਿਨ ਚੜ੍ਹਿਆ ਤਾਂ ਉਹ ਨਿੱਕਲ ਕੇ ਇੱਕ
ਉਜਾੜ ਥਾਂ ਵਿੱਚ ਗਿਆ ਅਤੇ ਭੀੜਾਂ ਉਸ ਨੂੰ
ਭਾਲਦੀਆਂ ਭਾਲਦੀਆਂ ਉਸ ਕੋਲ ਆਈਆਂ ਅਤੇ
੪੩ ਉਸ ਨੂੰ ਰੋਕਿਆ ਜੋ ਸਾਡੇ ਕੋਲੋਂ ਨਾ ਜਾਈਂ ॥ ਪਰ
ਉਸ ਨੇ ਉਨ੍ਹਾਂ ਨੂੰ ਆਖਿਆ ਕਿ ਮੈਨੂੰ ਚਾਹੀਦਾ ਹੈ ਜੋ
ਹੋਰਨਾਂ ਨਗਰਾਂ ਵਿੱਚ ਵੀ ਪਰਮੇਸ਼ੁਰ ਦੇ ਰਾਜ ਦੀ ਖੁਸ਼
ਖਬਰੀ ਸੁਣਾਵਾਂ ਕਿਉਂਕਿ ਮੈਂ ਇਸੇ ਲਈ ਘੱਲਿਆ
ਗਿਆ ॥

੪੪ ਤਾਂ ਉਹ ਗਲੀਲ ਦੀਆਂ ਸਮਾਜਾਂ ਵਿੱਚ ਪਰਚਾਰ
ਕਰਦਾ ਰਿਹਾ ॥

## ੫

### ਇੱਕ ਕੋੜ੍ਹੀ ਦਾ ਸ਼ੁੱਧ ਹੋਣਾ । ਅਧਰੰਗੀ ਦਾ ਚੰਗਾ ਹੋਣਾ

ਐਉਂ ਹੋਇਆ ਕਿ ਜਾਂ ਲੋਕ ਉਹ ਦੇ ਉੱਤੇ
ਡਿੱਗਦੇ ਅਤੇ ਪਰਮੇਸ਼ੁਰ ਦਾ ਬਚਨ ਸੁਣਦੇ ਸਨ ਤਾਂ
ਉਹ ਗਨੇਸਰਤ ਦੀ ਝੀਲ ਦੇ ਕੰਢੇ ਖੜਾ ਸੀ ॥
੨ ਅਤੇ ਉਹ ਨੇ ਝੀਲ ਦੇ ਕੰਢੇ ਦੋ ਬੇੜੀਆਂ ਲੱਗੀਆਂ
ਹੋਈਆਂ ਵੇਖੀਆਂ ਪਰ ਮਾਛੀ ਉਨ੍ਹਾਂ ਵਿੱਚੋਂ ਨਿੱਕਲ ਕੇ

੩ ਆਪਣੇ ਜਾਲਾਂ ਨੂੰ ਧੋ ਰਹੇ ਸਨ ੦ ਉਸ ਨੇ ਉਨ੍ਹਾਂ
ਬੇੜੀਆਂ ਵਿੱਚੋਂ ਇੱਕ ਤੇ ਜੋ ਸ਼ਮਊਨ ਦੀ ਸੀ ਚੜ੍ਹ
ਕੇ ਉਸ ਤੋਂ ਚਾਹਿਆ ਜੋ ਕੰਢਿਓਂ ਰਤੀਕੁ ਹਟਾ ਲੈ ਤਾਂ
ਉਹ ਬੈਠ ਕੇ ਬੇੜੀ ਉੱਤੋਂ ਲੋਕਾਂ ਨੂੰ ਉਪਦੇਸ਼ ਦੇਣ
੪ ਲੱਗਾ ੦ ਜਾਂ ਉਹ ਬਚਨ ਕਰ ਹਟਿਆ ਤਾਂ ਸ਼ਮਊਨ
ਨੂੰ ਕਿਹਾ ਭਈ ਡੂੰਘੇ ਪਾਣੀ ਵਿੱਚ ਲੈ ਚੱਲੋ ਅਤੇ
੫ ਸ਼ਿਕਾਰ ਲਈ ਆਪਣੇ ਜਾਲ ਪਾਓ ੦ ਸ਼ਮਊਨ ਨੇ
ਉੱਤਰ ਦਿੱਤਾ ਕਿ ਸੁਆਮੀ ਜੀ ਅਸਾਂ ਸਾਰੀ ਰਾਤ
ਮਿਹਨਤ ਕੀਤੀ ਪਰ ਕੁਝ ਨਾ ਫੜਿਆ ਤਦ ਵੀ ਤੇਰੇ
੬ ਆਖਣ ਨਾਲ ਜਾਲ ਪਾਵਾਂਗਾ ੦ ਜਾਂ ਉਨ੍ਹਾਂ ਇਹ
ਕੀਤਾ ਤਾਂ ਬਹੁਤ ਸਾਰੀਆਂ ਮੱਛੀਆਂ ਘੇਰ ਲਈਆਂ
੭ ਅਤੇ ਉਨ੍ਹਾਂ ਦੇ ਜਾਲ ਟੁੱਟਣ ਲੱਗੇ ੦ ਤਦ ਉਨ੍ਹਾਂ
ਆਪਣੇ ਸਾਂਝੀਆਂ ਨੂੰ ਜਿਹੜੇ ਦੂਜੀ ਬੇੜੀ ਉੱਤੇ ਸਨ
ਸੈਨਤ ਕੀਤੀ ਜੋ ਆਣ ਕੇ ਸਾਡੀ ਮੱਦਤ ਕਰੋ । ਸੋ ਓਹ
ਆਏ ਅਰ ਦੋਵੇਂ ਬੇੜੀਆਂ ਅਜੇਹੀਆਂ ਭਰ ਲਈਆਂ
੮ ਜੋ ਡੁੱਬਣ ਲੱਗੀਆਂ ੦ ਸ਼ਮਊਨ ਪਤਰਸ ਇਹ ਵੇਖ ਕੇ
ਯਿਸੂ ਦੇ ਪੈਰੀਂ ਪਿਆ ਅਤੇ ਬੋਲਿਆ, ਪ੍ਰਭੁ ਜੀ ਮੇਰੇ
ਕੋਲੋਂ ਚੱਲਿਆ ਜਾਹ ਕਿਉਂ ਜੋ ਮੈਂ ਪਾਪੀ ਬੰਦਾ ਹਾਂ ੦
੯ ਐਨੀਆਂ ਮੱਛੀਆਂ ਫੜਨ ਕਰਕੇ ਉਹ ਅਤੇ ਉਹ ਦੇ
੧੦ ਨਾਲ ਦੇ ਸੱਭੇ ਹੈਰਾਨ ਹੋਏ ੦ ਅਤੇ ਇਸੇ ਤਰਾਂ ਜ਼ਬਦੀ
ਦੇ ਪੁੱਤ੍ਰ ਯਾਕੂਬ ਅਤੇ ਯੂਹੰਨਾ ਵੀ ਜੋ ਸ਼ਮਊਨ ਦੇ ਸਾਂਝੀ
ਸਨ ਹੈਰਾਨ ਹੋਏ । ਤਦ ਯਿਸੂ ਨੇ ਸ਼ਮਊਨ ਨੂੰ ਆਖਿਆ,
ਨਾ ਡਰ, ਏਦੋਂ ਅੱਗੇ ਤੂੰ ਮਨੁੱਖਾਂ ਦਾ ਸ਼ਿਕਾਰੀ
੧੧ ਹੋਵੇਂਗਾ ੦ ਤਦ ਓਹ ਆਪਣੀਆਂ ਬੇੜੀਆਂ ਕੰਢੇ
ਲਿਆਏ ਅਤੇ ਸੱਭੋ ਕੁਝ ਛੱਡ ਕੇ ਉਹ ਦੇ ਮਗਰ
ਹੋ ਤੁਰੇ ॥

੧੨ ਤਾਂ ਐਉਂ ਹੋਇਆ ਕਿ ਉਹ ਇੱਕ ਨਗਰ ਵਿੱਚ
ਸੀ ਤਾਂ ਵੇਖੋ ਇੱਕ ਮਨੁੱਖ ਕੋੜ੍ਹ ਦਾ ਭਰਿਆ ਹੋਇਆ
ਉੱਥੇ ਸੀ ਅਤੇ ਉਹ ਯਿਸੂ ਨੂੰ ਵੇਖ ਕੇ ਮੂੰਹ ਦੇ ਭਾਰ
ਡਿੱਗਿਆ ਅਰ ਉਸ ਦੇ ਅੱਗੇ ਬੇਨਤੀ ਕਰ ਕੇ ਕਿਹਾ,
ਪ੍ਰਭੁ ਜੀ ਜੇ ਤੂੰ ਚਾਹੇਂ ਤਾਂ ਮੈਨੂੰ ਸ਼ੁੱਧ ਕਰ ਸੱਕਦਾ ਹੈਂ ੦
੧੩ ਤਾਂ ਉਸ ਨੇ ਹੱਥ ਲੰਮਾ ਕਰ ਕੇ ਉਹ ਨੂੰ ਛੋਹਿਆ ਅਤੇ
ਆਖਿਆ, ਮੈਂ ਚਾਹੁੰਦਾ ਹਾਂ, ਤੂੰ ਸ਼ੁੱਧ ਹੋ ਜਾਹ ਅਰ
੧੪ ਝੱਟ ਉਹ ਦਾ ਕੋੜ੍ਹ ਜਾਂਦਾ ਰਿਹਾ ! ੦ ਤਾਂ ਉਸ ਨੇ
ਉਹ ਨੂੰ ਹੁਕਮ ਕੀਤਾ ਭਈ ਕਿਸੇ ਨੂੰ ਨਾ ਦੱਸੀਂ ਪਰ
ਜਾ ਕੇ ਆਪਣੇ ਤਾਈਂ ਜਾਜਕ ਨੂੰ ਵਿਖਾ ਅਰ ਆਪਣੇ
ਸ਼ੁੱਧ ਹੋਣ ਦੀ ਭੇਟ ਚੜ੍ਹਾ ਜਿਵੇਂ ਮੂਸਾ ਨੇ ਠਹਿਰਾਇਆ
੧੫ ਹੈ ਤਾਂ ਜੋ ਉਨ੍ਹਾਂ ਲਈ ਸਾਖੀ ਹੋਵੇ ੦ ਪਰ ਉਸ ਦੀ
ਚਰਚਾ ਵਧੀਕ ਫੈਲ ਗਈ ਅਤੇ ਵੱਡੀ ਭੀੜ ਉਸ
ਦੀਆਂ ਗੱਲਾਂ ਸੁਣਨ ਅਤੇ ਆਪਣੀਆਂ ਮਾਂਦਗੀਆਂ
੧੬ ਤੋਂ ਚੰਗੇ ਹੋਣ ਲਈ ਇਕੱਠੀ ਹੋਈ ੦ ਪਰ ਉਹ ਆਪ
ਉਜਾੜਾਂ ਵਿੱਚ ਜਾਂਦਾ ਅਤੇ ਪ੍ਰਾਰਥਨਾ ਕਰਦਾ ਹੁੰਦਾ
ਸੀ ॥

੧੭ ਇੱਕ ਦਿਨ ਐਉਂ ਹੋਇਆ ਕਿ ਜਿਸ ਵੇਲੇ ਉਹ
ਉਪਦੇਸ਼ ਕਰਦਾ ਸੀ ਤਾਂ ਕਈ ਫ਼ਰੀਸੀ ਅਤੇ ਤੁਰੇਤ
ਦੇ ਪੜ੍ਹਾਉਣ ਵਾਲੇ ਜਿਹੜੇ ਗਲੀਲ ਦੇ ਹਰੇਕ ਪਿੰਡ
ਅਤੇ ਯਹੂਦਿਯਾ ਅਤੇ ਯਰੂਸ਼ਲਮ ਤੋਂ ਆਏ ਸਨ ਉੱਥੇ
ਬੈਠੇ ਅਰ ਪ੍ਰਭੁ ਦੀ ਸਮਰੱਥਾ ਚੰਗਾ ਕਰਨ ਲਈ ਉਹ
੧੮ ਦੇ ਨਾਲ ਸੀ ੦ ਅਰ ਵੇਖੋ, ਲੋਕ ਇੱਕ ਮਨੁੱਖ ਨੂੰ
ਜਿਹੜਾ ਅਧਰੰਗੀ ਸੀ ਮੰਜੇ ਉੱਤੇ ਲਿਆਏ ਅਤੇ
ਚਾਹਿਆ ਜੋ ਉਹ ਨੂੰ ਅੰਦਰ ਲੈ ਜਾਕੇ ਉਸ ਦੇ ਅੱਗੇ
੧੯ ਰੱਖਣ ੦ ਅਰ ਜਾਂ ਉਨ੍ਹਾਂ ਨੇ ਭੀੜ ਦੇ ਕਾਰਨ ਉਹ ਨੂੰ
ਅੰਦਰ ਲੈ ਜਾਣ ਦਾ ਕੋਈ ਢੰਗ ਨਾ ਵੇਖਿਆ ਤਾਂ
ਕੋਠੇ ਉੱਤੇ ਚੜ੍ਹ ਗਏ ਅਤੇ ਖਪਰੈਲਾਂ ਦੇ ਵਿੱਚੋਂ ਦੀ
ਉਹ ਨੂੰ ਮੰਜੀ ਸਣੇ ਯਿਸੂ ਦੇ ਅੱਗੇ ਵਿਚਕਾਰ ਲਮਕਾ
੨੦ ਦਿੱਤਾ ੦ ਅਤੇ ਉਸ ਨੇ ਉਨ੍ਹਾਂ ਦੀ ਨਿਹਚਾ ਵੇਖ ਕੇ
੨੧ ਕਿਹਾ, ਮਨੁੱਖਾ ਤੇਰੇ ਪਾਪ ਤੈਨੂੰ ਮਾਫ਼ ਹੋਏ ੦ ਤਾਂ ਗ੍ਰੰਥੀ
ਅਰ ਫ਼ਰੀਸੀ ਵਿਚਾਰ ਕਰਨ ਲੱਗੇ ਭਈ ਇਹ ਕੌਣ
ਹੈ ਜਿਹੜਾ ਕੁਫ਼ਰ ਬਕਦਾ ਹੈ ? ਇੱਕ ਪਰਮੇਸ਼ੁਰ ਬਿਨਾ
੨੨ ਹੋਰ ਕੌਣ ਪਾਪ ਮਾਫ਼ ਕਰ ਸੱਕਦਾ ਹੈ ? ੦ ਪਰ ਯਿਸੂ
ਨੇ ਉਨ੍ਹਾਂ ਦੀਆਂ ਸੋਚਾਂ ਨੂੰ ਜਾਣ ਕੇ ਅੱਗੋਂ ਉਨ੍ਹਾਂ ਨੂੰ
ਆਖਿਆ, ਤੁਸੀਂ ਆਪਣੇ ਮਨਾਂ ਵਿੱਚ ਕੀ ਸੋਚਦੇ
੨੩ ਹੋ ? ੦ ਕਿਹੜੀ ਗੱਲ ਸੁਖਾਲੀ ਹੈ ਇਹ ਕਹਿਣਾ ਜੋ
ਤੇਰੇ ਪਾਪ ਤੈਨੂੰ ਮਾਫ਼ ਹੋਏ ਯਾ ਇਹ ਕਹਿਣਾ ਭਈ
੨੪ ਉੱਠ ਅਤੇ ਤੁਰ ? ੦ ਪਰ ਇਸ ਲਈ ਜੋ ਤੁਸੀਂ ਜਾਣੋ
ਕਿ ਮਨੁੱਖ ਦੇ ਪੁੱਤ੍ਰ ਨੂੰ ਧਰਤੀ ਉੱਤੇ ਪਾਪ ਮਾਫ਼ ਕਰਨ
ਦਾ ਇਖ਼ਤਿਆਰ ਹੈ ਉਸ ਨੇ ਅਧਰੰਗੀ ਨੂੰ ਕਿਹਾ, ਮੈਂ
ਤੈਨੂੰ ਆਖਦਾ ਹਾਂ, ਉੱਠ ਅਰ ਆਪਣੀ ਮੰਜੀ ਚੁੱਕ
੨੫ ਕੇ ਘਰ ਚੱਲਿਆ ਜਾਹ ੦ ਤਾਂ ਉਹ ਝੱਟ ਉਨ੍ਹਾਂ ਦੇ
ਸਾਹਮਣੇ ਉੱਠਿਆ ਅਰ ਜਿਸ ਉੱਤੇ ਪਿਆ ਸੀ ਉਹ
ਨੂੰ ਚੁੱਕ ਕੇ ਪਰਮੇਸ਼ੁਰ ਦੀ ਵਡਿਆਈ ਕਰਦਾ ਹੋਇਆ
੨੬ ਆਪਣੇ ਘਰ ਚੱਲਿਆ ਗਿਆ ੦ ਅਤੇ ਓਹ ਸੱਭੇ

ਵੱਡੇ ਹੈਰਾਨ ਹੋ ਕੇ ਪਰਮੇਸ਼ੁਰ ਦੀ ਵਡਿਆਈ ਕਰਨ
ਲੱਗੇ ਅਰ ਅੱਤ ਭੈਮਾਨ ਹੋ ਕੇ ਬੋਲੇ ਕਿ ਅਸਾਂ ਅੱਜ
ਅਚਰਜ ਗੱਲਾਂ ਵੇਖੀਆਂ ਹਨ ! ॥
੨੭ ਇਹ ਦੇ ਪਿੱਛੋਂ ਉਹ ਬਾਹਰ ਗਿਆ ਅਰ ਲੇਵੀ
ਨਾਉਂ ਦੇ ਇੱਕ ਮਸੂਲੀਏ ਨੂੰ ਮਸੂਲ ਦੀ ਚੌਂਕੀ ਉੱਤੇ
ਬੈਠੇ ਵੇਖਿਆ ਅਤੇ ਉਹ ਨੂੰ ਆਖਿਆ ਕਿ ਮੇਰੇ ਪਿੱਛੇ
੨੮ ਹੋ ਤੁਰ ੦ ਤਾਂ ਉਹ ਸੱਭੋ ਕੁਝ ਛੱਡ ਕੇ ਉੱਠਿਆ ਅਤੇ
੨੯ ਉਸ ਦੇ ਪਿੱਛੇ ਹੋ ਤੁਰਿਆ ੦ ਅਰ ਲੇਵੀ ਨੇ ਆਪਣੇ
ਘਰ ਉਸ ਦੀ ਖ਼ਾਤਰ ਵੱਡੀ ਦਾਉਤ ਕੀਤੀ ਅਰ ਓੱਥੇ
ਮਸੂਲੀਆਂ ਅਤੇ ਹੋਰਨਾਂ ਦੀ ਜੋ ਉਨ੍ਹਾਂ ਦੇ ਨਾਲ ਖਾਣ
੩੦ ਬੈਠੇ ਸਨ ਵੱਡੀ ਭੀੜ ਸੀ ੦ ਫ਼ਰੀਸੀ ਅਰ ਉਨ੍ਹਾਂ ਦੇ
ਗ੍ਰੰਥੀ ਉਸ ਦੇ ਚੇਲਿਆਂ ਉੱਤੇ ਬੁੜਬੁੜਾ ਕੇ ਕਹਿਣ
ਲੱਗੇ ਭਈ ਤੁਸੀਂ ਕਿਉਂ ਮਸੂਲੀਆਂ ਅਤੇ ਪਾਪੀਆਂ
੩੧ ਨਾਲ ਖਾਂਦੇ ਪੀਂਦੇ ਹੋ ? ੦ ਯਿਸੂ ਨੇ ਉਨ੍ਹਾਂ ਨੂੰ ਉੱਤਰ
ਦਿੱਤਾ ਕਿ ਨਵੇਂ ਨਰੋਇਆਂ ਨੂੰ ਨਹੀਂ ਪਰ ਰੋਗੀਆਂ ਨੂੰ
੩੨ ਹਕੀਮ ਦੀ ਲੋੜ ਹੈ ੦ ਮੈਂ ਧਰਮੀਆਂ ਨੂੰ ਨਹੀਂ ਸਗੋਂ
ਪਾਪੀਆਂ ਨੂੰ ਤੋਬਾ ਦੇ ਲਈ ਬੁਲਾਉਣ ਆਇਆ ਹਾਂ ੦
੩੩ ਅੱਗੋ ਉਨ੍ਹਾਂ ਉਸ ਨੂੰ ਆਖਿਆ, ਯੂਹੰਨਾ ਦੇ ਚੇਲੇ
ਬਹੁਤ ਵਰਤ ਰੱਖਦੇ ਅਤੇ ਬੇਨਤੀ ਕਰਦੇ ਹਨ ਅਰ
ਇਸੇ ਤਰਾਂ ਨਾਲ ਫ਼ਰੀਸੀਆਂ ਦੇ ਭੀ ਪਰ ਤੇਰੇ ਚੇਲੇ
੩੪ ਖਾਂਦੇ ਪੀਂਦੇ ਹਨ ੦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਜਦ
ਤੀਕਰ ਲਾੜਾ ਜਨੇਤੀਆਂ ਦੇ ਨਾਲ ਹੈ ਭਲਾ, ਤੁਸੀਂ
੩੫ ਉਨ੍ਹਾਂ ਤੋਂ ਵਰਤ ਰਖਾ ਸੱਕਦੇ ਹੋ ? ੦ ਪਰ ਓਹ ਦਿਨ
ਆਉਣਗੇ ਜਦ ਲਾੜਾ ਉਨ੍ਹਾਂ ਕੋਲੋਂ ਅੱਡ ਕੀਤਾ
ਜਾਵੇਗਾ ਤਦ ਉਨ੍ਹੀਂ ਦਿਨੀਂ ਓਹ ਵਰਤ ਰੱਖਣਗੇ ੦
੩੬ ਅਤੇ ਉਸ ਨੇ ਉਨ੍ਹਾਂ ਨੂੰ ਇੱਕ ਦ੍ਰਿਸ਼ਟਾਂਤ ਵੀ ਦਿੱਤਾ ਭਈ
ਨਵੇਂ ਕੱਪੜੇ ਵਿੱਚੋਂ ਟਾਕੀ ਪਾੜ ਕੇ ਪੁਰਾਣੇ ਕੱਪੜੇ ਨੂੰ
ਕੋਈ ਨਹੀਂ ਲਾਉਂਦਾ ਨਹੀਂ ਤਾਂ ਉਹ ਨਵੇਂ ਨੂੰ ਪਾੜ
ਦੇਵੇਗੀ ਅਤੇ ਨਵੇਂ ਦੀ ਟਾਕੀ ਪੁਰਾਣੇ ਨਾਲ ਸੱਜਨੀ
੩੭ ਵੀ ਨਹੀਂ ੦ ਅਰ ਨਵੀਂ ਮੈ ਪੁਰਾਣੀਆਂ ਮਸ਼ਕਾਂ ਵਿੱਚ
ਕੋਈ ਨਹੀਂ ਭਰਦਾ ਨਹੀਂ ਤਾਂ ਨਵੀਂ ਮੈ ਮਸ਼ਕਾਂ ਨੂੰ
ਪਾੜ ਕੇ ਆਪ ਵਗ ਜਾਵੇਗੀ ਅਤੇ ਮਸ਼ਕਾਂ ਦਾ ਵੀ
੩੮ ਨਾਸ ਹੋ ਜਾਵੇਗਾ ੦ ਪਰ ਨਵੀਂ ਮੈ ਨਵੀਆਂ ਮਸ਼ਕਾਂ
੩੯ ਵਿੱਚ ਭਰਨੀ ਚਾਹੀਦੀ ਹੈ ੦ ਅਤੇ ਪੁਰਾਣੀ ਪੀ ਕੇ
ਨਵੀਂ ਕੋਈ ਨਹੀਂ ਚਾਹੁੰਦਾ ਕਿਉਂ ਜੋ ਉਹ ਕਹਿੰਦਾ
ਹੈ ਭਈ ਪੁਰਾਣੀ ਚੰਗੀ ਹੈ ॥

## ਧੰਨਵਾਦਾਂ ਅਤੇ ਹਾਹਾ ਕਾਰੀਆਂ

੬ ਇੱਕ ਸਬਤ ਦੇ ਦਿਨ ਐਉਂ ਹੋਇਆ ਜੋ ਉਹ ਖੇਤਾਂ
ਵਿੱਚੋਂ ਦੀ ਲੰਘਾ ਜਾਂਦਾ ਸੀ ਅਤੇ ਉਸ ਦੇ ਚੇਲੇ ਸਿੱਟੇ
ਤੋੜ ਕੇ ਆਪਣਿਆਂ ਹੱਥਾਂ ਨਾਲ ਮਲ ਮਲ ਚੱਬਦੇ
੨ ਜਾਂਦੇ ਸਨ ੦ ਅਰ ਫ਼ਰੀਸੀਆਂ ਵਿੱਚੋਂ ਕਈਆਂ ਨੇ
ਆਖਿਆ, ਤੁਸੀਂ ਉਹ ਕੰਮ ਕਿਉਂ ਕਰਦੇ ਹੋ ਜਿਹੜਾ
੩ ਸਬਤ ਦੇ ਦਿਨ ਕਰਨਾ ਜੋਗ ਨਹੀਂ ਹੈ ? ੦ ਯਿਸੂ ਨੇ
ਉਨ੍ਹਾਂ ਨੂੰ ਉੱਤਰ ਦਿੱਤਾ, ਭਲਾ, ਤੁਸਾਂ ਇਹ ਵੀ ਨਹੀਂ
ਪੜ੍ਹਿਆ ਜੋ ਦਾਊਦ ਨੇ ਕੀ ਕੀਤਾ ਜਾਂ ਉਹ ਅਤੇ ਉਹ
੪ ਦੇ ਸਾਥੀ ਭੁੱਖੇ ਸਨ ? ੦ ਉਹ ਕਿਵੇਂ ਪਰਮੇਸ਼ੁਰ ਦੇ
ਘਰ ਵਿੱਚ ਗਿਆ ਅਤੇ ਚੜ੍ਹਾਵੇ ਦੀਆਂ ਰੋਟੀਆਂ
ਲੈ ਕੇ ਖਾਧੀਆਂ ਜਿਨ੍ਹਾਂ ਦਾ ਖਾਣਾ ਜਾਜਕਾਂ ਬਿਨਾ ਹੋਰ
ਕਿਸੇ ਨੂੰ ਜੋਗ ਨਹੀਂ ਅਰ ਆਪਣੇ ਸਾਥੀਆਂ ਨੂੰ ਵੀ
੫ ਦਿੱਤੀਆਂ ? ੦ ਫੇਰ ਉਸ ਨੇ ਉਨ੍ਹਾਂ ਨੂੰ ਆਖਿਆ ਕਿ
ਮਨੁੱਖ ਦਾ ਪੁੱਤ੍ਰ ਸਬਤ ਦਾ ਮਾਲਕ ਹੈ ॥
੬ ਇੱਕ ਹੋਰ ਸਬਤ ਦੇ ਦਿਨ ਐਉਂ ਹੋਇਆ ਭਈ
ਉਹ ਸਮਾਜ ਵਿੱਚ ਜਾ ਕੇ ਉਪਦੇਸ਼ ਦੇਣ ਲੱਗਾ ਅਰ
ਉੱਥੇ ਇੱਕ ਮਨੁੱਖ ਸੀ ਜਿਹ ਦਾ ਸੱਜਾ ਹੱਥ ਸੁੱਕਿਆ
੭ ਹੋਇਆ ਸੀ ੦ ਗ੍ਰੰਥੀ ਅਰ ਫ਼ਰੀਸੀ ਉਹ ਦੀ ਤਾੜ
ਵਿੱਚ ਲੱਗੇ ਹੋਏ ਸਨ ਭਈ ਵੇਖੀਏ ਉਹ ਸਬਤ ਦੇ
ਦਿਨ ਚੰਗਾ ਕਰੇਗਾ ਕਿ ਨਹੀਂ ? ਇਸ ਲਈ ਜੋ ਉਹ
੮ ਦੇ ਜੁੰਮੇ ਦੋਸ਼ ਲਾਉਣ ਦਾ ਮੌਕਾ ਮਿਲੇ ੦ ਪਰ ਉਸ
ਨੇ ਉਨ੍ਹਾਂ ਦੇ ਖਿਆਲਾਂ ਨੂੰ ਜਾਣ ਕੇ ਉਸ ਸੁੱਕੇ ਹੱਥ
ਵਾਲੇ ਮਨੁੱਖ ਨੂੰ ਆਖਿਆ, ਉੱਠ ਅਤੇ ਵਿਚਾਲੇ
੯ ਖੜੋ ਜਾਹ । ਤਾਂ ਉਹ ਉੱਠ ਖੜੋਤਾ ੦ ਫੇਰ ਯਿਸੂ ਨੇ
ਉਨ੍ਹਾਂ ਨੂੰ ਆਖਿਆ, ਮੈਂ ਤੁਹਾਥੋਂ ਪੁੱਛਣਾ ਹਾਂ ਭਈ ਸਬਤ
ਦੇ ਦਿਨ ਭਲਾ ਕਰਨਾ ਜੋਗ ਹੈ ਯਾ ਬੁਰਾ ਕਰਨਾ ?
੧੦ ਜਾਨ ਬਚਾਉਣੀ ਯਾ ਨਾਸ ਕਰਨੀ ? ੦ ਤਾਂ ਉਸ ਨੇ
ਉਨ੍ਹਾਂ ਸਭਨਾਂ ਵੱਲ ਚੁਫੇਰੇ ਵੇਖ ਕੇ ਉਹ ਨੂੰ ਆਖਿਆ,
ਆਪਣਾ ਹੱਥ ਲੰਮਾ ਕਰ । ਤਾਂ ਉਹ ਨੇ ਕਰ ਦਿੱਤਾ
੧੧ ਅਤੇ ਉਹ ਦਾ ਹੱਥ ਮੁੜ ਚੰਗਾ ਹੋ ਗਿਆ ੦ ਪਰ
ਓਹ ਸੁਦਾਪੁਣੇ ਨਾਲ ਭਰ ਗਏ ਅਰ ਆਪੋ ਵਿੱਚ ਗੱਲਾਂ
ਕਰਨ ਲੱਗੇ ਭਈ ਅਸੀਂ ਯਿਸੂ ਨਾਲ ਕੀ ਕਰੀਏ ? ॥
੧੨ ਉਨ੍ਹੀਂ ਦਿਨੀਂ ਅਜਿਹਾ ਹੋਇਆ ਜੋ ਉਹ ਪ੍ਰਾਰਥਨਾ
ਕਰਨ ਲਈ ਪਹਾੜ ਉੱਤੇ ਗਿਆ ਅਰ ਪਰਮੇਸ਼ੁਰ

ਅੱਗੇ ਪ੍ਰਾਰਥਨਾ ਕਰਦਿਆਂ ਸਾਰੀ ਰਾਤ ਕੱਟੀ ੦
੧੩ ਅਤੇ ਜਾਂ ਦਿਨ ਚੜ੍ਹਿਆ ਤਾਂ ਉਸ ਨੇ ਆਪਣਿਆਂ
ਚੇਲਿਆਂ ਨੂੰ ਕੋਲ ਸੱਦਿਆ ਅਤੇ ਉਨ੍ਹਾਂ ਵਿੱਚੋਂ ਬਾਰਾਂ
ਨੂੰ ਚੁਣ ਕੇ ਉਨ੍ਹਾਂ ਦਾ ਨਾਉਂ ਰਸੂਲ ਵੀ ਰੱਖਿਆ
੧੪ ਅਰਥਾਤ ੦ ਸ਼ਮਊਨ ਜਿਹ ਦਾ ਨਾਉਂ ਉਸ ਨੇ ਪਤਰਸ
ਵੀ ਧਰਿਆ ਅਤੇ ਉਹ ਦਾ ਭਰਾ ਅੰਦ੍ਰਿਯਾਸ
ਅਰ ਯਾਕੂਬ ਅਰ ਯੂਹੰਨਾ ਅਰ ਫ਼ਿਲਿੱਪੁਸ ਅਰ
੧੫ ਬਰਥੁਲਮਈ ੦ ਅਰ ਮੱਤੀ ਅਰ ਥੋਮਾ ਅਰ ਹਲਫ਼ਈ
ਦਾ ਪੁੱਤ੍ਰ ਯਾਕੂਬ ਅਰ ਸ਼ਮਊਨ ਜਿਹੜਾ ਜ਼ੇਲੋਤੇਸ
੧੬ ਕਹਾਉਂਦਾ ਹੈ ੦ ਯਾਕੂਬ ਦਾ ਪੁੱਤ੍ਰ ਯਹੂਦਾ ਅਰ
ਯਹੂਦਾ ਇਸਕਰਿਯੋਤੀ ਜਿਹੜਾ ਉਹ ਦਾ ਫੜਵਾਉਣ
੧੭ ਵਾਲਾ ਵੀ ਸੀ ੦ ਅਤੇ ਉਹ ਉਨ੍ਹਾਂ ਨਾਲ ਉਤਰ ਕੇ
ਪੱਧਰੇ ਖੜਾ ਹੋਇਆ, ਨਾਲੇ ਉਹ ਦੇ ਚੇਲਿਆਂ ਦੀ
ਵੱਡੀ ਮੰਡਲੀ ਅਰ ਲੋਕਾਂ ਦੀ ਵੱਡੀ ਭੀੜ ਜਿਹੜੇ ਸਾਰੇ
ਯਹੂਦਿਯਾ ਅਤੇ ਯਰੂਸ਼ਲਮ ਅਤੇ ਸੂਰ ਅਰ ਸੈਦਾ
ਦੇ ਸਮੁੰਦਰ ਦੇ ਕੰਢਿਓਂ ਉਹ ਦੀ ਸੁਣਨ ਲਈ
ਅਰ ਆਪਣਿਆਂ ਰੋਗਾਂ ਤੋਂ ਚੰਗੇ ਹੋਣ ਲਈ ਆਏ
੧੮ ਸਨ ੦ ਅਤੇ ਜਿਹੜੇ ਭ੍ਰਿਸ਼ਟ ਆਤਮਿਆਂ ਤੋਂ ਦੁਖੀ
੧੯ ਸਨ ਉਹ ਚੰਗੇ ਕੀਤੇ ਗਏ ੦ ਅਰ ਸਾਰੇ ਲੋਕ ਉਹ
ਨੂੰ ਛੋਹਣਾ ਚਾਹੁੰਦੇ ਸਨ ਇਸ ਲਈ ਜੋ ਸ਼ਕਤੀ ਉਸ
ਤੋਂ ਨਿੱਕਲ ਕੇ ਸਭਨਾਂ ਨੂੰ ਚੰਗਾ ਕਰਦੀ ਸੀ ॥
੨੦ ਉਸ ਨੇ ਆਪਣਿਆਂ ਚੇਲਿਆਂ ਉੱਤੇ ਨਿਗਾਹ
ਕਰ ਕੇ ਆਖਿਆ,—
ਧੰਨ ਹੋ ਤੁਸੀਂ ਜਿਹੜੇ ਗ਼ਰੀਬ ਹੋ ਕਿਉਂ ਜੋ ਪਰਮੇਸ਼ੁਰ
ਦਾ ਰਾਜ ਤੁਹਾਡਾ ਹੈ ।
੨੧ ਧੰਨ ਹੋ ਤੁਸੀਂ ਜਿਹੜੇ ਹੁਣ ਭੁੱਖੇ ਹੋ ਕਿਉਂ ਜੋ
ਰਜਾਏ ਜਾਓਗੇ ।
ਧੰਨ ਹੋ ਤੁਸੀਂ ਜਿਹੜੇ ਹੁਣ ਰੋਂਦੇ ਹੋ ਕਿਉਂ ਜੋ
ਹੱਸੋਗੇ ।
੨੨ ਧੰਨ ਹੋ ਤੁਸੀਂ ਜਦ ਮਨੁੱਖ ਦੇ ਪੁੱਤ੍ਰ ਦੇ ਕਾਰਨ ਮਨੁੱਖ
ਤੁਹਾਡੇ ਨਾਲ ਵੈਰ ਰੱਖਣਗੇ ਅਤੇ ਜਦ ਓਹ
ਤੁਹਾਨੂੰ ਛੇਕ ਦੇਣਗੇ ਅਤੇ ਬੋਲੀਆਂ ਮਾਰਨਗੇ
ਅਤੇ ਤੁਹਾਡਾ ਨਾਉਂ ਬੁਰਾ ਜਾਣ ਕੇ ਕੱਢ
੨੩ ਸੁੱਟਣਗੇ ੦ ਉਸ ਦਿਨ ਅਨੰਦ ਹੋਵੋ ਤੇ ਖੁਸ਼ੀ
ਨਾਲ ਉੱਛਲੋ ਕਿਉਂ ਜੋ ਵੇਖੋ ਤੁਹਾਡਾ ਫਲ
ਸੁਰਗ ਵਿੱਚ ਬਹੁਤ ਹੈ, ਇਸੇ ਲਈ ਭਈ
ਉਨ੍ਹਾਂ ਦੇ ਪਿਉਦਾਦਿਆਂ ਨੇ ਨਬੀਆਂ ਨਾਲ
ਇਸੇ ਤਰਾਂ ਕੀਤਾ ॥
੨੪ ਪਰ ਹਾਇ ਤੁਹਾਨੂੰ ਜਿਹੜੇ ਧਨਵਾਨ ਹੋ ਕਿਉਂ ਜੋ
ਤੁਸੀਂ ਆਪਣੀ ਤਸੱਲੀ ਲੈ ਚੁੱਕੇ ।
੨੫ ਹਾਇ ਤੁਹਾਨੂੰ ਜਿਹੜੇ ਹੁਣ ਰੱਜੇ ਹੋਏ ਹੋ ਕਿਉਂ ਜੋ
ਤੁਸੀਂ ਭੁੱਖੇ ਹੋਵੋਗੇ ।
ਹਾਇ ਤੁਹਾਨੂੰ ਜਿਹੜੇ ਹੁਣ ਹੱਸਦੇ ਹੋ ਕਿਉਂ ਜੋ
ਤੁਸੀਂ ਸੋਗ ਕਰੋਗੇ ਅਤੇ ਰੋਵੋਗੇ ।
੨੬ ਹਾਇ ਤੁਹਾਨੂੰ ਜਦ ਸਭ ਲੋਕ ਤੁਹਾਡੀ ਸੋਭਾ
ਕਰਨ ਕਿਉਂ ਜੋ ਉਨ੍ਹਾਂ ਦੇ ਪਿਉਦਾਦਿਆਂ ਨੇ
ਝੂਠੇ ਨਬੀਆਂ ਨਾਲ ਇਸੇ ਤਰਾਂ ਕੀਤਾ ॥
੨੭ ਪਰ ਮੈਂ ਤੁਹਾਨੂੰ ਜੋ ਸੁਣਦੇ ਹੋ ਆਖਦਾ ਹਾਂ ਭਈ
ਆਪਣੇ ਦੁਸ਼ਮਣਾਂ ਨਾਲ ਪਿਆਰ ਕਰੋ । ਜੋ ਤੁਹਾਡੇ
੨੮ ਨਾਲ ਵੈਰ ਰੱਖਣ ਉਨ੍ਹਾਂ ਦਾ ਭਲਾ ਕਰੋ ੦ ਜੋ ਤੁਹਾਨੂੰ
ਸਰਾਪ ਦੇਣ ਉਨ੍ਹਾਂ ਨੂੰ ਅਸੀਸ ਦਿਓ । ਜੋ ਤੁਹਾਡੀ ਪਤ
੨੯ ਲਾਹੁਣ ਉਨ੍ਹਾਂ ਦੇ ਲਈ ਪ੍ਰਾਰਥਨਾ ਕਰੋ ੦ ਜੋ ਤੇਰੀ ਇੱਕ
ਗੱਲ੍ਹ ਉੱਤੇ ਚਪੇੜ ਮਾਰੇ ਤੂੰ ਦੂਜੀ ਵੀ ਉਹ ਦੀ ਵੱਲ
ਕਰ ਦਿਹ ਅਰ ਜੋ ਤੇਰੀ ਚਾਦਰ ਖੋਹ ਲਵੇ ਉਹ ਨੂੰ
੩੦ ਕੁੜਤਾ ਵੀ ਲੈਣੋਂ ਮਨਾ ਨਾ ਕਰ ੦ ਜੋ ਕੋਈ ਤੈਥੋਂ
ਮੰਗੇ ਉਹ ਨੂੰ ਦਿਹ ਅਰ ਜੋ ਤੇਰੀਆਂ ਵਸਤਾਂ ਖੋਹ ਲਵੇ
੩੧ ਉਸ ਤੋਂ ਮੁੜ ਨਾ ਮੰਗ ੦ ਅਤੇ ਜਿਹੋ ਜਿਹਾ ਤੁਸੀਂ
ਚਾਹੁੰਦੇ ਹੋ ਜੋ ਮਨੁੱਖ ਤੁਹਾਡੇ ਨਾਲ ਕਰਨ ਤੁਸੀਂ ਵੀ
੩੨ ਉਨ੍ਹਾਂ ਨਾਲ ਤਿਹੋ ਜਿਹਾ ਕਰੋ ੦ ਜੇ ਤੁਸੀਂ ਉਨ੍ਹਾਂ ਨਾਲ
ਪਿਆਰ ਕਰੋ ਜਿਹੜੇ ਤੁਹਾਡੇ ਨਾਲ ਪਿਆਰ ਕਰਦੇ
ਹਨ ਤਾਂ ਤੁਹਾਡਾ ਕੀ ਹਸਾਨ ਹੈ ਕਿਉਂ ਜੋ ਪਾਪੀ ਲੋਕ
ਵੀ ਆਪਣਿਆਂ ਪਿਆਰ ਕਰਨ ਵਾਲਿਆਂ ਨਾਲ
੩੩ ਪਿਆਰ ਕਰਦੇ ਹਨ ? ੦ ਅਰ ਜੇ ਤੁਸੀਂ ਉਨ੍ਹਾਂ ਹੀ
ਦਾ ਭਲਾ ਕਰੋ ਜਿਹੜੇ ਤੁਹਾਡਾ ਭਲਾ ਕਰਦੇ ਹਨ ਤਾਂ
ਤੁਹਾਡਾ ਕੀ ਹਸਾਨ ਹੈ ਕਿਉਂ ਜੋ ਪਾਪੀ ਲੋਕ ਵੀ ਇਹੋ
੩੪ ਕਰਦੇ ਹਨ ? ੦ ਜੇ ਤੁਸੀਂ ਉਨ੍ਹਾਂ ਹੀ ਨੂੰ ਉਧਾਰ ਦਿਓ
ਜਿਨ੍ਹਾਂ ਕੋਲੋਂ ਲੈਣ ਦੀ ਆਸਾ ਹੋਵੇ ਤਾਂ ਤੁਹਾਡਾ ਕੀ
ਹਸਾਨ ਹੈ ? ਪਾਪੀ ਲੋਕ ਵੀ ਪਾਪੀਆਂ ਨੂੰ ਉਧਾਰ
ਦਿੰਦੇ ਹਨ ਭਈ ਮੁੜ ਕੇ ਉਨ੍ਹਾਂ ਤੋਂ ਓੱਨਾ ਹੀ ਲੈ
੩੫ ਲੈਣ ੦ ਪਰ ਤੁਸੀਂ ਆਪਣਿਆਂ ਵੈਰੀਆਂ ਨਾਲ
ਪਿਆਰ ਕਰੋ ਅਤੇ ਉਨ੍ਹਾਂ ਦਾ ਭਲਾ ਕਰੋ । ਨਿਰਾਸ ਨਾ
ਹੋ ਕੇ ਉਧਾਰ ਦਿਓ ਤਾਂ ਤੁਹਾਡਾ ਫਲ ਬਹੁਤ ਹੋਵੇਗਾ

ਅਤੇ ਤੁਸੀਂ ਅੱਤ ਮਹਾਨ ਦੇ ਪੁੱਤ੍ਰ ਹੋਵੋਗੇ ਕਿ ਉਹ
ਨਾਸ਼ੁਕਰਿਆਂ ਅਤੇ ਦੁਸ਼ਟਾਂ ਉੱਤੇ ਕਿਰਪਾਲੂ ਹੈ ੦
੩੬ ਦਿਆਲੂ ਹੋਵੋ ਜਿਵੇਂ ਤੁਹਾਡਾ ਪਿਤਾ ਦਿਆਲੂ ਹੈ ੦
੩੭ ਦੋਸ਼ ਨਾ ਲਾਓ ਤਾਂ ਤੁਹਾਡੇ ਉੱਤੇ ਦੋਸ਼ ਲਾਇਆ ਨਾ
ਜਾਵੇਗਾ, ਅਤੇ ਅਪਰਾਧੀ ਨਾ ਠਹਿਰਾਓ ਤਾਂ ਤੁਸੀਂ
ਅਪਰਾਧੀ ਨਾ ਠਹਿਰਾਏ ਜਾਓਗੇ। ਛੱਡ ਦਿਓ ਤਾਂ
੩੮ ਤੁਸੀਂ ਛੱਡੇ ਜਾਓਗੇ ੦ ਦਿਓ ਤਾਂ ਤੁਹਾਨੂੰ ਦਿੱਤਾ
ਜਾਵੇਗਾ, ਪੂਰਾ ਮੇਪ ਦੱਬ ਦੱਬ ਕੇ ਹਿਲਾ ਹਿਲਾ ਕੇ
ਅਤੇ ਡੁਲ੍ਹਦਾ ਹੋਇਆ ਤੁਹਾਡੇ ਪੱਲੇ ਪਾਉਣਗੇ
ਕਿਉਂਕਿ ਜਿਸ ਮੇਪ ਨਾਲ ਤੁਸੀਂ ਮਿਣਦੇ ਹੋ ਉਸੇ ਨਾਲ
ਤੁਹਾਡੇ ਲਈ ਮੁੜ ਮਿਣਿਆ ਜਾਵੇਗਾ ॥
੩੯ ਉਸ ਨੇ ਉਨ੍ਹਾਂ ਨੂੰ ਇੱਕ ਦ੍ਰਿਸ਼ਟਾਂਤ ਵੀ ਦੇ ਕੇ ਕਿਹਾ,
ਭਲਾ, ਅੰਨ੍ਹਾ ਅੰਨ੍ਹੇ ਦਾ ਆਗੂ ਹੋ ਸੱਕਦਾ ਹੈ ? ਕੀ
੪੦ ਓਹ ਦੋਵੇਂ ਟੋਏ ਵਿੱਚ ਨਾ ਡਿੱਗਣਗੇ ? ੦ ਚੇਲਾ ਗੁਰੂ
ਨਾਲੋਂ ਵੱਡਾ ਨਹੀਂ ਪਰ ਹਰੇਕ ਜਦ ਪੂਰਾ ਹੋ ਗਿਆ
੪੧ ਤਦ ਆਪਣੇ ਗੁਰੂ ਵਰਗਾ ਹੋਵੇਗਾ ੦ ਤੂੰ ਉਸ ਕੱਖ ਨੂੰ
ਜਿਹੜਾ ਤੇਰੇ ਭਾਈ ਦੀ ਅੱਖ ਵਿੱਚ ਹੈ ਕਿਉਂ ਵੇਖਦਾ
ਹੈਂ ਪਰ ਉਸ ਸ਼ਤੀਰ ਦੀ ਵੱਲ ਜੋ ਤੇਰੀ ਆਪਣੀ ਅੱਖ
੪੨ ਵਿੱਚ ਹੈ ਧਿਆਨ ਨਹੀਂ ਕਰਦਾ ? ੦ ਯਾ ਕਿੱਕੁਰ
ਤੂੰ ਆਪਣੇ ਭਾਈ ਨੂੰ ਆਖ ਸੱਕਦਾ ਹੈਂ, ਭਾਈ ਜਿਆ !
ਉਸ ਕੱਖ ਨੂੰ ਜੋ ਤੇਰੀ ਅੱਖ ਵਿੱਚ ਹੈ ਕੱਢ ਸੁੱਟਾਂ ?
ਪਰ ਤੂੰ ਉਸ ਸ਼ਤੀਰ ਨੂੰ ਜਿਹੜਾ ਤੇਰੀ ਆਪਣੀ ਅੱਖ
ਵਿੱਚ ਹੈ ਨਹੀਂ ਵੇਖਦਾ। ਹੇ ਕਪਟੀ, ਪਹਿਲਾਂ ਉਸ
ਸ਼ਤੀਰ ਨੂੰ ਆਪਣੀ ਅੱਖੋਂ ਕੱਢ ਤਾਂ ਅੱਛੀ ਤਰਾਂ ਵੇਖ
ਕੇ ਤੂੰ ਉਸ ਕੱਖ ਨੂੰ ਜੋ ਤੇਰੇ ਭਾਈ ਦੀ ਅੱਖ ਵਿੱਚ ਹੈ
੪੩ ਕੱਢ ਸੱਕੇਂਗਾ ੦ ਕੋਈ ਚੰਗਾ ਰੁੱਖ ਤਾਂ ਨਹੀਂ ਹੈ
ਜਿਹੜਾ ਮਾੜਾ ਫਲ ਦੇਵੇ ਅਤੇ ਫੇਰ ਕੋਈ ਮਾੜਾ ਰੁੱਖ
੪੪ ਨਹੀਂ ਹੈ ਜਿਹੜਾ ਚੰਗਾ ਫਲ ਦੇਵੇ ੦ ਕਿਉਂ ਜੋ
ਹਰੇਕ ਰੁੱਖ ਆਪੋ ਆਪਣੇ ਫਲ ਤੋਂ ਪਛਾਣਿਆ
ਜਾਂਦਾ ਹੈ। ਕੰਡਿਆਲਿਆਂ ਤੋਂ ਹੰਜੀਰ ਨਹੀਂ ਤੋੜਦੇ,
੪੫ ਨਾ ਝਾੜੀਓਂ ਦਾਖ ਤੋੜਦੇ ਹਨ ੦ ਚੰਗਾ ਆਦਮੀ
ਆਪਣੇ ਮਨ ਦੇ ਚੰਗੇ ਖ਼ਜ਼ਾਨੇ ਵਿੱਚੋਂ ਚੰਗੀ ਗੱਲ
ਕੱਢਦਾ ਹੈ ਅਤੇ ਬੁਰਾ ਆਦਮੀ ਬੁਰੇ ਖ਼ਜ਼ਾਨੇ ਵਿੱਚੋਂ
ਬੁਰੀ ਗੱਲ ਕੱਢਦਾ ਹੈ ਕਿਉਂਕਿ ਜੋ ਮਨ ਵਿੱਚ
ਭਰਿਆ ਹੋਇਆ ਹੈ ਉਹ ਦੇ ਮੂੰਹ ਉੱਤੇ ਉਹੋ
ਆਉਂਦਾ ਹੈ ॥

੪੬ ਤੁਸੀਂ ਮੈਨੂੰ "ਪ੍ਰਭੁ, ਪ੍ਰਭੁ" ਕਰਕੇ ਕਿਉਂ ਪੁਕਾਰਦੇ
ਹੋ ਪਰ ਜੋ ਮੈਂ ਕਹਿੰਦਾ ਹਾਂ ਸੋ ਨਹੀਂ ਕਰਦੇ ? ੦
੪੭ ਹਰੇਕ ਜੋ ਮੇਰੇ ਕੋਲ ਆਉਂਦਾ ਹੈ ਅਤੇ ਮੇਰੇ ਬਚਨ
ਸੁਣ ਕੇ ਉਨ੍ਹਾਂ ਨੂੰ ਮੰਨਦਾ ਹੈ ਮੈਂ ਤੁਹਾਨੂੰ ਦੱਸਦਾ ਹਾਂ
੪੮ ਜੋ ਉਹ ਕਿਸ ਵਰਗਾ ਹੈ ੦ ਉਹ ਉਸ ਮਨੁੱਖ ਵਰਗਾ
ਹੈ ਜਿਹ ਨੇ ਘਰ ਬਣਾਉਂਦਿਆਂ ਡੂੰਘਾ ਪੁੱਟ ਕੇ ਪੱਥਰ
ਉੱਤੇ ਨੀਉਂ ਧਰੀ ਅਤੇ ਜਾਂ ਹੜ੍ਹ ਆਇਆ ਤਾਂ ਧਾਰ
ਨੇ ਉਸ ਘਰ ਉੱਤੇ ਜ਼ੋਰ ਮਾਰਿਆ ਪਰ ਉਹ ਨੂੰ ਹਿਲਾ
ਨਾ ਸੱਕੀ ਇਸ ਲਈ ਜੋ ਉਹ ਅੱਛੀ ਤਰਾਂ ਬਣਾਇਆ
੪੯ ਹੋਇਆ ਸੀ ੦ ਪਰ ਜਿਹੜਾ ਸੁਣ ਕੇ ਨਹੀਂ ਮੰਨਦਾ
ਉਹ ਉਸ ਮਨੁੱਖ ਵਰਗਾ ਹੈ ਜਿਹ ਨੇ ਨੀਉਂ ਬਿਨਾ
ਧਰਤੀ ਉੱਤੇ ਘਰ ਬਣਾਇਆ ਜਿਸ ਉੱਤੇ ਧਾਰ ਨੇ
ਜ਼ੋਰ ਮਾਰਿਆ ਅਤੇ ਉਹ ਝੱਟ ਡਿੱਗ ਪਿਆ ਅਰ
ਉਸ ਘਰ ਦਾ ਸੱਤਿਆ ਨਾਸ ਹੋ ਗਿਆ ॥

## ੭

### ਨਾਇਨ ਵਿਧਵਾ ਦੇ ਪੁੱਤ੍ਰ ਨੂੰ ਜੁਆਲਣਾ। ਯੂਹੰਨਾ ਲਈ ਉਸਤਤ

ਜਾਂ ਉਹ ਆਪਣੀਆਂ ਸਾਰੀਆਂ ਗੱਲਾਂ ਲੋਕਾਂ ਦੇ
ਕੰਨੀਂ ਪਾ ਚੁੱਕਿਆ ਤਾਂ ਕਫ਼ਰਨਾਹੂਮ ਵਿੱਚ ਆਇਆ ੦
੨ ਅਤੇ ਕਿਸੇ ਸੂਬੇਦਾਰ ਦਾ ਨੌਕਰ ਜਿਹੜਾ ਉਹ ਦਾ
੩ ਬਹੁਤ ਪਿਆਰਾ ਸੀ ਰੋਗ ਨਾਲ ਮਰਨਾਊ ਸੀ ੦ ਉਹ
ਨੇ ਯਿਸੂ ਦੀ ਖਬਰ ਸੁਣ ਕੇ ਯਹੂਦੀਆਂ ਦਿਆਂ
ਕਈਆਂ ਬਜ਼ੁਰਗਾਂ ਨੂੰ ਉਸ ਦੇ ਕੋਲ ਘੱਲਿਆ ਅਤੇ
ਉਸ ਅੱਗੇ ਅਰਜ਼ ਕੀਤੀ ਜੋ ਆਣ ਕੇ ਮੇਰੇ ਨੌਕਰ ਨੂੰ
੪ ਬਚਾ ੦ ਸੋ ਜਾਂ ਓਹ ਯਿਸੂ ਦੇ ਕੋਲ ਅੱਪੜੇ ਉਨ੍ਹਾਂ ਨੇ
ਉਸ ਦੀ ਵੱਡੀ ਮਿੰਨਤ ਕਰ ਕੇ ਆਖਿਆ ਭਈ ਉਹ
ਇਸ ਲਾਇਕ ਹੈ ਜੋ ਤੂੰ ਉਹ ਦੇ ਲਈ ਇਹ ਕੰਮ
੫ ਕਰੇਂ ੦ ਕਿਉਂਕਿ ਉਹ ਸਾਡੀ ਕੌਮ ਨੂੰ ਪਿਆਰ ਕਰਦਾ
ਹੈ ਨਾਲੇ ਉਹ ਨੇ ਆਪ ਸਾਡੇ ਲਈ ਸਮਾਜ ਮੰਦਰ
੬ ਬਣਵਾਇਆ ਹੈ ੦ ਯਿਸੂ ਉਨ੍ਹਾਂ ਦੇ ਨਾਲ ਚੱਲਿਆ
ਗਿਆ ਅਰ ਜਾਂ ਉਹ ਘਰ ਦੇ ਨੇੜੇ ਆਇਆ ਤਾਂ
ਸੂਬੇਦਾਰ ਨੇ ਮਿੱਤਰਾਂ ਦੇ ਰਾਹੀਂ ਉਸ ਨੂੰ ਕਹਾ ਭੇਜਿਆ
ਕਿ ਪ੍ਰਭੁ ਜੀ ਖੇਚਲ ਨਾ ਕਰ ਕਿਉਂਕਿ ਮੈਂ ਇਸ
੭ ਲਾਇਕ ਨਹੀਂ ਜੋ ਤੂੰ ਮੇਰੀ ਛੱਤ ਹੇਠ ਆਵੇਂ ੦ ਇਸੇ
ਕਾਰਨ ਮੈਂ ਆਪਣੇ ਤਾਈਂ ਤੇਰੇ ਕੋਲ ਆਉਣ ਦੇ
ਭੀ ਜੋਗ ਨਾ ਸਮਝਿਆ ਪਰ ਤੂੰ ਨਿਰਾ ਬਚਨ

ਹੀ ਉਚਾਰ ਤਾਂ ਮੇਰਾ ਛੋਕਰਾ ਚੰਗਾ ਹੋ ਜਾਵੇਗਾ ੦
੮ ਕਿਉਂ ਜੋ ਮੈਂ ਭੀ ਇੱਕ ਮਨੁੱਖ ਦੂਏ ਦੇ ਹੁਕਮ ਵਿੱਚ
ਕੀਤਾ ਹੋਇਆ ਹਾਂ ਅਤੇ ਸਿਪਾਹੀਆਂ ਨੂੰ ਆਪਣੇ
ਇਖ਼ਤਿਆਰ ਵਿੱਚ ਰੱਖਦਾ ਹਾਂ ਅਰ ਇੱਕ ਨੂੰ ਆਖਦਾ
ਹਾਂ, ਜਾਹ ਤਾਂ ਉਹ ਜਾਂਦਾ ਹੈ ਅਤੇ ਦੂਏ ਨੂੰ ਕਿ ਆ,
ਤਾਂ ਉਹ ਆਉਂਦਾ ਹੈ ਅਰ ਆਪਣੇ ਨੌਕਰ ਨੂੰ ਕਿ
੯ ਇਹ ਕਰ, ਤਾਂ ਉਹ ਕਰਦਾ ਹੈ ੦ ਯਿਸੂ ਨੇ ਏਹ ਗੱਲਾਂ
ਸੁਣ ਕੇ ਉਸ ਤੇ ਅਚਰਜ ਮੰਨਿਆ ਅਤੇ ਉਸ ਭੀੜ
ਦੀ ਵੱਲ ਜੋ ਉਹ ਦੇ ਮਗਰ ਚੱਲੀ ਆਉਂਦੀ ਸੀ ਮੁੜ
ਕੇ ਕਿਹਾ, ਮੈਂ ਤੁਹਾਨੂੰ ਆਖਦਾ ਹਾਂ ਜੋ ਇਸਰਾਏਲ
੧੦ ਵਿੱਚ ਵੀ ਮੈਂ ਐਡੀ ਨਿਹਚਾ ਨਹੀਂ ਵੇਖੀ ! ੦ ਜੋ
ਭੇਜੇ ਗਏ ਸਨ ਉਨ੍ਹਾਂ ਘਰ ਮੁੜ ਕੇ ਉਸ ਨੌਕਰ ਨੂੰ
ਚੰਗਾ ਹੋਇਆ ਹੋਇਆ ਡਿੱਠਾ ॥
੧੧ ਇਹ ਦੇ ਥੋੜੇ ਚਿਰ ਪਿੱਛੋਂ ਐਉਂ ਹੋਇਆ ਜੋ
ਉਹ ਨਾਇਨ ਨਾਉਂ ਦੇ ਇੱਕ ਨਗਰ ਨੂੰ ਗਿਆ ਅਰ
ਉਹ ਦੇ ਚੇਲੇ ਅਤੇ ਵੱਡੀ ਭੀੜ ਉਹ ਦੇ ਨਾਲ ਤੁਰੀ
੧੨ ਜਾਂਦੀ ਸੀ ੦ ਅਤੇ ਜਿਸ ਵੇਲੇ ਉਹ ਨਗਰ ਦੇ ਫਾਟਕ
ਦੇ ਨੇੜੇ ਆ ਪੁੱਜਿਆ ਤਾਂ ਵੇਖੋ ਇੱਕ ਮੁਰਦੇ ਨੂੰ ਬਾਹਰ
ਲਈ ਜਾਂਦੇ ਸਨ ਜੋ ਆਪਣੀ ਮਾਂ ਦਾ ਇੱਕੋ ਹੀ ਪੁੱਤ੍ਰ
ਸੀ ਅਤੇ ਉਹ ਵਿਧਵਾ ਸੀ ਅਰ ਨਗਰ ਦੀ ਵੱਡੀ
੧੩ ਭੀੜ ਉਹ ਦੇ ਨਾਲ ਹੈਸੀ ੦ ਪ੍ਰਭੁ ਨੇ ਉਸ ਨੂੰ ਵੇਖ ਕੇ
ਉਸ ਦੇ ਉੱਤੇ ਤਰਸ ਖਾਧਾ ਅਤੇ ਉਸ ਨੂੰ ਆਖਿਆ,
੧੪ ਨਾ ਰੋ ੦ ਅਰ ਨੇੜੇ ਆਣ ਕੇ ਸਿੜ੍ਹੀ ਨੂੰ ਛੋਹਿਆ
ਅਰ ਚੁੱਕਣ ਵਾਲੇ ਖਲੋ ਗਏ । ਤਦ ਉਹ ਨੇ ਕਿਹਾ,
੧੫ ਹੇ ਜੁਆਨ ਮੈਂ ਤੈਨੂੰ ਆਖਦਾ ਹਾਂ, ਉੱਠ ! ੦ ਤਾਂ ਉਹ
ਮੁਰਦਾ ਉੱਠ ਬੈਠਾ ਅਤੇ ਬੋਲਣ ਲੱਗ ਪਿਆ ਅਤੇ
੧੬ ਉਸ ਨੇ ਉਹ ਨੂੰ ਉਹ ਦੀ ਮਾਂ ਨੂੰ ਸੌਂਪ ਦਿੱਤਾ ੦ ਤਾਂ
ਸਭ ਦੇ ਸਭ ਡਰ ਗਏ ਅਤੇ ਪਰਮੇਸ਼ੁਰ ਦੀ ਵਡਿਆਈ
ਕਰ ਕੇ ਬੋਲੇ ਭਈ ਸਾਡੇ ਵਿੱਚ ਵੱਡਾ ਨਬੀ ਉੱਠਿਆ,
ਨਾਲੇ ਪਰਮੇਸ਼ੁਰ ਨੇ ਆਪਣੀ ਪਰਜਾ ਉੱਤੇ ਨਿਗਾਹ
੧੭ ਕੀਤੀ ੦ ਅਰ ਉਹ ਦੇ ਵਿਖੇ ਇਹ ਗੱਲ ਸਾਰੇ
ਯਹੂਦਿਯਾ ਅਤੇ ਉਸ ਤਮਾਮ ਇਲਾਕੇ ਵਿੱਚ ਖਿੰਡ
ਗਈ ॥
੧੮ ਯੂਹੰਨਾ ਦੇ ਚੇਲਿਆਂ ਨੇ ਉਸ ਨੂੰ ਇਨ੍ਹਾਂ ਸਾਰੀਆਂ
੧੯ ਗੱਲਾਂ ਦੀ ਖ਼ਬਰ ਦਿੱਤੀ ੦ ਅਰ ਯੂਹੰਨਾ ਨੇ ਆਪਣੇ
ਚੇਲਿਆਂ ਵਿੱਚੋਂ ਦੋ ਜਣੇ ਕੋਲ ਸੱਦ ਕੇ ਪ੍ਰਭੁ ਨੂੰ ਕਹਾ
ਭੇਜਿਆ ਭਈ ਜਿਹੜਾ ਆਉਣ ਵਾਲਾ ਸੀ ਉਹ ਤੂੰ
੨੦ ਹੀ ਹੈਂ ਯਾ ਅਸੀਂ ਕਿਸੇ ਹੋਰ ਨੂੰ ਉਡੀਕੀਏ ? ੦ ਸੋ
ਉਨ੍ਹਾਂ ਮਨੁੱਖਾਂ ਨੇ ਉਹ ਦੇ ਕੋਲ ਆਣ ਕੇ ਕਿਹਾ ਕਿ
ਯੂਹੰਨਾ ਬਪਤਿਸਮਾ ਦੇਣ ਵਾਲੇ ਨੇ ਸਾਡੀ ਜ਼ਬਾਨੀ
ਤੈਨੂੰ ਇਹ ਕਹਾ ਭੇਜਿਆ ਹੈ ਭਈ ਜਿਹੜਾ ਆਉਣ
ਵਾਲਾ ਸੀ ਉਹ ਤੂੰ ਹੀ ਹੈਂ ਯਾ ਅਸੀਂ ਕਿਸੇ ਹੋਰ ਨੂੰ
੨੧ ਉਡੀਕੀਏ ? ੦ ਉਸ ਨੇ ਉਸ ਘੜੀ ਬਹੁਤਿਆਂ ਨੂੰ ਰੋਗਾਂ
ਅਰ ਬਲਾਈਆਂ ਅਤੇ ਬਦ ਰੂਹਾਂ ਤੋਂ ਚੰਗਾ ਕੀਤਾ
ਅਤੇ ਬਹੁਤਿਆਂ ਅੰਨ੍ਹਿਆਂ ਨੂੰ ਸੁਜਾਖਾ ਕੀਤਾ ਸੀ ੦
੨੨ ਤਦ ਉਹ ਨੇ ਉਨ੍ਹਾਂ ਨੂੰ ਉੱਤਰ ਦਿੱਤਾ ਭਈ ਜੋ ਕੁਝ
ਤੁਸਾਂ ਵੇਖਿਆ ਅਤੇ ਸੁਣਿਆ ਹੈ ਯੂਹੰਨਾ ਨੂੰ ਜਾ
ਦੱਸਿਓ ਕਿ ਅੰਨ੍ਹੇ ਸੁਜਾਖੇ ਹੁੰਦੇ ਹਨ, ਲੰਙੇ ਤੁਰਦੇ ਹਨ,
ਕੋੜ੍ਹੀ ਸ਼ੁੱਧ ਕੀਤੇ ਜਾਂਦੇ ਹਨ, ਅਤੇ ਬੋਲੇ ਸੁਣਦੇ ਹਨ,
ਮੁਰਦੇ ਜਿਵਾਲੇ ਜਾਂਦੇ ਹਨ, ਗਰੀਬਾਂ ਨੂੰ ਖੁਸ਼ ਖਬਰੀ
੨੩ ਸੁਣਾਈ ਜਾਂਦੀ ਹੈ ੦ ਅਤੇ ਧੰਨ ਉਹ ਹੈ ਜੋ ਮੇਰੇ
ਕਾਰਨ ਠੋਕਰ ਨਾ ਖਾਵੇ ॥
੨੪ ਜਾਂ ਯੂਹੰਨਾ ਦੇ ਭੇਜੇ ਹੋਏ ਚੱਲੇ ਗਏ ਤਾਂ ਉਹ
ਯੂਹੰਨਾ ਦੇ ਵਿਖੇ ਲੋਕਾਂ ਨੂੰ ਕਹਿਣ ਲੱਗਾ ਕਿ ਤੁਸੀਂ
ਉਜਾੜ ਵਿੱਚ ਕੀ ਵੇਖਣ ਨਿੱਕਲੇ ਸਾਓ ? ਭਲਾ, ਇੱਕ
੨੫ ਕਾਨੇ ਨੂੰ ਜਿਹੜਾ ਵਾਉ ਨਾਲ ਹਿਲਦਾ ਹੈ ? ੦ ਫੇਰ
ਤੁਸੀਂ ਕੀ ਵੇਖਣ ਨਿੱਕਲੇ ਸਾਓ ? ਕੀ ਮਹੀਨ ਬਸਤ੍ਰ
ਪਹਿਨੇ ਹੋਏ ਇੱਕ ਮਨੁੱਖ ਨੂੰ ? ਵੇਖੋ,ਓਹ ਜੋ ਭੜਕੀਲੀ
ਪੁਸ਼ਾਕ ਪਹਿਨਦੇ ਅਤੇ ਅਨੰਦ ਭੋਗਦੇ ਹਨ ਸੋ
੨੬ ਰਾਜਿਆਂ ਦੇ ਮਹਿਲਾਂ ਵਿੱਚ ਹੁੰਦੇ ਹਨ ੦ ਫੇਰ ਤੁਸੀਂ
ਕੀ ਵੇਖਣ ਨਿੱਕਲੇ ਸਾਓ ? ਕੀ ਇੱਕ ਨਬੀ ? ਹਾਂ,
ਮੈਂ ਤੁਹਾਨੂੰ ਆਖਦਾ ਹਾਂ ਸਗੋਂ ਨਬੀ ਨਾਲੋਂ ਵੀ ਵੱਡਾ ੦
੨੭ ਇਹ ਉਹੋ ਹੈ ਜਿਹ ਦੇ ਹੱਕ ਵਿੱਚ ਲਿਖਿਆ ਹੈ,*
ਵੇਖੋ, ਮੈਂ ਆਪਣਾ ਦੂਤ ਤੇਰੇ ਅੱਗੇ ਘੱਲਦਾ ਹਾਂ,
ਜਿਹੜਾ ਤੇਰੇ ਅੱਗੇ ਤੇਰਾ ਰਾਹ ਤਿਆਰ ਕਰੇਗਾ ॥
੨੮ ਪਰ ਮੈਂ ਤੁਹਾਨੂੰ ਆਖਦਾ ਹਾਂ ਕਿ ਜਿਹੜੇ ਤੀਵੀਆਂ ਤੋਂ
ਜੰਮੇ ਉਨ੍ਹਾਂ ਵਿੱਚੋਂ ਯੂਹੰਨਾ ਨਾਲੋਂ ਵੱਡਾ ਕੋਈ ਨਹੀਂ,
ਪਰ ਜੋ ਪਰਮੇਸ਼ੁਰ ਦੇ ਰਾਜ ਵਿੱਚ ਛੋਟਾ ਹੈ ਸੋ ਉਸ ਤੋਂ
੨੯ ਵੱਡਾ ਹੈ ੦ ਅਰ ਸਭਨਾਂ ਲੋਕਾਂ ਨੇ ਜਾਂ ਸੁਣਿਆ ਅਤੇ
ਮਸੂਲੀਆਂ ਨੇ ਬੀ ਯੂਹੰਨਾ ਦਾ ਬਪਤਿਸਮਾ ਲੈ ਕੇ

* ਮਲ. ੩ : ੧ ।

੩੦ ਪਰਮੇਸ਼ੁਰ ਨੂੰ ਸੱਚਾ ਮੰਨਿਆ ੦ ਪਰ ਫ਼ਰੀਸੀਆਂ ਅਤੇ
ਸ਼ਰਾ ਦੇ ਸਿਖਲਾਉਣ ਵਾਲਿਆਂ ਨੇ ਉਸ ਕੋਲੋਂ
ਬਪਤਿਸਮਾ ਨਾ ਲੈ ਕੇ ਆਪਣੇ ਲਈ ਪਰਮੇਸ਼ੁਰ ਦੀ
੩੧ ਜੁਗਤ ਨੂੰ ਟਾਲ ਦਿੱਤਾ ੦ ਫੇਰ ਮੈਂ ਇਸ ਪੀਹੜੀ ਦੇ
ਲੋਕਾਂ ਨੂੰ ਕਿਹ ਦੇ ਵਰਗਾ ਦੱਸਾਂ ਅਤੇ ਓਹ ਕਿਹ ਦੇ
੩੨ ਸਮਾਨ ਹਨ ? ੦ ਓਹ ਉਨ੍ਹਾਂ ਨੀਂਗਰਾਂ ਵਰਗੇ ਹਨ
ਜਿਹੜੇ ਬਜ਼ਾਰ ਵਿੱਚ ਬੈਠੇ ਇੱਕ ਦੂਏ ਨੂੰ ਅਵਾਜ਼
ਮਾਰਦੇ ਜੋ ਆਖਦੇ ਹਨ ਭਈ

ਅਸਾਂ ਤੁਹਾਡੇ ਲਈ ਬੌਂਸਰੀ ਬਜਾਈ ਪਰ ਤੁਸੀਂ
ਨਾ ਨੱਚੇ ।
ਅਸਾਂ ਸਿਆਪਾ ਕੀਤਾ ਪਰ ਤੁਸੀਂ ਨਾ ਰੋਏ ॥

੩੩ ਯੂਹੰਨਾ ਬਪਤਿਸਮਾ ਦੇਣ ਵਾਲਾ ਨਾ ਤਾਂ ਰੋਟੀ
ਖਾਂਦਾ, ਨਾ ਮੈ ਪੀਂਦਾ ਆਇਆ ਹੈ ਅਰ ਤੁਸੀਂ
੩੪ ਕਹਿੰਦੇ ਹੋ ਕਿ ਉਹ ਦੇ ਵਿੱਚ ਇੱਕ ਭੂਤ ਹੈ ੦ ਮਨੁੱਖ
ਦਾ ਪੁੱਤ੍ਰ ਖਾਂਦਾ ਪੀਂਦਾ ਆਇਆ ਹੈ ਅਤੇ ਤੁਸੀਂ
ਕਹਿੰਦੇ ਹੋ, ਵੇਖੋ ਇੱਕ ਖਾਊ ਅਤੇ ਸ਼ਰਾਬੀ ਮਨੁੱਖ,
੩੫ ਮਸੂਲੀਆਂ ਅਰ ਪਾਪੀਆਂ ਦਾ ਯਾਰ ! ੦ ਸੋ ਗਿਆਨ
ਆਪਣੇ ਸਾਰੇ ਬਾਲਕਾਂ ਤੋਂ ਸੱਚਾ ਠਹਿਰਿਆ ! ॥
੩੬ ਫੇਰ ਫ਼ਰੀਸੀਆਂ ਵਿੱਚੋਂ ਇੱਕ ਨੇ ਉਹ ਦੇ ਅੱਗੇ
ਅਰਜ਼ ਕੀਤੀ ਜੋ ਮੇਰੇ ਨਾਲ ਰੋਟੀ ਖਾਹ । ਤਾਂ ਉਹ
੩੭ ਫ਼ਰੀਸੀ ਦੇ ਘਰ ਜਾ ਕੇ ਖਾਣ ਬੈਠਾ ੦ ਅਤੇ ਵੇਖੋ
ਉਸ ਨਗਰ ਵਿੱਚ ਇੱਕ ਤੀਵੀਂ ਹੈਸੀ ਜਿਹੜੀ ਪਾਪਣ
ਸੀ ਅਤੇ ਉਹ ਇਹ ਜਾਣ ਕੇ ਭਈ ਉਹ ਫ਼ਰੀਸੀ ਦੇ
ਘਰ ਖਾਣ ਬੈਠਾ ਹੈ ਇੱਕ ਸ਼ੀਸ਼ੀ ਵਿੱਚ ਅਤਰ
੩੮ ਲਿਆਈ ੦ ਅਰ ਪਿਛਲੀ ਵੱਲ ਉਹ ਦੇ ਚਰਨਾਂ ਦੇ
ਕੋਲ ਖਲੋ ਕੇ ਰੋਂਦੀ ਰੋਂਦੀ ਅੰਝੂਆਂ ਨਾਲ ਉਹ ਦੇ
ਚਰਨ ਭੇਉਣ ਲੱਗੀ ਅਤੇ ਆਪਣੇ ਸਿਰ ਦੇ ਵਾਲਾਂ
ਨਾਲ ਪੂੰਝ ਕੇ ਉਹ ਦੇ ਚਰਨ ਚੁੰਮੇ ਅਤੇ ਅਤਰ
੩੯ ਮਲਿਆ ੦ ਅਰ ਇਹ ਵੇਖ ਕੇ ਉਹ ਫ਼ਰੀਸੀ ਜਿਹ ਨੇ
ਉਹ ਨੂੰ ਨੇਉਤਾ ਦਿੱਤਾ ਸੀ ਆਪਣੇ ਜੀ ਵਿੱਚ ਕਹਿਣ
ਲੱਗਾ ਭਈ ਇਹ ਮਨੁੱਖ ਜੇ ਨਬੀ ਹੁੰਦਾ ਤਾਂ ਜਾਣ
ਲੈਂਦਾ ਕਿ ਇਹ ਤੀਵੀਂ ਜੋ ਉਹ ਨੂੰ ਛੋਹੰਦੀ ਹੈ ਕੌਣ
ਅਤੇ ਕਿਹੋ ਜਿਹੀ ਹੈ ਕਿਉਂ ਜੋ ਉਹ ਪਾਪਣ ਹੈ ੦
੪੦ ਯਿਸੂ ਨੇ ਅੱਗੋਂ ਉਸ ਨੂੰ ਕਿਹਾ, ਸ਼ਮਊਨ ਮੈਂ ਤੈਨੂੰ ਕੁਝ
ਆਖਣਾ ਹੈ । ਤਾਂ ਉਹ ਬੋਲਿਆ, ਗੁਰੂ ਜੀ ਫ਼ਰਮਾਓ ੦
੪੧ ਕਿਸੇ ਸ਼ਾਹੂਕਾਰ ਦੇ ਦੋ ਕਰਜਾਈ ਸਨ, ਇੱਕ ਢਾਈ
੪੨ ਸੌ ਰੁਪਏ * ਅਤੇ ਦੂਆ ਪੰਜਾਹਾਂ ਦਾ ੦ ਜਾਂ ਉਨ੍ਹਾਂ ਦੇ
ਕੋਲ ਦੇਣ ਨੂੰ ਕੁਝ ਨਾ ਸੀ ਤਾਂ ਉਹ ਨੇ ਦੋਹਾਂ ਨੂੰ ਬਖ਼ਸ਼
ਦਿੱਤਾ ਸੋ ਉਨ੍ਹਾਂ ਵਿੱਚੋਂ ਉਸ ਨਾਲ ਕਿਹੜਾ ਵਧੀਕ
੪੩ ਪਿਆਰ ਕਰੇਗਾ ? ੦ ਸ਼ਮਊਨ ਨੇ ਉੱਤਰ ਦਿੱਤਾ,
ਮੇਰੀ ਜਾਚ ਵਿੱਚ ਉਹ ਜਿਹ ਨੂੰ ਉਸ ਨੇ ਵਧੀਕ
ਬਖ਼ਸ਼ਿਆ । ਤਾਂ ਉਸ ਨੇ ਉਹ ਨੂੰ ਆਖਿਆ, ਤੈਂ
੪੪ ਠੀਕ ਨਿਬੇੜਾ ਕੀਤਾ ੦ ਫੇਰ ਉਸ ਤੀਵੀਂ ਦੀ ਵੱਲ
ਮੂੰਹ ਫੇਰ ਕੇ ਸ਼ਮਊਨ ਨੂੰ ਕਿਹਾ, ਤੂੰ ਇਸ ਤੀਵੀਂ ਨੂੰ
ਵੇਖਦਾ ਹੈਂ ? ਮੈਂ ਤੇਰੇ ਘਰ ਆਇਆ, ਤੈਂ ਮੇਰੇ ਪੈਰਾਂ
ਦੇ ਲਈ ਪਾਣੀ ਨਾ ਦਿੱਤਾ ਪਰ ਇਹ ਨੇ ਮੇਰੇ ਪੈਰ
ਅੰਝੂਆਂ ਨਾਲ ਭੇਵੇ ਅਤੇ ਆਪਣੇ ਵਾਲਾਂ ਨਾਲ
੪੫ ਪੂੰਝੇ ੦ ਤੈਂ ਮੈਨੂੰ ਨਾ ਚੁੰਮਿਆ ਪਰ ਇਹ ਜਦੋਂ ਦਾ
ਮੈਂ ਐਥੇ ਆਇਆ ਮੇਰੇ ਪੈਰ ਚੁੰਮਣ ਤੋਂ ਨਹੀਂ ਹਟੀ ੦
੪੬ ਤੈਂ ਮੇਰੇ ਸਿਰ ਤੇ ਤੇਲ ਨਾ ਮਲਿਆ ਪਰ ਇਸ ਨੇ ਮੇਰੇ
੪੭ ਪੈਰਾਂ ਨੂੰ ਅਤਰ ਮਲਿਆ ੦ ਇਸ ਕਾਰਨ ਮੈਂ ਤੈਨੂੰ
ਆਖਦਾ ਹਾਂ ਕਿ ਇਹ ਦੇ ਪਾਪ ਜੋ ਬਹੁਤੇ ਹਨ ਸੋ
ਮਾਫ਼ ਕੀਤੇ ਗਏ ਕਿਉਂਕਿ ਇਸ ਨੇ ਪਿਆਰ ਬਹੁਤ
ਕੀਤਾ, ਪਰ ਜਿਹ ਨੂੰ ਥੋੜਾ ਮਾਫ਼ ਕੀਤਾ ਗਿਆ ਸੋ
੪੮ ਥੋੜਾ ਪਿਆਰ ਕਰਦਾ ਹੈ ੦ ਫੇਰ ਉਨ ਉਸ ਤੀਵੀਂ ਨੂੰ
੪੯ ਆਖਿਆ, ਤੇਰੇ ਪਾਪ ਮਾਫ਼ ਕੀਤੇ ਗਏ ੦ ਅਤੇ ਜਿਹੜੇ
ਉਹ ਦੇ ਨਾਲ ਖਾਣ ਬੈਠੇ ਸਨ ਆਪਣੇ ਮਨ ਵਿੱਚ
ਕਹਿਣ ਲੱਗੇ ਭਈ ਇਹ ਕੌਣ ਹੈ ਜੋ ਪਾਪ ਭੀ ਮਾਫ਼
੫੦ ਕਰਦਾ ਹੈ ? ੦ ਅਤੇ ਉਸ ਨੇ ਉਸ ਤੀਵੀਂ ਨੂੰ
ਆਖਿਆ, ਤੇਰੀ ਨਿਹਚਾ ਨੇ ਤੈਨੂੰ ਬਚਾਇਆ ਹੈ,
ਸ਼ਾਂਤੀ ਨਾਲ ਚੱਲੀ ਜਾਹ ॥

## ੮ ਬੀ ਬੀਜਣ ਵਾਲਾ । ਜੈਰੁਸ ਦੀ ਧੀ ਨੂੰ ਜੁਆਲਣਾ

ਇਹ ਦੇ ਥੋੜੇ ਚਿਰ ਪਿੱਛੋਂ ਐਉਂ ਹੋਇਆ ਕਿ
ਉਹ ਨਗਰੋ ਨਗਰ ਅਤੇ ਪਿੰਡੋ ਪਿੰਡ ਫਿਰਦਾ ਹੋਇਆ
ਪਰਚਾਰ ਕਰਦਾ ਅਤੇ ਪਰਮੇਸ਼ੁਰ ਦੇ ਰਾਜ ਦੀ ਖ਼ੁਸ਼
ਖ਼ਬਰੀ ਸੁਣਾਉਂਦਾ ਸੀ ਅਤੇ ਓਹ ਬਾਰਾਂ ਉਸ ਦੇ ਨਾਲ
੨ ਸਨ ੦ ਅਰ ਕਈ ਤੀਵੀਆਂ ਵੀ ਜਿਹੜੀਆਂ ਬਦ
ਰੂਹਾਂ ਅਤੇ ਰੋਗਾਂ ਤੋਂ ਚੰਗੀਆਂ ਕੀਤੀਆਂ ਗਈਆਂ

* ਪੰਜ ਸੌ ਦੀਨਾਰ ।

ਸਨ ਅਰਥਾਤ ਮਰਿਯਮ ਜੋ ਮਗਦਲੀਨੀ ਕਹਾਉਂਦੀ
੩ ਸੀ ਜਿਹ ਦੇ ਵਿੱਚੋਂ ਸੱਤ ਭੂਤ ਨਿੱਕਲੇ ਸਨ ○ ਅਤੇ
ਹੇਰੋਦੇਸ ਦੇ ਦਿਵਾਨ ਖੂਜ਼ਾਹ ਨਾਮੇ ਦੀ ਤੀਵੀਂ ਯੋਆਨਾ
ਅਰ ਸੁਸੰਨਾ ਅਤੇ ਹੋਰ ਬਥੇਰੀਆਂ ਜੋ ਆਪਣੇ ਮਾਲ
ਨਾਲ ਉਨ੍ਹਾਂ ਦੀ ਟਹਿਲ ਸੇਵਾ ਕਰਦੀਆਂ ਸਨ ॥
੪ ਜਾਂ ਵੱਡੀ ਭੀੜ ਇਕੱਠੀ ਹੁੰਦੀ ਸੀ ਅਤੇ ਨਗਰ
ਨਗਰ ਦੇ ਲੋਕ ਉਹ ਦੇ ਕੋਲ ਆਉਂਦੇ ਸਨ, ਤਾਂ ਉਹ
੫ ਨੇ ਦ੍ਰਿਸ਼ਟਾਂਤ ਨਾਲ ਆਖਿਆ ○ ਕਿ ਇੱਕ ਬੀਜਣ
ਵਾਲਾ ਬੀ ਬੀਜਣ ਨੂੰ ਨਿੱਕਲਿਆ ਅਰ ਉਹ ਦੇ
ਬੀਜਦਿਆਂ ਕੁਝ ਪਹੇ ਵੱਲ ਜਾ ਪਿਆ ਅਤੇ ਮਿੱਧਿਆ
ਗਿਆ ਅਤੇ ਅਕਾਸ਼ ਦੇ ਪੰਛੀ ਉਹ ਨੂੰ ਚੁਗ ਗਏ ○
੬ ਅਰ ਹੋਰ ਪੱਥਰ ਉੱਤੇ ਕਿਰਿਆ ਸੋ ਉੱਗਦਿਆਂ ਹੀ
ਸੁੱਕ ਗਿਆ ਇਸ ਲਈ ਜੋ ਉਹ ਨੂੰ ਗਿੱਲ ਨਾ ਪਹੁੰਚੀ ○
੭ ਅਤੇ ਹੋਰ ਕੰਡਿਆਲਿਆਂ ਵਿੱਚ ਕਿਰਿਆ ਅਤੇ
ਕੰਡਿਆਲਿਆਂ ਨੇ ਨਾਲ ਹੀ ਵਧ ਕੇ ਉਹ ਨੂੰ ਦਬਾ
੮ ਲਿਆ ○ ਅਰ ਹੋਰ ਚੰਗੀ ਜ਼ਮੀਨ ਵਿੱਚ ਕਿਰਿਆ
ਅਤੇ ਉੱਗ ਕੇ ਸੌ ਗੁਣਾ ਫਲਿਆ । ਉਹ ਇਹ ਗੱਲਾਂ
ਕਹਿ ਕੇ ਉੱਚੀ ਉੱਚੀ ਬੋਲਿਆ ਭਈ ਜਿਹ ਦੇ ਸੁਣਨ
ਦੇ ਕੰਨ ਹੋਣ ਸੋ ਸੁਣੇ ! ॥
੯ ਉਸ ਦੇ ਚੇਲਿਆਂ ਨੇ ਉਸ ਤੋਂ ਪੁੱਛਿਆ, ਇਸ
੧੦ ਦ੍ਰਿਸ਼ਟਾਂਤ ਦਾ ਕੀ ਅਰਥ ਹੈ ? ○ ਅਰ ਉਸ ਨੇ
ਕਿਹਾ, ਪਰਮੇਸ਼ੁਰ ਦੇ ਰਾਜ ਦੇ ਭੇਤਾਂ ਦੀ ਸਮਝ ਤੁਹਾਨੂੰ
ਦਿੱਤੀ ਗਈ ਹੈ, ਪਰ ਹੋਰਨਾਂ ਨੂੰ ਦ੍ਰਿਸ਼ਟਾਂਤਾਂ ਵਿੱਚ, ਤਾਂ
ਜੋ ਓਹ ਵੇਖਦਿਆਂ ਨਾ ਵੇਖਣ ਅਤੇ ਸੁਣਦਿਆਂ ਨਾ
੧੧ ਸਮਝਣ ○ ਪਰ ਇਹ ਦ੍ਰਿਸ਼ਟਾਂਤ ਇਉਂ ਹੈ ਕਿ ਬੀ
੧੨ ਪਰਮੇਸ਼ੁਰ ਦਾ ਬਚਨ ਹੈ ○ ਅਤੇ ਪਹੇ ਦੇ ਕੰਢੇ ਵਾਲੇ
ਓਹ ਹਨ ਜਿਨ੍ਹਾਂ ਸੁਣਿਆ, ਤਾਂ ਸ਼ਤਾਨ ਆਣ ਕੇ ਉਸ
ਬਚਨ ਨੂੰ ਉਨ੍ਹਾਂ ਦੇ ਹਿਰਦਿਆਂ ਵਿੱਚੋਂ ਕੱਢ ਲੈ ਜਾਂਦਾ
ਹੈ ਕਿਤੇ ਅਜਿਹਾ ਨਾ ਹੋਵੇ ਜੋ ਓਹ ਨਿਹਚਾ ਕਰ ਕੇ
੧੩ ਬਚਾਏ ਜਾਣ ○ ਅਤੇ ਜੋ ਪੱਥਰ ਉੱਤੇ ਕਿਰੇ ਸੋ ਓਹ
ਹਨ ਕਿ ਜਿਸ ਵੇਲੇ ਓਹ ਸੁਣਦੇ ਹਨ ਤਾਂ ਬਚਨ ਨੂੰ
ਖੁਸ਼ੀ ਨਾਲ ਮੰਨ ਲੈਂਦੇ ਹਨ ਪਰ ਏਹ ਜੜ੍ਹ ਨਹੀਂ ਰੱਖਦੇ
ਅਤੇ ਥੋੜਾ ਚਿਰ ਪਰਤੀਤ ਕਰਦੇ ਅਰ ਪਰਤਾਵੇ ਵੇਲੇ
੧੪ ਹਟ ਜਾਂਦੇ ਹਨ ○ ਜੋ ਕੰਡਿਆਲਿਆਂ ਵਿੱਚ ਕਿਰਿਆ
ਸੋ ਓਹ ਹਨ ਜਿਨ੍ਹਾਂ ਸੁਣਿਆ ਅਤੇ ਜਾ ਕੇ ਜੀਉਣ
ਦੀਆਂ ਚਿੰਤਾਂ ਅਰ ਮਾਯਾ ਅਤੇ ਭੋਗ ਬਿਲਾਸ ਨਾਲ
ਦਬਾਏ ਜਾਂਦੇ ਅਤੇ ਪੱਕੇ ਫਲ ਨਹੀਂ ਦਿੰਦੇ ਹਨ ○
੧੫ ਪਰ ਜੋ ਚੰਗੀ ਜ਼ਮੀਨ ਵਿੱਚ ਕਿਰਿਆ ਸੋ ਓਹ ਹਨ
ਜਿਹੜੇ ਸੁਣ ਕੇ ਬਚਨ ਨੂੰ ਚੰਗੇ ਅਤੇ ਖਰੇ ਦਿਲ ਵਿੱਚ
ਸਾਂਭੀ ਰੱਖਦੇ ਹਨ ਅਰ ਧੀਰਜ ਨਾਲ ਫਲ ਦਿੰਦੇ
ਹਨ ॥
੧੬ ਕੋਈ ਮਨੁੱਖ ਦੀਵਾ ਬਾਲ ਕੇ ਉਹ ਨੂੰ ਭਾਂਡੇ ਨਾਲ
ਨਹੀਂ ਲੁਕਾਉਂਦਾ, ਨਾ ਮੰਜੇ ਦੇ ਹੇਠ ਰੱਖਦਾ ਹੈ ਪਰ
ਦੀਵਟ ਉੱਤੇ ਰੱਖਦਾ ਹੈ ਭਈ ਅੰਦਰ ਆਉਣ ਵਾਲੇ
੧੭ ਚਾਨਣ ਵੇਖਣ ○ ਕੁਝ ਓਹਲੇ ਤਾਂ ਨਹੀਂ ਜੋ ਪਰਗਟ
ਨਾ ਹੋਵੇਗਾ ਅਤੇ ਕੁਝ ਲੁਕਿਆ ਨਹੀਂ ਜੋ ਜਾਣਿਆ
੧੮ ਨਾ ਜਾਵੇ ਅਤੇ ਉਜਾਗਰ ਨਾ ਹੋਵੇ ○ ਇਸ ਕਰਕੇ
ਚੌਕਸ ਰਹੋ ਜੋ ਕਿਸ ਤਰਾਂ ਸੁਣਦੇ ਹੋ ਕਿਉਂਕਿ ਜਿਹ
ਦੇ ਕੋਲ ਕੁਝ ਹੋਵੇ ਉਹ ਨੂੰ ਦਿੱਤਾ ਜਾਵੇਗਾ ਅਤੇ ਜਿਹ
ਦੇ ਕੋਲ ਨਾ ਹੋਵੇ ਉਸ ਤੋਂ ਉਹ ਵੀ ਜੋ ਉਹ ਆਪਣੀ
ਜਾਚ ਵਿੱਚ ਰੱਖਦਾ ਹੈ ਲੈ ਲਿਆ ਜਾਵੇਗਾ ॥
੧੯ ਉਹ ਦੀ ਮਾਤਾ ਅਤੇ ਭਰਾ ਉਸ ਕੋਲ ਆਏ ਪਰ
ਭੀੜ ਦੇ ਕਾਰਨ ਉਹ ਦੇ ਨੇੜੇ ਅੱਪੜ ਨਾ ਸੱਕੇ ○
੨੦ ਉਹ ਨੂੰ ਖਬਰ ਕੀਤੀ ਗਈ ਭਈ ਤੇਰੀ ਮਾਂ ਅਤੇ ਤੇਰੇ
੨੧ ਭਰਾ ਬਾਹਰ ਖੜੇ ਤੈਨੂੰ ਮਿਲਨਾ ਚਾਹੁੰਦੇ ਹਨ ○ ਪਰ
ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ ਕਿ ਮੇਰੀ ਮਾਤਾ ਅਤੇ ਮੇਰੇ
ਭਰਾ ਏਹ ਹਨ ਜਿਹੜੇ ਪਰਮੇਸ਼ੁਰ ਦਾ ਬਚਨ ਸੁਣਦੇ
ਅਤੇ ਮੰਨਦੇ ਹਨ ॥
੨੨ ਫੇਰ ਇੱਕ ਦਿਨ ਐਉਂ ਹੋਇਆ ਜੋ ਉਹ ਅਤੇ ਉਸ
ਦੇ ਚੇਲੇ ਬੇੜੀ ਉੱਤੇ ਚੜ੍ਹੇ ਅਰ ਉਸ ਨੇ ਉਨ੍ਹਾਂ ਨੂੰ
ਆਖਿਆ, ਆਓ, ਅਸੀਂ ਝੀਲ ਦੇ ਪਾਰ ਚੱਲੀਏ,
੨੩ ਤਾਂ ਉਨ੍ਹਾਂ ਨੇ ਬੇੜੀ ਖੋਲ ਦਿੱਤੀ ○ ਪਰ ਜਾਂ ਬੇੜੀ ਚੱਲੀ
ਜਾਂਦੀ ਸੀ ਤਾਂ ਉਹ ਸੌਂ ਗਿਆ ਅਤੇ ਝੀਲ ਵਿੱਚ
ਅਨ੍ਹੇਰੀ ਆਈ ਅਤੇ ਬੇੜੀ ਪਾਣੀ ਨਾਲ ਭਰਦੀ ਜਾਂਦੀ
੨੪ ਸੀ ਅਰ ਓਹ ਖਤਰੇ ਵਿੱਚ ਸਨ ○ ਤਾਂ ਉਨ੍ਹਾਂ ਨੇ ਕੋਲ
ਆਣ ਕੇ ਉਸ ਨੂੰ ਜਗਾਇਆ ਅਤੇ ਕਿਹਾ, ਸੁਆਮੀ
ਜੀ, ਸੁਆਮੀ ਜੀ ! ਅਸੀਂ ਤਾਂ ਮਰ ਚੱਲੇ ਹਾਂ ! ਉਸ
ਨੇ ਉੱਠ ਕੇ ਪੌਣ ਅਤੇ ਪਾਣੀ ਦੀਆਂ ਠਾਠਾਂ ਨੂੰ ਦੱਬਕਾ
ਦਿੱਤਾ ਅਰ ਓਹ ਥੰਮ ਗਈਆਂ ਅਤੇ ਚੈਨ ਹੋ ਗਿਆ ○
੨੫ ਫੇਰ ਉਸ ਨੇ ਉਨ੍ਹਾਂ ਨੂੰ ਆਖਿਆ, ਤੁਹਾਡੀ ਨਿਹਚਾ
ਕਿੱਥੇ ? ਅਤੇ ਓਹ ਡਰ ਗਏ ਅਰ ਹੈਰਾਨ ਹੋ ਕੇ ਆਪੋ
ਵਿੱਚੀਂ ਕਹਿਣ ਲੱਗੇ, ਇਹ ਕੌਣ ਹੈ ਜੋ ਪੌਣ ਅਤੇ

ਪਾਣੀ ਉੱਤੇ ਭੀ ਹੁਕਮ ਕਰਦਾ ਹੈ ਅਰ ਓਹ ਉਸ ਦੀ
ਮੰਨ ਲੈਂਦੇ ਹਨ ? ॥
੨੬ ਓਹ ਗਿਰਸੇਨੀਆਂ ਦੇ ਦੇਸ ਵਿੱਚ ਜੋ ਗਲੀਲ ਦੇ
੨੭ ਸਾਹਮਣੇ ਉਸ ਪਾਰ ਹੈ ਪਹੁੰਚੇ ੦ ਅਰ ਜਾਂ ਉਹ ਕੰਢੇ
ਤੇ ਉਤਰਿਆ ਤਾਂ ਨਗਰ ਵਿੱਚੋਂ ਇੱਕ ਮਨੁੱਖ ਟੱਕਰਿਆ
ਜਿਹ ਦੇ ਵਿੱਚ ਭੂਤ ਸਨ ਅਤੇ ਉਹ ਬਹੁਤ ਚਿਰ ਦਾ
ਬਸਤ੍ਰ ਨਹੀਂ ਸੀ ਪਹਿਨਦਾ ਅਤੇ ਘਰ ਨਹੀਂ ਸਗੋਂ
੨੮ ਕਬਰਾਂ ਵਿੱਚ ਰਹਿੰਦਾ ਸੀ ੦ ਅਰ ਯਿਸੂ ਨੂੰ ਵੇਖ ਕੇ
ਚੀਕ ਮਾਰੀ ਅਤੇ ਉਸ ਦੇ ਅੱਗੇ ਡਿੱਗ ਪਿਆ ਅਰ
ਉੱਚੀ ਅਵਾਜ਼ ਨਾਲ ਬੋਲਿਆ, ਹੇ ਮਹਾਂ ਪਰਮੇਸ਼ੁਰ ਦੇ
ਪੁੱਤ੍ਰ ਯਿਸੂ, ਤੇਰਾ ਮੇਰੇ ਨਾਲ ਕੀ ਕੰਮ ? ਮੈਂ ਤੇਰੇ ਅੱਗੇ
੨੯ ਬੇਨਤੀ ਕਰਦਾ ਹਾਂ ਜੋ ਮੈਨੂੰ ਦੁਖ ਨਾ ਦਿਹ ! ੦ ਕਿਉਂਕਿ
ਉਹ ਉਸ ਭ੍ਰਿਸ਼ਟ ਆਤਮਾ ਨੂੰ ਹੁਕਮ ਕਰ ਰਿਹਾ ਸੀ
ਕਿ ਇਸ ਮਨੁੱਖ ਵਿੱਚੋਂ ਨਿੱਕਲ ਜਾਹ ਇਸ ਲਈ ਜੋ
ਉਹ ਬਹੁਤ ਵਾਰੀ ਉਹ ਨੂੰ ਖਿੱਚ ਕਰਦਾ ਸੀ ਅਤੇ ਉਹ
ਸੰਗਲਾਂ ਅਤੇ ਬੇੜੀਆਂ ਨਾਲ ਜਕੜਿਆ ਹੋਇਆ
ਪਹਿਰੇ ਵਿੱਚ ਰਹਿੰਦਾ ਸੀ ਪਰ ਉਹ ਬੰਧਨਾਂ ਨੂੰ ਤੋੜ
ਸੁੱਟਦਾ ਅਤੇ ਭੂਤ ਉਹ ਨੂੰ ਉਜਾੜਾਂ ਵਿੱਚ ਭਜਾਈ
੩੦ ਫਿਰਦਾ ਸੀ ੦ ਫੇਰ ਯਿਸੂ ਨੇ ਉਹ ਨੂੰ ਪੁੱਛਿਆ, ਤੇਰਾ
ਨਾਉਂ ਕੀ ਹੈ ? ਉਹ ਬੋਲਿਆ, ਲਸ਼ਕਰ ਕਿਉਂ ਜੋ
੩੧ ਬਹੁਤ ਭੂਤ ਉਸ ਵਿੱਚ ਵੜੇ ਹੋਏ ਸਨ ੦ ਅਤੇ ਉਨ੍ਹਾਂ
ਉਸ ਦੀ ਮਿੰਨਤ ਕੀਤੀ ਭਈ ਸਾਨੂੰ ਅਥਾਹ ਕੁੰਡ ਵਿੱਚ
੩੨ ਜਾਣ ਦਾ ਹੁਕਮ ਨਾ ਕਰ ! ੦ ਉੱਥੇ ਸੂਰਾਂ ਦਾ ਇੱਕ
ਵੱਡਾ ਇੱਜੜ ਪਹਾੜ ਉੱਤੇ ਚੁਗਦਾ ਸੀ ਅਤੇ ਉਨ੍ਹਾਂ
ਉਸ ਦੀ ਮਿੰਨਤ ਕੀਤੀ ਕਿ ਸਾਨੂੰ ਆਗਿਆ ਦਿਹ ਜੋ
ਉਨ੍ਹਾਂ ਵਿੱਚ ਜਾ ਵੜੀਏ ਤਾਂ ਉਸ ਨੇ ਉਨ੍ਹਾਂ ਨੂੰ ਆਗਿਆ
੩੩ ਦਿੱਤੀ ੦ ਅਰ ਭੂਤ ਉਸ ਮਨੁੱਖ ਵਿੱਚੋਂ ਨਿੱਕਲ ਕੇ ਸੂਰਾਂ
ਵਿੱਚ ਜਾ ਵੜੇ ਅਤੇ ਸਾਰਾ ਇੱਜੜ ਢਾਹੇ ਉੱਤੋਂ ਸਿਰਤੋੜ
ਭੱਜ ਕੇ ਝੀਲ ਵਿੱਚ ਜਾ ਪਿਆ ਅਤੇ ਡੁੱਬ ਮੋਇਆ ੦
੩੪ ਅਰ ਚੁਗਾਉਣ ਵਾਲੇ ਇਹ ਹਾਲ ਵੇਖ ਕੇ ਭੱਜੇ ਅਤੇ
੩੫ ਨਗਰ ਅਰ ਪਿੰਡਾਂ ਵਿੱਚ ਖਬਰ ਪੁਚਾਈ ੦ ਤਾਂ ਲੋਕ
ਉਸ ਹਾਲ ਨੂੰ ਵੇਖਣ ਨਿੱਕਲੇ ਅਤੇ ਯਿਸੂ ਦੇ ਕੋਲ
ਆਣ ਕੇ ਉਸ ਮਨੁੱਖ ਨੂੰ ਜਿਸ ਵਿੱਚੋਂ ਭੂਤ ਨਿੱਕਲੇ
ਸਨ ਕੱਪੜੇ ਪਹਿਨੀ ਅਤੇ ਸੁਰਤ ਸਮ੍ਹਾਲੀ ਯਿਸੂ ਦੇ
ਚਰਨਾਂ ਲਾਗੇ ਬੈਠਾ ਵੇਖਿਆ ਅਤੇ ਓਹ ਡਰ ਗਏ ੦
੩੬ ਵੇਖਣ ਵਾਲਿਆਂ ਨੇ ਉਨ੍ਹਾਂ ਨੂੰ ਖਬਰ ਦਿੱਤੀ ਭਈ ਉਹ
੩੭ ਜਿਹ ਦੇ ਵਿੱਚ ਭੂਤ ਸਨ ਕਿੱਕੂੰ ਬਚ ਗਿਆ ੦ ਅਰ
ਗਿਰਸੇਨੀਆਂ ਦੇ ਇਲਾਕੇ ਦੇ ਸਾਰੇ ਲੋਕਾਂ ਨੇ ਉਸ ਦੇ
ਅੱਗੇ ਅਰਜ਼ ਕੀਤੀ ਜੋ ਸਾਡੇ ਕੋਲੋਂ ਚੱਲੇ ਜਾਓ ਕਿਉਂ
ਜੋ ਉਨ੍ਹਾਂ ਨੂੰ ਵੱਡਾ ਖੌਫ਼ ਪੈ ਗਿਆ ਸੀ । ਸੋ ਉਹ ਬੇੜੀ
੩੮ ਉੱਤੇ ਚੜ੍ਹ ਕੇ ਮੁੜ ਗਿਆ ੦ ਅਤੇ ਉਸ ਮਨੁੱਖ ਨੇ
ਜਿਹ ਦੇ ਵਿੱਚੋਂ ਭੂਤ ਨਿੱਕਲੇ ਸਨ, ਉਸ ਦੇ ਨਾਲ
ਰਹਿਣ ਦੇ ਲਈ ਬੇਨਤੀ ਕੀਤੀ ਪਰ ਉਸ ਨੇ ਇਹ
੩੯ ਕਹਿ ਕੇ ਉਹ ਨੂੰ ਵਿਦਿਆ ਕੀਤਾ ੦ ਭਈ ਆਪਣੇ
ਘਰ ਨੂੰ ਮੁੜ ਜਾਹ ਅਤੇ ਦੱਸੀਂ ਜੋ ਪਰਮੇਸ਼ੁਰ ਨੇ ਤੇਰੇ
ਲਈ ਕੇਡੇ ਵੱਡੇ ਕੰਮ ਕੀਤੇ ਹਨ । ਤਾਂ ਉਹ ਸਾਰੇ
ਨਗਰ ਵਿੱਚ ਉਜਾਗਰ ਕਰਦਾ ਗਿਆ ਜੋ ਯਿਸੂ ਨੇ
ਉਹ ਦੇ ਲਈ ਕੇਡੇ ਵੱਡੇ ਕੰਮ ਕੀਤੇ ॥
੪੦ ਜਾਂ ਯਿਸੂ ਮੁੜ ਆਇਆ ਤਾਂ ਲੋਕਾਂ ਨੇ ਉਸ ਨੂੰ
ਖੁਸ਼ੀ ਨਾਲ ਕਬੂਲ ਕੀਤਾ ਕਿਉਂ ਜੋ ਓਹ ਸਭ ਉਸ ਦੀ
੪੧ ਉਡੀਕ ਕਰ ਰਹੇ ਸਨ ੦ ਅਰ ਵੇਖੋ ਕਿ ਜੈਰੁਸ ਨਾਉਂ
ਦਾ ਇੱਕ ਮਨੁੱਖ ਆਇਆ ਜਿਹੜਾ ਸਮਾਜ ਦਾ
ਸਰਦਾਰ ਸੀ ਅਤੇ ਉਹ ਨੇ ਯਿਸੂ ਦੇ ਪੈਰੀਂ ਪੈ ਕੇ ਉਸ
੪੨ ਦੀ ਮਿੰਨਤ ਕੀਤੀ ਜੋ ਮੇਰੇ ਘਰ ਚੱਲੋ ੦ ਇਸ ਕਰਕੇ
ਜੋ ਉਹ ਦੀ ਬਾਰਾਂ ਕੁ ਵਰਿਹਾਂ ਦੀ ਇਕਲੌਤੀ ਧੀ ਸੀ
ਅਰ ਉਹ ਸੀ ਮਰਨਾਊ ਅਤੇ ਉਸ ਦੇ ਤੁਰਦਿਆਂ
੪੩ ਜਾਂਦਿਆਂ ਭੀੜ ਉਸ ਨੂੰ ਦਬਾਈ ਜਾਂਦੀ ਸੀ ੦ ਤਦ
ਇੱਕ ਜਨਾਨੀ ਨੇ ਜਿਹ ਦੇ ਬਾਰਾਂ ਵਰਿਹਾਂ ਤੋਂ ਲਹੂ
ਆਉਂਦਾ ਸੀ ਅਤੇ ਉਹ ਆਪਣੀ ਸਾਰੀ ਪੂੰਜੀ ਹਕੀਮਾਂ
ਨੂੰ ਦੇ ਬੈਠੀ ਸੀ ਪਰ ਕਿਸੇ ਤੋਂ ਚੰਗੀ ਨਾ ਹੋ ਸੱਕੀ ੦
੪੪ ਪਿੱਛੋਂ ਦੀ ਆਣ ਕੇ ਉਸ ਦੇ ਕੱਪੜੇ ਦਾ ਪੱਲਾ ਛੋਹਿਆ
੪੫ ਅਤੇ ਓਵੇਂ ਉਹ ਦਾ ਲਹੂ ਬੰਦ ਹੋ ਗਿਆ ੦ ਤਦ ਯਿਸੂ
ਨੇ ਕਿਹਾ, ਮੈਨੂੰ ਕਿਹ ਨੇ ਛੋਹਿਆ ? ਜਾਂ ਸਾਰਿਆਂ ਨੇ
ਨਾਂਹ ਕੀਤੀ ਤਾਂ ਪਤਰਸ ਅਤੇ ਉਹ ਦੇ ਨਾਲ ਦਿਆਂ
ਨੇ ਆਖਿਆ, ਸੁਆਮੀ ਜੀ, ਭੀੜ ਤੈਨੂੰ ਘੇਰਦੀ ਅਰ
੪੬ ਉੱਤੇ ਡਿੱਗਦੀ ਹੈ ੦ ਪਰ ਯਿਸੂ ਆਖਿਆ, ਕਿਸੇ
ਨੇ ਮੈਨੂੰ ਛੋਹਿਆ ਕਿਉਂ ਜੋ ਮੈਨੂੰ ਮਲੂਮ ਹੋਇਆ ਭਈ
੪੭ ਮੇਰੇ ਵਿੱਚੋਂ ਸ਼ਕਤੀ ਨਿੱਕਲੀ ਹੈ ੦ ਜਾਂ ਉਸ ਜਨਾਨੀ
ਨੇ ਵੇਖਿਆ ਜੋ ਮੈਂ ਲੁਕ ਨਹੀਂ ਸੱਕਦੀ ਤਾਂ ਕੰਬਦੀ
ਕੰਬਦੀ ਆਈ ਅਤੇ ਉਸ ਦੇ ਪੈਰੀਂ ਡਿੱਗ ਕੇ ਸਾਰੇ
ਲੋਕਾਂ ਦੇ ਸਾਹਮਣੇ ਹਾਲ ਦੱਸਿਆ ਜੋ ਕਿਸ ਕਾਰਨ
ਉਸ ਨੂੰ ਛੋਹਿਆ ਅਤੇ ਕਿਸ ਤਰਾਂ ਓਵੇਂ ਚੰਗੀ ਹੋ

੪੮ ਗਈ ੦ ਉਸ ਨੇ ਉਹ ਨੂੰ ਆਖਿਆ, ਬੇਟੀ, ਤੇਰੀ
ਨਿਹਚਾ ਨੇ ਤੈਨੂੰ ਚੰਗਾ ਕੀਤਾ ਹੈ, ਸ਼ਾਂਤੀ ਨਾਲ ਚੱਲੀ
ਜਾਹ ॥
੪੯ ਉਹ ਅਜੇ ਬੋਲਦਾ ਹੀ ਸੀ ਕਿ ਸਮਾਜ ਦੇ
ਸਰਦਾਰ ਦੇ ਘਰੋਂ ਕਿਸੇ ਆਣ ਕੇ ਕਿਹਾ ਭਈ ਤੇਰੀ
੫੦ ਧੀ ਮਰ ਗਈ, ਗੁਰੂ ਨੂੰ ਖੇਚਲ ਨਾ ਦਿਹ ੦ ਪਰ ਯਿਸੂ
ਨੇ ਸੁਣ ਕੇ ਅੱਗੋਂ ਉਹ ਨੂੰ ਆਖਿਆ, ਨਾ ਡਰ, ਕੇਵਲ
੫੧ ਨਿਹਚਾ ਕਰ ਤਾਂ ਉਹ ਬਚ ਜਾਵੇਗੀ ੦ ਉਸ ਨੇ ਘਰ
ਪਹੁੰਚ ਕੇ ਪਤਰਸ ਅਰ ਯੂਹੰਨਾ ਅਰ ਯਾਕੂਬ ਅਤੇ
ਉਸ ਕੁੜੀ ਦੇ ਮਾਪਿਆਂ ਤੋਂ ਬਿਨਾ ਹੋਰ ਕਿਸੇ ਨੂੰ
੫੨ ਆਪਣੇ ਨਾਲ ਅੰਦਰ ਵੜਨ ਨਾ ਦਿੱਤਾ ੦ ਅਤੇ ਸਭ
ਲੋਕ ਉਸ ਕੁੜੀ ਨੂੰ ਰੋਂਦੇ ਪਿੱਟਦੇ ਸਨ ਪਰ ਉਸ ਨੇ
ਆਖਿਆ, ਨਾ ਰੋਵੋ ਕਿਉਂ ਜੋ ਉਹ ਮਰੀ ਨਹੀਂ ਪਰ
੫੩ ਸੁੱਤੀ ਪਈ ਹੈ ੦ ਤਾਂ ਓਹ ਉਸ ਉੱਤੇ ਹੱਸਣ ਲੱਗੇ
ਕਿਉਂ ਜੋ ਜਾਣਦੇ ਸਨ ਭਈ ਉਹ ਮੋਈ ਪਈ ਹੈ ੦
੫੪ ਪਰ ਉਸ ਨੇ ਉਹ ਦਾ ਹੱਥ ਫੜ ਕੇ ਉੱਚੀ ਅਵਾਜ਼
੫੫ ਨਾਲ ਕਿਹਾ, ਕੁੜੀਏ, ਉੱਠ! ੦ ਅਤੇ ਉਹ ਦਾ
ਆਤਮਾ ਮੁੜ ਆਇਆ ਅਤੇ ਉਹ ਝੱਟ ਉੱਠ ਖੜੀ
ਹੋਈ, ਅਰ ਉਸ ਨੇ ਹੁਕਮ ਕੀਤਾ ਜੋ ਉਹ ਨੂੰ ਕੁਝ
੫੬ ਖਾਣ ਲਈ ਦਿੱਤਾ ਜਾਏ ੦ ਅਤੇ ਉਹ ਦੇ ਮਾਪੇ
ਅਚਰਜ ਰਹਿ ਗਏ, ਪਰ ਉਸ ਨੇ ਉਨ੍ਹਾਂ ਨੂੰ ਤਗੀਦ
ਕੀਤੀ ਭਈ ਇਹ ਵਿਥਿਆ ਕਿਸੇ ਕੋਲ ਨਾ ਦੱਸਿਓ ॥

# ੯

## ਬਾਰਾਂ ਦਾ ਮਿਸ਼ਨ । ਪ੍ਰਭੂ ਦੇ ਰੂਪ ਦਾ ਜਲਾਲੀ ਹੋਣਾ

ਉਸ ਨੇ ਬਾਰਾਂ ਚੇਲਿਆਂ ਨੂੰ ਇਕੱਠੇ ਬੁਲਾ ਕੇ
ਉਨ੍ਹਾਂ ਨੂੰ ਸਾਰਿਆਂ ਭੂਤਾਂ ਉੱਤੇ ਅਤੇ ਰੋਗਾਂ ਦੇ ਦੂਰ
੨ ਕਰਨ ਦੀ ਸ਼ਕਤੀ ਤੇ ਇਖ਼ਤਿਆਰ ਦਿੱਤਾ ੦ ਅਰ
ਉਨ੍ਹਾਂ ਨੂੰ ਪਰਮੇਸ਼ੁਰ ਦੇ ਰਾਜ ਦਾ ਪਰਚਾਰ ਕਰਨ ਅਤੇ
੩ ਰੋਗੀਆਂ ਨੂੰ ਚੰਗੇ ਕਰਨ ਲਈ ਘੱਲਿਆ ੦ ਉਸ ਨੇ
ਉਨ੍ਹਾਂ ਨੂੰ ਆਖਿਆ ਕਿ ਤੁਸੀਂ ਰਾਹ ਦੇ ਲਈ ਕੁਝ ਨਾ
ਲਓ, ਨਾ ਲਾਠੀ, ਨਾ ਝੋਲਾ, ਨਾ ਰੋਟੀ, ਨਾ ਰੁਪਿਆ,
੪ ਨਾ ਦੋ ਕੁੜਤੇ ਰੱਖੋ ੦ ਜਿਸ ਘਰ ਵਿੱਚ ਜਾਓ ਉੱਥੇ
੫ ਹੀ ਟਿਕੋ ਅਰ ਉੱਥੋਂ ਹੀ ਤੁਰੋ ੦ ਅਤੇ ਜਿਹੜੇ ਤੁਹਾਡਾ
ਆਦਰ ਭਾਉ ਨਾ ਕਰਨ ਤੁਸੀਂ ਉਸ ਨਗਰੋਂ ਨਿੱਕਲ-
ਦਿਆਂ ਉਨ੍ਹਾਂ ਉੱਤੇ ਸਾਖੀ ਲਈ ਆਪਣੇ ਪੈਰਾਂ ਦੀ
੬ ਧੂੜ ਝਾੜ ਸੁੱਟੋ ੦ ਤਾਂ ਓਹ ਬਾਹਰ ਜਾਕੇ ਪਿੰਡੋ ਪਿੰਡ
ਹਰ ਥਾਂ ਖੁਸ਼ ਖਬਰੀ ਸੁਣਾਉਂਦੇ ਅਤੇ ਰੋਗਾਂ ਨੂੰ ਦੂਰ
ਕਰਦੇ ਫਿਰੇ ॥
੭ ਰਾਜਾ ਹੇਰੋਦੇਸ ਨੇ ਸਭ ਕੁਝ ਜੋ ਹੋ ਰਿਹਾ ਸੀ
ਸੁਣਿਆ ਅਰ ਦੁਬਧਾ ਵਿੱਚ ਪੈ ਗਿਆ ਇਸ ਲਈ
ਜੋ ਕਈ ਆਖਦੇ ਸਨ ਕਿ ਯੂਹੰਨਾ ਮੁਰਦਿਆਂ ਵਿੱਚੋਂ
੮ ਜੀ ਉੱਠਿਆ ਹੈ ੦ ਪਰ ਕਈ ਬੋਲੇ ਭਈ ਏਲੀਯਾਹ
ਪਰਗਟ ਹੋਇਆ ਅਤੇ ਹੋਰ ਆਖਦੇ ਸਨ ਜੋ
ਅਗਲਿਆਂ ਵਿੱਚੋਂ ਕੋਈ ਨਬੀ ਜੀ ਉੱਠਿਆ ਹੈ ੦
੯ ਹੇਰੋਦੇਸ ਨੇ ਕਿਹਾ ਕਿ ਯੂਹੰਨਾ ਦਾ ਸਿਰ ਮੈਂ ਵਢਾ
ਸੁੱਟਿਆ ਪਰ ਇਹ ਕੌਣ ਹੈ ਜਿਹ ਦੇ ਹੱਕ ਵਿੱਚ ਮੈਂ
ਏਹੋ ਜਹੀਆਂ ਗੱਲਾਂ ਸੁਣਦਾ ਹਾਂ? ਅਰ ਉਸ ਨੇ ਉਹ
ਦੇ ਵੇਖਣ ਦੀ ਭਾਲ ਕੀਤੀ ॥
੧੦ ਰਸੂਲਾਂ ਨੇ ਮੁੜ ਆ ਕੇ ਜੋ ਕੁਝ ਕੀਤਾ ਸੀ ਸੋ ਉਹ
ਨੂੰ ਦੱਸਿਆ ਅਰ ਉਹ ਉਨ੍ਹਾਂ ਨੂੰ ਨਾਲ ਲੈ ਕੇ ਅਲੱਗ
੧੧ ਬੈਤਸੈਦਾ ਨਾਉਂ ਦੇ ਇੱਕ ਨਗਰ ਵਿੱਚ ਗਿਆ ੦ ਪਰ
ਲੋਕ ਇਹ ਮਲੂਮ ਕਰ ਕੇ ਉਹ ਦੇ ਮਗਰ ਤੁਰ ਪਏ
ਅਤੇ ਉਸ ਨੇ ਉਨ੍ਹਾਂ ਨੂੰ ਕਬੂਲ ਕਰਕੇ ਪਰਮੇਸ਼ੁਰ ਦੇ ਰਾਜ
ਦੇ ਵਿਖੇ ਉਨ੍ਹਾਂ ਨਾਲ ਗੱਲਾਂ ਕੀਤੀਆਂ ਅਤੇ ਜਿਨ੍ਹਾਂ ਨੂੰ
ਚੰਗਿਆਂ ਹੋਣ ਦੀ ਲੋੜ ਸੀ ਉਨ੍ਹਾਂ ਨੂੰ ਚੰਗੇ ਕੀਤਾ ੦
੧੨ ਜਾਂ ਦਿਨ ਢਲਣ ਲੱਗਾ ਤਾਂ ਉਨ੍ਹਾਂ ਬਾਰਾਂ ਨੇ ਕੋਲ
ਆਣ ਕੇ ਉਹ ਨੂੰ ਆਖਿਆ ਕਿ ਭੀੜ ਨੂੰ ਵਿਦਿਆ
ਕਰ ਜੋ ਓਹ ਆਲੇ ਦੁਆਲੇ ਦਿਆਂ ਪਿੰਡਾਂ ਅਤੇ
ਗਰਾਵਾਂ ਵਿੱਚ ਜਾ ਕੇ ਰਾਤ ਕੱਟਣ ਅਤੇ ਕੁਝ ਲੈ ਕੇ
ਖਾਣ ਕਿਉਂ ਜੋ ਅਸੀਂ ਐੱਥੇ ਉਜਾੜ ਥਾਂ ਵਿੱਚ ਹਾਂ ੦
੧੩ ਪਰ ਉਸ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਹੀ ਉਨ੍ਹਾਂ ਨੂੰ
ਖਾਣ ਲਈ ਦਿਓ। ਓਹ ਬੋਲੇ, ਸਾਡੇ ਕੋਲ ਪੰਜ
ਰੋਟੀਆਂ ਅਤੇ ਦੋ ਮੱਛੀਆਂ ਤੋਂ ਬਿਨਾ ਹੋਰ ਕੁਝ ਨਹੀਂ
ਯਾ ਅਸੀਂ ਜਾ ਕੇ ਇਨ੍ਹਾਂ ਸਭਨਾਂ ਲੋਕਾਂ ਦੇ ਲਈ ਭੋਜਨ
ਮੁੱਲ ਲਿਆਈਏ ਕਿਉਂਕਿ ਓਹ ਪੰਜ ਕੁ ਹਜ਼ਾਰ ਮਰਦ
੧੪ ਸਨ ੦ ਉਹ ਨੇ ਆਪਣੇ ਚੇਲਿਆਂ ਨੂੰ ਆਖਿਆ ਭਈ
ਉਨ੍ਹਾਂ ਨੂੰ ਕੋਈ ਪੰਜਾਹਾਂ ਪੰਜਾਹਾਂ ਦੀ ਟੋਲੀ ਕਰ ਕੇ
੧੫ ਬਿਠਾਲ ਦਿਓ ੦ ਤਾਂ ਉਨ੍ਹਾਂ ਉਸੇ ਤਰਾਂ ਕਰ ਕੇ ਸਭਨਾਂ
੧੬ ਨੂੰ ਬਿਠਾਲਿਆ ੦ ਉਸ ਨੇ ਓਹਨਾਂ ਪੰਜਾਂ ਰੋਟੀਆਂ
ਅਰ ਦੋ ਮੱਛੀਆਂ ਨੂੰ ਲੈ ਲਿਆ ਅਰ ਅਕਾਸ਼ ਵੱਲ
ਵੇਖ ਕੇ ਓਹਨਾਂ ਉੱਤੇ ਬਰਕਤ ਮੰਗੀ ਅਤੇ ਤੋੜ ਕੇ

ਚੇਲਿਆਂ ਨੂੰ ਦਿੰਦਾ ਗਿਆ ਭਈ ਲੋਕਾਂ ਦੇ ਅੱਗੇ
੧੭ ਰੱਖਣ ੦ ਤਦ ਉਹ ਸਾਰੇ ਖਾ ਕੇ ਰੱਜ ਗਏ ਅਤੇ ਉਹਨਾਂ
ਦਿਆਂ ਬੱਚਿਆਂ ਹੋਇਆਂ ਟੁਕੜਿਆਂ ਦੀਆਂ ਬਾਰਾਂ
ਟੋਕਰੀਆਂ ਚੁੱਕੀਆਂ ਗਈਆਂ ॥
੧੮ ਫੇਰ ਅਜਿਹਾ ਹੋਇਆ ਕਿ ਜਾਂ ਉਹ ਨਿਰਾਲੇ ਵਿੱਚ
ਪ੍ਰਾਰਥਨਾ ਕਰਦਾ ਸੀ ਤਾਂ ਚੇਲੇ ਉਹ ਦੇ ਨਾਲ ਸਨ
ਅਰ ਉਸ ਨੇ ਇਹ ਕਹਿ ਕੇ ਉਨ੍ਹਾਂ ਨੂੰ ਪੁੱਛਿਆ ਭਈ
੧੯ ਲੋਕ ਕੀ ਕਹਿੰਦੇ ਹਨ ਜੋ ਮੈਂ ਕੌਣ ਹਾਂ ? ੦ ਤਾਂ ਉਨ੍ਹਾਂ
ਉੱਤਰ ਦਿੱਤਾ ਕਿ ਯੂਹੰਨਾ ਬਪਤਿਸਮਾ ਦੇਣ ਵਾਲਾ,
ਪਰ ਹੋਰ ਏਲੀਯਾਹ ਅਤੇ ਹੋਰ ਭਈ ਅਗਲਿਆਂ ਵਿੱਚੋਂ
੨੦ ਕੋਈ ਨਬੀ ਜੀ ਉੱਠਿਆ ਹੈ ੦ ਤਾਂ ਉਸ ਨੇ ਉਨ੍ਹਾਂ ਨੂੰ
ਆਖਿਆ, ਪਰ ਤੁਸੀਂ ਕੀ ਆਖਦੇ ਹੋ ਜੋ ਮੈਂ ਕੌਣ ਹਾਂ ?
ਪਤਰਸ ਨੇ ਉੱਤਰ ਦਿੱਤਾ ਕਿ ਪਰਮੇਸ਼ੁਰ ਦਾ ਮਸੀਹ ! ੦
੨੧ ਤਾਂ ਉਸ ਨੇ ਉਨ੍ਹਾਂ ਨੂੰ ਤਗੀਦ ਕਰ ਕੇ ਹੁਕਮ ਦਿੱਤਾ ਜੋ
੨੨ ਇਹ ਕਿਸੇ ਨੂੰ ਨਾ ਦੱਸੋ ! ੦ ਅਤੇ ਆਖਿਆ ਭਈ
ਜ਼ਰੂਰ ਹੈ ਜੋ ਮਨੁੱਖ ਦਾ ਪੁੱਤ੍ਰ ਬਹੁਤ ਦੁਖ ਝੱਲੇ ਅਤੇ
ਬਜ਼ੁਰਗਾਂ ਅਰ ਪਰਧਾਨ ਜਾਜਕਾਂ ਅਰ ਗ੍ਰੰਥੀਆਂ ਥੀਂ
ਰੱਦਿਆ ਜਾਏ ਅਤੇ ਮਾਰ ਸੁੱਟਿਆ ਜਾਏ ਅਤੇ ਤੀਜੇ
੨੩ ਦਿਨ ਜੁਆਲਿਆ ਜਾਏ ੦ ਉਸ ਨੇ ਸਭਨਾਂ ਨੂੰ
ਆਖਿਆ, ਜੇ ਕੋਈ ਮੇਰੇ ਪਿੱਛੇ ਆਉਣਾ ਚਾਹੇ ਤਾਂ
ਆਪਣੇ ਆਪ ਦਾ ਇਨਕਾਰ ਕਰੇ ਅਤੇ ਰੋਜ਼ ਆਪਣੀ
੨੪ ਸਲੀਬ ਚੁੱਕ ਕੇ ਮੇਰੇ ਪਿੱਛੇ ਚੱਲੇ ੦ ਕਿਉਂਕਿ ਜਿਹੜਾ
ਆਪਣੀ ਜਾਨ ਬਚਾਉਣੀ ਚਾਹੇ ਉਹ ਉਸ ਨੂੰ
ਗੁਆਵੇਗਾ ਪਰ ਜਿਹੜਾ ਮੇਰੇ ਲਈ ਆਪਣੀ ਜਾਨ
੨੫ ਗੁਆਵੇ ਉਹ ਉਸ ਨੂੰ ਬਚਾਵੇਗਾ ੦ ਆਦਮੀ ਨੂੰ ਕੀ
ਲਾਭ ਹੈ ਜੋ ਸਾਰੇ ਜਗਤ ਨੂੰ ਕਮਾਵੇ ਪਰ ਆਪਣਾ ਨਾਸ
੨੬ ਕਰੇ ਯਾ ਆਪ ਨੂੰ ਗੁਆਵੇ ? ੦ ਜੋ ਕੋਈ ਮੈਥੋਂ ਅਤੇ
ਮੇਰਿਆਂ ਬਚਨਾਂ ਤੋਂ ਸ਼ਰਮਾਏਗਾ ਮਨੁੱਖ ਦਾ ਪੁੱਤ੍ਰ ਵੀ
ਉਸ ਤੋਂ ਸ਼ਰਮਾਏਗਾ ਜਿਸ ਵੇਲੇ ਆਪਣੇ ਅਤੇ ਪਿਤਾ
੨੭ ਦੇ ਅਤੇ ਪਵਿੱਤ੍ਰ ਦੂਤਾਂ ਦੇ ਤੇਜ ਨਾਲ ਆਵੇਗਾ ੦ ਪਰ
ਮੈਂ ਤੁਹਾਨੂੰ ਸਤ ਆਖਦਾ ਹਾਂ ਜੋ ਕਈ ਕੁ ਉਨ੍ਹਾਂ ਵਿੱਚੋਂ
ਜਿਹੜੇ ਐਥੇ ਖੜੇ ਹਨ ਮੌਤ ਦਾ ਸੁਆਦ ਨਾ ਚੱਖਣਗੇ
ਜਦ ਤਾਈਂ ਪਰਮੇਸ਼ੁਰ ਦੇ ਰਾਜ ਨੂੰ ਨਾ ਵੇਖਣ ॥
੨੮ ਇਨ੍ਹਾਂ ਗੱਲਾਂ ਦੇ ਅੱਠਕੁ ਦਿਨ ਪਿੱਛੋਂ ਐਉਂ ਹੋਇਆ
ਜੋ ਉਹ ਪਤਰਸ ਅਰ ਯੂਹੰਨਾ ਅਰ ਯਾਕੂਬ ਨੂੰ ਨਾਲ
ਲੈ ਕੇ ਪਹਾੜ ਉੱਤੇ ਪ੍ਰਾਰਥਨਾ ਕਰਨ ਚੜ੍ਹਿਆ ੦
੨੯ ਅਰ ਉਹ ਦੇ ਪ੍ਰਾਰਥਨਾ ਕਰਦਿਆਂ ਉਹ ਦੇ ਮੂੰਹ ਦਾ
ਰੂਪ ਹੋਰ ਹੀ ਹੋ ਗਿਆ ਅਤੇ ਉਹ ਦੀ ਪੁਸ਼ਾਕ ਚਿੱਟੀ
੩੦ ਅਤੇ ਚਮਕੀਲੀ ਹੋ ਗਈ ੦ ਅਰ ਵੇਖੋ, ਦੋ ਮਨੁੱਖ
ਅਰਥਾਤ ਮੂਸਾ ਅਤੇ ਏਲੀਯਾਹ ਉਸ ਨਾਲ ਗੱਲਾਂ
੩੧ ਕਰਦੇ ਸਨ ੦ ਓਹ ਤੇਜ ਵਿੱਚ ਵਿਖਾਲੀ ਦੇ ਕੇ ਉਹ
ਦੇ ਕੂਚ ਦੀਆਂ ਗੱਲਾਂ ਕਰਦੇ ਸਨ ਜੋ ਉਹ ਨੇ
੩੨ ਯਰੂਸ਼ਲਮ ਵਿੱਚ ਸੰਪੂਰਨ ਕਰਨਾ ਸੀ ੦ ਪਤਰਸ ਅਤੇ
ਉਹ ਦੇ ਸਾਥੀ ਨੀਂਦਰ ਨਾਲ ਸੁਸਤ ਹੋਏ ਹੋਏ ਸਨ ਪਰ
ਉਨ੍ਹਾਂ ਨੇ ਜਾਗਦਿਆਂ ਉਹ ਦੇ ਤੇਜ ਅਤੇ ਉਨ੍ਹਾਂ ਦੋਹਾਂ
ਜਣਿਆਂ ਨੂੰ ਜਿਹੜੇ ਉਹ ਦੇ ਨਾਲ ਖੜੇ ਸਨ ਡਿੱਠਾ ੦
੩੩ ਅਰ ਐਉਂ ਹੋਇਆ ਕਿ ਜਾਂ ਓਹ ਉਸ ਤੋਂ ਜੁਦੇ ਹੋਣ
ਲੱਗੇ ਤਾਂ ਪਤਰਸ ਨੇ ਯਿਸੂ ਨੂੰ ਆਖਿਆ, ਸੁਆਮੀ ਜੀ
ਸਾਡਾ ਐਥੇ ਹੋਣਾ ਚੰਗਾ ਹੈ ਸੋ ਅਸੀਂ ਤਿੰਨ ਡੇਰੇ
ਬਣਾਈਏ, ਇੱਕ ਤੇਰੇ ਲਈ ਅਤੇ ਇੱਕ ਮੂਸਾ ਲਈ
ਅਤੇ ਇੱਕ ਏਲੀਯਾਹ ਲਈ, ਪਰ ਉਹ ਨਹੀਂ ਸੀ
੩੪ ਜਾਣਦਾ ਭਈ ਕੀ ਕਹਿੰਦਾ ਹੈ ੦ ਉਹ ਇਹ ਅਜੇ
ਬੋਲਦਾ ਹੀ ਸੀ ਕਿ ਬੱਦਲ ਨੇ ਆਣ ਕੇ ਉਨ੍ਹਾਂ ਉੱਤੇ
ਛਾਉਂ ਕੀਤੀ ਅਰ ਓਹ ਬੱਦਲ ਵਿੱਚ ਵੜਦੇ ਹੀ ਡਰ
੩੫ ਗਏ ੦ ਉਸ ਬੱਦਲ ਵਿੱਚੋਂ ਇੱਕ ਅਵਾਜ਼ ਇਹ
ਕਹਿੰਦੀ ਆਈ ਜੋ ਇਹ ਮੇਰਾ ਪੁੱਤ੍ਰ ਹੈ, ਮੇਰਾ ਚੁਣਿਆ
੩੬ ਹੋਇਆ, ਇਹ ਦੀ ਸੁਣੋ ੦ ਅਤੇ ਇਹ ਅਵਾਜ਼ ਹੁੰਦੇ
ਹੀ ਯਿਸੂ ਇਕੱਲਾ ਪਾਇਆ ਗਿਆ ਅਤੇ ਓਹ ਚੁੱਪ
ਰਹੇ ਅਰ ਜਿਹੜੀਆਂ ਗੱਲਾਂ ਵੇਖੀਆਂ ਸਨ ਉਨ੍ਹਾਂ ਵਿੱਚੋਂ
ਉਨ੍ਹੀਂ ਦਿਨੀਂ ਕਿਸੇ ਨੂੰ ਕੁਝ ਨਾ ਦੱਸਿਆ ॥
੩੭ ਅਗਲੇ ਦਿਨ ਐਉਂ ਹੋਇਆ ਕਿ ਜਾਂ ਓਹ ਪਹਾੜੋਂ
੩੮ ਉਤਰੇ ਤਾਂ ਵੱਡੀ ਭੀੜ ਉਸ ਨੂੰ ਆ ਮਿਲੀ ੦ ਅਰ
ਵੇਖੋ ਭੀੜ ਵਿੱਚੋਂ ਇੱਕ ਮਨੁੱਖ ਨੇ ਉੱਚੀ ਦੇ ਕੇ ਕਿਹਾ,
ਗੁਰੂ ਜੀ ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ਜੋ ਮੇਰੇ
ਪੁੱਤ੍ਰ ਉੱਤੇ ਕਿਰਪਾ ਦ੍ਰਿਸ਼ਟ ਕਰ ਕਿਉਂਕਿ ਉਹ ਮੇਰਾ
੩੯ ਇਕਲੌਤਾ ਹੈ ੦ ਅਤੇ ਵੇਖੋ ਕਿ ਇੱਕ ਰੂਹ ਉਹ ਨੂੰ ਫੜ
ਲੈਂਦੀ ਹੈ ਅਤੇ ਉਹ ਅਚਾਣਚਕ ਚੀਕਣ ਲੱਗ
ਜਾਂਦਾ ਹੈ ਅਰ ਉਹ ਉਸ ਨੂੰ ਅਜਿਹਾ ਘੁੱਟਦੀ ਹੈ ਜੋ
ਉਹ ਨੂੰ ਝੱਗ ਆ ਜਾਂਦੀ ਅਤੇ ਉਹ ਨੂੰ ਭੰਨ ਮਰੋੜ ਕੇ
੪੦ ਮਸਾਂ ਜਿਹੇ ਉਹ ਨੂੰ ਛੱਡਦੀ ਹੈ ੦ ਮੈਂ ਤੇਰੇ ਚੇਲਿਆਂ
ਦੇ ਅੱਗੇ ਬੇਨਤੀ ਕੀਤੀ ਜੋ ਉਸ ਨੂੰ ਕੱਢ ਦੇਣ ਪਰ
੪੧ ਓਹ ਨਾ ਕੱਢ ਸੱਕੇ ੦ ਤਦ ਯਿਸੂ ਨੇ ਉੱਤਰ ਦਿੱਤਾ,

ਹੇ ਬੇਪਰਤੀਤ ਅਤੇ ਅੜਬ ਪੀਹੜੀ ਕਦ ਤੋੜੀ ਮੈਂ
ਤੁਹਾਡੇ ਸੰਗ ਰਹਾਂਗਾ ਅਰ ਤੁਹਾਡੀ ਸਹਾਂਗਾ ? ਆਪਣੇ
੪੨ ਪੁੱਤ੍ਰ ਨੂੰ ਐਥੇ ਲਿਆ ੦ ਉਹ ਅਜੇ ਆਉਂਦਾ ਹੀ
ਸੀ ਕਿ ਭੂਤ ਨੇ ਉਹ ਨੂੰ ਪਟਕ ਦਿੱਤਾ ਅਤੇ ਵੱਡਾ
ਮਰੋੜਿਆ ਪਰ ਯਿਸੂ ਨੇ ਉਸ ਭ੍ਰਿਸ਼ਟ ਆਤਮਾ ਨੂੰ
ਝਿੜਕਿਆ ਅਤੇ ਬਾਲਕ ਨੂੰ ਚੰਗਾ ਕੀਤਾ ਅਰ ਉਹ
੪੩ ਨੂੰ ਉਹ ਦੇ ਪਿਉ ਨੂੰ ਸੌਂਪ ਦਿੱਤਾ ੦ ਅਰ ਸਭ ਪਰਮੇਸ਼ੁਰ
ਦੀ ਮਹਾਨਤਾ ਤੋਂ ਹੈਰਾਨ ਹੋਏ ॥
ਜਾਂ ਸਭ ਉਨ੍ਹਾਂ ਸਾਰਿਆਂ ਕੰਮਾਂ ਤੋਂ ਜੋ ਉਸ ਨੇ ਕੀਤੇ
ਅਚਰਜ ਮੰਨਦੇ ਸਨ ਤਾਂ ਉਨ ਆਪਣੇ ਚੇਲਿਆਂ ਨੂੰ
੪੪ ਕਿਹਾ, ੦ ਇਨ੍ਹਾਂ ਗੱਲਾਂ ਨੂੰ ਆਪਣੇ ਕੰਨਾਂ ਨਾਲ ਸੁਣ
ਛੱਡੋ ਕਿਉਂ ਜੋ ਮਨੁੱਖ ਦਾ ਪੁੱਤ੍ਰ ਮਨੁੱਖਾਂ ਦੇ ਹੱਥੀਂ
੪੫ ਫੜਵਾਇਆ ਜਾਣ ਨੂੰ ਹੈ ੦ ਪਰ ਉਨ੍ਹਾਂ ਇਹ ਗੱਲ
ਨਾ ਸਮਝੀ ਅਤੇ ਇਹ ਉਨ੍ਹਾਂ ਤੋਂ ਛਿਪੀ ਰਹੀ ਜੋ ਇਹ
ਨੂੰ ਨਾ ਬੁੱਝਣ ਪਰ ਏਸ ਗੱਲ ਦੇ ਵਿਖੇ ਉਸ ਨੂੰ ਪੁੱਛਣ
ਤੋਂ ਡਰਦੇ ਸਨ ॥
੪੬ ਉਨ੍ਹਾਂ ਵਿੱਚ ਇਹ ਬਹਿਸ ਹੋਣ ਲੱਗੀ ਜੋ ਸਾਡੇ
੪੭ ਵਿੱਚੋਂ ਵੱਡਾ ਕਿਹੜਾ ਹੈ ? ੦ ਪਰ ਯਿਸੂ ਨੇ ਉਨ੍ਹਾਂ ਦੇ
ਮਨ ਦੀ ਸੋਚ ਵੇਖ ਕੇ ਇੱਕ ਛੋਟੇ ਬਾਲਕ ਨੂੰ ਲਿਆ
੪੮ ਅਤੇ ਉਹ ਨੂੰ ਆਪਣੇ ਕੋਲ ਖੜਾ ਕੀਤਾ ੦ ਅਤੇ ਉਨ੍ਹਾਂ
ਨੂੰ ਆਖਿਆ ਭਈ ਜੋ ਕੋਈ ਮੇਰੇ ਨਾਮ ਕਰਕੇ ਇਸ
ਬਾਲਕ ਨੂੰ ਕਬੂਲ ਕਰੇ ਸੋ ਮੈਨੂੰ ਕਬੂਲ ਕਰਦਾ ਹੈ ਅਤੇ
ਜੋ ਕੋਈ ਮੈਨੂੰ ਕਬੂਲ ਕਰੇ ਸੋ ਉਸ ਨੂੰ ਜਿਹ ਨੇ ਮੈਨੂੰ
ਘੱਲਿਆ ਹੈ ਕਬੂਲ ਕਰਦਾ ਹੈ ਕਿਉਂਕਿ ਜੋ ਕੋਈ ਤੁਸਾਂ
ਸਭਨਾਂ ਵਿੱਚੋਂ ਹੋਰਨਾਂ ਨਾਲੋਂ ਛੋਟਾ ਹੈ ਸੋਈ ਵੱਡਾ
ਹੈ ॥
੪੯ ਯੂਹੰਨਾ ਨੇ ਅੱਗੋਂ ਆਖਿਆ, ਸੁਆਮੀ ਜੀ ਅਸਾਂ
ਇੱਕ ਮਨੁੱਖ ਤੇਰੇ ਨਾਮ ਨਾਲ ਭੂਤਾਂ ਨੂੰ ਕੱਢਦੇ ਵੇਖਿਆ
ਅਤੇ ਉਹ ਨੂੰ ਵਰਜਿਆ ਇਸ ਲਈ ਜੋ ਉਹ ਸਾਡੇ
੫੦ ਨਾਲ ਤੇਰੇ ਮਗਰ ਨਹੀਂ ਚੱਲਦਾ ੦ ਪਰ ਯਿਸੂ ਨੇ ਉਹ
ਨੂੰ ਆਖਿਆ, ਨਾ ਵਰਜੋ ਕਿਉਂਕਿ ਜਿਹੜਾ ਤੁਹਾਡੇ
ਵਿਰੁੱਧ ਨਹੀਂ ਉਹ ਤੁਹਾਡੀ ਵੱਲ ਹੈ ॥
੫੧ ਐਉਂ ਹੋਇਆ ਕਿ ਜਾਂ ਉਹ ਦੇ ਉਠਾਏ ਜਾਣ ਦੇ
ਦਿਨ ਸੰਪੂਰਨ ਹੋਣ ਲੱਗੇ ਤਾਂ ਉਹ ਨੇ ਯਰੂਸ਼ਲਮ ਨੂੰ
ਜਾਣ ਲਈ ਆਪਣਾ ਮੁਹਾਣਾ ਪੱਕੀ ਤੌਰ ਨਾਲ
੫੨ ਮੋੜਿਆ ੦ ਅਰ ਆਪਣੇ ਅੱਗੇ ਹਲਕਾਰੇ ਭੇਜੇ ਅਤੇ
ਓਹ ਤੁਰ ਕੇ ਸਾਮਰਿਯਾ ਦੇ ਇੱਕ ਪਿੰਡ ਵਿੱਚ ਜਾ ਵੜੇ
੫੩ ਭਈ ਉਹ ਦੇ ਲਈ ਤਿਆਰੀ ਕਰਨ ੦ ਪਰ ਉਨ੍ਹਾਂ ਨੇ
ਉਸ ਨੂੰ ਕਬੂਲ ਨਾ ਕੀਤਾ ਇਸ ਲਈ ਜੋ ਉਹ
੫੪ ਯਰੂਸ਼ਲਮ ਦੀ ਵੱਲ ਜਾਣ ਨੂੰ ਸੀ ੦ ਅਤੇ ਉਹ ਦੇ
ਚੇਲੇ ਯਾਕੂਬ ਅਰ ਯੂਹੰਨਾ ਨੇ ਇਹ ਵੇਖ ਕੇ ਕਿਹਾ,
ਪ੍ਰਭੁ ਜੀ ਕੀ ਤੇਰੀ ਮਰਜ਼ੀ ਹੈ ਜੋ ਅਸੀਂ ਹੁਕਮ ਕਰੀਏ
ਭਈ ਅਕਾਸ਼ੋਂ ਅੱਗ ਵਰਸੇ ਅਤੇ ਇਨ੍ਹਾਂ ਦਾ ਨਾਸ
੫੫ ਕਰੇ ? ੦ ਪਰ ਉਹ ਨੇ ਮੁੜ ਕੇ ਉਨ੍ਹਾਂ ਨੂੰ ਝਿੜਕਿਆ ੦
੫੬ ਅਤੇ ਓਹ ਕਿਸੇ ਹੋਰ ਪਿੰਡ ਨੂੰ ਚੱਲੇ ਗਏ ॥
੫੭ ਜਾਂ ਓਹ ਰਸਤੇ ਵਿੱਚ ਚੱਲੇ ਜਾਂਦੇ ਸਨ ਤਾਂ ਉਸ ਨੂੰ
ਕਿਨੇ ਆਖਿਆ, ਜਿੱਥੇ ਕਿਤੇ ਤੁਸੀਂ ਜਾਓ ਮੈਂ ਤੁਹਾਡੇ
੫੮ ਮਗਰ ਚੱਲਾਂਗਾ ੦ ਯਿਸੂ ਨੇ ਉਹ ਨੂੰ ਕਿਹਾ, ਲੂੰਬੜੀਆਂ
ਦੇ ਘੁਰਨੇ ਅਤੇ ਅਕਾਸ਼ ਦੇ ਪੰਛੀਆਂ ਦੇ ਆਹਲਣੇ
ਹਨ ਪਰ ਮਨੁੱਖ ਦੇ ਪੁੱਤ੍ਰ ਦੇ ਸਿਰ ਧਰਨ ਨੂੰ ਥਾਂ ਨਹੀਂ ੦
੫੯ ਉਸ ਨੇ ਹੋਰ ਦੂਜੇ ਨੂੰ ਆਖਿਆ ਕਿ ਮੇਰੇ ਪਿੱਛੇ ਤੁਰਿ
ਆ ਪਰ ਉਹ ਨੇ ਕਿਹਾ, ਪ੍ਰਭੁ ਜੀ ਮੈਨੂੰ ਆਗਿਆ
ਦਿਓ ਜੋ ਪਹਿਲਾਂ ਜਾ ਕੇ ਆਪਣੇ ਪਿਉ ਨੂੰ ਦੱਬਾਂ ੦
੬੦ ਉਸ ਨੇ ਉਹ ਨੂੰ ਆਖਿਆ, ਮੁਰਦਿਆਂ ਨੂੰ ਆਪਣੇ
ਮੁਰਦੇ ਦੱਬਣ ਦਿਹ ਪਰ ਤੂੰ ਜਾ ਕੇ ਪਰਮੇਸ਼ੁਰ ਦੇ ਰਾਜ
੬੧ ਦੀ ਖਬਰ ਸੁਣਾ ੦ ਅਤੇ ਇੱਕ ਹੋਰ ਬੋਲਿਆ, ਪ੍ਰਭੁ
ਜੀ, ਮੈਂ ਤੁਹਾਡੇ ਲੜ ਲੱਗਾਂਗਾ ਪਰ ਪਹਿਲਾਂ ਮੈਨੂੰ
ਆਗਿਆ ਦਿਓ ਜੋ ਆਪਣੇ ਘਰ ਦਿਆਂ ਲੋਕਾਂ ਤੋਂ
੬੨ ਵਿਦਿਆ ਹੋ ਆਵਾਂ ੦ ਪਰ ਯਿਸੂ ਨੇ ਉਹ ਨੂੰ ਆਖਿਆ,
ਜੋ ਕੋਈ ਆਪਣਾ ਹੱਥ ਹਲ ਤੇ ਰੱਖ ਕੇ ਪਿਛਾਹਾਂ ਨੂੰ
ਵੇਖੇ ਤਾਂ ਉਹ ਪਰਮੇਸ਼ੁਰ ਦੇ ਰਾਜ ਦੇ ਜੋਗ ਨਹੀਂ ॥

## ਸੱਤਰਾਂ ਦਾ ਮਿਸ਼ਨ । ਨੇਕ ਸਾਮਰੀ

੧੦ ਇਨ੍ਹਾਂ ਗੱਲਾਂ ਦੇ ਪਿੱਛੋਂ ਪ੍ਰਭੁ ਨੇ ਸੱਤਰ ਹੋਰ ਵੀ
ਠਹਿਰਾਏ ਅਰ ਹਰ ਨਗਰ ਅਤੇ ਹਰ ਥਾਂ ਜਿੱਥੇ ਆਪ
ਜਾਣ ਵਾਲਾ ਸੀ ਉਨ੍ਹਾਂ ਨੂੰ ਦੋ ਦੋ ਕਰਕੇ ਆਪਣੇ ਅੱਗੇ
੨ ਘੱਲਿਆ ੦ ਤਾਂ ਉਸ ਨੇ ਉਨ੍ਹਾਂ ਨੂੰ ਆਖਿਆ, ਫ਼ਸਲ
ਤਾਂ ਬਹੁਤ ਹੈ ਪਰ ਵਾਢੇ ਥੋੜੇ ਹਨ ਇਸ ਲਈ ਤੁਸੀਂ
ਫ਼ਸਲ ਦੇ ਮਾਲਕ ਅੱਗੇ ਬੇਨਤੀ ਕਰੋ ਜੋ ਉਹ ਆਪਣੀ
੩ ਫ਼ਸਲ ਵੱਢਣ ਨੂੰ ਵਾਢੇ ਘੱਲ ਦੇਵੇ ੦ ਜਾਓ ਵੇਖੋ, ਮੈਂ
ਤੁਹਾਨੂੰ ਲੇਲਿਆਂ ਵਾਂਙੁ ਬਘਿਆੜਾਂ ਦੇ ਵਿੱਚ ਭੇਜਦਾ
੪ ਹਾਂ ੦ ਨਾ ਬਟੂਆ, ਨਾ ਝੋਲਾ, ਨਾ ਜੁੱਤੀਆਂ ਲਓ, ਨਾ

੫ ਰਸਤੇ ਵਿੱਚ ਕਿਸੇ ਨੂੰ ਪਰਨਾਮ ਕਰੋ ○ ਜਿਸ ਘਰ ਵਿੱਚ
ਤੁਸੀਂ ਜਾਓ ਪਹਿਲਾਂ ਆਖੋ ਭਈ ਇਸ ਘਰ ਦੀ ਸ਼ਾਂਤੀ
੬ ਹੋਵੇ ○ ਅਰ ਜੇ ਸ਼ਾਂਤੀ ਦਾ ਪੁੱਤ੍ਰ ਉੱਥੇ ਹੋਵੇ ਤਾਂ ਤੁਹਾਡੀ
ਸ਼ਾਂਤੀ ਉਸ ਉੱਤੇ ਠਹਿਰੇਗੀ, ਨਹੀਂ ਤਾਂ ਉਹ ਮੁੜ
੭ ਤੁਹਾਡੇ ਕੋਲ ਆ ਜਾਵੇਗੀ ○ ਅਤੇ ਉਸੇ ਘਰ ਵਿੱਚ
ਟਿਕੋ ਅਰ ਜੋ ਕੁਝ ਉਹ ਦੇਣ, ਖਾਓ ਪੀਓ ਕਿਉਂ ਜੋ
ਕਾਮਾ ਆਪਣੀ ਮਜੂਰੀ ਦਾ ਹੱਕਦਾਰ ਹੈ । ਘਰ ਘਰ ਨਾ
੮ ਫਿਰੋ ○ ਅਤੇ ਜਿਸ ਨਗਰ ਵਿੱਚ ਤੁਸੀਂ ਵੜੋ ਅਤੇ ਉਹ
ਤੁਹਾਨੂੰ ਕਬੂਲ ਕਰਨ ਤਦ ਜੋ ਕੁਝ ਤੁਹਾਡੇ ਅੱਗੇ ਰੱਖਿਆ
੯ ਜਾਵੇ ਸੋ ਖਾਓ ○ ਅਰ ਉੱਥੋਂ ਦੇ ਰੋਗੀਆਂ ਨੂੰ ਚੰਗੇ
ਕਰੋ ਅਤੇ ਉਨ੍ਹਾਂ ਨੂੰ ਕਹੋ ਭਈ ਪਰਮੇਸ਼ੁਰ ਦਾ ਰਾਜ
੧੦ ਤੁਹਾਡੇ ਨੇੜੇ ਆ ਗਿਆ ਹੈ ○ ਪਰ ਜਿਸ ਨਗਰ ਵਿੱਚ
ਤੁਸੀਂ ਵੜੋ ਅਤੇ ਉਹ ਤੁਹਾਨੂੰ ਕਬੂਲ ਨਾ ਕਰਨ ਤਾਂ
੧੧ ਉਹ ਦੇ ਚੌਂਕਾਂ ਵਿੱਚ ਜਾ ਕੇ ਕਹੋ ○ ਭਈ ਤੁਹਾਡੇ
ਨਗਰ ਦੀ ਧੂੜ ਵੀ ਜਿਹੜੀ ਸਾਡੇ ਪੈਰਾਂ ਉੱਤੇ ਪਈ
ਹੈ ਅਸੀਂ ਤੁਹਾਡੇ ਸਾਹਮਣੇ ਝਾੜ ਸੁੱਟਦੇ ਹਾਂ ਪਰ ਇਹ
ਜਾਣੋ ਕਿ ਪਰਮੇਸ਼ੁਰ ਦਾ ਰਾਜ ਨੇੜੇ ਆਇਆ ਹੈ ○
੧੨ ਮੈਂ ਤੁਹਾਨੂੰ ਆਖਦਾ ਹਾਂ ਭਈ ਉਸ ਦਿਨ ਉਸ ਨਗਰ
੧੩ ਨਾਲੋਂ ਸਦੂਮ ਦਾ ਹਾਲ ਝੱਲਣ ਜੋਗ ਹੋਵੇਗਾ ○ ਹਾਇ
ਤੈਨੂੰ ਖੁਰਾਜ਼ੀਨ ! ਹਾਇ ਤੈਨੂੰ ਬੈਤਸੈਦਾ ! ਕਿਉਂਕਿ
ਜਿਹੜੀਆਂ ਕਰਾਮਾਤਾਂ ਤੁਹਾਡੇ ਵਿੱਚ ਕੀਤੀਆਂ ਗਈਆਂ
ਜੇ ਸੂਰ ਅਤੇ ਸੈਦਾ ਵਿੱਚ ਕੀਤੀਆਂ ਜਾਂਦੀਆਂ ਤਾਂ ਉਹ
ਤੱਪੜ ਪਹਿਨ ਕੇ ਅਤੇ ਸੁਆਹ ਵਿੱਚ ਬੈਠ ਕੇ ਕਦੀ
੧੪ ਦੇ ਤੋਬਾ ਕਰ ਲੈਂਦੇ ○ ਪਰ ਅਦਾਲਤ ਵਿੱਚ ਤੁਹਾਡੇ
ਨਾਲੋਂ ਸੂਰ ਅਤੇ ਸੈਦਾ ਦਾ ਹਾਲ ਝੱਲਣ ਜੋਗ
੧੫ ਹੋਵੇਗਾ ○ ਅਤੇ ਹੇ ਕਫ਼ਰਨਾਹੂਮ, ਕੀ ਤੂੰ ਅਕਾਸ਼
ਤੀਕਰ ਉੱਚਾ ਕੀਤਾ ਜਾਏਂਗਾ ? ਤੂੰ ਤਾਂ ਸਗੋਂ ਪਤਾਲ
੧੬ ਤੋੜੀ ਉਤਾਰਿਆ ਜਾਏਂਗਾ ! ○ ਜੋ ਕੋਈ ਤੁਹਾਡੀ
ਸੁਣਦਾ ਹੈ ਉਹ ਮੇਰੀ ਸੁਣਦਾ ਹੈ ਅਤੇ ਜੋ ਕੋਈ ਤੁਹਾਨੂੰ
ਰੱਦ ਕਰਦਾ ਹੈ ਉਹ ਮੈਨੂੰ ਰੱਦ ਕਰਦਾ ਹੈ ਅਰ ਜੋ
ਕੋਈ ਮੈਨੂੰ ਰੱਦ ਕਰਦਾ ਹੈ ਉਹ ਮੇਰੇ ਭੇਜਣ ਵਾਲੇ ਨੂੰ
ਰੱਦ ਕਰਦਾ ਹੈ ॥
੧੭ ਉਹ ਸੱਤਰ ਅਨੰਦ ਨਾਲ ਮੁੜੇ ਅਰ ਬੋਲੇ ਕਿ
ਪ੍ਰਭੁ ਜੀ ਤੇਰੇ ਨਾਮ ਕਰਕੇ ਭੂਤ ਭੀ ਸਾਡੇ ਵੱਸ ਵਿੱਚ
੧੮ ਹਨ ! ○ ਉਸ ਨੇ ਉਨ੍ਹਾਂ ਨੂੰ ਆਖਿਆ, ਮੈਂ ਸ਼ਤਾਨ ਨੂੰ
ਬਿਜਲੀ ਵਾਂਙੁ ਅਕਾਸ਼ ਤੋਂ ਡਿੱਗਾ ਹੋਇਆ ਡਿੱਠਾ ○
੧੯ ਵੇਖੋ ਮੈਂ ਤੁਹਾਨੂੰ ਸੱਪਾਂ ਅਤੇ ਠੂਹਿਆਂ ਦੇ ਲਿਤਾੜਨ
ਦਾ ਅਰ ਵੈਰੀ ਦੀ ਸਾਰੀ ਸ਼ਕਤੀ ਉੱਤੇ ਇਖ਼ਤਿਆਰ
ਦਿੱਤਾ ਹੈ ਅਤੇ ਕੋਈ ਵੀ ਚੀਜ਼ ਤੁਹਾਡਾ ਨੁਕਸਾਨ ਨਾ
੨੦ ਕਰੇਗੀ ○ ਪਰ ਇਸ ਤੋਂ ਅਨੰਦ ਨਾ ਹੋਵੋ ਕਿ ਰੂਹਾਂ
ਤੁਹਾਡੇ ਵੱਸ ਵਿੱਚ ਹਨ ਪਰ ਇਸ ਤੋਂ ਅਨੰਦ ਹੋਵੋ
ਭਈ ਤੁਹਾਡੇ ਨਾਉਂ ਸੁਰਗ ਵਿੱਚ ਲਿਖੇ ਹੋਏ ਹਨ ॥
੨੧ ਉਸੇ ਘੜੀ ਉਹ ਪਵਿੱਤ੍ਰ ਆਤਮਾ ਵਿੱਚ ਬਹੁਤ
ਮਗਨ ਹੋ ਕੇ ਬੋਲਿਆ, ਹੇ ਪਿਤਾ, ਅਕਾਸ਼ ਅਤੇ
ਧਰਤੀ ਦੇ ਮਾਲਕ, ਮੈਂ ਤੇਰਾ ਧੰਨਵਾਦ ਕਰਦਾ ਹਾਂ ਜੋ
ਤੈਂ ਇਨ੍ਹਾਂ ਗੱਲਾਂ ਨੂੰ ਗਿਆਨੀਆਂ ਅਤੇ ਬੁੱਧਵਾਨਾਂ ਤੋਂ
ਲੁਕਾਇਆ ਅਰ ਉਨ੍ਹਾਂ ਨੂੰ ਇਆਣਿਆਂ ਉੱਤੇ ਪਰਗਟ
ਕੀਤਾ । ਹਾਂ, ਪਿਤਾ, ਕਿਉਂ ਜੋ ਇਹੋ ਤੈਨੂੰ ਚੰਗਾ
੨੨ ਲੱਗਾ ○ ਸੱਭੋ ਕੁਝ ਮੇਰੇ ਪਿਤਾ ਨੇ ਮੈਨੂੰ ਸੌਂਪਿਆ
ਹੋਇਆ ਹੈ ਅਤੇ ਕੋਈ ਨਹੀਂ ਜਾਣਦਾ ਭਈ ਪੁੱਤ੍ਰ
ਕੌਣ ਹੈ ਪਰ ਪਿਤਾ ਅਰ ਪਿਤਾ ਕੌਣ ਹੈ ਪਰ ਪੁੱਤ੍ਰ
ਅਤੇ ਉਹ ਜਿਸ ਉੱਤੇ ਪੁੱਤ੍ਰ ਉਸ ਨੂੰ ਪਰਗਟ ਕੀਤਾ
੨੩ ਚਾਹੇ ○ ਅਤੇ ਉਸ ਨੇ ਚੇਲਿਆਂ ਦੀ ਵੱਲ ਮੁੜ ਕੇ
ਨਿਰਾਲੇ ਵਿੱਚ ਕਿਹਾ ਕਿ ਧੰਨ ਉਹ ਅੱਖੀਆਂ
ਜਿਹੜੀਆਂ ਇਹ ਵੇਖਦੀਆਂ ਹਨ ਜੋ ਤੁਸੀਂ ਵੇਖਦੇ
੨੪ ਹੋ ○ ਕਿਉਂ ਜੋ ਮੈਂ ਤੁਹਾਨੂੰ ਆਖਦਾ ਹਾਂ ਕਿ ਬਹੁਤਿਆਂ
ਨਬੀਆਂ ਅਤੇ ਪਾਤਸ਼ਾਹਾਂ ਨੇ ਚਾਹ ਕੀਤੀ ਭਈ ਜੋ
ਕੁਝ ਤੁਸੀਂ ਵੇਖਦੇ ਹੋ ਸੋ ਵੇਖਣ ਪਰ ਨਾ ਵੇਖਿਆ
ਅਤੇ ਜੋ ਕੁਝ ਤੁਸੀਂ ਸੁਣਦੇ ਹੋ ਸੋ ਸੁਣਨ ਪਰ ਨਾ
ਸੁਣਿਆ ॥
੨੫ ਤਾਂ ਵੇਖੋ ਇੱਕ ਸ਼ਰ੍ਹਾ ਦੇ ਸਿਖਾਉਣ ਵਾਲੇ ਨੇ ਉਹ
ਦੇ ਪਰਤਾਉਣ ਲਈ ਖੜੇ ਕੇ ਕਿਹਾ, ਗੁਰੂ ਜੀ, ਮੈਂ ਕੀ
ਕਰਾਂ ਜੋ ਸਦੀਪਕ ਜੀਉਣ ਦਾ ਅਧਿਕਾਰੀ ਹੋਵਾਂ ? ○
੨੬ ਉਸ ਨੇ ਉਹ ਨੂੰ ਆਖਿਆ ਕਿ ਤੁਰੇਤ ਵਿੱਚ ਕੀ
ਲਿਖਿਆ ਹੋਇਆ ਹੈ ? ਤੂੰ ਕਿੱਕੁਰ ਪੜ੍ਹਦਾ ਹੈਂ ? ○
੨੭ ਤਾਂ ਉਹ ਨੇ ਉੱਤਰ ਦਿੱਤਾ ਕਿ ਤੂੰ ਪ੍ਰਭੁ ਆਪਣੇ
ਪਰਮੇਸ਼ੁਰ ਨੂੰ ਆਪਣੇ ਸਾਰੇ ਦਿਲ ਨਾਲ ਅਤੇ ਆਪਣੀ
ਸਾਰੀ ਜਾਨ ਨਾਲ ਅਤੇ ਆਪਣੀ ਸਾਰੀ ਸ਼ਕਤੀ ਨਾਲ
ਅਤੇ ਆਪਣੀ ਸਾਰੀ ਬੁੱਧ ਨਾਲ ਪਿਆਰ ਕਰ ਅਰ
੨੮ ਆਪਣੇ ਗੁਆਂਢੀ ਨੂੰ ਆਪਣੇ ਜਿਹਾ ○ ਉਸ ਨੇ ਉਹ
ਨੂੰ ਆਖਿਆ, ਤੈਂ ਠੀਕ ਉੱਤਰ ਦਿੱਤਾ, ਇਹੋ ਕਰ ਤਾਂ
੨੯ ਤੂੰ ਜੀਏਂਗਾ ○ ਪਰ ਉਹ ਜੋ ਚਾਹੁੰਦਾ ਸੀ ਭਈ ਆਪਣੇ

ਤਾਈਂ ਸੱਚਾ ਠਹਿਰਾਵੇ ਯਿਸੂ ਨੂੰ ਕਿਹਾ, ਫੇਰ ਕੌਣ
੩੦ ਹੈ ਮੇਰਾ ਗੁਆਂਢੀ ? ੦ ਯਿਸੂ ਨੇ ਉੱਤਰ ਦਿੱਤਾ ਕਿ
ਇੱਕ ਮਨੁੱਖ ਯਰੂਸ਼ਲਮ ਤੋਂ ਯਰੀਹੋ ਨੂੰ ਜਾਂਦਾ ਸੀ ਅਤੇ
ਡਾਕੂਆਂ ਦੇ ਕਾਬੂ ਆ ਗਿਆ ਅਤੇ ਉਨ੍ਹਾਂ ਨੇ ਉਸ
ਨੂੰ ਨੰਗਾ ਕਰ ਕੇ ਮਾਰਿਆ ਅਰ ਅਧਮੋਇਆ ਛੱਡ
੩੧ ਕੇ ਚੱਲੇ ਗਏ ੦ ਸਬੱਬ ਨਾਲ ਇੱਕ ਜਾਜਕ ਉਸ
ਰਸਤੇ ਉਤਰਿਆ ਜਾਂਦਾ ਸੀ ਅਤੇ ਉਹ ਨੂੰ ਵੇਖ ਕੇ
੩੨ ਲਾਂਭੇ ਹੋ ਕੇ ਲੰਘ ਗਿਆ ੦ ਇਸੇ ਤਰਾਂ ਇੱਕ ਲੇਵੀ
ਵੀ ਉੱਥੇ ਪਹੁੰਚਿਆ ਅਤੇ ਉਹ ਨੂੰ ਵੇਖ ਕੇ ਲਾਂਭੇ ਹੋ
੩੩ ਕੇ ਲੰਘ ਗਿਆ ੦ ਪਰ ਇੱਕ ਸਾਮਰੀ ਸਫ਼ਰ ਕਰਦਾ
੩੪ ਹੋਇਆ ਉੱਥੇ ਆਇਆ ੦ ਅਤੇ ਜਾਂ ਉਹ ਨੂੰ
ਵੇਖਿਆ ਤਾਂ ਤਰਸ ਖਾ ਕੇ ਉਹ ਦੇ ਕੋਲ ਗਿਆ ਅਤੇ
ਤੇਲ ਅਰ ਮੈ ਲਾਕੇ ਉਹ ਦੇ ਘਾਵਾਂ ਨੂੰ ਬੰਨ੍ਹਿਆ ਅਰ
ਆਪਣੀ ਅਸਵਾਰੀ ਤੇ ਉਹ ਨੂੰ ਚੜ੍ਹਾ ਕੇ ਸਰਾਂ ਵਿੱਚ
ਲਿਆਂਦਾ ਅਤੇ ਉਹ ਦੀ ਟਹਿਲ ਟਕੋਰ ਕੀਤੀ ੦
੩੫ ਫੇਰ ਸਵੇਰ ਨੂੰ ਦੋ ਅੱਠਿਆਨੀਆਂ ਕੱਢ ਕੇ ਭਠਿਆਰੇ
ਨੂੰ ਦਿੱਤੀਆਂ ਅਤੇ ਆਖਿਆ ਭਈ ਇਹ ਦੀ ਟਹਿਲ
ਟਕੋਰ ਕਰਦਾ ਰਹੀਂ, ਅਰ ਜੋ ਕੁਝ ਤੇਰਾ ਹੋਰ ਲੱਗੂ
੩੬ ਸੋ ਮੈਂ ਜਾਂ ਮੁੜ ਆਵਾਂ ਤੇਰਾ ਭਰ ਦਿਆਂਗਾ ੦ ਸੋ
ਉਸ ਮਨੁੱਖ ਦਾ ਜੋ ਡਾਕੂਆਂ ਦੇ ਹੱਥ ਪੈ ਗਿਆ ਉਨ੍ਹਾਂ
ਤਿਹਾਂ ਵਿੱਚੋਂ ਕਿਹੜਾ ਤੈਨੂੰ ਗੁਆਂਢੀ ਮਲੂਮ ਹੁੰਦਾ
੩੭ ਹੈ ? ੦ ਉਹ ਬੋਲਿਆ, ਜਿਹ ਨੇ ਉਸ ਉੱਤੇ ਦਯਾ
ਕੀਤੀ। ਫੇਰ ਯਿਸੂ ਨੇ ਉਹ ਨੂੰ ਆਖਿਆ, ਤੂੰ ਵੀ ਜਾ
ਕੇ ਏਵੇਂ ਹੀ ਕਰ ॥

੩੮ ਫੇਰ ਜਾਂ ਓਹ ਚੱਲੇ ਜਾਂਦੇ ਸਨ ਤਾਂ ਉਹ ਇੱਕ
ਪਿੰਡ ਜਾ ਵੜਿਆ ਅਤੇ ਮਾਰਥਾ ਨਾਉਂ ਦੀ ਇੱਕ
੩੯ ਜਨਾਨੀ ਨੇ ਉਹ ਨੂੰ ਆਪਣੇ ਘਰ ਉਤਾਰਿਆ ੦ ਅਤੇ
ਮਰਿਯਮ ਕਰਕੇ ਉਹ ਦੀ ਇੱਕ ਭੈਣ ਸੀ ਜਿਹੜੀ ਪ੍ਰਭੁ
ਦੇ ਚਰਨਾਂ ਕੋਲ ਬੈਠ ਕੇ ਉਹ ਦਾ ਬਚਨ ਸੁਣਦੀ
੪੦ ਸੀ ੦ ਪਰ ਮਾਰਥਾ ਵੱਡੀ ਟਹਿਲ ਤੋਂ ਘਬਰਾ ਗਈ
ਅਤੇ ਉਹ ਦੇ ਕੋਲ ਆਣ ਕੇ ਬੋਲੀ, ਪ੍ਰਭੁ ਜੀ ਤੈਨੂੰ
ਕੁਝ ਚਿੰਤਾ ਨਹੀਂ ਜੋ ਮੇਰੀ ਭੈਣ ਨੇ ਮੈਨੂੰ ਟਹਿਲ ਕਰਨ
ਲਈ ਕੱਲੀ ਹੀ ਛੱਡਿਆ ਹੈ ? ਸੋ ਉਹ ਨੂੰ ਕਹੁ ਕਿ
੪੧ ਮੇਰੀ ਮੱਦਤ ਕਰੇ ੦ ਪਰ ਪ੍ਰਭੁ ਨੇ ਉਹ ਨੂੰ ਉੱਤਰ
ਦਿੱਤਾ, ਮਾਰਥਾ ਮਾਰਥਾ, ਤੂੰ ਬਹੁਤੀਆਂ ਵਸਤਾਂ ਦੀ
੪੨ ਚਿੰਤਾ ਕਰਦੀ ਅਤੇ ਘਬਰਾਉਂਦੀ ਹੈਂ ੦ ਪਰ ਇੱਕ
ਗੱਲ ਦੀ ਲੋੜ ਹੈ। ਮਰਿਯਮ ਨੇ ਤਾਂ ਉਹ ਚੰਗਾ ਹਿੱਸਾ
ਪਸੰਦ ਕੀਤਾ ਹੈ ਜੋ ਉਸ ਤੋਂ ਖੋਹਿਆ ਨਾ ਜਾਵੇਗਾ ॥

### ਪ੍ਰਾਰਥਨਾ ਦੇ ਵਿਖੇ। ਯੂਨਾਹ ਦਾ ਨਿਸ਼ਾਨ

੧੧ ਤਾਂ ਐਉਂ ਹੋਇਆ ਕਿ ਉਹ ਕਿਸੇ ਥਾਂ ਪ੍ਰਾਰਥਨਾ
ਕਰਦਾ ਸੀ ਅਰ ਜਾਂ ਕਰ ਹਟਿਆ ਤਾਂ ਉਹ ਦੇ
ਚੇਲਿਆਂ ਵਿੱਚੋਂ ਇੱਕ ਨੇ ਉਹ ਨੂੰ ਆਖਿਆ, ਪ੍ਰਭੁ
ਜੀ ਸਾਨੂੰ ਪ੍ਰਾਰਥਨਾ ਕਰਨੀ ਸਿਖਾਲ ਜਿਵੇਂ ਯੂਹੰਨਾ
੨ ਨੇ ਭੀ ਆਪਣੇ ਚੇਲਿਆਂ ਨੂੰ ਸਿਖਾਲੀ ੦ ਫੇਰ ਉਸ ਨੇ
ਉਨ੍ਹਾਂ ਨੂੰ ਕਿਹਾ, ਜਾਂ ਤੁਸੀਂ ਪ੍ਰਾਰਥਨਾ ਕਰੋ ਤਾਂ ਕਹੋ,
ਹੇ ਪਿਤਾ, ਤੇਰਾ ਨਾਮ ਪਾਕ ਮੰਨਿਆ ਜਾਵੇ,
ਤੇਰਾ ਰਾਜ ਆਵੇ,
੩ ਸਾਡੀ ਰੋਜ਼ ਦੀ ਰੋਟੀ ਰੋਜ਼ ਸਾਨੂੰ ਦਿਹ,
੪ ਅਤੇ ਸਾਡੇ ਪਾਪ ਸਾਨੂੰ ਮਾਫ਼ ਕਰ,
ਕਿਉਂ ਜੋ ਅਸੀਂ ਆਪ ਵੀ ਆਪਣੇ ਹਰੇਕ
ਕਰਜਾਈ ਨੂੰ ਮਾਫ਼ ਕਰਦੇ ਹਾਂ,
ਅਤੇ ਸਾਨੂੰ ਪਰਤਾਵੇ ਵਿੱਚ ਨਾ ਲਿਆ ॥
੫ ਉਸ ਨੇ ਉਨ੍ਹਾਂ ਨੂੰ ਆਖਿਆ ਕਿ ਤੁਹਾਡੇ ਵਿੱਚੋਂ
ਕੌਣ ਹੈ ਜਿਹ ਦਾ ਇੱਕ ਮਿੱਤਰ ਹੋਵੇ ਅਤੇ ਅੱਧੀ ਰਾਤ
ਨੂੰ ਉਹ ਦੇ ਕੋਲ ਜਾ ਕੇ ਉਹ ਨੂੰ ਕਹੇ, ਮਿੱਤ੍ਰਾ ਤਿੰਨ
੬ ਰੋਟੀਆਂ ਮੈਨੂੰ ਉਧਾਰੀਆਂ ਦਿਹ ੦ ਕਿਉਂ ਜੋ ਮੇਰਾ
ਇੱਕ ਮਿੱਤਰ ਪੈਂਡਾ ਕਰ ਕੇ ਮੇਰੇ ਕੋਲ ਆਇਆ ਹੈ
ਅਤੇ ਮੇਰੇ ਕੋਲ ਕੁਝ ਨਹੀਂ ਜੋ ਉਹ ਦੇ ਅੱਗੇ ਰੱਖਾਂ ੦
੭ ਅਰ ਉਹ ਅੰਦਰੋਂ ਉੱਤਰ ਦੇਵੇ ਭਈ ਮੈਨੂੰ ਔਖਾ ਨਾ
ਕਰ, ਹੁਣ ਬੂਹਾ ਵੱਜਿਆ ਹੋਇਆ ਹੈ ਅਤੇ ਮੇਰੇ
ਲੜਕੇ ਬਾਲੇ ਮੇਰੇ ਨਾਲ ਸੁੱਤੇ ਪਏ ਹਨ, ਮੈਂ ਉੱਠ ਕੇ
੮ ਤੈਨੂੰ ਦੇ ਨਹੀਂ ਸੱਕਦਾ ੦ ਮੈਂ ਤੁਹਾਨੂੰ ਆਖਦਾ ਹਾਂ ਕਿ
ਭਾਵੇਂ ਉਹ ਉਸ ਦਾ ਮਿੱਤਰ ਹੋਣ ਦੇ ਕਾਰਨ ਉੱਠ ਕੇ
ਉਹ ਨੂੰ ਨਾ ਦੇਵੇ ਪਰ ਉਹ ਦੇ ਢੀਠਪੁਣੇ ਦੇ ਕਾਰਨ
ਉੱਠੇਗਾ ਅਤੇ ਜਿੰਨੀਆਂ ਦੀ ਲੋੜ ਹੋਵੇਗੀ ਉਹ ਨੂੰ
੯ ਦੇਵੇਗਾ ੦ ਮੈਂ ਤੁਹਾਨੂੰ ਆਖਦਾ ਹਾਂ, ਮੰਗੋ ਤਾਂ ਤੁਹਾਨੂੰ
ਦਿੱਤਾ ਜਾਵੇਗਾ, ਢੂੰਡੋ ਤਾਂ ਤੁਹਾਨੂੰ ਲੱਭੇਗਾ, ਖੜਕਾਓ
੧੦ ਤਾਂ ਤੁਹਾਡੇ ਲਈ ਖੋਲ੍ਹਿਆ ਜਾਵੇਗਾ ੦ ਕਿਉਂਕਿ ਹਰੇਕ
ਜਿਹੜਾ ਮੰਗਦਾ ਹੈ ਉਹ ਲੈਂਦਾ ਹੈ ਅਤੇ ਜਿਹੜਾ
ਢੂੰਡਦਾ ਹੈ ਉਹ ਨੂੰ ਲੱਭਦਾ ਹੈ ਅਤੇ ਜਿਹੜਾ
ਖੜਕਾਉਂਦਾ ਹੈ ਉਹ ਦੇ ਲਈ ਖੋਲ੍ਹਿਆ ਜਾਵੇਗਾ ੦

੧੧ ਪਰ ਤੁਹਾਡੇ ਵਿੱਚੋਂ ਉਹ ਕਿਹੜਾ ਪਿਉ ਹੈ ਕਿ ਜੇ
ਉਹ ਦਾ ਪੁੱਤ੍ਰ * ਮੱਛੀ ਮੰਗੇ ਤਾਂ ਉਹ ਨੂੰ ਮੱਛੀ ਦੇ ਥਾਂ
੧੨ ਸੱਪ ਦੇਵੇਗਾ ? ੦ ਯਾ ਜੇ ਆਂਡਾ ਮੰਗੇ ਤਾਂ ਉਹ ਨੂੰ
੧੩ ਬਿੱਛੂ ਦੇਵੇਗਾ ? ੦ ਸੋ ਜੇ ਤੁਸੀਂ ਬੁਰੇ ਹੋ ਕੇ ਆਪਣਿਆਂ
ਬਾਲਕਾਂ ਨੂੰ ਚੰਗੀਆਂ ਦਾਤਾਂ ਦੇਣੀਆਂ ਜਾਣਦੇ ਹੋ ਤਾਂ
ਉਹ ਸੁਰਗੀ ਪਿਤਾ ਕਿੰਨਾ ਵਧੀਕ ਆਪਣੇ ਮੰਗਣ
ਵਾਲਿਆਂ ਨੂੰ ਪਵਿੱਤ੍ਰ ਆਤਮਾ ਦੇਵੇਗਾ ! ॥
੧੪ ਉਹ ਇੱਕ ਗੁੰਗੇ ਭੂਤ ਨੂੰ ਕੱਢਦਾ ਪਿਆ ਸੀ ਅਤੇ
ਐਉਂ ਹੋਇਆ ਕਿ ਜਾਂ ਭੂਤ ਨਿੱਕਲ ਗਿਆ ਤਾਂ ਉਹ
ਗੁੰਗਾ ਬੋਲਣ ਲੱਗ ਪਿਆ ਅਰ ਲੋਕ ਹੈਰਾਨ ਹੋਏ ੦
੧੫ ਪਰ ਉਨ੍ਹਾਂ ਵਿੱਚੋਂ ਕਿੰਨਿਆਂ ਨੇ ਆਖਿਆ ਜੋ ਉਹ ਭੂਤਾਂ
ਦੇ ਸਰਦਾਰ ਬਾਮਾਲਜ਼ਬੂਲ ਦੀ ਸਹਾਇਤਾ ਨਾਲ ਭੂਤਾਂ
੧੬ ਨੂੰ ਕੱਢਦਾ ਹੈ ੦ ਅਤੇ ਹੋਰਨਾਂ ਨੇ ਪਰਤਾਉਣ ਲਈ
ਅਕਾਸ਼ ਵੱਲੋਂ ਇੱਕ ਨਿਸ਼ਾਨ ਉਸ ਤੋਂ ਮੰਗਿਆ ੦
੧੭ ਪਰ ਉਸ ਨੇ ਉਨ੍ਹਾਂ ਦੀਆਂ ਸੋਚਾਂ ਨੂੰ ਜਾਣ ਕੇ ਉਨ੍ਹਾਂ ਨੂੰ
ਆਖਿਆ ਭਈ ਜਿਸ ਕਿਸੇ ਰਾਜ ਵਿੱਚ ਫੁੱਟ ਪੈਂਦੀ
ਸੋ ਉੱਜੜ ਜਾਂਦਾ ਹੈ ਅਤੇ ਘਰ ਘਰ ਉੱਤੇ ਡਿੱਗ ਪੈਂਦਾ
੧੮ ਹੈ ੦ ਸੋ ਜੇ ਸ਼ਤਾਨ ਦੇ ਆਪਣੇ ਆਪ ਵਿੱਚ ਹੀ ਫੁੱਟ ਪੈ
ਗਈ ਤਾਂ ਉਹ ਦਾ ਰਾਜ ਕਿੱਕੁਰ ਠਹਿਰੇਗਾ ? ਤੁਸੀਂ
ਤਾਂ ਆਖਦੇ ਹੋ ਭਈ ਮੈਂ ਬਾਮਾਲਜ਼ਬੂਲ ਦੀ ਸਹਾਇਤਾ
੧੯ ਨਾਲ ਭੂਤਾਂ ਨੂੰ ਕੱਢਦਾ ਹਾਂ ੦ ਅਰ ਜੇ ਮੈਂ ਬਾਮਾਲਜ਼ਬੂਲ
ਦੀ ਸਹਾਇਤਾ ਨਾਲ ਭੂਤਾਂ ਨੂੰ ਕੱਢਦਾ ਹਾਂ ਤਾਂ ਤੁਹਾਡੇ
ਪੁੱਤ੍ਰ ਕਿਹ ਦੀ ਸਹਾਇਤਾ ਨਾਲ ਕੱਢਦੇ ਹਨ ? ਬੱਸ,
੨੦ ਤੁਹਾਡਾ ਨਿਆਉਂ ਕਰਨ ਵਾਲੇ ਉਹੋ ਹੋਣਗੇ ੦ ਪਰ ਜੇ
ਮੈਂ ਪਰਮੇਸ਼ੁਰ ਦੀ ਉਂਗਲ ਨਾਲ ਭੂਤਾਂ ਨੂੰ ਕੱਢਦਾ ਹਾਂ
ਤਾਂ ਪਰਮੇਸ਼ੁਰ ਦਾ ਰਾਜ ਤੁਸਾਂ ਉੱਤੇ ਆ ਪਹੁੰਚਿਆ
੨੧ ਹੈ ੦ ਜਦ ਕੋਈ ਜ਼ੋਰਾਵਰ ਹਥਿਆਰ ਬੰਨ੍ਹੀਂ ਆਪਣੇ
ਘਰ ਦੀ ਰਖਵਾਲੀ ਕਰਦਾ ਹੈ ਤਾਂ ਉਹ ਦਾ ਮਾਲ ਬਚ
੨੨ ਰਹਿੰਦਾ ਹੈ ੦ ਪਰ ਜੇ ਕੋਈ ਉਸ ਨਾਲੋਂ ਜ਼ੋਰਾਵਰ ਆਣ
ਕੇ ਉਹ ਨੂੰ ਜਿੱਤ ਲਵੇ ਤਾਂ ਉਹ ਦੇ ਸਾਰੇ ਹਥਿਆਰ
ਜਿਨ੍ਹਾਂ ਉੱਤੇ ਉਹ ਦਾ ਮਾਣ ਸੀ ਖੋਹ ਲੈਂਦਾ ਅਤੇ ਉਹ
੨੩ ਦੀ ਲੁੱਟ ਵੰਡ ਦਿੰਦਾ ਹੈ ੦ ਜੋ ਮੇਰੇ ਨਾਲ ਨਹੀਂ ਸੋ
ਮੇਰੇ ਵਿਰੁੱਧ ਹੈ ਅਤੇ ਜੋ ਮੇਰੇ ਸੰਗ ਇਕੱਠਾ ਨਹੀਂ
੨੪ ਕਰਦਾ ਸੋ ਖਿੰਡਾਉਂਦਾ ਹੈ ੦ ਜਾਂ ਭਰਿਸ਼ਟ ਆਤਮਾ
ਮਨੁੱਖ ਤੋਂ ਨਿੱਕਲ ਗਿਆ ਹੋਵੇ ਤਾਂ ਸੁੱਕਿਆਂ ਥਾਵਾਂ
ਵਿੱਚ ਅਰਾਮ ਢੂੰਢਦਾ ਫਿਰਦਾ ਹੈ ਅਤੇ ਨਾ ਲੱਭ ਕੇ
ਆਖਦਾ ਹੈ, ਮੈਂ ਆਪਣੇ ਘਰ ਮੁੜ ਜਾਵਾਂਗਾ ਜਿੱਥੋਂ
੨੫ ਨਿੱਕਲਿਆ ਸਾਂ ੦ ਅਰ ਆਣ ਕੇ ਉਹ ਨੂੰ ਝਾੜਿਆ
੨੬ ਸੁਆਰਿਆ ਵੇਖਦਾ ਹੈ ੦ ਤਦ ਉਹ ਜਾ ਕੇ ਹੋਰ ਸੱਤ
ਆਤਮੇ ਆਪਣੇ ਨਾਲੋਂ ਵੀ ਭੈੜੇ ਸੰਗ ਲਿਆਉਂਦਾ ਹੈ
ਅਤੇ ਓਹ ਅੰਦਰ ਵੜ ਕੇ ਉੱਥੇ ਵੱਸਦੇ ਹਨ, ਤਾਂ ਉਸ
ਮਨੁੱਖ ਦਾ ਪਿਛਲਾ ਹਾਲ ਪਹਿਲੇ ਨਾਲੋਂ ਬੁਰਾ ਹੁੰਦਾ
ਹੈ ॥
੨੭ ਅਤੇ ਐਉਂ ਹੋਇਆ ਕਿ ਜਾਂ ਉਹ ਇਹ ਗੱਲਾਂ
ਕਰਦਾ ਪਿਆ ਸੀ ਤਾਂ ਭੀੜ ਵਿੱਚੋਂ ਇੱਕ ਤੀਵੀਂ ਬੋਲ
ਉੱਠੀ ਅਤੇ ਉਸ ਨੂੰ ਕਿਹਾ ਕਿ ਧੰਨ ਹੈ ਉਹ ਕੁੱਖ ਜਿਸ
ਵਿੱਚ ਤੂੰ ਪਿਆ ਸੈਂ ਅਤੇ ਉਹ ਦੁੱਧੀਆਂ ਜਿਨ੍ਹਾਂ ਨੂੰ ਤੈਂ
੨੮ ਚੁੰਘਿਆ ਸੀ ! ੦ ਤਾਂ ਉਸ ਆਖਿਆ, ਹਾਂ, ਪਰ ਧੰਨ
ਹੋਣਗੇ ਓਹ ਜਿਹੜੇ ਪਰਮੇਸ਼ੁਰ ਦਾ ਬਚਨ ਸੁਣਦੇ ਅਤੇ
ਉਸ ਨੂੰ ਮੰਨਦੇ ਹਨ ॥
੨੯ ਜਾਂ ਬਹੁਤ ਲੋਕ ਉਹ ਦੇ ਕੋਲ ਇਕੱਠੇ ਹੁੰਦੇ ਜਾਂਦੇ
ਸਨ ਤਾਂ ਉਹ ਕਹਿਣ ਲੱਗਾ ਜੋ ਇਹ ਪੀਹੜੀ ਬੁਰੀ
ਪੀਹੜੀ ਹੈ । ਇਹ ਨਿਸ਼ਾਨ ਚਾਹੁੰਦੀ ਹੈ ਪਰ ਯੂਨਾਹ
ਦੇ ਨਿਸ਼ਾਨ ਬਿਨਾ ਕੋਈ ਨਿਸ਼ਾਨ ਉਸ ਨੂੰ ਦਿੱਤਾ ਨਾ
੩੦ ਜਾਵੇਗਾ ੦ ਜਿਸ ਤਰਾਂ ਯੂਨਾਹ ਨੀਨਵਾਹ ਦੇ ਲੋਕਾਂ
ਲਈ ਨਿਸ਼ਾਨ ਹੋਇਆ ਉਸੇ ਤਰਾਂ ਮਨੁੱਖ ਦਾ ਪੁੱਤ੍ਰ ਵੀ
੩੧ ਇਸ ਪੀਹੜੀ ਦੇ ਲੋਕਾਂ ਲਈ ਹੋਵੇਗਾ ੦ ਦੱਖਣ ਦੀ
ਰਾਣੀ ਅਦਾਲਤ ਵਿੱਚ ਇਸ ਪੀਹੜੀ ਦੇ ਲੋਕਾਂ ਨਾਲ
ਉੱਠੇਗੀ ਅਤੇ ਇਨ੍ਹਾਂ ਨੂੰ ਦੋਸ਼ੀ ਠਹਿਰਾਵੇਗੀ ਕਿਉਂ
ਜੋ ਉਹ ਧਰਤੀ ਦੀ ਹੱਦੋਂ ਸੁਲੇਮਾਨ ਦਾ ਗਿਆਨ
ਸੁਣਨ ਆਈ ਅਤੇ ਵੇਖੋ ਏਥੇ ਸੁਲੇਮਾਨ ਨਾਲੋਂ ਵੀ
੩੨ ਇੱਕ ਵੱਡਾ ਹੈ ੦ ਨੀਨਵਾਹ ਦੇ ਲੋਕ ਅਦਾਲਤ ਵਿੱਚ
ਇਸ ਪੀਹੜੀ ਦੇ ਲੋਕਾਂ ਨਾਲ ਉੱਠ ਖੜੇ ਹੋਣਗੇ ਅਤੇ
ਇਨ੍ਹਾਂ ਨੂੰ ਦੋਸ਼ੀ ਠਹਿਰਾਉਣਗੇ ਕਿਉਂ ਜੋ ਉਨ੍ਹਾਂ ਨੇ
ਯੂਨਾਹ ਦਾ ਪਰਚਾਰ ਸੁਣ ਕੇ ਤੋਬਾ ਕੀਤੀ ਅਤੇ ਵੇਖੋ
ਏਥੇ ਯੂਨਾਹ ਨਾਲੋਂ ਵੀ ਇੱਕ ਵੱਡਾ ਹੈ ॥
੩੩ ਕੋਈ ਦੀਵਾ ਬਾਲ ਕੇ ਭੋਰੇ ਵਿੱਚ ਯਾ ਟੋਪੇ ਦੇ ਹੇਠ
ਨਹੀਂ ਸਗੋਂ ਦੀਵਟ ਉੱਤੇ ਰੱਖਦਾ ਹੈ ਭਈ ਅੰਦਰ
੩੪ ਆਉਣ ਵਾਲੇ ਚਾਨਣ ਵੇਖਣ ੦ ਤੇਰੇ ਸਰੀਰ ਦਾ

* ਕਈ ਲਿਖਤਾਂ ਏਹ ਵੀ ਕਹਿੰਦੀਆਂ, ਰੋਟੀ ਮੰਗੇ ਤਾਂ ਉਹ ਨੂੰ ਪੱਥਰ ਦੇਵੇਗਾ ? ਯਾ—

ਦੀਵਾ ਤੇਰਾ ਨੇਤਰ ਹੈ । ਜਾਂ ਤੇਰਾ ਨੇਤਰ ਨਿਰਮਲ ਹੈ
ਤਾਂ ਤੇਰਾ ਸਾਰਾ ਸਰੀਰ ਵੀ ਚਾਨਣਾ ਹੈ ਪਰ ਜਾਂ ਉਹ
੩੫ ਬੁਰਾ ਹੈ ਤਾਂ ਤੇਰਾ ਸਰੀਰ ਵੀ ਅਨ੍ਹੇਰਾ ਹੈ ○ ਇਸ ਲਈ
ਵੇਖ ਕਿ ਉਹ ਚਾਨਣ ਜੋ ਤੇਰੇ ਵਿੱਚ ਹੈ ਕਿਤੇ ਅਨ੍ਹੇਰਾ
੩੬ ਨਾ ਹੋਵੇ ○ ਉਪਰੰਤ ਜੇ ਤੇਰਾ ਸਾਰਾ ਸਰੀਰ ਚਾਨਣਾ
ਹੋਵੇ ਅਤੇ ਕੋਈ ਅੰਗ ਅਨ੍ਹੇਰਾ ਨਾ ਹੋਵੇ ਤਾਂ ਸਾਰਾ ਹੀ
ਚਾਨਣਾ ਹੋਵੇਗਾ ਜਿਵੇਂ ਦੀਵਾ ਆਪਣੀ ਜੋਤ ਨਾਲ
ਤੈਨੂੰ ਚਾਨਣ ਦਿੰਦਾ ਹੈ ॥
੩੭ ਜਾਂ ਉਹ ਗੱਲ ਕਰਦਾ ਸੀ ਤਾਂ ਇੱਕ ਫ਼ਰੀਸੀ ਨੇ
ਉਸ ਅੱਗੇ ਅਰਦਾਸ ਕੀਤੀ ਜੋ ਮੇਰੇ ਨਾਲ ਰੋਟੀ ਖਾਹ ।
੩੮ ਸੋ ਉਹ ਅੰਦਰ ਆਣ ਕੇ ਖਾਣ ਬੈਠਾ ○ ਅਤੇ ਫ਼ਰੀਸੀ
ਨੇ ਇਹ ਵੇਖ ਕੇ ਅਚਰਜ ਮੰਨਿਆ ਜੋ ਉਸ ਨੇ ਪਹਿਲਾਂ
੩੯ ਖਾਣ ਤੋਂ ਅੱਗੇ ਆਪਣੇ ਆਪ ਨੂੰ ਨਹੀਂ ਧੋਤਾ ○ ਪਰ
ਪ੍ਰਭੂ ਨੇ ਉਹ ਨੂੰ ਆਖਿਆ, ਹੁਣ ਤੁਸੀਂ ਫ਼ਰੀਸੀ ਥਾਲੀ
ਅਤੇ ਛੰਨੇ ਨੂੰ ਬਾਹਰੋਂ ਮਾਂਜਦੇ ਹੋ ਪਰ ਤੁਹਾਡਾ ਅੰਦਰ
ਲੁੱਟ ਅਤੇ ਬੁਰਿਆਈ ਨਾਲ ਭਰਿਆ ਹੋਇਆ
੪੦ ਹੈ ○ ਹੇ ਮੂਰਖੋ, ਜਿਨ ਬਾਹਰ ਨੂੰ ਬਣਾਇਆ ਭਲਾ
ਉਸ ਨੇ ਅੰਦਰ ਨੂੰ ਭੀ ਨਹੀਂ ਬਣਾਇਆ ? ○
੪੧ ਅੰਦਰਲੀਆਂ ਚੀਜ਼ਾਂ ਨੂੰ ਦਾਨ ਕਰੋ ਤਾਂ ਵੇਖੋ ਸਭ ਕੁਝ
ਤੁਹਾਡੇ ਲਈ ਸ਼ੁੱਧ ਹੈ ॥
੪੨ ਪਰ ਤੁਸਾਂ ਫ਼ਰੀਸੀਆਂ ਉੱਤੇ ਹਾਇ ਹਾਇ ! ਕਿਉਂ
ਜੋ ਤੁਸੀਂ ਪੂਦਨੇ ਅਤੇ ਹਰਮਲ ਅਤੇ ਹਰੇਕ ਸਾਗ ਦਾ
ਦਸੌਂਧ ਦਿੰਦੇ ਹੋ ਅਤੇ ਨਿਆਉਂ ਤੇ ਪਰਮੇਸ਼ੁਰ ਦੀ
ਪ੍ਰੀਤ ਨੂੰ ਉਲੰਘਦੇ ਹੋ ਪਰ ਚਾਹੀਦਾ ਸੀ ਜੋ ਇਨ੍ਹਾਂ ਨੂੰ
੪੩ ਕਰਦੇ ਅਤੇ ਉਨ੍ਹਾਂ ਨੂੰ ਵੀ ਨਾ ਛੱਡਦੇ ○ ਤੁਸਾਂ ਫ਼ਰੀਸੀਆਂ
ਉੱਤੇ ਹਾਇ ਹਾਇ ! ਕਿਉਂ ਜੋ ਤੁਸੀਂ ਸਮਾਜਾਂ ਵਿੱਚ
ਅਗਲੀ ਕੁਰਸੀ ਅਤੇ ਬਜ਼ਾਰਾਂ ਵਿੱਚ ਸਲਾਮ ਲੈਣ
੪੪ ਦੇ ਭੁੱਖੇ ਹੋ ○ ਤੁਹਾਡੇ ਉੱਤੇ ਹਾਇ ਹਾਇ ! ਕਿਉਂਕਿ
ਤੁਸੀਂ ਉਨ੍ਹਾਂ ਕਬਰਾਂ ਵਰਗੇ ਹੋ ਜਿਹੜੀਆਂ ਮਲੂਮ ਨਹੀਂ
ਦਿੰਦੀਆਂ ਅਤੇ ਮਨੁੱਖ ਉਨ੍ਹਾਂ ਦੇ ਉੱਤੋਂ ਦੀ ਅਣਜਾਣੇ
ਚੱਲਦੇ ਹਨ ॥
੪੫ ਸ਼ਰਾ ਦੇ ਸਿਖਲਾਉਣ ਵਾਲਿਆਂ ਵਿੱਚੋਂ ਇੱਕ ਨੇ
ਉਹ ਨੂੰ ਉੱਤਰ ਦਿੱਤਾ, ਗੁਰੂ ਜੀ ਇਹ ਕਹਿ ਕੇ ਤੂੰ ਸਾਡੀ
੪੬ ਭੀ ਪਤ ਲਾਹੁੰਦਾ ਹੈਂ ○ ਪਰ ਉਹ ਨੇ ਆਖਿਆ, ਤੁਸਾਂ
ਸ਼ਰਾ ਦੇ ਸਿਖਲਾਉਣ ਵਾਲਿਆਂ ਉੱਤੇ ਵੀ ਹਾਇ
ਹਾਇ ! ਕਿਉਂ ਜੋ ਤੁਸੀਂ ਮਨੁੱਖਾਂ ਉੱਤੇ ਅਜੇਹੇ ਭਾਰ
ਰੱਖਦੇ ਹੋ ਜਿਨ੍ਹਾਂ ਦਾ ਚੁੱਕਣਾ ਔਖਾ ਹੈ ਅਤੇ ਆਪ
ਆਪਣੀ ਇੱਕ ਉਂਗਲ ਨਾਲ ਉਨ੍ਹਾਂ ਭਾਰਾਂ ਨੂੰ ਨਹੀਂ
੪੭ ਛੋਹੰਦੇ ਹੋ ○ ਹਾਇ ਤੁਹਾਨੂੰ ! ਕਿਉਂ ਜੋ ਤੁਸੀਂ ਨਬੀਆਂ
ਦੀਆਂ ਕਬਰਾਂ ਬਣਾਉਂਦੇ ਹੋ ਅਰ ਤੁਹਾਡਿਆਂ
੪੮ ਪਿਉਦਾਦਿਆਂ ਨੇ ਉਨ੍ਹਾਂ ਨੂੰ ਮਾਰ ਸੁੱਟਿਆ ਸੀ ○ ਸੋ
ਤੁਸੀਂ ਗਵਾਹ ਹੋ ਅਤੇ ਤੁਹਾਡੇ ਪਿਉਦਾਦਿਆਂ ਦੇ ਕੰਮ
ਤੁਹਾਨੂੰ ਭਾਉਂਦੇ ਹਨ ਏਸ ਲਈ ਜੋ ਉਨ੍ਹਾਂ ਨੇ ਓਹਨਾਂ
ਨੂੰ ਮਾਰ ਸੁੱਟਿਆ ਅਤੇ ਤੁਸੀਂ ਓਹਨਾਂ ਦੀਆਂ ਕਬਰਾਂ
੪੯ ਬਣਾਉਂਦੇ ਹੋ ○ ਇਸ ਲਈ ਪਰਮੇਸ਼ੁਰ ਦੇ ਗਿਆਨ ਨੇ
ਵੀ ਆਖਿਆ ਭਈ ਮੈਂ ਉਨ੍ਹਾਂ ਦੇ ਕੋਲ ਨਬੀਆਂ ਅਤੇ
ਰਸੂਲਾਂ ਨੂੰ ਘੱਲਾਂਗਾ ਅਤੇ ਓਹਨਾਂ ਵਿੱਚੋਂ ਕਈਆਂ ਨੂੰ
੫੦ ਓਹ ਮਾਰ ਸੁੱਟਣਗੇ ਅਤੇ ਸਤਾਉਣਗੇ ○ ਭਈ ਸਭਨਾਂ
ਨਬੀਆਂ ਦਾ ਲਹੂ ਜੋ ਸੰਸਾਰ ਦੇ ਮੁੱਢੋਂ ਵਹਾਇਆ
੫੧ ਗਿਆ ਹੈ ○ ਹਾਬਲ ਦੇ ਲਹੂ ਤੋਂ ਲੈਕੇ ਜ਼ਕਰਯਾਹ
ਦੇ ਲਹੂ ਤੀਕਰ ਜੋ ਜਗਵੇਦੀ ਅਤੇ ਹੈਕਲ ਦੇ
ਵਿਚਕਾਰ ਕਤਲ ਕੀਤਾ ਗਿਆ ਇਸ ਪੀਹੜੀ ਤੋਂ
ਭਰਿਆ ਜਾਵੇ । ਹਾਂ, ਮੈਂ ਤੁਹਾਨੂੰ ਆਖਦਾ ਹਾਂ, ਇਸੇ
੫੨ ਪੀਹੜੀ ਤੋਂ ਭਰਿਆ ਜਾਵੇਗਾ ! ○ ਤੁਸਾਂ ਸ਼ਰਾ ਦੇ
ਸਿਖਲਾਉਣ ਵਾਲਿਆਂ ਉੱਤੇ ਹਾਇ ਹਾਇ ! ਕਿਉਂ
ਜੋ ਤੁਸੀਂ ਗਿਆਨ ਦੀ ਕੁੰਜੀ ਲੈ ਗਏ । ਤੁਸੀਂ ਆਪ
ਨਹੀਂ ਵੜੇ ਅਤੇ ਵੜਨ ਵਾਲਿਆਂ ਨੂੰ ਵੀ ਰੋਕ ਦਿੱਤਾ ॥
੫੩ ਜਾਂ ਉਹ ਉੱਥੋਂ ਨਿੱਕਲਿਆ ਤਾਂ ਗ੍ਰੰਥੀ ਅਰ
ਫ਼ਰੀਸੀ ਬੁਰੀ ਤਰਾਂ ਉਹ ਦੇ ਗਲ ਪੈਣ ਅਤੇ ਉਸ ਤੋਂ
੫੪ ਬਹੁਤੀਆਂ ਗੱਲਾਂ ਅਖਵਾਉਣ ਲੱਗੇ ○ ਅਰ ਘਾਤ
ਵਿੱਚ ਸਨ ਜੋ ਉਹ ਦੇ ਮੂੰਹ ਦੀ ਕੋਈ ਗੱਲ ਫੜਨ ॥

## ਪ੍ਰਭੂ ਦੀ ਉਡੀਕ ਵਿੱਚ ਰਹਿਣਾ

੧੨ ਐੱਨੇ ਨੂੰ ਜਾਂ ਹਜ਼ਾਰਾਂ ਲੋਕ ਇਕੱਠੇ ਹੋਏ ਐਥੋਂ
ਤੋੜੀ ਜੋ ਇੱਕ ਦੂਏ ਉੱਤੇ ਡਿੱਗਿਆ ਪੈਂਦਾ ਸੀ ਤਾਂ
ਉਹ ਪਹਿਲਾਂ ਆਪਣੇ ਚੇਲਿਆਂ ਨੂੰ ਕਹਿਣ ਲੱਗਾ ਕਿ
ਫ਼ਰੀਸੀਆਂ ਦੇ ਖ਼ਮੀਰ ਤੋਂ ਜੋ ਕਪਟ ਹੈ ਹੁਸ਼ਿਆਰ
੨ ਰਹੋ ○ ਪਰ ਕੋਈ ਚੀਜ਼ ਛਿਪੀ ਨਹੀਂ ਹੈ ਜਿਹੜੀ
ਪਰਗਟ ਨਾ ਹੋਵੇਗੀ ਅਤੇ ਗੁਪਤ ਨਹੀਂ ਜਿਹੜੀ
੩ ਮਲੂਮ ਨਾ ਹੋਵੇਗੀ ○ ਇਸ ਲਈ ਜੋ ਕੁਝ ਤੁਸਾਂ ਅੰਨ੍ਹੇਰੇ
ਵਿੱਚ ਕਿਹਾ ਹੈ ਸੋ ਚਾਨਣ ਵਿੱਚ ਸੁਣਾਇਆ ਜਾਵੇਗਾ
ਅਤੇ ਜੋ ਕੁਝ ਤੁਸਾਂ ਕੋਠੜੀਆਂ ਵਿੱਚ ਕੰਨੀਂ ਆਖਿਆ

ਹੈ ਸੋ ਕੋਠਿਆਂ ਉੱਤੇ ਉਹ ਦੀ ਮਨਾਦੀ ਕੀਤੀ
੪ ਜਾਵੇਗੀ ੦ ਮੈਂ ਤੁਹਾਨੂੰ ਜੋ ਮੇਰੇ ਮਿੱਤ੍ਰ ਹੋ ਇਹ ਆਖਦਾ
ਹਾਂ ਭਈ ਉਨ੍ਹਾਂ ਕੋਲੋਂ ਨਾ ਡਰੋ ਜਿਹੜੇ ਦੇਹੀ ਨੂੰ ਮਾਰਦੇ
ਹਨ ਅਰ ਇਸ ਤੋਂ ਵੱਧ ਹੋਰ ਕੁਝ ਨਹੀਂ ਕਰ ਸੱਕਦੇ ੦
੫ ਪਰ ਮੈਂ ਤੁਹਾਨੂੰ ਦੱਸਦਾ ਹਾਂ ਜੋ ਤੁਸੀਂ ਕਿਹ ਦੇ ਕੋਲੋਂ
ਡਰੋ। ਉਸ ਕੋਲੋਂ ਡਰੋ ਜੋ ਮਾਰਨ ਦੇ ਪਿੱਛੋਂ ਨਰਕ
ਵਿੱਚ ਸੁੱਟਣ ਦਾ ਇਖ਼ਤਿਆਰ ਰੱਖਦਾ ਹੈ। ਹਾਂ, ਮੈਂ
੬ ਤੁਹਾਨੂੰ ਆਖਦਾ ਹਾਂ ਜੋ ਉਸੇ ਤੋਂ ਡਰੋ ੦ ਭਲਾ, ਦੋ
ਪੈਸਿਆਂ ਨੂੰ ਪੰਜ ਚਿੜੀਆਂ ਨਹੀਂ ਵਿਕਦੀਆਂ ? ਪਰ
ਇਨ੍ਹਾਂ ਵਿੱਚੋਂ ਇੱਕ ਵੀ ਪਰਮੇਸ਼ੁਰ ਦੇ ਅੱਗੇ ਵਿਸਰੀ
੭ ਹੋਈ ਨਹੀਂ ੦ ਤੁਹਾਡੇ ਸਿਰ ਦੇ ਵਾਲ ਵੀ ਸਭ ਗਿਣੇ
ਹੋਏ ਹਨ। ਨਾ ਡਰੋ, ਤੁਸੀਂ ਬਹੁਤੀਆਂ ਚਿੜੀਆਂ ਨਾਲੋਂ
੮ ਉੱਤਮ ਹੋ ੦ ਮੈਂ ਤੁਹਾਨੂੰ ਆਖਦਾ ਹਾਂ ਭਈ ਜੋ ਕੋਈ
ਮਨੁੱਖਾਂ ਦੇ ਅੱਗੇ ਮੇਰਾ ਇਕਰਾਰ ਕਰੇ ਮਨੁੱਖ ਦਾ ਪੁੱਤ੍ਰ
ਵੀ ਪਰਮੇਸ਼ੁਰ ਦੇ ਦੂਤਾਂ ਦੇ ਅੱਗੇ ਉਹ ਦਾ ਇਕਰਾਰ
੯ ਕਰੇਗਾ ੦ ਪਰ ਜੋ ਮਨੁੱਖਾਂ ਦੇ ਅੱਗੇ ਮੇਰਾ ਇਨਕਾਰ
ਕਰੇ ਪਰਮੇਸ਼ੁਰ ਦੇ ਦੂਤਾਂ ਦੇ ਅੱਗੇ ਉਹ ਦਾ ਇਨਕਾਰ
੧੦ ਕੀਤਾ ਜਾਵੇਗਾ ੦ ਅਤੇ ਜੋ ਕੋਈ ਮਨੁੱਖ ਦੇ ਪੁੱਤ੍ਰ ਦੇ
ਵਿਰੁੱਧ ਗੱਲ ਕਰੇ ਉਹ ਨੂੰ ਮਾਫ਼ ਕੀਤਾ ਜਾਵੇਗਾ ਪਰ
ਜੋ ਪਵਿੱਤ੍ਰ ਆਤਮਾ ਦੇ ਵਿਰੁੱਧ ਕੁਫ਼ਰ ਬਕੇ ਉਹ ਨੂੰ
੧੧ ਮਾਫ਼ ਨਾ ਕੀਤਾ ਜਾਵੇਗਾ ੦ ਜਾਂ ਤੁਹਾਨੂੰ ਸਮਾਜਾਂ ਅਰ
ਸਰਦਾਰਾਂ ਅਤੇ ਹਾਕਮਾਂ ਦੇ ਅੱਗੇ ਲੈ ਜਾਣ ਤਾਂ ਚਿੰਤਾ
ਨਾ ਕਰੋ ਜੋ ਅਸੀਂ ਕਿੱਕੁਰ ਯਾ ਕੀ ਉੱਤਰ ਦੇਈਏ ਯਾ
੧੨ ਕੀ ਆਖੀਏ ? ੦ ਕਿਉਂਕਿ ਪਵਿੱਤ੍ਰ ਆਤਮਾ ਉਸੇ
ਘੜੀ ਤੁਹਾਨੂੰ ਸਿਖਾਲੇਗਾ ਭਈ ਕੀ ਕਹਿਣਾ ਚਾਹੀਦਾ
ਹੈ ॥

੧੩ ਭੀੜ ਵਿੱਚੋਂ ਕਿਸੇ ਨੇ ਉਸ ਨੂੰ ਆਖਿਆ, ਗੁਰੂ ਜੀ
ਮੇਰੇ ਭਰਾ ਨੂੰ ਕਹੋ ਜੋ ਉਹ ਵਿਰਸਾ ਮੇਰੇ ਨਾਲ ਵੰਡ
੧੪ ਲਵੇ ੦ ਪਰ ਉਸ ਨੇ ਉਹ ਨੂੰ ਕਿਹਾ, ਮਨੁੱਖਾ, ਕਿਨ
ਮੈਨੂੰ ਤੁਹਾਡੇ ਉੱਪਰ ਨਿਆਈ ਯਾ ਵੰਡਣ ਵਾਲਾ
੧੫ ਠਹਿਰਾਇਆ ਹੈ ? ੦ ਉਸ ਨੇ ਉਨ੍ਹਾਂ ਨੂੰ ਆਖਿਆ,
ਖ਼ਬਰਦਾਰ ਅਤੇ ਸਾਰੇ ਲੋਭ ਤੋਂ ਬਚੇ ਰਹੋ ਕਿਉਂ ਜੋ
ਕਿਸੇ ਦਾ ਜੀਉਣ ਉਹ ਦੇ ਮਾਲ ਦੇ ਵਾਧੇ ਨਾਲ ਨਹੀਂ
੧੬ ਹੈ ੦ ਤਾਂ ਉਸ ਨੇ ਉਨ੍ਹਾਂ ਨੂੰ ਇੱਕ ਦ੍ਰਿਸ਼ਟਾਂਤ ਦੇ ਕੇ ਕਿਹਾ
੧੭ ਕਿ ਕਿਸੇ ਧਨਵਾਨ ਦਾ ਖੇਤ ਬਹੁਤ ਫਲਿਆ ੦ ਅਤੇ
ਉਸ ਨੇ ਆਪਣੇ ਮਨ ਵਿੱਚ ਸੋਚ ਕੇ ਕਿਹਾ ਭਈ ਮੈਂ
ਕੀ ਕਰਾਂ ਕਿਉਂ ਜੋ ਮੇਰੇ ਕੋਈ ਥਾਂ ਨਹੀਂ ਜਿੱਥੇ ਆਪਣੀ
੧੮ ਪੈਦਾਵਾਰ ਨੂੰ ਜਮਾ ਰੱਖਾਂ ? ੦ ਤਾਂ ਉਸ ਆਖਿਆ,
ਮੈਂ ਇਹ ਕਰਾਂਗਾ, ਮੈਂ ਆਪਣੇ ਕੋਠਿਆਂ ਨੂੰ ਢਾਹ ਕੇ
ਅੱਗੇ ਨਾਲੋਂ ਵੱਡੇ ਬਣਾਵਾਂਗਾ ਅਰ ਉੱਥੇ ਆਪਣਾ
੧੯ ਸਾਰਾ ਅੰਨ ਅਤੇ ਆਪਣਾ ਧਨ ਜਮਾ ਕਰਾਂਗਾ ੦ ਅਤੇ
ਮੈਂ ਆਪਣੀ ਜਾਨ ਨੂੰ ਆਖਾਂਗਾ, ਹੇ ਜਾਨ ਬਹੁਤ
ਵਰਿਹਾਂ ਦੇ ਲਈ ਤੇਰੇ ਕੋਲ ਧਨ ਬਾਹਲਾ ਰੱਖਿਆ
ਪਿਆ ਹੈ। ਸੁਖੀ ਰਹੁ, ਖਾਹ ਪੀ ਅਤੇ ਮੌਜ ਮਾਨ ੦
੨੦ ਪਰ ਪਰਮੇਸ਼ੁਰ ਨੇ ਉਹ ਨੂੰ ਆਖਿਆ, ਹੇ ਨਦਾਨ,
ਅੱਜ ਦੀ ਰਾਤ ਤੇਰੀ ਜਾਨ ਤੈਥੋਂ ਮੰਗਣਗੇ, ਫੇਰ
ਜਿਹੜੀਆਂ ਚੀਜ਼ਾਂ ਤੈਂ ਤਿਆਰ ਕੀਤੀਆਂ ਹਨ ਓਹ
੨੧ ਕਿਹ ਦੀਆਂ ਹੋਣਗੀਆਂ ? ੦ ਇਹੋ ਜਿਹਾ ਉਹ ਹੈ
ਜੋ ਆਪਣੇ ਲਈ ਧਨ ਜੋੜਦਾ ਪਰ ਪਰਮੇਸ਼ੁਰ ਦੇ
ਅੱਗੇ ਧਨਵਾਨ ਨਹੀਂ ਹੈ ॥

੨੨ ਉਸ ਨੇ ਆਪਣੇ ਚੇਲਿਆਂ ਨੂੰ ਆਖਿਆ, ਮੈਂ ਇਸ
ਕਾਰਨ ਤੁਹਾਨੂੰ ਆਖਦਾ ਹਾਂ ਜੋ ਪ੍ਰਾਣਾਂ ਦੇ ਲਈ ਚਿੰਤਾ
ਨਾ ਕਰੋ ਭਈ ਅਸੀਂ ਕੀ ਖਾਵਾਂਗੇ, ਨਾ ਆਪਣੇ ਸਰੀਰ
੨੩ ਦੇ ਲਈ ਭਈ ਕੀ ਪਹਿਨਾਂਗੇ ੦ ਕਿਉਂਕਿ ਪ੍ਰਾਣ
ਭੋਜਨ ਨਾਲੋਂ ਅਤੇ ਸਰੀਰ ਬਸਤ੍ਰ ਨਾਲੋਂ ਵਧੀਕ ਹੈ ੦
੨੪ ਕਾਵਾਂ ਦੀ ਵੱਲ ਧਿਆਨ ਕਰੋ ਜੋ ਓਹ ਨਾ ਬੀਜਦੇ ਨਾ
ਵੱਢਦੇ ਹਨ। ਓਹਨਾਂ ਦੇ ਕੋਲ ਨਾ ਭੰਡਾਰ ਨਾ ਭੜੋਲਾ
ਹੈ ਅਤੇ ਪਰਮੇਸ਼ੁਰ ਓਹਨਾਂ ਦੀ ਪਿਰਤਪਾਲ ਕਰਦਾ
ਹੈ। ਤੁਸੀਂ ਪੰਛੀਆਂ ਨਾਲੋਂ ਕਿੰਨੇ ਹੀ ਉੱਤਮ ਹੋ ! ੦
੨੫ ਤੁਹਾਡੇ ਵਿੱਚੋਂ ਉਹ ਕਿਹੜਾ ਹੈ ਜਿਹੜਾ ਚਿੰਤਾ ਕਰ
ਕੇ ਆਪਣੀ ਉਮਰ ਇੱਕ ਪਲ ਵਧਾ ਸੱਕਦਾ ਹੈ ? ੦
੨੬ ਇਸ ਲਈ ਜਦ ਤੁਸੀਂ ਛੋਟੇ ਤੋਂ ਛੋਟਾ ਕੰਮ ਨਹੀਂ ਕਰ
ਸੱਕਦੇ ਤਾਂ ਹੋਰਨਾਂ ਗੱਲਾਂ ਲਈ ਕਾਹ ਨੂੰ ਚਿੰਤਾ ਕਰਦੇ
੨੭ ਹੋ ? ੦ ਸੋਸਨ ਦੇ ਫੁੱਲਾਂ ਵੱਲ ਧਿਆਨ ਕਰੋ ਜੋ ਓਹ
ਕਿੱਕੁਰ ਵਧਦੇ ਹਨ। ਓਹ ਨਾ ਮਿਹਨਤ ਕਰਦੇ, ਨਾ
ਕੱਤਦੇ ਹਨ ਪਰ ਮੈਂ ਤੁਹਾਨੂੰ ਆਖਦਾ ਹਾਂ ਭਈ
ਸੁਲੇਮਾਨ ਆਪਣੀ ਸਾਰੀ ਭੜਕ ਵਿੱਚ ਇਨ੍ਹਾਂ ਵਿੱਚੋਂ
੨੮ ਇੱਕ ਜਿਹਾ ਪਹਿਨਿਆ ਹੋਇਆ ਨਾ ਸੀ ੦ ਸੋ ਜਦ
ਪਰਮੇਸ਼ੁਰ ਜੰਗਲੀ ਬੂਟੀ ਨੂੰ ਜਿਹੜੀ ਅੱਜ ਹੈ ਅਤੇ
ਭਲਕੇ ਤੰਦੂਰ ਵਿੱਚ ਝੋਕੀ ਜਾਂਦੀ ਇਹੋ ਜਿਹਾ
ਪਹਿਨਾਉਂਦਾ ਹੈ ਤਾਂ ਹੇ ਥੋੜੀ ਪਰਤੀਤ ਵਾਲਿਓ, ਉਹ
੨੯ ਕਿੰਨਾ ਵਧੀਕ ਤੁਹਾਨੂੰ ਪਹਿਨਾਵੇਗਾ ! ੦ ਤੁਸੀਂ ਇਹ

ਦੀ ਭਾਲ ਨਾ ਕਰੋ ਜੋ ਕੀ ਖਾਵਾਂਗੇ, ਕੀ ਪੀਵਾਂਗੇ ?
੩੦ ਅਤੇ ਭਰਮ ਨਾ ਕਰੋ ੦ ਕਿਉਂ ਜੋ ਸੰਸਾਰ ਦੀਆਂ
ਪਰਾਈਆਂ ਕੌਮਾਂ ਦੇ ਲੋਕ ਇਨ੍ਹਾਂ ਸਭਨਾਂ ਵਸਤਾਂ
ਨੂੰ ਭਾਲਦੇ ਹਨ ਪਰ ਤੁਹਾਡਾ ਪਿਤਾ ਜਾਣਦਾ ਹੈ ਭਈ
੩੧ ਤੁਹਾਨੂੰ ਇਨ੍ਹਾਂ ਵਸਤਾਂ ਦੀ ਲੋੜ ਹੈ ੦ ਪਰੰਤੂ ਤੁਸੀਂ ਉਹ
ਦੇ ਰਾਜ ਨੂੰ ਭਾਲੋ ਤਾਂ ਤੁਹਾਨੂੰ ਏਹ ਵਸਤਾਂ ਵੀ ਦਿੱਤੀਆਂ
੩੨ ਜਾਣਗੀਆਂ ੦ ਹੇ ਛੋਟੇ ਝੁੰਡ, ਨਾ ਡਰ ਕਿਉਂਕਿ
ਤੁਹਾਡੇ ਪਿਤਾ ਨੂੰ ਪਸਿੰਦ ਆਇਆ ਹੈ ਜੋ ਰਾਜ
੩੩ ਤੁਹਾਨੂੰ ਦੇਵੇ ੦ ਆਪਣਾ ਮਾਲ ਵੇਚ ਕੇ ਦਾਨ ਕਰੋ ।
ਆਪਣੇ ਲਈ ਬਟੂਏ ਜੋ ਪੁਰਾਣੇ ਨਹੀਂ ਹੁੰਦੇ ਅਤੇ ਧਨ
ਜੋ ਘੱਟਦਾ ਨਹੀਂ ਸੁਰਗ ਵਿੱਚ ਤਿਆਰ ਕਰੋ ਜਿੱਥੇ
ਨਾ ਚੋਰ ਨੇੜੇ ਆਉਂਦਾ, ਨਾ ਕੀੜਾ ਨਾਸ ਕਰਦਾ
੩੪ ਹੈ ੦ ਕਿਉਂਕਿ ਜਿੱਥੇ ਤੁਹਾਡਾ ਧਨ ਹੈ ਉੱਥੇ ਹੀ
ਤੁਹਾਡਾ ਮਨ ਵੀ ਹੋਵੇਗਾ ॥
੩੫ ਤੁਹਾਡੇ ਲੱਕ ਬੰਨ੍ਹੇ ਅਰ ਦੀਵੇ ਬਲਦੇ ਰਹਿਣ ੦
੩੬ ਅਤੇ ਤੁਸੀਂ ਉਨ੍ਹਾਂ ਮਨੁੱਖਾਂ ਵਰਗੇ ਹੋਵੋ ਜਿਹੜੇ ਆਪਣੇ
ਮਾਲਕ ਨੂੰ ਉਡੀਕਦੇ ਹਨ ਭਈ ਉਹ ਵਿਆਹ ਤੋਂ
ਕਦ ਮੁੜ ਆਵੇਗਾ ਤਾਂ ਜਿਸ ਵੇਲੇ ਉਹ ਆਵੇ ਅਤੇ
ਬੂਹਾ ਖੜਕਾਵੇ ਓਹ ਝੱਟ ਉਸ ਦੇ ਲਈ ਖੋਲ੍ਹਣ ੦
੩੭ ਧੰਨ ਓਹ ਨੌਕਰ ਜਿਨ੍ਹਾਂ ਨੂੰ ਮਾਲਕ ਜਦ ਆਵੇ
ਜਾਗਦਿਆਂ ਪਾਵੇ । ਮੈਂ ਤੁਹਾਨੂੰ ਸੱਤ ਆਖਦਾ ਹਾਂ
ਜੋ ਉਹ ਲੱਕ ਬੰਨ੍ਹ ਕੇ ਉਨ੍ਹਾਂ ਨੂੰ ਖਾਣ ਲਈ ਬਿਠਾਵੇਗਾ
ਅਤੇ ਕੋਲ ਆਣ ਕੇ ਉਨ੍ਹਾਂ ਦੀ ਟਹਿਲ ਕਰੇਗਾ ੦
੩੮ ਜੇ ਉਹ ਦੁਪਹਿਰ ਨੂੰ ਯਾ ਤੀਏ ਪਹਿਰ ਨੂੰ ਆਵੇ ਅਤੇ
੩੯ ਇਹੋ ਜਿਹਾ ਵੇਖੇ ਤਾਂ ਓਹ ਨੌਕਰ ਧੰਨ ਹਨ ੦ ਪਰ
ਇਹ ਜਾਣੋ ਕਿ ਜੇ ਘਰ ਦੇ ਮਾਲਕ ਨੂੰ ਖਬਰ ਹੁੰਦੀ
ਜੋ ਚੋਰ ਕਿਸ ਘੜੀ ਆਵੇਗਾ ਤਾਂ ਜਾਗਦਾ ਰਹਿੰਦਾ
ਅਤੇ ਆਪਣੇ ਘਰ ਨੂੰ ਸੰਨ੍ਹ ਲੱਗਣ ਨਾ ਦਿੰਦਾ ੦
੪੦ ਤੁਸੀਂ ਵੀ ਤਿਆਰ ਰਹੋ ਕਿਉਂਕਿ ਜਿਸ ਘੜੀ ਤੁਹਾਨੂੰ
ਚਿੱਤ ਚੇਤਾ ਨਾ ਹੋਵੇ ਉਸੇ ਘੜੀ ਮਨੁੱਖ ਦਾ ਪੁੱਤ੍ਰ
ਆ ਜਾਵੇਗਾ ॥
੪੧ ਤਦ ਪਤਰਸ ਨੇ ਕਿਹਾ, ਪ੍ਰਭੁ ਜੀ ਤੂੰ ਇਹ ਦ੍ਰਿਸ਼ਟਾਂਤ
ਸਾਨੂੰ ਹੀ ਆਖਦਾ ਹੈਂ ਯਾ ਸਾਰਿਆਂ ਨੂੰ ਭੀ ? ੦
੪੨ ਪ੍ਰਭੁ ਨੇ ਅੱਗੋਂ ਆਖਿਆ, ਉਹ ਮਾਤਬਰ ਅਤੇ
ਬੁੱਧਵਾਨ ਮੁਖ਼ਤਿਆਰ ਕੌਣ ਹੈ ਜਿਹ ਨੂੰ ਮਾਲਕ
ਆਪਣੇ ਨੌਕਰਾਂ ਚਾਕਰਾਂ ਉੱਤੇ ਠਹਿਰਾਵੇ ਭਈ ਵੇਲੇ
੪੩ ਸਿਰ ਉਨ੍ਹਾਂ ਨੂੰ ਰਸਤ ਦੇਵੇ ? ੦ ਧੰਨ ਉਹ ਨੌਕਰ
ਜਿਹ ਨੂੰ ਉਹ ਦਾ ਮਾਲਕ ਜਦ ਆਵੇ ਅਜਿਹਾ ਹੀ
੪੪ ਕਰਦਿਆਂ ਵੇਖੇ ੦ ਮੈਂ ਤੁਹਾਨੂੰ ਸੱਤ ਆਖਦਾ ਹਾਂ ਜੋ
ਉਹ ਉਸ ਨੂੰ ਆਪਣੇ ਸਾਰੇ ਮਾਲ ਮਤਾ ਉੱਤੇ
੪੫ ਮੁਖ਼ਤਿਆਰ ਕਰ ਦੇਵੇਗਾ ੦ ਪਰ ਜੇ ਉਹ ਨੌਕਰ
ਆਪਣੇ ਮਨ ਵਿੱਚ ਆਖੇ ਭਈ ਮੇਰਾ ਮਾਲਕ ਆਉਣ
ਵਿੱਚ ਚਿਰ ਲਾਉਂਦਾ ਹੈ ਅਤੇ ਗੋੱਲੇ ਗੋੱਲੀਆਂ
ਨੂੰ ਮਾਰਨ ਅਤੇ ਖਾਣ ਪੀਣ ਅਤੇ ਮਤਵਾਲਾ ਹੋਣ
੪੬ ਲੱਗੇ ੦ ਤਾਂ ਉਸ ਨੌਕਰ ਦਾ ਮਾਲਕ ਜਿਸ ਦਿਨ
ਉਹ ਉਡੀਕ ਨਹੀਂ ਕਰਦਾ ਅਤੇ ਜਿਸ ਘੜੀ ਉਹ
ਨਹੀਂ ਜਾਣਦਾ ਆਵੇਗਾ ਅਤੇ ਉਸ ਨੂੰ ਟੋਟੇ ਟੋਟੇ ਕਰ
ਕੇ ਬੇਈਮਾਨਾਂ ਨਾਲ ਉਹ ਦਾ ਹਿੱਸਾ ਠਹਿਰਾਵੇਗਾ ੦
੪੭ ਉਹ ਨੌਕਰ ਜਿਹੜਾ ਆਪਣੇ ਮਾਲਕ ਦੀ ਮਰਜ਼ੀ
ਜਾਣਦਾ ਸੀ ਪਰ ਤਿਆਰੀ ਨਾ ਕੀਤੀ, ਨਾ ਉਹ ਦੀ
ਮਰਜ਼ੀ ਮੂਜਬ ਕੰਮ ਕੀਤਾ ਬਹੁਤ ਮਾਰ ਖਾਵੇਗਾ ੦
੪੮ ਪਰ ਜਿਹੜਾ ਨਹੀਂ ਸੀ ਜਾਣਦਾ ਅਤੇ ਮਾਰ ਖਾਣ ਦੇ
ਜੋਗ ਕੰਮ ਕੀਤਾ ਉਹ ਥੋੜੀ ਮਾਰ ਖਾਵੇਗਾ ਅਤੇ ਜਿਸ
ਕਿਸੇ ਨੂੰ ਬਹੁਤ ਦਿੱਤਾ ਗਿਆ ਹੈ ਉਸ ਤੋਂ ਬਹੁਤੇ ਦਾ
ਲੇਖਾ ਲਿਆ ਜਾਵੇਗਾ ਅਤੇ ਜਿਹ ਨੂੰ ਲੋਕਾਂ ਨੇ ਬਹੁਤ
ਸੌਂਪਿਆ ਹੈ ਉਸ ਤੋਂ ਵਧੀਕ ਮੰਗਣਗੇ ॥
੪੯ ਮੈਂ ਧਰਤੀ ਉੱਤੇ ਅੱਗ ਲਾਉਣ ਆਇਆ ਹਾਂ
ਅਤੇ ਕਾਸ਼ ਕਿ ਉਹ ਹੁਣ ਲੱਗ ਚੁੱਕੀ ਹੋਈ ਹੁੰਦੀ ! ੦
੫੦ ਪਰ ਮੈਂ ਇੱਕ ਬਪਤਿਸਮਾ ਲੈਣਾ ਹੈ ਅਤੇ ਜਦ ਤਿਕੁਰ
ਉਹ ਸੰਪੂਰਣ ਨਾ ਹੋਵੇ ਤਦ ਤੀਕੁਰ ਮੈਂ ਕੇਡਾ ਔਖਾ
੫੧ ਰਹਾਂਗਾ ! ੦ ਕੀ ਤੁਸੀਂ ਸਮਝਦੇ ਹੋ ਭਈ ਮੈਂ ਧਰਤੀ
ਉੱਤੇ ਮੇਲ ਕਰਾਉਣ ਆਇਆ ਹਾਂ ? ਮੈਂ ਤੁਹਾਨੂੰ
੫੨ ਆਖਦਾ ਹਾਂ, ਨਹੀਂ ਸਗੋਂ ਜੁਦਾਈ ੦ ਕਿਉਂਕਿ ਏਦੋਂ
ਅੱਗੇ ਇੱਕ ਘਰ ਦੇ ਪੰਜਾਂ ਵਿੱਚ ਜੁਦਾਈ ਹੋਵੇਗੀ,
੫੩ ਤਿੰਨ ਦੋਹੁੰ ਦੇ ਅਰ ਦੋ ਤਿੰਨਾਂ ਦੇ ਵਿਰੁੱਧ ੦ ਓਹ
ਅੱਡੋ ਅੱਡ ਹੋਣਗੇ ਅਰਥਾਤ ਪਿਉ ਪੁੱਤ੍ਰ ਦੇ ਵਿਰੁੱਧ
ਅਰ ਪੁੱਤ੍ਰ ਪਿਉ ਦੇ ਵਿਰੁੱਧ, ਮਾਂ ਧੀ ਦੇ ਵਿਰੁੱਧ ਅਰ
ਧੀ ਮਾਂ ਦੇ ਵਿਰੁੱਧ, ਸੱਸ ਆਪਣੀ ਨੂੰਹ ਦੇ ਵਿਰੁੱਧ
ਅਰ ਨੂੰਹ ਸੱਸ ਦੇ ਵਿਰੁੱਧ ॥
੫੪ ਫੇਰ ਉਸ ਨੇ ਭੀੜ ਨੂੰ ਵੀ ਕਿਹਾ, ਜਦ ਲਹਿੰਦੇ
ਪਾਸੇ ਬੱਦਲ ਉੱਠਦਾ ਵੇਖਦੇ ਹੋ ਤੁਸੀਂ ਝੱਟ ਆਖਦੇ
ਹੋ, ਮੀਂਹ ਆਉਂਦਾ ਹੈ ਅਤੇ ਉਸੇ ਤਰਾਂ ਹੁੰਦਾ ਹੈ ੦

੫੫ ਅਰ ਜਦ ਦੱਖਣ ਦੀ ਵਾਉ ਵਗਦੀ ਹੈ ਤਦ ਆਖਦੇ
ਹੋ ਭਈ ਗਰਮੀ ਹੋਵੇਗੀ ਅਤੇ ਉਹ ਹੁੰਦੀ ਹੈ ੦
੫੬ ਹੇ ਕਪਟੀਓ ! ਧਰਤੀ ਅਤੇ ਅਕਾਸ਼ ਦੇ ਤੌਰ ਭੌਰ ਦੀ
ਜਾਚ ਕਰਨੀ ਤੁਹਾਨੂੰ ਆਉਂਦੀ ਹੈ ਪਰ ਇਸ ਸਮੇਂ ਦੀ
ਜਾਚ ਕਰਨੀ ਤੁਹਾਨੂੰ ਕਿਉਂ ਨਹੀਂ ਆਉਂਦੀ ? ੦
੫੭ ਤੁਸੀਂ ਆਪੇ ਹੀ ਉਸ ਨੂੰ ਜੋ ਠੀਕ ਹੈ ਕਿਉਂ ਨਹੀਂ
੫੮ ਵਿਚਾਰ ਕਰਦੇ ਹੋ ? ੦ ਜਦ ਤੂੰ ਆਪਣੇ ਮੁਦੱਈ ਨਾਲ
ਹਾਕਮ ਦੇ ਸਾਹਮਣੇ ਜਾਂਦਾ ਹੈਂ ਤਾਂ ਰਸਤੇ ਵਿੱਚ ਉਸ
ਤੋਂ ਛੁੱਟਣ ਦਾ ਜਤਨ ਕਰ ਮਤੇ ਉਹ ਤੈਨੂੰ ਹਾਕਮ ਦੇ
ਕੋਲ ਖਿੱਚ ਖੜੇ ਅਤੇ ਹਾਕਮ ਤੈਨੂੰ ਦਰੋਗੇ ਦੇ ਹਵਾਲੇ
੫੯ ਕਰੇ ਅਤੇ ਦਰੋਗਾ ਤੈਨੂੰ ਕੈਦ ਵਿੱਚ ਪਾਵੇ ੦ ਮੈਂ ਤੈਨੂੰ
ਆਖਦਾ ਹਾਂ ਭਈ ਤੂੰ ਉੱਥੋਂ ਕਿਸੇ ਬਿਧ ਨਾ ਛੁੱਟੇਂਗਾ
ਜਿੰਨਾਂ ਚਿਰ ਕੌਡੀ ਕੌਡੀ ਨਾ ਭਰ ਦੇਵੇਂ ॥

# ੧੩

## ਸਬਤ ਨੂੰ ਮੰਨਣਾ । ਯਰੂਸ਼ਲਮ ਉੱਤੇ ਅਫ਼ਸੋਸ

ਉਸ ਵੇਲੇ ਕਈ ਉੱਥੇ ਹਾਜ਼ਰ ਸਨ ਜਿਹੜੇ ਉਸ
ਨੂੰ ਉਨ੍ਹਾਂ ਗਲੀਲੀਆਂ ਦਾ ਹਵਾਲ ਦੱਸਣ ਲੱਗੇ ਜਿਨ੍ਹਾਂ
ਦਾ ਲਹੂ ਪਿਲਾਤੁਸ ਨੇ ਉਨ੍ਹਾਂ ਦੇ ਬਲੀਦਾਨਾਂ ਨਾਲ
੨ ਮਿਲਾਇਆ ਸੀ ੦ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ,
ਭਲਾ, ਤੁਸੀਂ ਸਮਝਦੇ ਹੋ ਭਈ ਏਹ ਗਲੀਲੀ ਸਭਨਾਂ
ਗਲੀਲੀਆਂ ਨਾਲੋਂ ਵੱਡੇ ਪਾਪੀ ਸਨ ਜੋ ਉਨ੍ਹਾਂ ਨੇ ਇਹ
੩ ਦੁਖ ਸਹੇ ? ੦ ਮੈਂ ਤੁਹਾਨੂੰ ਆਖਦਾ ਹਾਂ, ਨਹੀਂ ਪਰ ਜੇ
ਤੁਸੀਂ ਤੋਬਾ ਨਾ ਕਰੋ ਤਾਂ ਤੁਸਾਂ ਸਭਨਾਂ ਦਾ ਇਸੇ ਤਰਾਂ
੪ ਨਾਸ ਹੋ ਜਾਵੇਗਾ ੦ ਯਾ ਉਹ ਅਠਾਰਾਂ ਜਿਨ੍ਹਾਂ ਉੱਤੇ
ਸਿਲੋਆਮ ਦਾ ਬੁਰਜ ਢੱਠਾ ਅਤੇ ਉਨ੍ਹਾਂ ਨੂੰ ਮਾਰ
ਸੁੱਟਿਆ, ਭਲਾ, ਤੁਸੀਂ ਏਹ ਸਮਝਦੇ ਹੋ ਜੋ ਓਹ
ਯਰੂਸ਼ਲਮ ਦੇ ਸਭ ਰਹਿਣ ਵਾਲਿਆਂ ਨਾਲੋਂ ਵੱਡੇ
੫ ਪਾਪੀ ਸਨ ? ੦ ਮੈਂ ਤੁਹਾਨੂੰ ਆਖਦਾ ਹਾਂ, ਨਹੀਂ ਪਰ
ਜੇ ਤੁਸੀਂ ਤੋਬਾ ਨਾ ਕਰੋ ਤਾਂ ਤੁਸਾਂ ਸਭਨਾਂ ਦਾ ਇਸੇ
ਤਰਾਂ ਨਾਸ ਹੋ ਜਾਵੇਗਾ ॥

੬ ਉਸ ਨੇ ਇਹ ਦ੍ਰਿਸ਼ਟਾਂਤ ਦਿੱਤਾ ਭਈ ਕਿਸੇ ਮਨੁੱਖ
ਦੇ ਅੰਗੂਰੀ ਬਾਗ ਵਿੱਚ ਇੱਕ ਹੰਜੀਰ ਦਾ ਬੂਟਾ
ਲਾਇਆ ਹੋਇਆ ਸੀ ਅਤੇ ਉਹ ਉਸ ਦਾ ਫਲ ਲੈਣ
੭ ਆਇਆ ਪਰ ਨਾ ਲੱਭਾ ੦ ਤਦ ਉਹ ਨੇ ਬਾਗਵਾਨ
ਨੂੰ ਆਖਿਆ, ਵੇਖ ਮੈਂ ਇਸ ਹੰਜੀਰ ਦੇ ਬੂਟੇ ਦੇ ਫਲ
ਲੈਣ ਨੂੰ ਤਿੰਨਾਂ ਵਰਿਹਾਂ ਤੋਂ ਆਉਂਦਾ ਹਾਂ ਪਰ ਨਹੀਂ
ਲੱਭਦਾ । ਇਹ ਨੂੰ ਵੱਢ ਸੁੱਟ । ਕਾਹਨੂੰ ਜ਼ਮੀਨ ਭੀ
੮ ਰੋਕ ਛੱਡੀ ਹੈ ? ੦ ਪਰ ਉਸ ਨੇ ਉਹ ਨੂੰ ਉੱਤਰ ਦਿੱਤਾ,
ਸੁਆਮੀ ਜੀ ਇਹ ਨੂੰ ਐਤਕੀ ਹੋਰ ਭੀ ਰਹਿਣ ਦਿਓ
ਜਦ ਤੀਕੁਰ ਮੈਂ ਇਹ ਦੇ ਗਿਰਦੇ ਖਾਲ ਨਾ ਖੋਦਾਂ
੯ ਅਤੇ ਰੂੜੀ ਨਾ ਪਾਵਾਂ ੦ ਸ਼ਾਇਤ ਅੱਗੇ ਨੂੰ ਫਲ
ਲੱਗੇ । ਨਹੀਂ ਤਾਂ ਇਹ ਨੂੰ ਵਢਾ ਸੁੱਟੀਂ ॥

੧੦ ਉਹ ਸਬਤ ਦੇ ਦਿਨ ਕਿਸੇ ਸਮਾਜ ਵਿੱਚ ਉਪਦੇਸ਼
੧੧ ਦਿੰਦਾ ਸੀ ੦ ਅਰ ਵੇਖੋ ਇੱਕ ਤੀਵੀਂ ਸੀ ਜਿਹ ਨੂੰ
ਅਠਾਰਾਂ ਵਰਿਹਾਂ ਤੋਂ ਮਾਂਦਗੀ ਦਾ ਆਤਮਾ ਚਿੰਬੜਿਆ
ਹੋਇਆ ਸੀ ਅਤੇ ਉਹ ਕੁੱਬੀ ਹੈਸੀ ਅਰ ਕਿਸੇ ਤਰਾਂ
੧੨ ਸਿੱਧੀ ਨਹੀਂ ਸੀ ਹੋ ਸੱਕਦੀ ੦ ਯਿਸੂ ਨੇ ਉਹ ਨੂੰ ਵੇਖ
ਕੇ ਕੋਲ ਸੱਦਿਆ ਅਰ ਉਹ ਨੂੰ ਕਿਹਾ, ਹੇ ਤ੍ਰੀਮਤ ਤੂੰ
੧੩ ਆਪਣੀ ਮਾਂਦਗੀ ਤੋਂ ਛੁੱਟ ਗਈ ਹੈਂ ੦ ਅਤੇ ਉਸ
ਉੱਤੇ ਹੱਥ ਰੱਖੇ ਤਾਂ ਓਵੇਂ ਉਹ ਸਿੱਧੀ ਹੋ ਗਈ ਅਰ
੧੪ ਪਰਮੇਸ਼ੁਰ ਦੀ ਵਡਿਆਈ ਕਰਨ ਲੱਗੀ ! ੦ ਪਰ
ਸਮਾਜ ਦੇ ਸਰਦਾਰ ਨੇ ਇਸ ਲਈ ਜੋ ਯਿਸੂ ਨੇ ਸਬਤ
ਦੇ ਦਿਨ ਨਰੋਈ ਕੀਤੀ ਗੁੱਸੇ ਹੋ ਕੇ ਅੱਗੋਂ ਜਮਾਤ ਨੂੰ
ਆਖਿਆ ਕਿ ਛੇ ਦਿਨ ਹਨ ਜਿਨ੍ਹਾਂ ਵਿੱਚ ਕੰਮ ਕਰਨਾ
ਚਾਹੀਦਾ ਹੈ ਸੋ ਇਨ੍ਹਾਂ ਵਿੱਚ ਆਣ ਕੇ ਚੰਗੇ ਹੋਵੋ ਨਾ
੧੫ ਕਿ ਸਬਤ ਦੇ ਦਿਨ ੦ ਪਰ ਪ੍ਰਭੁ ਨੇ ਉਹ ਨੂੰ ਉੱਤਰ
ਦੇ ਕੇ ਆਖਿਆ, ਹੇ ਕਪਟੀਓ ਕੀ ਤੁਹਾਡੇ ਵਿੱਚੋਂ
ਹਰ ਕੋਈ ਸਬਤ ਦੇ ਦਿਨ ਆਪਣੇ ਬਲਦ ਯਾ ਗਧੇ
ਨੂੰ ਖੁਰਲੀ ਤੋਂ ਖੋਲ੍ਹ ਕੇ ਪਾਣੀ ਪਿਆਉਣ ਨੂੰ ਨਹੀਂ
੧੬ ਲੈ ਜਾਂਦਾ ? ੦ ਫੇਰ ਭਲਾ, ਇਹ ਤੀਵੀਂ ਜੋ ਅਬਰਾਹਾਮ
ਦੀ ਧੀ ਹੈ ਜਿਹ ਨੂੰ ਸ਼ਤਾਨ ਨੇ ਵੇਖੋ ਅਠਾਰਾਂ ਵਰਿਹਾਂ
ਤੋਂ ਬੰਨ੍ਹ ਰੱਖਿਆ ਹੈ ਇਹ ਨੂੰ ਸਬਤ ਦੇ ਦਿਨ ਇਸ
੧੭ ਬੰਧਨ ਤੋਂ ਛੁਡਾਉਣਾ ਜੋਗ ਨਹੀਂ ਸੀ ? ੦ ਜਾਂ ਇਹ
ਗੱਲਾਂ ਕਰਦਾ ਹੀ ਸੀ ਤਾਂ ਉਹ ਦੇ ਸਭ ਵਿਰੋਧੀ
ਸ਼ਰਮਿੰਦੇ ਹੋ ਗਏ ਅਤੇ ਸਾਰੀ ਭੀੜ ਉਨ੍ਹਾਂ ਸਭਨਾਂ
ਪਰਤਾਪ ਵਾਲੇ ਕੰਮਾਂ ਤੋਂ ਜੋ ਉਹ ਦੇ ਕੋਲੋਂ ਹੋਏ ਸਨ
ਅਨੰਦ ਹੋਈ ॥

੧੮ ਇਸ ਲਈ ਉਹ ਨੇ ਆਖਿਆ ਕਿ ਪਰਮੇਸ਼ੁਰ ਦਾ
ਰਾਜ ਕਿਸ ਵਰਗਾ ਹੈ ਅਤੇ ਮੈਂ ਉਸ ਨੂੰ ਕਿਹ ਦੇ
੧੯ ਵਰਗਾ ਦੱਸਾਂ ? ੦ ਉਹ ਰਾਈ ਦੇ ਦਾਣੇ ਵਰਗਾ ਹੈ
ਜਿਹ ਨੂੰ ਇੱਕ ਮਨੁੱਖ ਨੇ ਲੈ ਕੇ ਆਪਣੇ ਬਾਗ ਵਿੱਚ

ਬੀਜਿਆ ਅਰ ਉਹ ਉੱਗਿਆ ਅਤੇ ਬਿਰਛ ਹੋ
ਗਿਆ ਅਤੇ ਅਕਾਸ਼ ਦੇ ਪੰਛੀਆਂ ਨੇ ਉਹ ਦੀਆਂ
੨੦ ਟਹਿਣੀਆਂ ਉੱਤੇ ਵਸੇਰਾ ਕੀਤਾ ੦ ਉਸ ਨੇ ਫੇਰ
ਆਖਿਆ, ਮੈਂ ਪਰਮੇਸ਼ੁਰ ਦੇ ਰਾਜ ਨੂੰ ਕਿਹ ਦੇ ਵਰਗਾ
੨੧ ਦੱਸਾਂ ? ੦ ਉਹ ਖ਼ਮੀਰ ਵਰਗਾ ਹੈ ਜਿਹ ਨੂੰ ਇੱਕ
ਤੀਵੀਂ ਨੇ ਲੈ ਕੇ ਤਿੰਨ ਸੇਰ ਆਟੇ ਵਿੱਚ ਗੁੰਨ੍ਹਿਆ
ਐਥੋਂ ਤੋੜੀ ਜੋ ਸਾਰਾ ਖ਼ਮੀਰਾ ਹੋ ਗਿਆ ॥

੨੨ ਉਹ ਉਪਦੇਸ਼ ਦਿੰਦਾ ਹੋਇਆ ਨਗਰ ਨਗਰ ਅਤੇ
ਪਿੰਡ ਪਿੰਡ ਹੋ ਕੇ ਯਰੂਸ਼ਲਮ ਦੀ ਵੱਲ ਲਗਾ ਜਾਂਦਾ
੨੩ ਸੀ ੦ ਤਦ ਇੱਕ ਨੇ ਉਹ ਨੂੰ ਆਖਿਆ, ਪ੍ਰਭੁ ਜੀ
ਜਿਹੜੇ ਮੁਕਤੀ ਪਾਉਂਦੇ ਕੀ ਓਹ ਵਿਰਲੇ ਹਨ ? ੦
੨੪ ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, ਤੁਸੀਂ ਭੀੜੇ ਬੂਹੇ ਤੋਂ
ਵੜਨ ਦਾ ਵੱਡਾ ਜਤਨ ਕਰੋ ਕਿਉਂ ਜੋ ਮੈਂ ਤੁਹਾਨੂੰ
ਆਖਦਾ ਹਾਂ ਕਿ ਬਥੇਰੇ ਵੜਨ ਨੂੰ ਚਾਹੁਣਗੇ ਪਰ
੨੫ ਵੜ ਨਾ ਸੱਕਣਗੇ ੦ ਜਦੋਂ ਘਰ ਦਾ ਮਾਲਕ ਉੱਠ
ਕੇ ਬੂਹਾ ਮਾਰ ਦੇਵੇ ਅਤੇ ਤੁਸੀਂ ਬਾਹਰ ਖੜੇ ਇਹ
ਕਹਿ ਕੇ ਬੂਹਾ ਖੜਕਾਉਣ ਲੱਗੋਗੇ ਕਿ ਹੇ ਪ੍ਰਭੁ,
ਸਾਡੇ ਲਈ ਖੋਲ੍ਹੋ ! ਅਤੇ ਉਹ ਤੁਹਾਨੂੰ ਉੱਤਰ ਦੇਵੇਗਾ
ਭਈ ਮੈਂ ਤੁਹਾਨੂੰ ਨਹੀਂ ਜਾਣਦਾ ਜੋ ਤੁਸੀਂ ਕਿੱਥੋਂ ਦੇ
੨੬ ਹੋ ੦ ਤਦ ਤੁਸੀਂ ਆਖਣ ਲੱਗੋਗੇ ਕਿ ਅਸਾਂ ਤੇਰੇ ਅੱਗੇ
ਖਾਧਾ ਪੀਤਾ ਅਤੇ ਤੈਂ ਸਾਡੇ ਚੌਕਾਂ ਵਿੱਚ ਉਪਦੇਸ਼
੨੭ ਦਿੱਤਾ ਹੈ ੦ ਫੇਰ ਉਹ ਬੋਲੇਗਾ, ਮੈਂ ਤੁਹਾਨੂੰ ਆਖਦਾ
ਹਾਂ ਭਈ ਮੈਂ ਨਹੀਂ ਜਾਣਦਾ ਜੋ ਤੁਸੀਂ ਕਿੱਥੋਂ ਦੇ ਹੋ।
ਹੇ ਸਭ ਕੁਕਰਮੀਓ, ਮੇਰੇ ਕੋਲੋਂ ਦੂਰ ਹੋ ਜਾਓ ! ੦
੨੮ ਉੱਥੇ ਰੋਣਾ ਅਤੇ ਕਚੀਚੀਆਂ ਵੱਟਣਾ ਹੋਵੇਗਾ ਜਦ
ਤੁਸੀਂ ਅਬਰਾਹਾਮ ਅਰ ਇਸਹਾਕ ਅਰ ਯਾਕੂਬ ਅਤੇ
ਸਭਨਾਂ ਨਬੀਆਂ ਨੂੰ ਪਰਮੇਸ਼ੁਰ ਦੇ ਰਾਜ ਵਿੱਚ ਅਤੇ
੨੯ ਆਪਣੇ ਤਾਈਂ ਬਾਹਰ ਕੱਢੇ ਹੋਏ ਵੇਖੋਗੇ ! ੦ ਅਰ
ਲੋਕ ਪੂਰਬ ਅਤੇ ਪੱਛਮ ਅਤੇ ਉੱਤਰ ਅਤੇ ਦੱਖਣ ਤੋਂ
ਆਣ ਕੇ ਪਰਮੇਸ਼ੁਰ ਦੇ ਰਾਜ ਦੀ ਪੰਗਤ ਵਿੱਚ
੩੦ ਬੈਠਣਗੇ ੦ ਵੇਖੋ, ਕਿੰਨੇ ਪਿੱਛਲੇ ਹਨ ਜਿਹੜੇ ਪਹਿਲੇ
ਹੋਣਗੇ ਅਤੇ ਪਹਿਲੇ ਹਨ ਜਿਹੜੇ ਪਿੱਛਲੇ ਹੋਣਗੇ ॥

੩੧ ਉਸੇ ਘੜੀ ਕਈ ਫ਼ਰੀਸੀਆਂ ਨੇ ਕੋਲ ਆਣ ਕੇ
ਉਹ ਨੂੰ ਕਿਹਾ ਕਿ ਐਥੋਂ ਨਿੱਕਲ ਕੇ ਚੱਲਿਆ ਜਾਹ
ਕਿਉਂ ਜੋ ਹੇਰੋਦੇਸ ਤੈਨੂੰ ਮਾਰ ਸੁੱਟਣਾ ਚਾਹੁੰਦਾ ਹੈ ੦
੩੨ ਉਸ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਜਾ ਕੇ ਉਸ ਲੂੰਬੜੀ
ਨੂੰ ਕਹੋ ਭਈ ਵੇਖ ਮੈਂ ਅੱਜ ਅਰ ਕੱਲ੍ਹ ਭੂਤਾਂ ਨੂੰ ਕੱਢਦਾ
ਅਤੇ ਨਰੋਆ ਕਰਦਾ ਹਾਂ ਅਰ ਤੀਏ ਦਿਨ ਪੂਰਾ ਹੋ
੩੩ ਜਾਵਾਂਗਾ ੦ ਪਰ ਮੈਨੂੰ ਚਾਹੀਦਾ ਹੈ ਜੋ ਅੱਜ ਅਰ ਕੱਲ੍ਹ
ਅਤੇ ਪਰਸੋਂ ਫਿਰਦਾ ਰਹਾਂ ਕਿਉਂਕਿ ਇਹ ਨਹੀਂ ਹੋ
ਸੱਕਦਾ ਜੋ ਯਰੂਸ਼ਲਮ ਤੋਂ ਬਾਹਰ ਕੋਈ ਨਬੀ ਮਾਰਿਆ
੩੪ ਜਾਵੇ ੦ ਹੇ ਯਰੂਸ਼ਲਮ, ਯਰੂਸ਼ਲਮ ! ਤੂੰ ਜੋ ਨਬੀਆਂ ਨੂੰ
ਕਤਲ ਕਰਦਾ ਹੈਂ ਅਤੇ ਉਨ੍ਹਾਂ ਨੂੰ ਜਿਹੜੇ ਤੇਰੇ ਕੋਲ ਘੱਲੇ
ਹੋਏ ਹਨ ਪਥਰਾਉ ਕਰਦਾ ਹੈਂ, ਮੈਂ ਕਿੰਨੀ ਵਾਰੀ
ਚਾਹਿਆ ਜੋ ਤੇਰੇ ਬਾਲਕਾਂ ਨੂੰ ਉਸੇ ਤਰਾਂ ਇਕੱਠਾ ਕਰਾਂ
ਜਿਸ ਤਰਾਂ ਕੁੱਕੜੀ ਆਪਣੇ ਬੱਚਿਆਂ ਨੂੰ ਖੰਭਾਂ ਹੇਠ
੩੫ ਇਕੱਠੇ ਕਰਦੀ ਹੈ ਪਰ ਤੁਸਾਂ ਨਾ ਚਾਹਿਆ ੦ ਵੇਖੋ,
ਤੁਹਾਡਾ ਘਰ ਤੁਹਾਡੇ ਲਈ ਉਜਾੜ ਛੱਡਿਆ ਜਾਂਦਾ
ਹੈ ਅਤੇ ਮੈਂ ਤੁਹਾਨੂੰ ਆਖਦਾ ਹਾਂ ਜੋ ਤੁਸੀਂ ਮੈਨੂੰ ਨਾ
ਵੇਖੋਗੇ ਜਦ ਤੋੜੀ ਇਹ ਨਾ ਕਹੋਗੇ ਭਈ ਮੁਬਾਰਕ
ਉਹ ਜਿਹੜਾ ਪ੍ਰਭੁ ਦੇ ਨਾਮ ਉੱਤੇ ਆਉਂਦਾ ਹੈ ! ॥

## ੧੪

ਪਰਾਹੁਣਿਆਂ ਲਈ ਨਸੀਹਤ ।
ਚੇਲੇ ਹੋਣ ਦੀ ਸ਼ਰਤ

ਇਉਂ ਹੋਇਆ ਕਿ ਜਦ ਉਹ ਸਬਤ ਦੇ ਦਿਨ
ਫ਼ਰੀਸੀ ਸਰਦਾਰਾਂ ਵਿੱਚੋਂ ਕਿਸੇ ਦੇ ਘਰ ਰੋਟੀ ਖਾਣ
ਗਿਆ ਤਦ ਓਹ ਉਸ ਦੀ ਤਾੜ ਵਿੱਚ ਲੱਗੇ ਹੋਏ
੨ ਸਨ ੦ ਅਰ ਵੇਖੋ ਇੱਕ ਜਲੋਧਰੀ ਮਨੁੱਖ ਉਹ ਦੇ
੩ ਸਾਹਮਣੇ ਸੀ ੦ ਯਿਸੂ ਅੱਗੋਂ ਸ਼ਰ੍ਹਾ ਦੇ ਸਿਖਲਾਉਣ
ਵਾਲਿਆਂ ਅਤੇ ਫ਼ਰੀਸੀਆਂ ਨੂੰ ਇਹ ਆਖਿਆ, ਭਲਾ,
ਸਬਤ ਦੇ ਦਿਨ ਚੰਗਾ ਕਰਨਾ ਜੋਗ ਹੈ ਕਿ ਨਹੀਂ ? ੦
੪ ਪਰ ਓਹ ਚੁੱਪ ਵੱਟ ਗਏ । ਤਾਂ ਉਸ ਨੇ ਉਹ ਨੂੰ ਲੈ ਕੇ
੫ ਚੰਗਾ ਕੀਤਾ ਅਤੇ ਤੋਰ ਦਿੱਤਾ ੦ ਅਤੇ ਉਨ੍ਹਾਂ ਨੂੰ
ਆਖਿਆ ਭਈ ਤੁਹਾਡੇ ਵਿੱਚੋਂ ਕੌਣ ਹੈ ਜੋ ਉਹ ਦਾ
ਗਧਾ ਯਾ ਬੈਲ ਖੂਹ ਵਿੱਚ ਡਿਗ ਪਵੇ ਤਾਂ ਉਹ ਝੱਟ
੬ ਸਬਤ ਦੇ ਦਿਨ ਉਹ ਨੂੰ ਨਾ ਕੱਢੇ ? ੦ ਅਤੇ ਓਹ
ਇਨ੍ਹਾਂ ਗੱਲਾਂ ਦਾ ਉੱਤਰ ਨਾ ਦੇ ਸੱਕੇ ॥

੭ ਜਾਂ ਉਸ ਨੇ ਵੇਖਿਆ ਭਈ ਪਰਾਹੁਣੇ ਕਿਸ ਤਰਾਂ
ਉੱਚੀਆਂ ਥਾਵਾਂ ਨੂੰ ਪਸਿੰਦ ਕਰਦੇ ਹਨ ਤਾਂ ਉਨ੍ਹਾਂ ਨੂੰ
੮ ਇਹ ਦ੍ਰਿਸ਼ਟਾਂਤ ਦੇ ਕੇ ਕਿਹਾ ੦ ਕਿ ਜਾਂ ਕੋਈ ਤੈਨੂੰ
ਵਿਆਹ ਵਿੱਚ ਨਿਉਤਾ ਦੇਵੇ ਤਾਂ ਉੱਚੀ ਥਾਂ ਨਾ ਬੈਠ ।
ਕੀ ਜਾਣੀਏ ਕਿ ਉਨ ਤੇਰੇ ਨਾਲੋਂ ਕਿਸੇ ਆਦਰ ਵਾਲੇ

੯ ਨੂੰ ਨਿਉਤਾ ਦਿੱਤਾ ਹੋਵੇ ੦ ਅਰ ਜਿਸ ਨੇ ਤੈਨੂੰ ਅਤੇ
ਉਸ ਨੂੰ ਨਿਉਤਾ ਦਿੱਤਾ ਹੈ ਸੋ ਆਣ ਕੇ ਤੈਨੂੰ ਆਖੇ ਕਿ
ਇਹ ਨੂੰ ਜਗ੍ਹਾ ਦਿਹ ਅਰ ਤਦ ਤੈਨੂੰ ਸ਼ਰਮਿੰਦਗੀ ਨਾਲ
੧੦ ਸਭ ਤੋਂ ਨੀਵੀਂ ਥਾਂ ਬੈਠਣਾ ਪਵੇ ੦ ਪਰ ਜਾਂ ਤੈਨੂੰ
ਨਿਉਤਾ ਦਿੱਤਾ ਜਾਵੇ ਤਾਂ ਸਭ ਤੋਂ ਨੀਵੀਂ ਥਾਂ ਜਾ ਬੈਠ,
ਫੇਰ ਜਿਹ ਨੇ ਤੈਨੂੰ ਨਿਉਤਾ ਦਿੱਤਾ ਹੈ ਜਦ ਉਹ ਆਵੇ
ਤਦ ਤੈਨੂੰ ਆਖੇ, " ਮਿੱਤ੍ਰਾ, ਅੱਗੇ ਆ ਜਾਹ " ਤਾਂ
ਉਨ੍ਹਾਂ ਸਭਨਾਂ ਦੇ ਸਾਹਮਣੇ ਜੋ ਤੇਰੇ ਨਾਲ ਖਾਣ ਬੈਠੇ
੧੧ ਹਨ ਤੇਰਾ ਆਦਰ ਹੋਵੇਗਾ ੦ ਕਿਉਂਕਿ ਹਰੇਕ ਜੋ
ਆਪਣੇ ਆਪ ਨੂੰ ਉੱਚਾ ਕਰਦਾ ਹੈ ਸੋ ਨੀਵਾਂ ਕੀਤਾ
ਜਾਵੇਗਾ ਅਤੇ ਜੋ ਆਪਣੇ ਆਪ ਨੂੰ ਨੀਵਾਂ ਕਰਦਾ ਹੈ
ਸੋ ਉੱਚਾ ਕੀਤਾ ਜਾਵੇਗਾ ॥
੧੨ ਜਿਨ ਉਸ ਨੂੰ ਨਿਉਤਾ ਦਿੱਤਾ ਸੀ ਉਸ ਨੇ ਉਹ ਨੂੰ
ਵੀ ਕਿਹਾ ਕਿ ਜਾਂ ਤੂੰ ਦਿਨ ਯਾ ਰਾਤ ਦੀ ਜ਼ਿਆਫ਼ਤ
ਕਰੇਂ ਤਾਂ ਆਪਣਿਆਂ ਮਿੱਤ੍ਰਾਂ ਅਤੇ ਆਪਣਿਆਂ
ਭਾਈਆਂ ਅਤੇ ਆਪਣਿਆਂ ਸਾਕਾਂ ਅਤੇ ਧਨਵਾਨ
ਗੁਆਂਢੀਆਂ ਨੂੰ ਨਾ ਬੁਲਾ, ਅਜਿਹਾ ਨਾ ਹੋਵੇ ਜੋ ਓਹ
ਫੇਰ ਤੈਨੂੰ ਵੀ ਬੁਲਾਉਣ ਅਰ ਤੇਰਾ ਬਦਲਾ ਹੋ ਜਾਵੇ ੦
੧੩ ਪਰ ਜਾਂ ਤੂੰ ਦਾਉਤ ਕਰੇਂ ਤਾਂ ਕੰਗਾਲਾਂ, ਟੁੰਡਿਆਂ,
੧੪ ਲੰਙਿਆਂ, ਅੰਨ੍ਹਿਆਂ ਨੂੰ ਸੱਦ ੦ ਅਤੇ ਤੂੰ ਧੰਨ ਹੋਵੇਂਗਾ
ਕਿਉਂ ਜੋ ਤੇਰਾ ਬਦਲਾ ਦੇਣ ਨੂੰ ਉਨ੍ਹਾਂ ਕੋਲ ਕੁਝ ਨਹੀਂ
ਹੈ ਸੋ ਤੈਨੂੰ ਧਰਮੀਆਂ ਦੀ ਕਿਆਮਤ ਵਿੱਚ ਬਦਲਾ
ਦਿੱਤਾ ਜਾਵੇਗਾ ॥
੧੫ ਉਹ ਦੇ ਨਾਲ ਦੇ ਬੈਠਣ ਵਾਲਿਆਂ ਵਿੱਚੋਂ ਇੱਕ
ਨੇ ਇਨ੍ਹਾਂ ਗੱਲਾਂ ਨੂੰ ਸੁਣ ਕੇ ਉਹ ਨੂੰ ਕਿਹਾ ਕਿ ਧੰਨ
ਉਹ ਜਿਹੜਾ ਪਰਮੇਸ਼ੁਰ ਦੇ ਰਾਜ ਵਿੱਚ ਰੋਟੀ ਖਾਊਗਾ ੦
੧੬ ਪਰ ਉਸ ਨੇ ਉਹ ਨੂੰ ਆਖਿਆ, ਕਿਸੇ ਮਨੁੱਖ ਨੇ
ਇੱਕ ਵੱਡੀ ਜ਼ਿਆਫ਼ਤ ਕੀਤੀ ਅਤੇ ਬਹੁਤਿਆਂ ਨੂੰ
੧੭ ਬੁਲਾਇਆ ੦ ਅਤੇ ਉਸ ਨੇ ਖਾਣੇ ਦੇ ਵੇਲੇ ਆਪਣੇ
ਨੌਕਰ ਨੂੰ ਘੱਲਿਆ ਜੋ ਉਹ ਸੱਦੇ ਹੋਇਆਂ ਨੂੰ ਕਹੇ
ਭਈ ਆਓ ਕਿਉਂ ਜੋ ਹੁਣ ਸੱਭੋ ਕੁਝ ਤਿਆਰ ਹੈ ੦
੧੮ ਤਾਂ ਓਹ ਸੱਭੇ ਇੱਕ ਮੱਤ ਹੋ ਕੇ ਉਜ਼ਰ ਕਰਨ ਲੱਗੇ ।
ਪਹਿਲੇ ਨੇ ਉਹ ਨੂੰ ਕਿਹਾ, ਮੈਂ ਇੱਕ ਖੇਤ ਮੁੱਲ ਲਿਆ
ਹੈ ਅਤੇ ਜ਼ਰੂਰ ਹੈ ਜੋ ਮੈਂ ਜਾ ਕੇ ਉਹ ਨੂੰ ਵੇਖਾਂ । ਮੈਂ
ਤੇਰੇ ਅੱਗੇ ਬੇਨਤੀ ਕਰਦਾ ਹਾਂ ਭਈ ਮੇਰੀ ਵੱਲੋਂ ਉਜ਼ਰ
੧੯ ਕਰੀਂ ੦ ਅਤੇ ਦੂਏ ਨੇ ਆਖਿਆ, ਮੈਂ ਬਲਦਾਂ ਦੀਆਂ
ਪੰਜ ਜੋੜੀਆਂ ਮੁੱਲ ਲਈਆਂ ਹਨ ਅਤੇ ਉਨ੍ਹਾਂ ਦੇ
ਪਰਖਣੇ ਲਈ ਜਾਂਦਾ ਹਾਂ । ਮੈਂ ਤੇਰੇ ਅੱਗੇ ਬੇਨਤੀ
੨੦ ਕਰਦਾ ਹਾਂ ਜੋ ਮੇਰੀ ਵੱਲੋਂ ਉਜ਼ਰ ਕਰੀਂ ੦ ਅਤੇ ਹੋਰ
ਨੇ ਆਖਿਆ, ਮੈਂ ਵਿਆਹ ਕੀਤਾ ਹੈ ਅਤੇ ਇਸ ਲਈ
੨੧ ਮੈਂ ਨਹੀਂ ਆ ਸੱਕਦਾ ੦ ਤਾਂ ਉਸ ਨੌਕਰ ਨੇ ਆਣ
ਕੇ ਆਪਣੇ ਮਾਲਕ ਨੂੰ ਇਨ੍ਹਾਂ ਗੱਲਾਂ ਦੀ ਖਬਰ ਦਿੱਤੀ ।
ਤਦ ਉਸ ਘਰ ਦੇ ਮਾਲਕ ਨੇ ਗੁੱਸੇ ਹੋ ਕੇ ਆਪਣੇ
ਨੌਕਰ ਨੂੰ ਆਖਿਆ, ਸ਼ਤਾਬੀ ਨਿੱਕਲ ਕੇ ਸ਼ਹਿਰ ਦੇ
ਚੌਕਾਂ ਅਤੇ ਗਲੀਆਂ ਵਿੱਚ ਜਾਹ ਅਰ ਕੰਗਾਲਾਂ ਅਤੇ
ਟੁੰਡਿਆਂ ਅਤੇ ਅੰਨ੍ਹਿਆਂ ਅਤੇ ਲੰਙਿਆਂ ਨੂੰ ਐੱਥੇ
੨੨ ਅੰਦਰ ਲਿਆ ੦ ਉਸ ਨੌਕਰ ਨੇ ਆਖਿਆ, ਸੁਆਮੀ
ਜੀ ਜਿਵੇਂ ਤੁਸਾਂ ਹੁਕਮ ਕੀਤਾ ਸੀ ਤਿਵੇਂ ਹੀ ਹੋਇਆ
੨੩ ਹੈ ਅਤੇ ਅਜੇ ਥਾਂ ਹੈ ੦ ਮਾਲਕ ਨੇ ਨੌਕਰ ਨੂੰ ਕਿਹਾ
ਭਈ ਨਿੱਕਲ ਕੇ ਸੜਕਾਂ ਅਤੇ ਪੈਲੀ ਬੰਨਿਆਂ ਵੱਲ
ਜਾਹ ਅਤੇ ਵੱਡੀ ਤਗੀਦ ਕਰ ਕੇ ਲੋਕਾਂ ਨੂੰ ਅੰਦਰ
੨੪ ਲਿਆ ਤਾਂ ਜੋ ਮੇਰਾ ਘਰ ਭਰ ਜਾਵੇ ੦ ਕਿਉਂ ਜੋ ਮੈਂ
ਤੁਹਾਨੂੰ ਆਖਦਾ ਹਾਂ ਭਈ ਉਨ੍ਹਾਂ ਮਨੁੱਖਾਂ ਵਿੱਚੋਂ ਜਿਹੜੇ
ਬੁਲਾਏ ਗਏ ਸਨ ਇੱਕ ਵੀ ਮੇਰਾ ਖਾਣਾ ਨਾ ਚੱਖੇਗਾ ॥
੨੫ ਵੱਡੀ ਭੀੜ ਯਿਸੂ ਦੇ ਨਾਲ ਚੱਲੀ ਜਾਂਦੀ ਸੀ ਅਤੇ
੨੬ ਉਸ ਨੇ ਮੁੜ ਕੇ ਉਨ੍ਹਾਂ ਨੂੰ ਆਖਿਆ ੦ ਜੇ ਕੋਈ ਮੇਰੇ
ਕੋਲ ਆਵੇ ਅਰ ਆਪਣੇ ਪਿਉ ਅਤੇ ਮਾਂ ਅਤੇ ਤੀਵੀਂ
ਅਤੇ ਬਾਲ ਬੱਚਿਆਂ ਅਤੇ ਭਾਈਆਂ ਅਤੇ ਭੈਣਾਂ ਨਾਲ
ਸਗੋਂ ਆਪਣੀ ਜਾਨ ਨਾਲ ਵੀ ਵੈਰ ਨਾ ਰੱਖੇ ਤਾਂ ਉਹ
੨੭ ਮੇਰਾ ਚੇਲਾ ਨਹੀਂ ਹੋ ਸੱਕਦਾ ੦ ਜੋ ਕੋਈ ਆਪਣੀ
ਸਲੀਬ ਚੁੱਕ ਕੇ ਮੇਰੇ ਮਗਰ ਨਾ ਆਵੇ ਮੇਰਾ ਚੇਲਾ
੨੮ ਨਹੀਂ ਹੋ ਸੱਕਦਾ ੦ ਤੁਹਾਡੇ ਵਿੱਚੋਂ ਕੌਣ ਹੈ ਜਿਹ ਦੀ
ਬੁਰਜ ਬਣਾਉਣ ਦੀ ਦਲੀਲ ਹੋਵੇ ਤਾਂ ਪਹਿਲਾਂ ਬੈਠ
ਕੇ ਖ਼ਰਚ ਦਾ ਲੇਖਾ ਨਾ ਕਰੇ ਭਈ ਮੇਰੇ ਕੋਲ ਉਹ ਦੇ
੨੯ ਪੂਰਾ ਕਰਨ ਜੋਗਾ ਹੈ ਕਿ ਨਹੀਂ ? ੦ ਕਿਤੇ ਐਉਂ ਨਾ
ਹੋਵੇ ਕਿ ਜਾਂ ਉਸ ਨੇ ਨੀਉਂ ਰੱਖੀ ਅਤੇ ਪੂਰਾ ਨਾ ਕਰ
ਸੱਕਿਆ ਤਾਂ ਸਭ ਵੇਖਣ ਵਾਲੇ ਇਹ ਕਹਿ ਕੇ ਉਸ
੩੦ ਉੱਤੇ ਹੱਸਣ ਲੱਗ ਪੈਣ ੦ ਕਿ ਇਹ ਮਨੁੱਖ ਮਕਾਨ
ਬਣਾਉਣ ਲੱਗਾ ਪਰ ਪੂਰਾ ਨਾ ਕਰ ਸੱਕਿਆ ! ੦
੩੧ ਯਾ ਕਿਹੜਾ ਰਾਜਾ ਹੈ ਕਿ ਜਾਂ ਦੂਏ ਰਾਜੇ ਨਾਲ ਲੜਨ
ਲਈ ਨਿੱਕਲੇ ਤਾਂ ਪਹਿਲਾਂ ਬੈਠ ਕੇ ਸਲਾਹ ਨਾ ਕਰੇ
ਭਈ ਕੀ ਮੈਂ ਦਸ ਹਜ਼ਾਰ ਨਾਲ ਉਹ ਦਾ ਸਾਹਮਣਾ

ਕਰ ਸੱਕਦਾ ਹਾਂ ਜਿਹ ਨੇ ਵੀਹ ਹਜ਼ਾਰ ਨਾਲ ਮੇਰੇ ਉੱਤੇ
੩੨ ਚੜ੍ਹਾਈ ਕੀਤੀ ਹੈ ? ੦ ਜੇ ਨਹੀਂ ਤਾਂ ਦੂਏ ਦੇ ਅਜੇ
ਦੂਰ ਹੁੰਦਿਆਂ ਉਹ ਵਕੀਲ ਘੱਲ ਕੇ ਮੇਲ ਮਿਲਾਪ
੩੩ ਦੀਆਂ ਸ਼ਰਤਾਂ ਪੁੱਛਦਾ ਹੈ ੦ ਸੋ ਇਸੇ ਤਰਾਂ ਤੁਹਾਡੇ
ਵਿੱਚੋਂ ਹਰੇਕ ਜੋ ਆਪਣਾ ਸਭ ਕੁਝ ਨਾ ਤਿਆਗੇ ਉਹ
੩੪ ਮੇਰਾ ਚੇਲਾ ਨਹੀਂ ਹੋ ਸੱਕਦਾ ੦ ਲੂਣ ਤਾਂ ਚੰਗਾ ਹੈ
ਪਰ ਜੇ ਲੂਣ ਬੇਸੁਆਦ ਹੋ ਜਾਵੇ ਤਾਂ ਕਾਹ ਦੇ ਨਾਲ
੩੫ ਸੁਆਦੀ ਕੀਤਾ ਜਾਵੇ ? ੦ ਉਹ ਨਾ ਖੇਤ ਨਾ ਰੂੜੀ ਦੇ
ਕੰਮ ਦਾ ਹੈ । ਲੋਕ ਉਹ ਨੂੰ ਬਾਹਰ ਸੁੱਟ ਦਿੰਦੇ ਹਨ ।
ਜਿਹ ਦੇ ਸੁਣਨ ਦੇ ਕੰਨ ਹੋਣ ਸੋ ਸੁਣੇ ॥

### ਗੁਆਚੀ ਹੋਈ ਭੇਡ । ਉਜਾੜੂ ਪੁੱਤ੍ਰ

੧੫ ਸਭ ਮਸੂਲੀਏ ਅਰ ਪਾਪੀ ਉਹ ਦੀ ਸੁਣਨ
੨ ਲਈ ਉਹ ਦੇ ਨੇੜੇ ਆਉਂਦੇ ਸਨ ੦ ਅਤੇ ਫ਼ਰੀਸੀ
ਅਰ ਗ੍ਰੰਥੀ ਦੋਵੇਂ ਬੁੜਬੁੜਾ ਕੇ ਬੋਲੇ ਭਈ ਇਹ ਤਾਂ
ਪਾਪੀਆਂ ਨੂੰ ਕਬੂਲ ਕਰਦਾ ਅਤੇ ਉਨ੍ਹਾਂ ਨਾਲ ਖਾਂਦਾ
੩ ਹੈ ! ੦ ਤਾਂ ਉਸ ਨੇ ਉਨ੍ਹਾਂ ਨੂੰ ਇਹ ਦ੍ਰਿਸ਼ਟਾਂਤ ਦੇ ਕੇ
੪ ਆਖਿਆ, ੦ ਤੁਸਾਂ ਵਿੱਚੋਂ ਕਿਹੜਾ ਮਨੁੱਖ ਹੈ ਜਿਹ ਦੇ
ਕੋਲ ਸੌ ਭੇਡਾਂ ਹੋਣ ਅਰ ਜੇ ਉਨ੍ਹਾਂ ਵਿੱਚੋਂ ਇੱਕ ਗੁਆਚ
ਜਾਵੇ ਤਾਂ ਉਹ ਉਨ੍ਹਾਂ ਨੜਿੰਨਵਿਆਂ ਨੂੰ ਉਜਾੜ ਵਿੱਚ
ਛੱਡ ਕੇ ਉਸ ਗੁਆਚੀ ਹੋਈ ਦੀ ਭਾਲ ਵਿੱਚ ਨਾ ਜਾਵੇ
੫ ਜਦ ਤਾਈਂ ਉਹ ਉਸ ਨੂੰ ਨਾ ਲੱਭੇ ? ੦ ਅਰ ਜਾਂ ਲੱਭ
ਪਵੇ ਤਾਂ ਉਹ ਨੂੰ ਖੁਸ਼ੀ ਨਾਲ ਆਪਣਿਆਂ ਮੋਢਿਆਂ
੬ ਉੱਤੇ ਰੱਖ ਲੈਂਦਾ ੦ ਅਤੇ ਘਰ ਜਾ ਕੇ ਆਪਣੇ
ਮਿੱਤ੍ਰਾਂ ਅਤੇ ਗੁਆਂਢੀਆਂ ਨੂੰ ਇਕੱਠੇ ਬੁਲਾਉਂਦਾ ਅਤੇ
ਉਨ੍ਹਾਂ ਨੂੰ ਆਖਦਾ ਹੈ ਭਈ ਮੇਰੇ ਨਾਲ ਅਨੰਦ ਕਰੋ
ਕਿਉਂ ਜੋ ਮੈਂ ਆਪਣੀ ਗੁਆਚੀ ਹੋਈ ਭੇਡ ਲੱਭੀ
੭ ਹੈ ੦ ਮੈਂ ਤੁਹਾਨੂੰ ਆਖਦਾ ਹਾਂ ਜੋ ਇਸੇ ਤਰਾਂ ਸੁਰਗ
ਵਿੱਚ ਇੱਕ ਤੋਬਾ ਕਰਨ ਵਾਲੇ ਪਾਪੀ ਦੇ ਕਾਰਨ
ਨੜਿੰਨਵਿਆਂ ਧਰਮੀਆਂ ਨਾਲੋਂ ਜਿਨ੍ਹਾਂ ਨੂੰ ਤੋਬਾ ਕਰਨ
ਦੀ ਲੋੜ ਨਹੀਂ ਬਹੁਤ ਖੁਸ਼ੀ ਹੋਵੇਗੀ ॥
੮ ਕਿਹੜੀ ਤੀਵੀਂ ਹੈ ਜਿਹ ਦੇ ਕੋਲ ਦੱਸ ਅਠੰਨੀਆਂ
ਹੋਣ ਜੇ ਇੱਕ ਅਠੰਨੀ ਗੁਆਚ ਜਾਵੇ ਤਾਂ ਉਹ ਦੀਵਾ
ਬਾਲ ਕੇ ਅਤੇ ਘਰ ਨੂੰ ਹੂੰਝ ਹਾਂਝ ਕੇ ਉਹ ਨੂੰ ਜਤਨ
ਨਾਲ ਨਾ ਢੂੰਡੇ ਜਦ ਤੀਕੁਰ ਉਹ ਨੂੰ ਨਾ ਲੱਭੇ ? ੦
੯ ਅਰ ਜਾਂ ਲੱਭ ਲਏ ਤਾਂ ਆਪਣੀਆਂ ਸਹੇਲੀਆਂ ਅਤੇ
ਗੁਆਂਢਣਾਂ ਨੂੰ ਇਕੱਠੀਆਂ ਬੁਲਾ ਕੇ ਆਖਦੀ ਹੈ,
ਮੇਰੇ ਨਾਲ ਅਨੰਦ ਕਰੋ ਕਿਉਂ ਜੋ ਮੈਂ ਆਪਣੀ
੧੦ ਗੁਆਚੀ ਹੋਈ ਅਠੰਨੀ ਲੱਭੀ ਹੈ ੦ ਮੈਂ ਤੁਹਾਨੂੰ
ਆਖਦਾ ਹਾਂ ਭਈ ਇਸੇ ਤਰਾਂ ਪਰਮੇਸ਼ੁਰ ਦਿਆਂ ਦੂਤਾਂ
ਦੇ ਅੱਗੇ ਇੱਕ ਤੋਬਾ ਕਰਨ ਵਾਲੇ ਪਾਪੀ ਦੇ ਕਾਰਨ
ਖੁਸ਼ੀ ਹੁੰਦੀ ਹੈ ॥
੧੧ ਫੇਰ ਉਸ ਨੇ ਕਿਹਾ ਕਿ ਇੱਕ ਮਨੁੱਖ ਦੇ ਦੋ ਪੁੱਤ੍ਰ
੧੨ ਸਨ ੦ ਅਤੇ ਉਨ੍ਹਾਂ ਵਿੱਚੋਂ ਛੋਟੇ ਨੇ ਪਿਉ ਨੂੰ ਆਖਿਆ,
ਪਿਤਾ ਜੀ ਮਾਲ ਦਾ ਜਿਹੜਾ ਹਿੱਸਾ ਮੈਨੂੰ ਪਹੁੰਚਦਾ ਹੈ
ਸੋ ਮੈਨੂੰ ਦੇ ਦਿਓ । ਤਾਂ ਉਸ ਨੇ ਉਨ੍ਹਾਂ ਨੂੰ ਪੂੰਜੀ ਵੰਡ
੧੩ ਦਿੱਤੀ ੦ ਥੋੜੇ ਦਿਨਾਂ ਪਿੱਛੋਂ ਛੋਟਾ ਪੁੱਤ੍ਰ ਸੱਭੋ ਕੁਝ
ਇਕੱਠਾ ਕਰ ਕੇ ਦੂਰ ਦੇਸ ਨੂੰ ਚੱਲਿਆ ਗਿਆ ਅਰ
ਉੱਥੇ ਆਪਣਾ ਮਾਲ ਬਦ ਚਲਣੀ ਨਾਲ ਉਡਾ
੧੪ ਦਿੱਤਾ ੦ ਜਾਂ ਉਹ ਸਭ ਖ਼ਰਚ ਕਰ ਚੁੱਕਿਆ ਤਾਂ ਉਸ
ਦੇਸ ਵਿੱਚ ਵੱਡਾ ਕਾਲ ਪੈ ਗਿਆ ਅਤੇ ਉਹ ਮੁਹਤਾਜ
੧੫ ਹੋਣ ਲੱਗਾ ੦ ਤਾਂ ਉਹ ਉਸ ਦੇਸ ਦੇ ਕਿਸੇ ਰਹਿਣ
ਵਾਲੇ ਦੇ ਕੋਲ ਜਾ ਰਿਹਾ ਅਤੇ ਉਸ ਨੇ ਉਹ ਨੂੰ
ਆਪਣਿਆਂ ਖੇਤਾਂ ਵਿੱਚ ਸੂਰਾਂ ਦੇ ਚਾਰਨ ਲਈ
੧੬ ਘੱਲਿਆ ੦ ਅਰ ਉਹ ਉਨ੍ਹਾਂ ਛਿਲੜਾਂ ਨਾਲ ਜਿਹੜੇ
ਸੂਰ ਖਾਂਦੇ ਸਨ ਆਪਣਾ ਢਿੱਡ ਭਰਨਾ ਚਾਹੁੰਦਾ ਸੀ
੧੭ ਪਰ ਕਿਨੇ ਉਹ ਨੂੰ ਕੁਝ ਨਾ ਦਿੱਤਾ ੦ ਪਰ ਉਹ ਨੇ
ਸੁਰਤ ਵਿੱਚ ਆਣ ਕੇ ਕਿਹਾ ਭਈ ਮੇਰੇ ਪਿਉ ਦੇ
ਕਿੰਨੇ ਹੀ ਕਾਮਿਆਂ ਲਈ ਵਾਫ਼ਰ ਰੋਟੀਆਂ ਹਨ ਅਤੇ
੧੮ ਮੈਂ ਐੱਥੇ ਭੁੱਖਾ ਮਰਦਾ ਹਾਂ ੦ ਮੈਂ ਉੱਠ ਕੇ ਆਪਣੇ
ਪਿਉ ਕੋਲ ਜਾਵਾਂਗਾ ਅਤੇ ਉਸ ਨੂੰ ਆਖਾਂਗਾ, ਪਿਤਾ
ਜੀ ਮੈਂ ਅਸਮਾਨ ਦੇ ਵਿਰੁੱਧ ਤੇ ਤੁਹਾਡੇ ਅੱਗੇ ਗੁਨਾਹ
੧੯ ਕੀਤਾ ਹੈ ੦ ਹੁਣ ਮੈਂ ਇਸ ਜੋਗ ਨਹੀਂ ਜੋ ਫੇਰ ਤੁਹਾਡਾ
ਪੁੱਤ੍ਰ ਸਦਾਵਾਂ । ਮੈਨੂੰ ਆਪਣਿਆਂ ਕਾਮਿਆਂ ਵਿੱਚੋਂ
੨੦ ਇੱਕ ਜਿਹਾ ਰੱਖ ਲਓ ੦ ਸੋ ਉਹ ਉੱਠ ਕੇ ਆਪਣੇ
ਪਿਉ ਕੋਲ ਗਿਆ ਪਰ ਉਹ ਅਜੇ ਦੂਰ ਹੀ ਸੀ ਕਿ
ਉਹ ਦੇ ਪਿਉ ਨੇ ਉਹ ਨੂੰ ਡਿੱਠਾ ਅਤੇ ਉਸ ਨੂੰ ਤਰਸ
ਆਇਆ ਅਰ ਦੌੜ ਕੇ ਗਲੇ ਲਾ ਲਿਆ ਅਤੇ ਉਹ
੨੧ ਨੂੰ ਚੁੰਮਿਆ ੦ ਅਰ ਪੁੱਤ੍ਰ ਨੇ ਉਸ ਨੂੰ ਆਖਿਆ, ਪਿਤਾ
ਜੀ ਮੈਂ ਅਸਮਾਨ ਦੇ ਵਿਰੁੱਧ ਅਰ ਤੁਹਾਡੇ ਅੱਗੇ ਗੁਨਾਹ
ਕੀਤਾ ਹੈ । ਹੁਣ ਮੈਂ ਇਸ ਜੋਗ ਨਹੀਂ ਜੋ ਫੇਰ ਤੁਹਾਡਾ
੨੨ ਪੁੱਤ੍ਰ ਸਦਾਵਾਂ ੦ ਪਰ ਪਿਤਾ ਨੇ ਆਪਣੇ ਨੌਕਰਾਂ ਨੂੰ ਕਿਹਾ

ਕਿ ਸਭ ਤੋਂ ਚੰਗੇ ਬਸਤ੍ਰ ਛੇਤੀ ਕੱਢ ਕੇ ਇਹ ਨੂੰ
ਪਹਿਨਾਓ ਅਰ ਇਹ ਦੇ ਹੱਥ ਵਿੱਚ ਅੰਗੂਠੀ ਅਰ
੨੩ ਪੈਰੀਂ ਜੁੱਤੀ ਪਾਓ ○ ਅਤੇ ਪਲਿਆ ਹੋਇਆ ਵੱਛਾ
ਲਿਆ ਕੇ ਕੱਟੋ ਭਈ ਖਾਈਏ ਅਤੇ ਖੁਸ਼ੀ ਕਰੀਏ ○
੨੪ ਕਿਉਂ ਜੋ ਮੇਰਾ ਇਹ ਪੁੱਤ੍ਰ ਮੋਇਆ ਹੋਇਆ ਸੀ ਅਤੇ
ਫੇਰ ਜੀ ਪਿਆ ਹੈ, ਗੁਆਚ ਗਿਆ ਸੀ ਅਤੇ ਫੇਰ
ਲੱਭ ਪਿਆ ਹੈ । ਸੋ ਓਹ ਲੱਗੇ ਖੁਸ਼ੀ ਕਰਨ ॥
੨੫ ਪਰ ਉਹ ਦਾ ਵੱਡਾ ਪੁੱਤ੍ਰ ਖੇਤ ਵਿੱਚ ਸੀ ਅਰ ਜਾਂ
ਉਹ ਆਣ ਕੇ ਘਰ ਦੇ ਨੇੜੇ ਅੱਪੜਿਆ ਤਾਂ ਗਾਉਣ
੨੬ ਬਜਾਉਣ ਤੇ ਨੱਚਣ ਦੀ ਅਵਾਜ਼ ਸੁਣੀ ○ ਤਦ ਨੌਕਰਾਂ
ਵਿੱਚੋਂ ਇੱਕ ਨੂੰ ਆਪਣੇ ਕੋਲ ਸੱਦ ਕੇ ਪੁੱਛਿਆ ਭਈ
੨੭ ਇਹ ਕੀ ਹੈ ? ○ ਉਸ ਨੇ ਉਹ ਨੂੰ ਆਖਿਆ, ਤੇਰਾ ਭਰਾ
ਆਇਆ ਹੈ ਅਰ ਤੇਰੇ ਪਿਉ ਨੇ ਪਲਿਆ ਹੋਇਆ
ਵੱਛਾ ਕੱਟਿਆ ਹੈ ਇਸ ਲਈ ਜੋ ਉਹ ਨੂੰ ਭਲਾ ਚੰਗਾ
੨੮ ਪਾਇਆ ○ ਪਰ ਉਹ ਗੁੱਸੇ ਹੋਇਆ ਅਤੇ ਅੰਦਰ
ਜਾਣ ਨੂੰ ਉਹ ਦਾ ਜੀ ਨਾ ਕੀਤਾ । ਸੋ ਉਹ ਦਾ ਪਿਉ
੨੯ ਬਾਹਰ ਆਣ ਕੇ ਉਹ ਨੂੰ ਮਨਾਉਣ ਲੱਗਾ ○ ਪਰ ਓਨ
ਆਪਣੇ ਪਿਉ ਨੂੰ ਉੱਤਰ ਦਿੱਤਾ, ਵੇਖ ਮੈਂ ਐਨੇ
ਵਰਿਹਾਂ ਤੋਂ ਤੁਹਾਡੀ ਟਹਿਲ ਕਰਦਾ ਹਾਂ ਅਤੇ ਤੁਹਾਡਾ
ਹੁਕਮ ਕਦੇ ਨਹੀਂ ਮੋੜਿਆ ਪਰ ਤੁਸਾਂ ਮੈਨੂੰ ਕਦੇ ਇੱਕ
ਪਠੋਰਾ ਭੀ ਨਾ ਦਿੱਤਾ ਜੋ ਮੈਂ ਆਪਣਿਆਂ ਬੇਲੀਆਂ
੩੦ ਨਾਲ ਖੁਸ਼ੀ ਕਰਾਂ ○ ਪਰ ਜਦ ਤੁਹਾਡਾ ਇਹ ਪੁੱਤ੍ਰ
ਆਇਆ ਜਿਹ ਨੇ ਕੰਜਰੀਆਂ ਦੇ ਮੂੰਹ ਤੇਰੀ ਪੂੰਜੀ ਉਡਾ
ਦਿੱਤੀ ਤੁਸਾਂ ਉਹ ਦੇ ਲਈ ਪਲਿਆ ਹੋਇਆ ਵੱਛਾ
੩੧ ਕੱਟਿਆ ○ ਪਰ ਓਨ ਉਸ ਨੂੰ ਆਖਿਆ, ਬੱਚਾ ਤੂੰ
ਸਦਾ ਮੇਰੇ ਨਾਲ ਹੈਂ ਅਤੇ ਮੇਰਾ ਸੱਭੋ ਕੁਝ ਤੇਰਾ ਹੈ ○
੩੨ ਪਰ ਖੁਸ਼ੀ ਕਰਨੀ ਅਤੇ ਅਨੰਦ ਹੋਣਾ ਜੋਗ ਸੀ
ਕਿਉਂਕਿ ਤੇਰਾ ਇਹ ਭਰਾ ਮੋਇਆ ਹੋਇਆ ਸੀ ਅਤੇ
ਫੇਰ ਜੀ ਪਿਆ ਹੈ ਅਰ ਗੁਆਚ ਗਿਆ ਸੀ ਅਤੇ
ਹੁਣ ਲੱਭ ਪਿਆ ਹੈ ॥

### ਧਨੀ ਤੇ ਲਾਜ਼ਰ

੧੬ ਉਸ ਨੇ ਚੇਲਿਆਂ ਨੂੰ ਵੀ ਆਖਿਆ ਕਿ ਇੱਕ
ਧਨਵਾਨ ਮਨੁੱਖ ਸੀ ਜਿਹ ਦਾ ਇੱਕ ਮੁਖ਼ਤਿਆਰ ਹੈਸੀ
ਅਤੇ ਇਹ ਦਾ ਗਿਲਾ ਉਹ ਦੇ ਕੋਲ ਕੀਤਾ ਗਿਆ
੨ ਜੋ ਉਹ ਤੇਰਾ ਮਾਲ ਉਡਾਉਂਦਾ ਹੈ ○ ਤਾਂ ਉਸ ਨੇ
ਉਹ ਨੂੰ ਸੱਦ ਕੇ ਉਹ ਨੂੰ ਆਖਿਆ ਭਈ ਇਹ ਕੀ ਹੈ
ਜੋ ਮੈਂ ਤੇਰੇ ਵਿਖੇ ਸੁਣਦਾ ਹਾਂ ? ਆਪਣੀ ਮੁਖ਼ਤਿਆਰੀ
ਦਾ ਹਿਸਾਬ ਦਿਹ ਕਿਉਂ ਜੋ ਤੂੰ ਅੱਗੇ ਨੂੰ ਮੁਖ਼ਤਿਆਰ
੩ ਨਹੀਂ ਰਹਿ ਸੱਕਦਾ ○ ਉਸ ਮੁਖ਼ਤਿਆਰ ਨੇ ਆਪਣੇ
ਜੀ ਵਿੱਚ ਕਿਹਾ, ਮੈਂ ਕੀ ਕਰਾਂ ਕਿਉਂ ਜੋ ਮੇਰਾ ਮਾਲਕ
ਮੁਖ਼ਤਿਆਰੀ ਮੈਥੋਂ ਖੋਹਣ ਲੱਗਾ ਹੈ ? ਕਹੀ ਮੇਰੇ
ਕੋਲੋਂ ਮਾਰੀ ਨਹੀਂ ਜਾਂਦੀ ਅਤੇ ਭਿੱਛਿਆ ਮੰਗਣ ਤੋਂ
੪ ਮੈਨੂੰ ਲਾਜ ਆਉਂਦੀ ਹੈ ○ ਮੈਂ ਜਾਣ ਗਿਆ ਭਈ ਕੀ
ਕਰਾਂਗਾ ਤਾਂ ਜਿਸ ਵੇਲੇ ਮੈਂ ਮੁਖ਼ਤਿਆਰੀਓਂ ਹਟਾਇਆ
ਜਾਵਾਂ ਓਹ ਮੈਨੂੰ ਆਪਣਿਆਂ ਘਰਾਂ ਵਿੱਚ ਕਬੂਲ
੫ ਕਰਨ ○ ਤਾਂ ਉਸ ਨੇ ਆਪਣੇ ਮਾਲਕ ਦੇ ਕਰਜਾਈਆਂ
ਨੂੰ ਇੱਕ ਇੱਕ ਕਰਕੇ ਕੋਲ ਸੱਦਿਆ ਅਤੇ ਪਹਿਲੇ ਨੂੰ
ਕਿਹਾ, ਤੈਂ ਮੇਰੇ ਮਾਲਕ ਦਾ ਕਿੰਨਾ ਦੇਣਾ ਹੈ ? ○
੬ ਉਹ ਬੋਲਿਆ, ਸੌ ਮਣ ਤੇਲ, ਫੇਰ ਓਨ ਉਸ ਨੂੰ
ਆਖਿਆ ਭਈ ਆਪਣੀ ਵਹੀ ਲੈ ਅਤੇ ਬੈਠ ਕੇ ਛੇਤੀ
੭ ਪੰਜਾਹ ਲਿਖ ○ ਫੇਰ ਦੂਏ ਨੂੰ ਕਿਹਾ, ਤੈਂ ਕਿੰਨਾ
ਦੇਣਾ ਹੈ ? ਉਸ ਆਖਿਆ, ਸੌ ਮਾਣੀ ਕਣਕ ।
ਓਨ ਉਸ ਨੂੰ ਆਖਿਆ ਭਈ ਆਪਣੀ ਵਹੀ ਲੈ ਕੇ
੮ ਅੱਸੀ ਲਿਖ ○ ਤਾਂ ਮਾਲਕ ਨੇ ਉਸ ਨਿਮਕਹਰਾਮ
ਮੁਖ਼ਤਿਆਰ ਦੀ ਵਡਿਆਈ ਕੀਤੀ ਇਸ ਲਈ ਜੋ
ਉਹ ਨੇ ਚਤੁਰਾਈ ਕੀਤੀ ਸੀ ਕਿਉਂ ਜੋ ਐਸ ਜੁਗ ਦੇ
ਪੁੱਤ੍ਰ ਆਪਣੀ ਪੀਹੜੀ ਵਿੱਚ ਚਾਨਣ ਦੇ ਪੁੱਤ੍ਰਾਂ
੯ ਨਾਲੋਂ ਚਾਤਰ ਹਨ ○ ਮੈਂ ਤੁਹਾਨੂੰ ਆਖਦਾ ਹਾਂ ਭਈ
ਕੁਧਰਮ ਦੀ ਮਾਯਾ ਨਾਲ ਆਪਣੇ ਲਈ ਮਿੱਤ੍ਰ
ਬਣਾਓ ਤਾਂ ਜਿਸ ਵੇਲੇ ਇਹ ਜਾਂਦੀ ਰਹੇ ਓਹ ਤੁਹਾਨੂੰ
ਸਦੀਪਕਾਲ ਦੇ ਰਹਿਣ ਵਾਲੇ ਡੇਰਿਆਂ ਵਿੱਚ ਕਬੂਲ
੧੦ ਕਰਨ ○ ਜੋ ਥੋੜੇ ਤੋਂ ਥੋੜੇ ਵਿੱਚ ਦਿਆਨਤਦਾਰ ਹੈ ਸੋ
ਬਹੁਤ ਵਿੱਚ ਵੀ ਦਿਆਨਤਦਾਰ ਹੈ, ਅਤੇ ਜੋ ਥੋੜੇ
ਤੋਂ ਥੋੜੇ ਵਿੱਚ ਬੇਈਮਾਨ ਹੈ ਸੋ ਬਹੁਤ ਵਿੱਚ ਵੀ
੧੧ ਬੇਈਮਾਨ ਹੈ ○ ਸੋ ਜੇ ਤੁਸੀਂ ਕੁਧਰਮ ਦੀ ਮਾਯਾ ਵਿੱਚ
ਦਿਆਨਤਦਾਰ ਨਾ ਹੋਏ ਤਾਂ ਸੱਚਾ ਧਨ ਕੌਣ ਤੁਹਾਨੂੰ
੧੨ ਸੌਂਪੇਗਾ ? ○ ਅਰ ਜੇ ਤੁਸੀਂ ਪਰਾਏ ਮਾਲ ਵਿੱਚ
ਦਿਆਨਤਦਾਰ ਨਾ ਹੋਏ ਤਾਂ ਤੁਹਾਡਾ ਆਪਣਾ ਹੀ
੧੩ ਕੌਣ ਤੁਹਾਨੂੰ ਦੇਵੇਗਾ ? ○ ਕੋਈ ਟਹਿਲੂਆ ਦੋ
ਮਾਲਕਾਂ ਦੀ ਟਹਿਲ ਨਹੀਂ ਕਰ ਸੱਕਦਾ ਕਿਉਂ
ਜੋ ਉਹ ਇੱਕ ਨਾਲ ਵੈਰ ਅਤੇ ਦੂਏ ਨਾਲ ਪ੍ਰੀਤ

ਰੱਖੇਗਾ, ਯਾ ਇੱਕ ਨਾਲ ਮਿਲਿਆ ਰਹੇਗਾ ਅਤੇ
ਦੂਏ ਨੂੰ ਤੁੱਛ ਜਾਣੇਗਾ । ਤੁਸੀਂ ਪਰਮੇਸ਼ੁਰ ਅਤੇ ਮਾਯਾ
ਦੋਹਾਂ ਦੀ ਸੇਵਾ ਨਹੀਂ ਕਰ ਸੱਕਦੇ ਹੋ ॥
੧੪ ਫ਼ਰੀਸੀਆਂ ਨੇ ਜਿਹੜੇ ਰੁਪਿਆਂ ਦੇ ਲੋਭੀ ਸਨ
ਏਹ ਸਾਰੀਆਂ ਗੱਲਾਂ ਸੁਣੀਆਂ ਅਤੇ ਉਸ ਉੱਤੇ
੧੫ ਮਖੌਲ ਕਰਨ ਲੱਗੇ ੦ ਉਸ ਨੇ ਉਨ੍ਹਾਂ ਨੂੰ ਆਖਿਆ ਕਿ
ਤੁਸੀਂ ਉਹੋ ਹੋ ਜਿਹੜੇ ਮਨੁੱਖਾਂ ਦੇ ਅੱਗੇ ਆਪਣੇ ਆਪ
ਨੂੰ ਧਰਮੀ ਠਹਿਰਾਉਂਦੇ ਹੋ ਪਰ ਪਰਮੇਸ਼ੁਰ ਤੁਹਾਡੇ ਦਿਲਾਂ
ਨੂੰ ਜਾਣਦਾ ਹੈ ਕਿਉਂਕਿ ਜੋ ਮਨੁੱਖਾਂ ਦੇ ਲੇਖੇ ਉੱਤਮ ਹੈ
੧੬ ਸੋ ਪਰਮੇਸ਼ੁਰ ਦੀ ਦਰਗਾਹੇ ਘਿਣਾਉਣਾ ਹੈ ੦ ਤੁਰੇਤ
ਅਰ ਨਬੀ ਯੂਹੰਨਾ ਤੀਕੁਰ ਸਨ । ਉਸ ਵੇਲੇ ਤੋਂ
ਪਰਮੇਸ਼ੁਰ ਦੇ ਰਾਜ ਦੀ ਖੁਸ਼ ਖਬਰੀ ਸੁਣਾਈ ਜਾਂਦੀ ਹੈ
ਅਤੇ ਹਰ ਕੋਈ ਜ਼ੋਰ ਮਾਰ ਕੇ ਉਸ ਵਿੱਚ ਵੜਦਾ
੧੭ ਹੈ ੦ ਪਰ ਅਕਾਸ਼ ਅਤੇ ਧਰਤੀ ਦਾ ਟਲ ਜਾਣਾ
ਤੁਰੇਤ ਦੀ ਇੱਕ ਬਿੰਦੀ ਦੇ ਮਿਟ ਜਾਣ ਨਾਲੋਂ ਸਹਿਜ
੧੮ ਹੈ ੦ ਹਰੇਕ ਜੋ ਆਪਣੀ ਤੀਵੀਂ ਨੂੰ ਤਿਆਗ ਕੇ ਦੂਈ
ਨੂੰ ਵਿਆਹੇ ਸੋ ਜ਼ਨਾਹ ਕਰਦਾ ਹੈ ਅਤੇ ਜਿਹੜਾ
ਖਸਮ ਦੀ ਤਿਆਗੀ ਹੋਈ ਤੀਵੀਂ ਨੂੰ ਵਿਆਹੇ ਉਹ
ਜ਼ਨਾਹ ਕਰਦਾ ਹੈ ॥
੧੯ ਇੱਕ ਧਨਵਾਨ ਮਨੁੱਖ ਸੀ ਜੋ ਬੈਂਗਣੀ ਅਰ ਬਰੀਕ
ਕੱਪੜਾ ਪਹਿਨਦਾ ਅਤੇ ਨਿੱਤ ਭੋਗ ਬਿਲਾਸ ਕਰਦਾ
੨੦ ਅਤੇ ਸ਼ਾਨ ਨਾਲ ਰਹਿੰਦਾ ਸੀ ੦ ਅਰ ਲਾਜ਼ਰ ਨਾਉਂ
ਦਾ ਇੱਕ ਕੰਗਾਲ ਫੋੜਿਆਂ ਨਾਲ ਭਰਿਆ ਹੋਇਆ
ਉਹ ਦੀ ਡਿਉੜ੍ਹੀ ਦੇ ਅੱਗੇ ਸੁੱਟਿਆ ਪਿਆ ਹੁੰਦਾ
੨੧ ਸੀ ੦ ਅਰ ਜਿਹੜੇ ਚੂਰੇ ਭੂਰੇ ਉਸ ਧਨਵਾਨ ਦੀ ਮੇਜ਼
ਦੇ ਉੱਤੋਂ ਡਿੱਗਦੇ ਸਨ ਉਹ ਉਨ੍ਹਾਂ ਨਾਲ ਆਪਣਾ
ਢਿੱਡ ਭਰਨਾ ਚਾਹੁੰਦਾ ਸੀ ਸਗੋਂ ਕੁੱਤੇ ਵੀ ਆਣ ਕੇ
੨੨ ਉਹ ਦੇ ਫੋੜਿਆਂ ਨੂੰ ਚੱਟਦੇ ਸਨ ੦ ਅਤੇ ਇਉਂ
ਹੋਇਆ ਜੋ ਉਹ ਕੰਗਾਲ ਮਰ ਗਿਆ ਅਰ ਦੂਤਾਂ ਨੇ
ਉਹ ਨੂੰ ਅਬਰਾਹਾਮ ਦੀ ਗੋਦ ਵਿੱਚ ਲੈ ਜਾ ਰੱਖਿਆ,
ਅਤੇ ਉਹ ਧਨਵਾਨ ਵੀ ਮਰਿਆ ਅਤੇ ਦੱਬਿਆ
੨੩ ਗਿਆ ੦ ਅਰ ਪਤਾਲ ਵਿੱਚ ਦੁਖੀ ਹੋ ਕੇ ਉਸ ਨੇ
ਆਪਣੀਆਂ ਅੱਖੀਆਂ ਚੁੱਕੀਆਂ ਅਤੇ ਦੂਰੋਂ ਅਬਰਾ-
ਹਾਮ ਨੂੰ ਅਰ ਉਹ ਦੀ ਗੋਦ ਵਿੱਚ ਲਾਜ਼ਰ ਨੂੰ ਡਿੱਠਾ ੦
੨੪ ਤਾਂ ਉਸ ਨੇ ਅਵਾਜ਼ ਮਾਰ ਕੇ ਕਿਹਾ, ਹੇ ਪਿਤਾ ਅਬਰਾ-
ਹਾਮ ਮੇਰੇ ਉੱਤੇ ਦਯਾ ਕਰ ਅਤੇ ਲਾਜ਼ਰ ਨੂੰ ਘੱਲ ਜੋ
ਆਪਣੀ ਉਂਗਲ ਦਾ ਪੋਟਾ ਪਾਣੀ ਵਿੱਚ ਡੁਬੋ ਕੇ ਮੇਰੀ
ਜੀਭ ਠੰਢੀ ਕਰੇ ਕਿਉਂ ਜੋ ਮੈਂ ਇਸ ਲੰਬ ਵਿੱਚ
੨੫ ਕਲਪਦਾ ਹਾਂ ! ੦ ਪਰ ਅਬਰਾਹਾਮ ਬੋਲਿਆ, ਬੱਚਾ
ਯਾਦ ਕਰ ਜੋ ਤੂੰ ਆਪਣੇ ਜੀਉਂਦੇ ਜੀ ਆਪਣੀਆਂ
ਚੰਗੀਆਂ ਚੀਜ਼ਾਂ ਪਾ ਚੁੱਕਾ ਅਰ ਇਸੇ ਤਰਾਂ ਲਾਜ਼ਰ
ਮੰਦੀਆਂ ਚੀਜ਼ਾਂ ਪਰ ਹੁਣ ਉਹ ਐੱਥੇ ਸ਼ਾਂਤ ਪਾਉਂਦਾ
੨੬ ਅਤੇ ਤੂੰ ਕਲਪਦਾ ਹੈਂ ੦ ਅਰ ਇਸ ਤੋਂ ਬਾਝ
ਸਾਡੇ ਅਤੇ ਤੁਹਾਡੇ ਵਿੱਚ ਇੱਕ ਵੱਡੀ ਖੱਡ ਪਈ
ਹੈ ਤਾਂ ਜੋ ਓਹ ਜਿਹੜੇ ਐਥੋਂ ਤੁਹਾਡੇ ਕੋਲ ਪਾਰ
ਲੰਘਣਾ ਚਾਹੁਣ ਓਹ ਨਾ ਲੰਘ ਸੱਕਣ, ਨਾ ਓਧਰੋਂ
੨੭ ਕੋਈ ਸਾਡੇ ਕੋਲ ਏਸ ਪਾਸੇ ਆਉਣ ੦ ਤਾਂ ਉਸ
ਆਖਿਆ, ਹੇ ਪਿਤਾ ਤਦ ਮੈਂ ਤੇਰੀ ਮਿੰਨਤ ਕਰਦਾ
੨੮ ਹਾਂ ਜੋ ਤੂੰ ਉਹ ਨੂੰ ਮੇਰੇ ਪਿਉ ਦੇ ਘਰ ਭੇਜ ੦ ਕਿਉਂਕਿ
ਮੇਰੇ ਪੰਜ ਭਰਾ ਹਨ ਤਾਂ ਜੋ ਉਹ ਉਨ੍ਹਾਂ ਦੇ ਅੱਗੇ ਸਾਖੀ
ਦੇਵੇ ਭਈ ਕਿਤੇ ਓਹ ਭੀ ਇਸ ਕਸ਼ਟ ਦੇ ਥਾਂ ਵਿੱਚ
੨੯ ਨਾ ਆਉਣ ੦ ਪਰ ਅਬਰਾਹਾਮ ਨੇ ਆਖਿਆ ਕਿ
ਉਨ੍ਹਾਂ ਦੇ ਕੋਲ ਮੂਸਾ ਅਤੇ ਨਬੀ ਹਨ, ਓਹ ਉਨ੍ਹਾਂ ਦੀ
੩੦ ਸੁਣਨ ੦ ਪਰ ਉਸ ਆਖਿਆ, ਨਾ ਜੀ ਹੇ ਪਿਤਾ
ਅਬਰਾਹਾਮ ਪਰ ਜੇ ਕੋਈ ਮੁਰਦਿਆਂ ਵਿੱਚੋਂ ਉਨ੍ਹਾਂ ਦੇ
੩੧ ਕੋਲ ਜਾਵੇ ਤਾਂ ਓਹ ਤੋਬਾ ਕਰਨਗੇ ੦ ਪਰ ਉਹ ਨੇ
ਉਸ ਨੂੰ ਕਿਹਾ, ਜੋ ਮੂਸਾ ਅਤੇ ਨਬੀਆਂ ਦੀ ਨਾ ਸੁਣਨ
ਤਾਂ ਭਾਵੇਂ ਮੁਰਦਿਆਂ ਵਿੱਚੋਂ ਭੀ ਕੋਈ ਜੀ ਉੱਠੇ ਪਰ
ਓਹ ਨਾ ਮੰਨਣਗੇ ॥

## ੧੭ ਸਾਮਰੀ ਕੋੜ੍ਹੀ । ਪ੍ਰਭੁ ਦੇ ਪਰਗਟ ਹੋਣ ਦਾ ਦਿਨ

ਉਸ ਨੇ ਆਪਣੇ ਚੇਲਿਆਂ ਨੂੰ ਆਖਿਆ, ਠੋਕਰਾਂ
ਦਾ ਨਾ ਲੱਗਣਾ ਅਣਹੋਣਾ ਹੈ ਪਰ ਹਾਇ ਉਸ
ਮਨੁੱਖ ਉੱਤੇ ਜਿਸ ਕਰਕੇ ਉਹ ਲੱਗਦੀਆਂ ਹਨ ! ੦
੨ ਜੇ ਖਰਾਸ ਦਾ ਪੁੜ ਉਹ ਦੇ ਗਲ ਵਿੱਚ ਬੰਨ੍ਹਿਆ
ਜਾਂਦਾ ਅਤੇ ਉਹ ਸਮੁੰਦਰ ਵਿੱਚ ਸੁੱਟਿਆ ਜਾਂਦਾ ਤਾਂ
ਉਹ ਦੇ ਲਈ ਇਸ ਨਾਲੋਂ ਚੰਗਾ ਸੀ ਜੋ ਉਹ ਇਨ੍ਹਾਂ
੩ ਛੋਟਿਆਂ ਵਿੱਚੋਂ ਇੱਕ ਨੂੰ ਠੋਕਰ ਖੁਆਵੇ ੦ ਖਬਰਦਾਰ
ਰਹੋ ! ਜੇ ਤੇਰਾ ਭਾਈ ਗੁਨਾਹ ਕਰੇ ਤਾਂ ਉਹ ਨੂੰ ਸਮਝਾ
ਦਿਹ ਅਰ ਜੇ ਤੋਬਾ ਕਰੇ ਤਾਂ ਉਹ ਨੂੰ ਮਾਫ਼ ਕਰ ੦
੪ ਜੇ ਉਹ ਇੱਕ ਦਿਨ ਵਿੱਚ ਸੱਤ ਵਾਰੀ ਤੇਰਾ ਗੁਨਾਹ

ਕਰੇ ਅਤੇ ਸੱਤ ਵਾਰੀ ਤੇਰੀ ਵੱਲ ਮੁੜ ਕੇ ਕਹੇ, ਮੈਂ
ਤੋਬਾ ਕਰਦਾ ਹਾਂ, ਤਾਂ ਉਹ ਨੂੰ ਮਾਫ਼ ਕਰ ॥
੫ ਤਾਂ ਰਸੂਲਾਂ ਨੇ ਪ੍ਰਭੁ ਨੂੰ ਕਿਹਾ, ਸਾਡੀ ਨਿਹਚਾ
੬ ਵਧਾ ੦ ਪਰ ਪ੍ਰਭੁ ਨੇ ਆਖਿਆ, ਜੇ ਤੁਸਾਂ ਵਿੱਚ ਰਾਈ
ਦੇ ਦਾਣੇ ਸਮਾਨ ਨਿਹਚਾ ਹੁੰਦੀ ਤਾਂ ਤੁਸੀਂ ਇਸ ਤੂਤ
ਨੂੰ ਕਹਿ ਦਿੰਦੇ ਜੋ ਉੱਖੜ ਜਾਹ ਅਤੇ ਸਮੁੰਦਰ ਵਿੱਚ
੭ ਲੱਗ ਜਾਹ ਅਤੇ ਉਹ ਤੁਹਾਡੀ ਮੰਨ ਲੈਂਦਾ ੦ ਤੁਹਾਡੇ
ਵਿੱਚੋਂ ਕੌਣ ਹੈ ਜੋ ਉਹ ਦਾ ਚਾਕਰ ਹਲ ਵਾਹੁੰਦਾ
ਯਾ ਭੇਡਾਂ ਚਾਰਦਾ ਹੋਵੇ ਤਾਂ ਜਿਸ ਵੇਲੇ ਉਹ ਖੇਤੋਂ
ਆਵੇ ਉਸ ਨੂੰ ਆਖੇਗਾ, ਛੇਤੀ ਆ ਕੇ ਖਾਣ ਨੂੰ
੮ ਬੈਠ ? ੦ ਸਗੋਂ ਉਹ ਨੂੰ ਇਹ ਨਾ ਆਖੇਗਾ ਭਈ
ਕੁਝ ਤਿਆਰ ਕਰ ਜੋ ਮੈਂ ਖਾਵਾਂ ਅਤੇ ਲੱਕ ਬੰਨ੍ਹ ਕੇ
ਮੇਰੀ ਟਹਿਲ ਕਰ ਜਦ ਤੀਕੁਰ ਮੈਂ ਖਾ ਪੀ ਨਾ ਹਟਾਂ,
੯ ਅਤੇ ਇਹ ਦੇ ਪਿੱਛੋਂ ਤੂੰ ਖਾਵੀਂ ਪੀਵੀਂ ? ੦ ਭਲਾ,
ਉਹ ਉਸ ਚਾਕਰ ਦਾ ਹਸਾਨ ਮੰਨਦਾ ਹੈ ਇਸ ਲਈ
੧੦ ਜੋ ਉਹ ਨੇ ਹੁਕਮ ਮੂਜਬ ਕੰਮ ਕੀਤੇ ? ੦ ਇਸ ਤਰਾਂ
ਤੁਸੀਂ ਵੀ ਜਾਂ ਓਹ ਸਾਰੇ ਕੰਮ ਜਿਨ੍ਹਾਂ ਦਾ ਤੁਹਾਨੂੰ ਹੁਕਮ
ਦਿੱਤਾ ਗਿਆ ਪੂਰੇ ਕਰ ਚੁੱਕੋ ਤਾਂ ਕਹੋ ਭਈ ਅਸੀਂ
ਨਿਕੰਮੇ ਬੰਦੇ ਹਾਂ, ਜੋ ਕੁਝ ਸਾਨੂੰ ਕਰਨਾ ਉਚਿਤ ਸੀ
ਅਸਾਂ ਉਹੀ ਕੀਤਾ ॥
੧੧ ਜਾਂ ਉਹ ਯਰੂਸ਼ਲਮ ਨੂੰ ਚੱਲਿਆ ਜਾਂਦਾ ਸੀ ਤਾਂ
ਉਹ ਸਾਮਰਿਯਾ ਅਰ ਗਲੀਲ ਦੇ ਵਿੱਚੋਂ ਦੀ
੧੨ ਲੰਘਿਆ ੦ ਅਰ ਉਹ ਦੇ ਕਿਸੇ ਪਿੰਡ ਵਿੱਚ ਵੜ-
ਦਿਆਂ ਦਸ ਕੋੜ੍ਹੇ ਉਹ ਨੂੰ ਮਿਲੇ ਜਿਹੜੇ ਦੂਰ ਖੜੇ
੧੩ ਰਹੇ ੦ ਅਤੇ ਉਨ੍ਹਾਂ ਨੇ ਉੱਚੀ ਅਵਾਜ਼ ਦੇ ਕੇ ਕਿਹਾ,
ਹੇ ਯਿਸੂ ਮਹਾਰਾਜ, ਸਾਡੇ ਉੱਤੇ ਦਯਾ ਕਰ ! ੦
੧੪ ਉਸ ਨੇ ਵੇਖ ਕੇ ਉਨ੍ਹਾਂ ਨੂੰ ਆਖਿਆ, ਜਾਓ ਆਪਣੇ
ਤਾਈਂ ਜਾਜਕਾਂ ਨੂੰ ਵਿਖਾਓ, ਅਤੇ ਐਉਂ ਹੋਇਆ ਕਿ
੧੫ ਓਹ ਜਾਂਦੇ ਜਾਂਦੇ ਸ਼ੁੱਧ ਹੋ ਗਏ ੦ ਤਾਂ ਉਨ੍ਹਾਂ ਵਿੱਚੋਂ
ਇੱਕ ਇਹ ਵੇਖ ਕੇ ਜੋ ਮੈਂ ਚੰਗਾ ਹੋਇਆ ਵੱਡੀ
ਅਵਾਜ਼ ਨਾਲ ਪਰਮੇਸ਼ੁਰ ਦੀ ਵਡਿਆਈ ਕਰਦਾ
੧੬ ਹੋਇਆ ਮੁੜ ਆਇਆ ੦ ਅਤੇ ਮੂੰਹ ਦੇ ਭਾਰ ਉਹ
ਦੇ ਪੈਰੀਂ ਪੈ ਕੇ ਉਹ ਦਾ ਸ਼ੁਕਰ ਕੀਤਾ, ਅਤੇ ਉਹ
੧੭ ਸਾਮਰੀ ਸੀ ੦ ਪਰ ਯਿਸੂ ਨੇ ਅੱਗੋਂ ਆਖਿਆ, ਭਲਾ,
ਦਸੇ ਸ਼ੁੱਧ ਨਹੀਂ ਹੋਏ ? ਤਾਂ ਓਹ ਨੌਂ ਕਿੱਥੇ ਹਨ ? ੦
੧੮ ਇਸ ਓਪਰੇ ਤੋਂ ਬਿਨਾ ਕੀ ਹੋਰ ਨਾ ਮਿਲੇ ਜੋ ਮੁੜ ਕੇ
੧੯ ਪਰਮੇਸ਼ੁਰ ਦੀ ਵਡਿਆਈ ਕਰਦੇ ? ੦ ਉਸ ਨੂੰ ਕਿਹਾ,
ਉੱਠ ਕੇ ਚੱਲਿਆ ਜਾਹ, ਤੇਰੀ ਨਿਹਚਾ ਨੇ ਤੈਨੂੰ ਚੰਗਾ
ਕੀਤਾ ਹੈ ॥
੨੦ ਜਾਂ ਫ਼ਰੀਸੀਆਂ ਨੇ ਉਹ ਨੂੰ ਪੁੱਛਿਆ ਭਈ ਪਰਮੇਸ਼ੁਰ
ਦਾ ਰਾਜ ਕਦਕੁ ਆਊਗਾ ? ਉਸ ਨੇ ਉਨ੍ਹਾਂ ਨੂੰ ਉੱਤਰ
ਦਿੱਤਾ, ਪਰਮੇਸ਼ੁਰ ਦਾ ਰਾਜ ਪਰਤੱਖ ਹੋ ਕੇ ਨਹੀਂ
੨੧ ਆਉਂਦਾ ੦ ਅਤੇ ਨਾ ਓਹ ਕਹਿਣਗੇ ਭਈ ਵੇਖੋ
ਐੱਥੇ ਯਾ ਉੱਥੇ ਹੈ ਕਿਉਂਕਿ ਵੇਖੋ ਪਰਮੇਸ਼ੁਰ ਦਾ
ਰਾਜ ਤੁਹਾਡੇ ਵਿੱਚੇ ਹੈ ॥
੨੨ ਉਸ ਨੇ ਚੇਲਿਆਂ ਨੂੰ ਆਖਿਆ, ਓਹ ਦਿਨ
ਆਉਣਗੇ ਜਾਂ ਤੁਸੀਂ ਮਨੁੱਖ ਦੇ ਪੁੱਤ੍ਰ ਦਿਆਂ ਦਿਨਾਂ
ਵਿੱਚੋਂ ਇੱਕ ਨੂੰ ਵੇਖਣਾ ਚਾਹੋਗੇ ਪਰ ਨਾ ਵੇਖੋਗੇ ੦
੨੩ ਓਹ ਤੁਹਾਨੂੰ ਕਹਿਣਗੇ, ਵੇਖੋ ਉੱਥੇ ਹੈ, ਵੇਖੋ ਐੱਥੇ ਹੈ !
੨੪ ਤੁਸਾਂ ਨਾ ਜਾਣਾ ਅਤੇ ਮਗਰ ਨਾ ਲੱਗਣਾ ੦ ਕਿਉਂਕਿ
ਜਿਸ ਤਰਾਂ ਬਿਜਲੀ ਅਕਾਸ਼ ਦੇ ਹੇਠ ਦੇ ਇੱਕ ਪਾਸਿਓਂ
ਲਿਸ਼ਕਦੀ ਤਾਂ ਅਕਾਸ਼ ਦੇ ਹੇਠ ਦੇ ਦੂਜੇ ਪਾਸੇ ਤੀਕੁਰ
ਚਮਕਦੀ ਹੈ ਓਸੇ ਤਰਾਂ ਮਨੁੱਖ ਦਾ ਪੁੱਤ੍ਰ ਆਪਣੇ ਦਿਨ
੨੫ ਵਿੱਚ ਹੋਵੇਗਾ ੦ ਪਰ ਪਹਿਲੇ ਉਹ ਨੂੰ ਜ਼ਰੂਰ ਹੈ ਜੋ
ਬਹੁਤ ਕਸ਼ਟ ਭੋਗੇ ਅਤੇ ਇਸ ਪੀਹੜੀ ਦੇ ਲੋਕਾਂ ਥੀਂ
੨੬ ਰੱਦਿਆ ਜਾਵੇ ੦ ਅਰ ਜਿਸ ਤਰਾਂ ਨੂਹ ਦੇ ਦਿਨਾਂ
ਵਿੱਚ ਹੋਇਆ ਸੀ ਓਸੇ ਤਰਾਂ ਮਨੁੱਖ ਦੇ ਪੁੱਤ੍ਰ ਦੇ ਦਿਨਾਂ
੨੭ ਵਿੱਚ ਵੀ ਹੋਵੇਗਾ ੦ ਓਹ ਖਾਂਦੇ ਪੀਂਦੇ, ਵਿਆਹ
ਕਰਦੇ ਅਤੇ ਵਿਆਹੇ ਜਾਂਦੇ ਸਨ ਉਸ ਦਿਨ ਤੀਕੁਰ
ਕਿ ਨੂਹ ਕਿਸ਼ਤੀ ਉੱਤੇ ਚੜ੍ਹਿਆ ਅਤੇ ਪਰਲੋ ਆਈ
੨੮ ਅਤੇ ਸਭਨਾਂ ਦਾ ਨਾਸ ਕੀਤਾ ੦ ਅਰ ਜਿਸ ਤਰਾਂ ਲੂਤ
ਦੇ ਦਿਨਾਂ ਵਿੱਚ ਹੋਇਆ ਸੀ, ਓਹ ਖਾਂਦੇ ਪੀਂਦੇ, ਮੁੱਲ
ਲੈਂਦੇ, ਵੇਚਦੇ, ਬੀਜਦੇ ਅਤੇ ਘਰ ਬਣਾਉਂਦੇ ਸਨ ੦
੨੯ ਪਰ ਜਿਸ ਦਿਨ ਲੂਤ ਸਦੂਮ ਤੋਂ ਨਿੱਕਲਿਆ ਅੱਗ
ਅਤੇ ਗੰਧਕ ਅਕਾਸ਼ੋਂ ਬਰਸੀ ਅਤੇ ਸਭਨਾਂ ਦਾ ਨਾਸ
੩੦ ਕੀਤਾ ੦ ਇਸੇ ਤਰਾਂ ਉਸ ਦਿਨ ਵੀ ਹੋਵੇਗਾ ਜਾਂ ਮਨੁੱਖ
੩੧ ਦਾ ਪੁੱਤ੍ਰ ਪਰਗਟ ਹੋਵੇਗਾ ੦ ਉਸ ਦਿਨ ਜਿਹੜਾ ਕੋਠੇ
ਉੱਤੇ ਹੋਵੇ ਅਤੇ ਉਹ ਦਾ ਅਸਬਾਬ ਘਰ ਵਿੱਚ ਹੋਵੇ
ਉਹ ਉਸ ਦੇ ਲੈਣ ਨੂੰ ਹੇਠਾਂ ਨਾ ਉੱਤਰੇ ਅਤੇ ਜਿਹੜਾ
੩੨ ਖੇਤ ਵਿੱਚ ਹੋਵੇ ਇਸੇ ਤਰਾਂ ਪਿਛਾਹਾਂ ਨਾ ਮੁੜੇ ੦ ਲੂਤ
੩੩ ਦੀ ਤੀਵੀਂ ਨੂੰ ਚੇਤੇ ਰੱਖੋ ੦ ਜਿਹੜਾ ਆਪਣੀ ਜਾਨ
ਸਮ੍ਹਾਲਨੀ ਚਾਹੁੰਦਾ ਹੈ ਉਹ ਉਸ ਨੂੰ ਗੁਆ ਬੈਠੇਗਾ

ਪਰ ਜੋ ਉਸ ਨੂੰ ਗੁਆਵੇ ਸੋ ਉਹ ਨੂੰ ਜੀਉਂਦਿਆਂ
੩੪ ਰੱਖੇਗਾ ੦ ਮੈਂ ਤੁਹਾਨੂੰ ਆਖਦਾ ਹਾਂ ਭਈ ਉਸ ਰਾਤ
ਇੱਕ ਮੰਜੇ ਉੱਤੇ ਦੋ ਜਣੇ ਹੋਣਗੇ, ਇੱਕ ਲੈ ਲੀਤਾ
੩੫ ਜਾਵੇਗਾ ਅਤੇ ਦੂਆ ਛੱਡਿਆ ਜਾਵੇਗਾ ੦ ਦੋ
ਤੀਵੀਆਂ ਇਕੱਠੀਆਂ ਪੀਹੰਦੀਆਂ ਹੋਣਗੀਆਂ, ਇੱਕ
੩੭ ਲੈ ਲਈ ਜਾਵੇਗੀ ਅਤੇ ਦੂਈ ਛੱਡੀ ਜਾਵੇਗੀ ੦ ਤਦ
ਉਨ੍ਹਾਂ ਉਸ ਨੂੰ ਅੱਗੋਂ ਆਖਿਆ, ਪ੍ਰਭੁ ਜੀ ਕਿੱਥੇ ?
ਉਸ ਨੇ ਉਨ੍ਹਾਂ ਨੂੰ ਕਿਹਾ, ਜਿੱਥੇ ਲੋਥ ਹੈ ਉੱਥੇ ਗਿਰਝਾਂ
ਵੀ ਇਕੱਠੀਆਂ ਹੋਣਗੀਆਂ ॥

## ੧੮ ਪ੍ਰਾਰਥਨਾ ਦੇ ਵਿਖੇ : ਹਠੀ ਵਿਧਵਾ, ਅਤੇ ਫ਼ਰੀਸੀ ਅਰ ਮਸੂਲੀਆ

ਉਸ ਨੇ ਉਨ੍ਹਾਂ ਨੂੰ ਇਸ ਮਤਲਬ ਦਾ ਇੱਕ
ਦ੍ਰਿਸ਼ਟਾਂਤ ਦਿੱਤਾ ਜੋ ਸਦਾ ਪ੍ਰਾਰਥਨਾ ਵਿੱਚ ਲੱਗਿਆ
ਰਹਿਣਾ ਅਤੇ ਸੁਸਤੀ ਨਹੀਂ ਕਰਨੀ ਚਾਹੀਦੀ ੦
੨ ਕਿ ਕਿਸੇ ਨਗਰ ਵਿੱਚ ਇੱਕ ਹਾਕਮ ਸੀ ਜਿਹ ਨੂੰ ਨਾ
ਪਰਮੇਸ਼ੁਰ ਦਾ ਭੈ, ਨਾ ਮਨੁੱਖ ਦੀ ਪਰਵਾਹ ਸੀ ੦
੩ ਅਰ ਉਸੇ ਨਗਰ ਵਿੱਚ ਇੱਕ ਵਿਧਵਾ ਸੀ ਅਤੇ ਉਹ
ਉਸ ਦੇ ਕੋਲ ਇਹ ਕਹਿੰਦੀ ਆਉਂਦੀ ਸੀ ਜੋ ਮੇਰੇ
੪ ਵੈਰੀ ਤੋਂ ਮੇਰਾ ਬਦਲਾ ਲੈ ਦਿਹ ੦ ਕਿੰਨਾਕੁ ਚਿਰ ਤਾਂ
ਉਹ ਨੇ ਨਾ ਚਾਹਿਆ ਪਰ ਪਿੱਛੋਂ ਆਪਣੇ ਮਨ ਵਿੱਚ
ਕਿਹਾ ਕਿ ਭਾਵੇਂ ਮੈਂ ਨਾ ਪਰਮੇਸ਼ੁਰ ਦਾ ਭੈ ਕਰਦਾ, ਨਾ
੫ ਮਨੁੱਖ ਦੀ ਪਰਵਾਹ ਰੱਖਦਾ ਹਾਂ ੦ ਤਾਂ ਭੀ ਇਸ ਲਈ
ਜੋ ਇਹ ਵਿਧਵਾ ਮੈਨੂੰ ਜ਼ਿੱਚ ਕਰਦੀ ਹੈ ਮੈਂ ਉਹ ਦਾ
ਬਦਲਾ ਲੈ ਦਿਆਂਗਾ ਅਜਿਹਾ ਨਾ ਹੋਵੇ ਜੋ ਉਹ
੬ ਘੜੀ ਮੁੜੀ ਆਣ ਕੇ ਮੇਰਾ ਸਿਰ ਖਾਵੇ ੦ ਪ੍ਰਭੁ ਨੇ
ਆਖਿਆ, ਸੁਣੋ ਕਿ ਇਹ ਬੇਇਨਸਾਫ਼ ਹਾਕਮ ਕੀ
੭ ਕਹਿੰਦਾ ਹੈ ੦ ਫੇਰ ਭਲਾ ਪਰਮੇਸ਼ੁਰ ਆਪਣੇ ਚੁਣਿਆਂ
ਹੋਇਆਂ ਦਾ ਬਦਲਾ ਲੈ ਨਾ ਦੇਵੇਗਾ ਜਿਹੜੇ ਰਾਤ
ਦਿਨ ਉਹ ਦੀ ਦੁਹਾਈ ਦਿੰਦੇ ਹਨ ਭਾਵੇਂ ਉਹ ਚੋਖਾ
੮ ਚਿਰ ਉਨ੍ਹਾਂ ਦੀ ਜਰਦਾ ਹੈ ? ੦ ਮੈਂ ਤੁਹਾਨੂੰ ਆਖਦਾ
ਹਾਂ ਜੋ ਉਹ ਸ਼ਤਾਬੀ ਉਨ੍ਹਾਂ ਦਾ ਬਦਲਾ ਲੈ ਦੇਵੇਗਾ ।
ਪਰ ਜਦ ਮਨੁੱਖ ਦਾ ਪੁੱਤ੍ਰ ਆਵੇਗਾ ਤਦ ਕੀ ਉਹ
ਧਰਤੀ ਉੱਤੇ ਨਿਹਚਾ ਪਾਵੇਗਾ ? ॥
੯ ਉਸ ਨੇ ਕਈਆਂ ਨੂੰ ਜਿਹੜੇ ਆਪਣੇ ਉੱਤੇ
ਭਰੋਸਾ ਰੱਖਦੇ ਸਨ ਭਈ ਅਸੀਂ ਧਰਮੀ ਹਾਂ ਅਤੇ
ਹੋਰਨਾਂ ਨੂੰ ਤੁੱਛ ਜਾਣਦੇ ਸਨ ਇਹ ਦ੍ਰਿਸ਼ਟਾਂਤ ਵੀ
੧੦ ਦਿੱਤਾ ੦ ਕਿ ਦੋ ਮਨੁੱਖ ਪ੍ਰਾਰਥਨਾ ਕਰਨ ਲਈ ਹੈਕਲ
ਵਿੱਚ ਗਏ, ਇੱਕ ਫ਼ਰੀਸੀ ਅਤੇ ਦੂਆ ਮਸੂਲੀਆ ੦
੧੧ ਫ਼ਰੀਸੀ ਨੇ ਖਲੋ ਕੇ ਆਪਣੇ ਜੀ ਵਿੱਚ ਇਉਂ ਪ੍ਰਾਰਥਨਾ
ਕੀਤੀ ਕਿ ਹੇ ਪਰਮੇਸ਼ੁਰ ਮੈਂ ਤੇਰਾ ਸ਼ੁਕਰ ਕਰਦਾ ਹਾਂ
ਭਈ ਮੈਂ ਹੋਰਨਾਂ ਵਾਂਙੁ ਨਹੀਂ ਹਾਂ ਜੋ ਲੁਟੇਰੇ, ਕੁਧਰਮੀ
ਅਤੇ ਜ਼ਨਾਹਕਾਰ ਹਨ ਅਤੇ ਨਾ ਇਸ ਮਸੂਲੀਏ ਵਰਗਾ
੧੨ ਹਾਂ ! ੦ ਮੈਂ ਸਾਤੇ ਵਿੱਚ ਦੋ ਵਾਰੀ ਵਰਤ ਰੱਖਦਾ ਹਾਂ
ਅਤੇ ਆਪਣੀ ਸਾਰੀ ਕਮਾਈ ਵਿੱਚੋਂ ਦਸੌਂਧ ਦਿੰਦਾ
੧੩ ਹਾਂ ੦ ਪਰ ਉਸ ਮਸੂਲੀਏ ਨੇ ਕੁਝ ਫ਼ਰਕ ਨਾਲ ਖੜੋ
ਕੇ ਐੱਨਾ ਵੀ ਨਾ ਚਾਹਿਆ ਜੋ ਆਪਣੀਆਂ ਅੱਖੀਆਂ
ਅਕਾਸ਼ ਦੀ ਵੱਲ ਚੁੱਕੇ ਸਗੋਂ ਆਪਣੀ ਛਾਤੀ ਪਿੱਟਦਾ
ਅਤੇ ਏਹ ਕਹਿੰਦਾ ਸੀ ਕਿ ਹੇ ਪਰਮੇਸ਼ੁਰ ਮੈਂ ਪਾਪੀ
੧੪ ਉੱਤੇ ਦਯਾ ਕਰ ! ੦ ਮੈਂ ਤੁਹਾਨੂੰ ਆਖਦਾ ਹਾਂ ਜੋ ਉਹ
ਨਹੀਂ ਪਰ ਇਹ ਧਰਮੀ ਠਹਿਰ ਕੇ ਆਪਣੇ ਘਰ ਗਿਆ
ਕਿਉਂਕਿ ਹਰੇਕ ਜੋ ਆਪਣੇ ਆਪ ਨੂੰ ਉੱਚਾ ਕਰਦਾ
ਹੈ ਸੋ ਨੀਵਾਂ ਕੀਤਾ ਜਾਵੇਗਾ ਪਰ ਜੋ ਆਪ ਨੂੰ ਨੀਵਾਂ
ਕਰਦਾ ਹੈ ਸੋ ਉੱਚਾ ਕੀਤਾ ਜਾਵੇਗਾ ॥
੧੫ ਲੋਕ ਆਪਣੇ ਇਆਣਿਆਂ ਨੂੰ ਵੀ ਉਹ ਦੇ ਕੋਲ
ਲਿਆਏ ਤਾਂ ਜੋ ਉਹ ਉਨ੍ਹਾਂ ਨੂੰ ਛੋਹੇ ਪਰ ਚੇਲਿਆਂ ਨੇ
੧੬ ਵੇਖ ਕੇ ਉਨ੍ਹਾਂ ਨੂੰ ਝਿੜਕਿਆ ੦ ਪਰ ਯਿਸੂ ਨੇ ਉਨ੍ਹਾਂ
ਨੂੰ ਆਪਣੇ ਕੋਲ ਸੱਦ ਕੇ ਕਿਹਾ, ਛੋਟਿਆਂ ਬਾਲਕਾਂ
ਨੂੰ ਮੇਰੇ ਕੋਲ ਆਉਣ ਦਿਓ ਅਤੇ ਉਨ੍ਹਾਂ ਨੂੰ ਨਾ ਵਰਜੋ
ਕਿਉਂ ਜੋ ਪਰਮੇਸ਼ੁਰ ਦਾ ਰਾਜ ਏਹੋ ਜਿਹਿਆਂ ਦਾ ਹੈ ੦
੧੭ ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਜੋ ਕੋਈ ਪਰਮੇਸ਼ੁਰ
ਦੇ ਰਾਜ ਨੂੰ ਛੋਟੇ ਬਾਲਕ ਦੀ ਨਿਆਈਂ ਕਬੂਲ ਨਾ
ਕਰੇ ਉਹ ਉਸ ਵਿੱਚ ਕਦੇ ਨਾ ਵੜੇਗਾ ॥
੧੮ ਇੱਕ ਸਰਦਾਰ ਨੇ ਉਸ ਅੱਗੇ ਅਰਜ਼ ਕਰ ਕੇ
ਆਖਿਆ, ਸਤ ਗੁਰੂ ਜੀ, ਮੈਂ ਕੀ ਕਰਾਂ ਜੋ ਸਦੀਪਕ
੧੯ ਜੀਉਣ ਦਾ ਅਧਿਕਾਰੀ ਹੋਵਾਂ ? ੦ ਯਿਸੂ ਨੇ ਉਹ ਨੂੰ
ਕਿਹਾ, ਤੂੰ ਮੈਨੂੰ ਸਤ ਕਿਉਂ ਆਖਦਾ ਹੈਂ ? ਸਤ ਕੋਈ
੨੦ ਨਹੀਂ ਪਰ ਨਿਰਾ ਇੱਕੋ ਪਰਮੇਸ਼ੁਰ ੦ ਤੂੰ ਹੁਕਮਾਂ ਨੂੰ
ਜਾਣਦਾ ਹੈਂ, ਜ਼ਨਾਹ ਨਾ ਕਰ, ਖੂਨ ਨਾ ਕਰ, ਚੋਰੀ
ਨਾ ਕਰ, ਝੂਠੀ ਗਵਾਹੀ ਨਾ ਦਿਹ, ਆਪਣੇ ਪਿਤਾ
੨੧ ਅਤੇ ਮਾਤਾ ਦਾ ਆਦਰ ਕਰ ੦ ਓਨ ਆਖਿਆ, ਮੈਂ
ਆਪਣੇ ਬਾਲਕਪੁਣੇ ਤੋਂ ਇਨ੍ਹਾਂ ਸਭਨਾਂ ਨੂੰ ਮੰਨਦਾ

੨੨ ਆਇਆ ਹਾਂ ੦ ਯਿਸੂ ਨੇ ਸੁਣ ਕੇ ਉਹ ਨੂੰ ਆਖਿਆ,
ਅਜੇ ਤੇਰੇ ਵਿੱਚ ਇੱਕ ਗੱਲ ਦਾ ਘਾਟਾ ਹੈ। ਜੋ ਕੁਝ
ਤੇਰਾ ਹੈ ਵੇਚ ਅਤੇ ਕੰਗਾਲਾਂ ਨੂੰ ਦੇ ਦੇਹ ਤਾਂ ਤੈਨੂੰ
ਸੁਰਗ ਵਿੱਚ ਧਨ ਮਿਲੇਗਾ ਅਤੇ ਆ ਮੇਰੇ ਪਿੱਛੇ ਹੋ
੨੩ ਤੁਰ ੦ ਪਰ ਉਹ ਇਹ ਸੁਣ ਕੇ ਬਹੁਤ ਉਦਾਸ ਹੋਇਆ
੨੪ ਕਿਉਂ ਜੋ ਉਹ ਵੱਡਾ ਧਨਵਾਨ ਸੀ ੦ ਯਿਸੂ ਨੇ ਉਹ ਨੂੰ
ਵੇਖ ਕੇ ਆਖਿਆ ਕਿ ਜਿਹੜੇ ਦੌਲਤ ਰੱਖਦੇ ਹਨ
ਉਨ੍ਹਾਂ ਦਾ ਪਰਮੇਸ਼ੁਰ ਦੇ ਰਾਜ ਵਿੱਚ ਵੜਨਾ ਕੇਡਾ ਹੀ
੨੫ ਔਖਾ ਹੋਵੇਗਾ ! ੦ ਕਿਉਂ ਜੋ ਸੂਈ ਦੇ ਨੱਕੇ ਵਿੱਚੋਂ
ਦੀ ਊਠ ਦਾ ਵੜਨਾ ਇਸ ਨਾਲੋਂ ਸੁਖਾਲਾ ਹੈ ਜੋ
੨੬ ਧਨਵਾਨ ਮਨੁੱਖ ਪਰਮੇਸ਼ੁਰ ਦੇ ਰਾਜ ਵਿੱਚ ਵੜੇ ੦ ਤਾਂ
ਸੁਣਨ ਵਾਲਿਆਂ ਨੇ ਕਿਹਾ, ਤਾਂ ਫੇਰ ਕਿਹ ਦੀ ਮੁਕਤੀ
੨੭ ਹੋ ਸੱਕਦੀ ਹੈ ? ੦ ਪਰ ਉਸ ਆਖਿਆ ਕਿ ਜਿਹੜੀਆਂ
ਗੱਲਾਂ ਮਨੁੱਖਾਂ ਤੋਂ ਅਣਹੋਣੀਆਂ ਹਨ ਓਹ ਪਰਮੇਸ਼ੁਰ
੨੮ ਤੋਂ ਹੋ ਸੱਕਦੀਆਂ ਹਨ ੦ ਤਦ ਪਤਰਸ ਨੇ ਕਿਹਾ, ਵੇਖ
ਅਸੀਂ ਆਪਣਾ ਸੱਭੋ ਕੁਝ ਛੱਡ ਕੇ ਤੇਰੇ ਮਗਰ ਹੋ
੨੯ ਤੁਰੇ ਹਾਂ ੦ ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, ਮੈਂ ਤੁਹਾਨੂੰ
ਸਤ ਆਖਦਾ ਹਾਂ ਭਈ ਅਜਿਹਾ ਕੋਈ ਨਹੀਂ ਕਿ ਜਿਹ
ਨੇ ਘਰ ਯਾ ਤੀਵੀਂ ਯਾ ਭਾਈਆਂ ਯਾ ਮਾਪਿਆਂ ਯਾ
ਬਾਲ ਬੱਚਿਆਂ ਨੂੰ ਪਰਮੇਸ਼ੁਰ ਦੇ ਰਾਜ ਦੇ ਕਾਰਨ
੩੦ ਛੱਡਿਆ ਹੋ ੦ ਜਿਹੜਾ ਇਸ ਸਮੇ ਵਿੱਚ ਬਹੁਤ ਗੁਣਾ
ਅਤੇ ਅਗਲੇ ਜੁਗ ਵਿੱਚ ਸਦੀਪਕ ਜੀਉਣ ਨਾ
ਪਾਵੇ ॥

੩੧ ਉਸ ਨੇ ਬਾਰਾਂ ਚੇਲਿਆਂ ਨੂੰ ਲੈ ਕੇ ਉਨ੍ਹਾਂ ਨੂੰ
ਆਖਿਆ, ਵੇਖੋ ਅਸੀਂ ਯਰੂਸ਼ਲਮ ਨੂੰ ਜਾਂਦੇ ਹਾਂ ਅਤੇ
ਸਭ ਕੁਝ ਜੋ ਨਬੀਆਂ ਦੇ ਰਾਹੀਂ ਲਿੱਖਿਆ ਹੋਇਆ
ਹੈ ਮਨੁੱਖ ਦੇ ਪੁੱਤ੍ਰ ਦੇ ਹੱਕ ਵਿੱਚ ਪੂਰਾ ਕੀਤਾ ਜਾਵੇਗਾ ੦
੩੨ ਕਿਉਂਕਿ ਉਹ ਪਰਾਈਆਂ ਕੌਮਾਂ ਦੇ ਹੱਥ ਫੜਵਾਇਆ
ਜਾਵੇਗਾ ਅਤੇ ਉਹ ਦੇ ਉੱਤੇ ਠੱਠਾ ਮਾਰਿਆ ਜਾਵੇਗਾ
ਅਰ ਉਹ ਦੀ ਪਤ ਲਾਹੀ ਜਾਵੇਗੀ ਅਰ ਉਸ ਪੁਰ
੩੩ ਥੁੱਕਿਆ ਜਾਵੇਗਾ ੦ ਓਹ ਕੋਰੜੇ ਮਾਰਨਗੇ, ਨਾਲੇ ਉਸ
ਨੂੰ ਮਾਰ ਸੁੱਟਣਗੇ ਅਤੇ ਉਹ ਤੀਏ ਦਿਨ ਫੇਰ ਜੀ
੩੪ ਉੱਠੇਗਾ ੦ ਉਨ੍ਹਾਂ ਨੇ ਇਨ੍ਹਾਂ ਗੱਲਾਂ ਵਿੱਚੋਂ ਕੁਝ ਨਾ
ਸਮਝਿਆ ਅਤੇ ਇਹ ਗੱਲ ਉਨ੍ਹਾਂ ਤੋਂ ਗੁਪਤ ਰਹੀ ਅਰ
ਜਿਹੜੀਆਂ ਗੱਲਾਂ ਕਹੀਆਂ ਜਾਂਦੀਆਂ ਸਨ ਉਨ੍ਹਾਂ ਨਾ
ਜਾਣੀਆਂ ॥

੩੫ ਇਉਂ ਹੋਇਆ ਕਿ ਜਾਂ ਉਹ ਯਰੀਹੋ ਦੇ ਨੇੜੇ
ਅੱਪੜਿਆ ਤਾਂ ਇੱਕ ਅੰਨ੍ਹਾ ਸੜਕ ਦੇ ਕੰਢੇ ਬੈਠਾ ਭੀਖ
੩੬ ਮੰਗਦਾ ਸੀ ੦ ਅਤੇ ਉਹ ਨੇ ਭੀੜ ਲੰਘਦੀ ਸੁਣ ਕੇ
੩੭ ਪੁੱਛਿਆ ਭਈ ਇਹ ਕੀ ਹੈ ? ੦ ਲੋਕਾਂ ਨੇ ਉਹ ਨੂੰ
੩੮ ਖਬਰ ਦਿੱਤੀ ਜੋ ਯਿਸੂ ਨਾਸਰੀ ਲੰਘ ਰਿਹਾ ਹੈ ੦ ਤਦ
ਉਹ ਨੇ ਪੁਕਾਰ ਕੇ ਆਖਿਆ, ਹੇ ਯਿਸੂ ਦਾਊਦ ਦੇ
੩੯ ਪੁੱਤ੍ਰ, ਮੇਰੇ ਉੱਤੇ ਦਯਾ ਕਰ ! ੦ ਜਿਹੜੇ ਅੱਗੇ ਜਾਂਦੇ
ਸਨ ਉਨ੍ਹਾਂ ਉਸ ਨੂੰ ਝਿੜਕਿਆ ਭਈ ਚੁੱਪ ਕਰ ਪਰ
ਉਹ ਸਗੋਂ ਹੋਰ ਵੀ ਉੱਚੀ ਦੇ ਕੇ ਬੋਲਿਆ, ਹੇ ਦਾਊਦ
੪੦ ਦੇ ਪੁੱਤ੍ਰ, ਮੇਰੇ ਉੱਤੇ ਦਯਾ ਕਰ ! ੦ ਤਦ ਯਿਸੂ ਨੇ
ਖੜੋ ਕੇ ਉਹ ਨੂੰ ਆਪਣੇ ਕੋਲ ਲਿਆਉਣ ਦਾ ਹੁਕਮ
ਕੀਤਾ ਅਤੇ ਜਾਂ ਉਹ ਨੇੜੇ ਆਇਆ ਤਾਂ ਉਹ ਨੂੰ
੪੧ ਪੁੱਛਿਆ, ੦ ਤੂੰ ਕੀ ਚਾਹੁੰਦਾ ਹੈਂ ਜੋ ਮੈਂ ਤੇਰੇ ਲਈ
ਕਰਾਂ ? ਉਹ ਨੇ ਕਿਹਾ, ਪ੍ਰਭੁ ਜੀ ਮੈਂ ਸੁਜਾਖਾ ਹੋ
੪੨ ਜਾਵਾਂ ! ੦ ਤਾਂ ਯਿਸੂ ਨੇ ਉਹ ਨੂੰ ਕਿਹਾ, ਸੁਜਾਖਾ ਹੋ
੪੩ ਜਾਹ, ਤੇਰੀ ਨਿਹਚਾ ਨੇ ਤੈਨੂੰ ਬਚਾਇਆ ੦ ਅਤੇ ਓਵੇਂ
ਉਹ ਸੁਜਾਖਾ ਹੋ ਗਿਆ ਅਤੇ ਪਰਮੇਸ਼ੁਰ ਦੀ ਵਡਿਆਈ
ਕਰਦਾ ਹੋਇਆ ਉਸ ਦੇ ਮਗਰ ਤੁਰ ਪਿਆ ਅਰ
ਸਭਨਾਂ ਲੋਕਾਂ ਨੇ ਵੇਖ ਕੇ ਪਰਮੇਸ਼ੁਰ ਦੀ ਉਸਤਤ
ਕੀਤੀ ॥

## ੧੯ ਜ਼ੱਕੀ ਦੀ ਤਬਦੀਲੀ। ਅਸ਼ਰਫ਼ੀਆਂ ਦਾ ਦ੍ਰਿਸ਼ਟਾਂਤ। ਸ਼ਾਹੀ ਦਾਖ਼ਲਾ

ਉਹ ਯਰੀਹੋ ਦੇ ਅੰਦਰ ਜਾ ਕੇ ਵਿੱਚੋਂ ਦੀ ਲੰਘ
੨ ਰਿਹਾ ਸੀ ੦ ਅਰ ਵੇਖੋ ਜ਼ੱਕੀ ਨਾਉਂ ਦਾ ਇੱਕ ਪੁਰਖ
ਸੀ ਜਿਹੜਾ ਮਸੂਲੀਆਂ ਦਾ ਸਰਦਾਰ ਅਤੇ ਧਨਵਾਨ
੩ ਸੀ ੦ ਅਤੇ ਉਸ ਨੇ ਯਿਸੂ ਨੂੰ ਵੇਖਣ ਦਾ ਜਤਨ ਕੀਤਾ
ਭਈ ਉਹ ਕੌਣ ਹੈ ਪਰ ਭੀੜ ਦੇ ਕਾਰਨ ਵੇਖ ਨਾ
ਸੱਕਿਆ ਕਿਉਂ ਜੋ ਉਹ ਕੱਦ ਦਾ ਮਧਰਾ ਹੈਸੀ ੦
੪ ਸੋ ਉਹ ਅੱਗੇ ਦੌੜ ਕੇ ਇੱਕ ਗੁੱਲਰ ਦੇ ਬਿਰਛ ਉੱਤੇ
ਚੜ੍ਹ ਗਿਆ ਭਈ ਉਸ ਨੂੰ ਵੇਖੇ ਕਿਉਂ ਜੋ ਉਸ ਨੇ
੫ ਉਸੇ ਰਸਤਿਓਂ ਲੰਘਣਾ ਸੀ ੦ ਪਰ ਯਿਸੂ ਜਾਂ ਉਸ ਥਾਂ
ਆਇਆ ਤਾਂ ਉਤਾਹਾਂ ਨਜ਼ਰ ਮਾਰ ਕੇ ਉਹ ਨੂੰ
ਆਖਿਆ, ਹੇ ਜ਼ੱਕੀ ਛੇਤੀ ਨਾਲ ਉੱਤਰ ਆ ਕਿਉਂਕਿ
੬ ਅੱਜ ਮੈਂ ਤੇਰੇ ਹੀ ਘਰ ਰਹਿਣਾ ਹੈ ੦ ਤਾਂ ਉਹ ਛੇਤੀ
ਉੱਤਰ ਆਇਆ ਅਤੇ ਖੁਸ਼ੀ ਨਾਲ ਉਸ ਦਾ ਆਦਰ

੭ ਭਾਉ ਕੀਤਾ ੦ ਤਾਂ ਸਭ ਵੇਖ ਕੇ ਕੁੜ੍ਹਨ ਲੱਗੇ ਅਤੇ
ਬੋਲੇ ਜੋ ਉਹ ਇੱਕ ਪਾਪੀ ਮਨੁੱਖ ਦੇ ਘਰ ਜਾ ਉੱਤਰਿਆ
੮ ਹੈ ੦ ਪਰ ਜ਼ੱਕੀ ਨੇ ਖੜੋ ਕੇ ਪ੍ਰਭੁ ਨੂੰ ਕਿਹਾ, ਪ੍ਰਭੁ ਜੀ
ਵੇਖ ਮੈਂ ਆਪਣਾ ਅੱਧਾ ਮਾਲ ਕੰਗਾਲਾਂ ਨੂੰ ਦਿੰਦਾ ਹਾਂ
ਅਰ ਜੇ ਮੈਂ ਕਿਸੇ ਉੱਤੇ ਊਜ ਲਾਕੇ ਕੁਝ ਲੈ ਲਿਆ
੯ ਹੈ ਤਾਂ ਚੌਗੁਣਾ ਮੋੜ ਦਿੰਦਾ ਹਾਂ ੦ ਯਿਸੂ ਨੇ ਉਹ ਨੂੰ
ਆਖਿਆ, ਅੱਜ ਇਸ ਘਰ ਵਿੱਚ ਮੁਕਤੀ ਆਈ ਇਸ
੧੦ ਲਈ ਜੋ ਇਹ ਵੀ ਅਬਰਾਹਾਮ ਦਾ ਪੁੱਤ੍ਰ ਹੈ ੦ ਕਿਉਂ
ਜੋ ਮਨੁੱਖ ਦਾ ਪੁੱਤ੍ਰ ਗੁਆਚੇ ਹੋਏ ਨੂੰ ਭਾਲਣ ਅਤੇ
ਬਚਾਉਣ ਲਈ ਆਇਆ ਹੈ ॥
੧੧ ਜਦ ਓਹ ਇਹ ਗੱਲਾਂ ਸੁਣਦੇ ਸਨ ਉਸ ਨੇ ਹੋਰ
ਇੱਕ ਦ੍ਰਿਸ਼ਟਾਂਤ ਦਿੱਤਾ ਇਸ ਲਈ ਜੋ ਉਹ ਯਰੂਸ਼ਲਮ
ਦੇ ਨੇੜੇ ਸੀ ਅਤੇ ਓਹ ਸਮਝੇ ਭਈ ਪਰਮੇਸ਼ੁਰ ਦਾ ਰਾਜ
੧੨ ਹੁਣੇ ਪਰਗਟ ਹੋਣ ਵਾਲਾ ਹੈ ੦ ਸੋ ਉਸ ਨੇ ਆਖਿਆ
ਕਿ ਇੱਕ ਅਮੀਰ ਦੂਰ ਦੇਸ ਨੂੰ ਗਿਆ ਜੋ ਆਪਣੇ
੧੩ ਲਈ ਪਾਤਸ਼ਾਹੀ ਲੈ ਕੇ ਮੁੜ ਆਵੇ ੦ ਅਤੇ ਉਸ ਨੇ
ਆਪਣੇ ਦਸਾਂ ਨੌਕਰਾਂ ਨੂੰ ਸੱਦ ਕੇ ਉਨ੍ਹਾਂ ਨੂੰ ਦਸ
ਅਸ਼ਰਫ਼ੀਆਂ ਦਿੱਤੀਆਂ ਅਤੇ ਉਨ੍ਹਾਂ ਨੂੰ ਕਿਹਾ, ਜਦ
ਤੀਕੁਰ ਮੈਂ ਨਾ ਆਵਾਂ ਤੁਸੀਂ ਬਣਜ ਬੁਪਾਰ ਕਰੋ ੦
੧੪ ਪਰ ਉਹ ਦੇ ਸ਼ਹਿਰ ਦੇ ਰਹਿਣ ਵਾਲੇ ਉਸ ਨਾਲ ਵੈਰ
ਰੱਖਦੇ ਸਨ ਅਤੇ ਉਹ ਦੇ ਪਿੱਛੇ ਕਾਸਦਾਂ ਦੀ ਜ਼ਬਾਨੀ
ਕਹਾ ਭੇਜਿਆ ਭਈ ਅਸੀਂ ਨਹੀਂ ਚਾਹੁੰਦੇ ਜੋ ਇਹ
੧੫ ਸਾਡੇ ਉੱਤੇ ਰਾਜ ਕਰੇ ੦ ਐਉਂ ਹੋਇਆ ਕਿ ਜਾਂ ਉਹ
ਪਾਤਸ਼ਾਹੀ ਲੈ ਕੇ ਮੁੜ ਆਇਆ ਤਾਂ ਓਹਨਾਂ ਨੌਕਰਾਂ
ਨੂੰ ਜਿਨ੍ਹਾਂ ਨੂੰ ਉਸ ਨੇ ਰੁਪਏ ਦਿੱਤੇ ਸਨ ਸੱਦਣ ਦਾ
ਹੁਕਮ ਕੀਤਾ ਤਾਂ ਜੋ ਮਲੂਮ ਕਰੇ ਭਈ ਉਨ੍ਹਾਂ ਬੁਪਾਰ
੧੬ ਕਰ ਕੇ ਕੀ ਖੱਟਿਆ ੦ ਤਦ ਪਹਿਲੇ ਆਣ ਕੇ ਕਿਹਾ,
ਸੁਆਮੀ ਜੀ, ਤੁਹਾਡੀ ਅਸ਼ਰਫ਼ੀ ਨੇ ਦਸ ਅਸ਼ਰਫ਼ੀਆਂ
੧੭ ਹੋਰ ਕਮਾਈਆਂ ੦ ਤਾਂ ਓਨ ਉਸ ਨੂੰ ਆਖਿਆ, ਹੇ
ਅੱਛੇ ਨੌਕਰ ਸ਼ਾਬਾਸ਼ੇ ! ਇਸ ਲਈ ਜੋ ਤੂੰ ਬਹੁਤ ਥੋੜੇ
ਵਿੱਚ ਮਾਤਬਰ ਨਿੱਕਲਿਆ ਤੂੰ ਦਸਾਂ ਨਗਰਾਂ ਉੱਤੇ
੧੮ ਇਖ਼ਤਿਆਰ ਰੱਖ ੦ ਅਤੇ ਦੂਜੇ ਨੇ ਆਣ ਕੇ ਕਿਹਾ,
ਸੁਆਮੀ ਜੀ, ਤੁਹਾਡੀ ਅਸ਼ਰਫ਼ੀ ਨੇ ਪੰਜ ਅਸ਼ਰਫ਼ੀਆਂ
੧੯ ਹੋਰ ਕਮਾਈਆਂ ੦ ਤਾਂ ਉਸ ਨੇ ਉਹ ਨੂੰ ਵੀ ਆਖਿਆ
੨੦ ਕਿ ਤੂੰ ਵੀ ਪੰਜਾਂ ਨਗਰਾਂ ਉੱਤੇ ਹੋ ੦ ਅਤੇ ਹੋਰ ਨੇ
ਆਣ ਕੇ ਕਿਹਾ, ਸੁਆਮੀ ਜੀ ਵੇਖੋ, ਏਹ ਤੁਹਾਡੀ
ਅਸ਼ਰਫ਼ੀ ਹੈ ਜਿਹ ਨੂੰ ਮੈਂ ਰੁਮਾਲ ਵਿੱਚ ਰੱਖ ਛੱਡਿਆ
੨੧ ਹੈ ੦ ਇਸ ਲਈ ਜੋ ਮੈਂ ਤੁਹਾਥੋਂ ਡਰਿਆ ਕਿਉਂ ਜੋ
ਤੁਸੀਂ ਕਰੜੇ ਆਦਮੀ ਹੋ । ਜੋ ਤੁਸਾਂ ਨਹੀਂ ਧਰਿਆ
ਸੋ ਚੁੱਕਦੇ ਅਤੇ ਜੋ ਨਹੀਂ ਬੀਜਿਆ ਸੋ ਵੱਢਦੇ ਹੋ ੦
੨੨ ਓਨ ਉਸ ਨੂੰ ਆਖਿਆ, ਓਇ ਦੁਸ਼ਟ ਨੌਕਰ ! ਤੇਰੇ ਹੀ
ਮੂੰਹੋਂ ਮੈਂ ਤੈਨੂੰ ਦੋਸ਼ੀ ਠਹਿਰਾਉਂਦਾ ਹਾਂ । ਤੈਂ ਮੈਨੂੰ
ਜਾਣਿਆ ਜੋ ਮੈਂ ਕਰੜਾ ਆਦਮੀ ਹਾਂ ਅਤੇ ਜੋ ਮੈਂ ਨਹੀਂ
ਧਰਿਆ ਸੋ ਚੁੱਕਦਾ ਹਾਂ ਅਰ ਜੋ ਨਹੀਂ ਬੀਜਿਆ ਸੋ
੨੩ ਵੱਢਦਾ ਹਾਂ ੦ ਫੇਰ ਤੈਂ ਮੇਰੇ ਰੁਪਏ ਸਰਾਫ਼ ਦੀ ਹੱਟੀ
ਕਿਉਂ ਨਾ ਰੱਖੇ ਜੋ ਮੈਂ ਆਣ ਕੇ ਉਨ੍ਹਾਂ ਨੂੰ ਬਿਆਜ
੨੪ ਸੁੱਧਾ ਲੈਂਦਾ ? ੦ ਅਤੇ ਉਸ ਨੇ ਉਨ੍ਹਾਂ ਨੂੰ ਜਿਹੜੇ ਕੋਲ
ਖੜੇ ਸਨ ਆਖਿਆ, ਅਸ਼ਰਫ਼ੀ ਉਸ ਕੋਲੋਂ ਲੈ ਲਓ
ਅਤੇ ਜਿਸ ਕੋਲ ਦਸ ਅਸ਼ਰਫ਼ੀਆਂ ਹਨ ਉਹ ਨੂੰ
੨੫ ਦਿਓ ੦ ਤਾਂ ਉਨ੍ਹਾਂ ਉਸ ਨੂੰ ਕਿਹਾ, ਸੁਆਮੀ ਜੀ ਉਹ
੨੬ ਦੇ ਕੋਲ ਦਸ ਅਸ਼ਰਫ਼ੀਆਂ ਹਨ ੦ ਮੈਂ ਤੁਹਾਨੂੰ ਆਖਦਾ
ਹਾਂ ਭਈ ਜਿਸ ਕਿਸੇ ਕੋਲ ਕੁਝ ਹੈ ਉਹ ਨੂੰ ਦਿੱਤਾ
ਜਾਵੇਗਾ ਪਰ ਉਸ ਤੋਂ ਜਿਹ ਦੇ ਕੋਲ ਨਹੀਂ ਉਸ ਕੋਲੋਂ
੨੭ ਜੋ ਉਸ ਦਾ ਹੈ ਸੋ ਵੀ ਲੈ ਲਿਆ ਜਾਵੇਗਾ ੦ ਮੇਰੇ
ਇਨ੍ਹਾਂ ਵੈਰੀਆਂ ਨੂੰ ਜਿਹੜੇ ਨਹੀਂ ਸੀ ਚਾਹੁੰਦੇ ਭਈ ਮੈਂ
ਉਨ੍ਹਾਂ ਉੱਤੇ ਰਾਜ ਕਰਾਂ ਐੱਥੇ ਲਿਆਓ ਅਤੇ ਮੇਰੇ
ਸਾਹਮਣੇ ਮਾਰ ਸੁੱਟੋ ! ॥
੨੮ ਏਹ ਗੱਲਾਂ ਕਰ ਕੇ ਉਹ ਯਰੂਸ਼ਲਮ ਨੂੰ ਜਾਂਦਿਆਂ
੨੯ ਹੋਇਆਂ ਅੱਗੇ ਅੱਗੇ ਤੁਰਿਆ ਜਾਂਦਾ ਸੀ ੦ ਅਤੇ
ਐਉਂ ਹੋਇਆ ਕਿ ਜਾਂ ਉਹ ਉਸ ਪਹਾੜ ਕੋਲ
ਜਿਹੜਾ ਜ਼ੈਤੂਨ ਦਾ ਕਹਾਉਂਦਾ ਹੈ ਬੈਤਫ਼ਗਾ ਅਤੇ
ਬੈਤਅਨੀਆ ਦੇ ਨੇੜੇ ਪਹੁੰਚਿਆ ਤਾਂ ਉਸ ਨੇ ਚੇਲਿਆਂ
੩੦ ਵਿੱਚੋਂ ਦੋਹਾਂ ਨੂੰ ਇਹ ਕਹਿ ਕੇ ਘੱਲਿਆ ੦ ਭਈ
ਸਾਹਮਣੇ ਪਿੰਡ ਨੂੰ ਜਾਓ ਅਤੇ ਉਸ ਵਿੱਚ ਵੜ ਕੇ
ਤੁਸੀਂ ਇੱਕ ਗਧੀ ਦਾ ਬੱਚਾ ਬੰਨ੍ਹਿਆ ਹੋਇਆ
ਵੇਖੋਗੇ ਜਿਹ ਦੇ ਉੱਤੇ ਕਦੇ ਕੋਈ ਸਵਾਰ ਨਹੀਂ
੩੧ ਹੋਇਆ । ਉਹ ਨੂੰ ਖੋਲ੍ਹ ਲਿਆਓ ੦ ਅਰ ਜੇ ਕੋਈ
ਤੁਹਾਨੂੰ ਪੁੱਛੇ ਭਈ ਤੁਸੀਂ ਕਾਹ ਨੂੰ ਖੋਲ੍ਹਦੇ ਹੋ ? ਤਾਂ
ਇਉਂ ਕਹਿਣਾ ਜੋ ਪ੍ਰਭੁ ਨੂੰ ਇਹ ਦੀ ਲੋੜ ਹੈ ੦
੩੨ ਸੋ ਜਿਹੜੇ ਭੇਜੇ ਗਏ ਉਨ੍ਹਾਂ ਜਾ ਕੇ ਜਿਸ ਤਰਾਂ ਉਸ ਨੇ
੩੩ ਉਨ੍ਹਾਂ ਨੂੰ ਕਿਹਾ ਸੀ ਓਸੇ ਤਰਾਂ ਵੇਖਿਆ ੦ ਅਤੇ ਜਾਂ
ਬੱਚੇ ਨੂੰ ਖੋਲ੍ਹਦੇ ਸਨ ਤਾਂ ਉਹ ਦੇ ਮਾਲਕਾਂ ਨੇ ਉਨ੍ਹਾਂ

੩੪ ਨੂੰ ਕਿਹਾ, ਤੁਸੀਂ ਬੱਚੇ ਨੂੰ ਕਿਉਂ ਖੋਲ੍ਹਦੇ ਹੋ ? ੦ ਫੇਰ
੩੫ ਉਨ੍ਹਾਂ ਆਖਿਆ ਜੋ ਪ੍ਰਭੁ ਨੂੰ ਇਹ ਦੀ ਲੋੜ ਹੈ ੦ ਤਾਂ
ਓਹ ਉਸ ਨੂੰ ਯਿਸੂ ਦੇ ਕੋਲ ਲਿਆਏ ਅਤੇ ਆਪਣੇ
੩੬ ਲੀੜੇ ਬੱਚੇ ਤੇ ਪਾ ਕੇ ਯਿਸੂ ਨੂੰ ਚੜ੍ਹਾ ਦਿੱਤਾ ੦ ਜਿਉਂ
ਉਹ ਅੱਗੇ ਵਧਿਆ ਜਾਂਦਾ ਸੀ ਤਿਉਂ ਲੋਕ ਆਪਣੇ
੩੭ ਲੀੜੇ ਰਾਹ ਵਿੱਚ ਵਿਛਾਉਂਦੇ ਸਨ ੦ ਅਤੇ ਜਾਂ ਉਹ
ਨੇੜੇ ਜ਼ੈਤੂਨ ਦੀ ਉਤਰਾਈ ਤੇ ਪਹੁੰਚਿਆ ਤਾਂ ਚੇਲਿਆਂ
ਦੀ ਸਾਰੀ ਟੋਲੀ ਅਨੰਦ ਹੋ ਕੇ ਉਨ੍ਹਾਂ ਸਭਨਾਂ ਕਰਾਮਾਤਾਂ
ਦੇ ਲਈ ਜੋ ਉਨ੍ਹਾਂ ਨੇ ਵੇਖੀਆਂ ਸਨ ਉੱਚੀ ਅਵਾਜ਼
ਨਾਲ ਇਹ ਕਹਿ ਕੇ ਪਰਮੇਸ਼ੁਰ ਦੀ ਉਸਤਤ ਕਰਨ
੩੮ ਲੱਗੀ ੦ ਭਈ ਮੁਬਾਰਕ ਉਹ ਪਾਤਸ਼ਾਹ ਜਿਹੜਾ ਪ੍ਰਭੁ
ਦੇ ਨਾਮ ਉੱਤੇ ਆਉਂਦਾ ਹੈ ! ਸੁਰਗ ਵਿੱਚ ਸ਼ਾਂਤੀ
੩੯ ਅਤੇ ਪਰਮਧਾਮ ਵਿੱਚ ਵਡਿਆਈ ! ੦ ਤਦ ਭੀੜ
ਵਿੱਚੋਂ ਕਿੰਨਿਆਂ ਫ਼ਰੀਸੀਆਂ ਨੇ ਉਹ ਨੂੰ ਕਿਹਾ, ਗੁਰੂ
੪੦ ਜੀ ਆਪਣਿਆਂ ਚੇਲਿਆਂ ਨੂੰ ਵਰਜ ! ੦ ਓਸ ਉੱਤਰ
ਦਿੱਤਾ, ਮੈਂ ਤੁਹਾਨੂੰ ਆਖਦਾ ਹਾਂ ਕਿ ਜੇ ਏਹ ਚੁੱਪ ਕਰ
ਜਾਣ ਤਾਂ ਪੱਥਰ ਬੋਲ ਉੱਠਣਗੇ ! ॥
੪੧ ਜਾਂ ਨੇੜੇ ਆਇਆ ਤਾਂ ਸ਼ਹਿਰ ਨੂੰ ਵੇਖ ਕੇ ਉਸ
੪੨ ਉੱਤੇ ਰੋਇਆ, ੦ ਅਤੇ ਆਖਿਆ, ਕਾਸ਼ ਕਿ ਤੂੰ
ਅੱਜ ਸ਼ਾਂਤੀ ਦੀਆਂ ਗੱਲਾਂ ਜਾਣਦਾ ਪਰ ਹੁਣ ਓਹ
ਤੇਰੀਆਂ ਅੱਖੀਆਂ ਤੋਂ ਲੁਕੀਆਂ ਹੋਈਆਂ ਹਨ ੦
੪੩ ਕਿਉਂਕਿ ਓਹ ਦਿਨ ਤੇਰੇ ਉੱਤੇ ਆਉਣਗੇ ਜਾਂ ਤੇਰੇ
ਵੈਰੀ ਤੇਰੇ ਗਿਰਦੇ ਮੋਰਚਾ ਬੰਨ੍ਹਣਗੇ ਅਤੇ ਤੈਨੂੰ ਘੇਰ
੪੪ ਲੈਣਗੇ ਅਤੇ ਚੁਫੇਰਿਓਂ ਤੈਨੂੰ ਰੋਕਣਗੇ ੦ ਅਰ ਤੇਰੇ
ਬੱਚਿਆਂ ਸਣੇ ਜੋ ਤੇਰੇ ਵਿੱਚ ਹਨ ਤੈਨੂੰ ਧਰਤੀ ਉੱਤੇ
ਪਟਕਾ ਦੇਣਗੇ ਅਰ ਤੇਰੇ ਵਿੱਚ ਪੱਥਰ ਉੱਤੇ ਪੱਥਰ
ਨਾ ਛੱਡਣਗੇ ਇਸ ਲਈ ਜੋ ਤੈਂ ਆਪਣੀ ਭਲਿਆਈ
ਦੇ ਮੌਕੇ ਨੂੰ ਨਾ ਜਾਣਿਆ ॥
੪੫ ਉਹ ਹੈਕਲ ਵਿੱਚ ਵੜ ਕੇ ਉਨ੍ਹਾਂ ਨੂੰ ਜਿਹੜੇ ਵੇਚਦੇ
੪੬ ਸਨ ਕੱਢਣ ਲੱਗਾ ੦ ਅਰ ਉਨ੍ਹਾਂ ਨੂੰ ਆਖਿਆ ਕਿ
ਲਿਖਿਆ ਹੈ ਕਿ ਮੇਰਾ ਘਰ ਪ੍ਰਾਰਥਨਾ ਦਾ ਘਰ
ਹੋਵੇਗਾ ਪਰ ਤੁਸਾਂ ਉਹ ਨੂੰ ਡਾਕੂਆਂ ਦੀ ਖੋਹ ਬਣਾ
ਛੱਡਿਆ ॥
੪੭ ਉਹ ਹੈਕਲ ਵਿੱਚ ਰੋਜ਼ ਦਿਹਾੜੇ ਉਪਦੇਸ਼ ਕਰਦਾ
ਸੀ ਪਰ ਪਰਧਾਨ ਜਾਜਕ ਅਤੇ ਗ੍ਰੰਥੀ ਅਤੇ ਲੋਕਾਂ ਦੇ
ਸਰਦਾਰ ਉਹ ਦਾ ਨਾਸ ਕਰਨ ਦੇ ਖੋਜ ਵਿੱਚ ਸਨ ੦
੪੮ ਪਰ ਇਹ ਕਰਨ ਦੀ ਕੋਈ ਬਿਧ ਨਾ ਪਾਈ ਕਿਉਂ ਜੋ
ਸਭ ਲੋਕ ਉਹ ਦੀ ਸੁਣਨ ਵਿੱਚ ਲੀਨ ਸਨ ॥

### ਪਰਤਾਵੇ ਲਈ ਪ੍ਰਸ਼ਨ

੨੦ ਉਨ੍ਹਾਂ ਦਿਨਾਂ ਵਿੱਚੋਂ ਇੱਕ ਦਿਨ ਇਉਂ ਹੋਇਆ
ਕਿ ਜਾਂ ਉਹ ਹੈਕਲ ਵਿੱਚ ਲੋਕਾਂ ਨੂੰ ਉਪਦੇਸ਼ ਕਰਦਾ
ਅਤੇ ਖੁਸ਼ ਖਬਰੀ ਸੁਣਾਉਂਦਾ ਸੀ ਪਰਧਾਨ ਜਾਜਕ
੨ ਅਤੇ ਗ੍ਰੰਥੀ ਬਜੁਰਗਾਂ ਦੇ ਨਾਲ ਚੜ੍ਹ ਆਏ ੦ ਅਰ
ਉਹ ਨੂੰ ਕਹਿਣ ਲੱਗੇ ਭਈ ਸਾਨੂੰ ਦੱਸ, ਤੂੰ ਕਿਹੜੇ
ਇਖ਼ਤਿਆਰ ਨਾਲ ਏਹ ਕੰਮ ਕਰਦਾ ਹੈਂ ਯਾ ਉਹ
ਕੌਣ ਹੈ ਜਿਹ ਨੇ ਤੈਨੂੰ ਇਹ ਇਖ਼ਤਿਆਰ ਦਿੱਤਾ ? ੦
੩ ਪਰ ਉਸ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਮੈਂ ਵੀ ਤੁਹਾਥੋਂ
੪ ਇੱਕ ਗੱਲ ਪੁੱਛਣਾ ਹਾਂ ਸੋ ਮੈਨੂੰ ਦੱਸੋ ੦ ਯੂਹੰਨਾ ਦਾ
ਬਪਤਿਸਮਾ ਸੁਰਗ ਵੱਲੋਂ ਸੀ ਯਾ ਮਨੁੱਖਾਂ ਵੱਲੋਂ ? ੦
੫ ਉਨ੍ਹਾਂ ਨੇ ਆਪੋ ਵਿੱਚ ਵਿਚਾਰ ਕਰ ਕੇ ਕਿਹਾ, ਜੇ
ਕਹੀਏ ਸੁਰਗ ਵੱਲੋਂ ਤਾਂ ਉਹ ਆਖੂ, ਤੁਸਾਂ ਉਹ ਦੀ
੬ ਪਰਤੀਤ ਕਿਉਂ ਨਾ ਕੀਤੀ ? ੦ ਅਰ ਜੇ ਕਹੀਏ ਮਨੁੱਖਾਂ
ਵੱਲੋਂ ਤਾਂ ਸਭ ਲੋਕ ਸਾਨੂੰ ਪਥਰਾਉ ਕਰਨਗੇ ਕਿਉਂਕਿ
ਓਹ ਯਕੀਨ ਨਾਲ ਜਾਣਦੇ ਹਨ ਜੋ ਯੂਹੰਨਾ ਨਬੀ ਸੀ ੦
੭ ਤਾਂ ਉਨ੍ਹਾਂ ਉੱਤਰ ਦਿੱਤਾ, ਅਸੀਂ ਨਹੀਂ ਜਾਣਦੇ ਭਈ
੮ ਕਿੱਥੋਂ ਸੀ ੦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਮੈਂ ਵੀ
ਤੁਹਾਨੂੰ ਨਹੀਂ ਦੱਸਦਾ ਜੋ ਕਿਹੜੇ ਇਖ਼ਤਿਆਰ ਨਾਲ
ਏਹ ਕੰਮ ਕਰਦਾ ਹਾਂ ॥
੯ ਉਹ ਲੋਕਾਂ ਨੂੰ ਇਹ ਦ੍ਰਿਸ਼ਟਾਂਤ ਸੁਣਾਉਣ ਲੱਗਾ
ਭਈ ਇੱਕ ਮਨੁੱਖ ਨੇ ਅੰਗੂਰੀ ਬਾਗ ਲਾਇਆ ਅਤੇ
ਉਸ ਨੂੰ ਮਾਲੀਆਂ ਦੇ ਹੱਥ ਸੌਂਪ ਕੇ ਬਹੁਤ ਦਿਨਾਂ ਲਈ
੧੦ ਪਰਦੇਸ ਚੱਲਿਆ ਗਿਆ ੦ ਅਰ ਉਸ ਨੇ ਰੁੱਤ ਸਿਰ
ਇੱਕ ਨੌਕਰ ਨੂੰ ਮਾਲੀਆਂ ਕੋਲ ਘੱਲਿਆ ਜੋ ਓਹ
ਬਾਗ ਦੇ ਫਲ ਵਿੱਚੋਂ ਉਹ ਨੂੰ ਕੁਝ ਦੇਣ, ਪਰ
ਮਾਲੀਆਂ ਨੇ ਉਹ ਨੂੰ ਮਾਰ ਕੁੱਟ ਕੇ ਸੱਖਣੇ ਹੱਥ ਤਾਹ
੧੧ ਦਿੱਤਾ ੦ ਉਸ ਨੇ ਇੱਕ ਹੋਰ ਨੌਕਰ ਘੱਲਿਆ ਅਤੇ
ਉਨ੍ਹਾਂ ਉਹ ਨੂੰ ਵੀ ਮਾਰਿਆ ਕੁੱਟਿਆ ਅਤੇ ਉਹ ਦੀ
੧੨ ਪਤ ਲਾਹ ਕੇ ਸੱਖਣੇ ਹੱਥ ਤਾਹ ਦਿੱਤਾ ੦ ਉਸ ਨੇ ਤੀਏ
ਨੂੰ ਘੱਲਿਆ ਅਤੇ ਉਨ੍ਹਾਂ ਨੇ ਉਸ ਨੂੰ ਵੀ ਘਾਇਲ ਕਰ
੧੩ ਕੇ ਬਾਹਰ ਕੱਢ ਦਿੱਤਾ ੦ ਤਦ ਬਾਗ ਦੇ ਮਾਲਕ ਨੇ
ਕਿਹਾ, ਮੈਂ ਕੀ ਕਰਾਂ ? ਮੈਂ ਆਪਣੇ ਪਿਆਰੇ ਪੁੱਤ੍ਰ ਨੂੰ

ਘੱਲਾਂਗਾ, ਕੀ ਜਾਣੀਏ ਭਈ ਓਹ ਉਸ ਦਾ ਲਿਹਾਜ਼
੧੪ ਕਰਨ ○ ਪਰ ਜਾਂ ਮਾਲੀਆਂ ਨੇ ਉਹ ਨੂੰ ਡਿੱਠਾ ਤਾਂ
ਆਪੋ ਵਿੱਚ ਸਲਾਹ ਕਰ ਕੇ ਬੋਲੇ, ਵਾਰਸ ਇਹੋ ਹੈ।
ਇਹ ਨੂੰ ਮਾਰ ਸੁੱਟੀਏ ਤਾਂ ਜੋ ਵਿਰਸਾ ਸਾਡਾ ਹੋ ਜਾਵੇ ○
੧੫ ਤਾਂ ਉਨ੍ਹਾਂ ਨੇ ਉਸ ਨੂੰ ਬਾਗੋਂ ਬਾਹਰ ਕੱਢ ਕੇ ਮਾਰ
ਸੁੱਟਿਆ । ਸੋ ਬਾਗ ਦਾ ਮਾਲਕ ਉਨ੍ਹਾਂ ਨਾਲ ਕੀ
੧੬ ਕਰੇਗਾ ? ○ ਉਹ ਆਵੇਗਾ ਅਤੇ ਉਨ੍ਹਾਂ ਮਾਲੀਆਂ ਦਾ
ਨਾਸ ਕਰੇਗਾ ਅਤੇ ਬਾਗ ਹੋਰਨਾਂ ਨੂੰ ਸੌਂਪੇਗਾ। ਪਰ
੧੭ ਉਨ੍ਹਾਂ ਇਹ ਸੁਣ ਕੇ ਕਿਹਾ, ਰੱਬ ਨਾ ਕਰੇ ! ○ ਤਾਂ ਉਸ
ਨੇ ਉਨ੍ਹਾਂ ਵੱਲ ਧਿਆਨ ਕਰ ਕੇ ਆਖਿਆ, ਫੇਰ ਉਹ
ਜੋ ਲਿਖਿਆ ਹੋਇਆ ਹੈ ਸੋ ਕੀ ਹੈ ਕਿ *

ਜਿਸ ਪੱਥਰ ਨੂੰ ਰਾਜਾਂ ਨੇ ਰੱਦਿਆ,
ਸੋਈ ਖੂੰਜੇ ਦਾ ਸਿਰਾ ਹੋ ਗਿਆ ॥

੧੮ ਹਰੇਕ ਜੋ ਉਸ ਪੱਥਰ ਉੱਤੇ ਡਿੱਗੇਗਾ ਸੋ ਚੂਰ ਹੋ
ਜਾਵੇਗਾ ਪਰ ਜਿਹ ਦੇ ਉੱਤੇ ਉਹ ਡਿੱਗੇਗਾ ਉਹ ਉਸ
ਨੂੰ ਪੀਹ ਸੁੱਟੇਗਾ ॥

੧੯ ਗ੍ਰੰਥੀ ਅਤੇ ਪਰਧਾਨ ਜਾਜਕ ਉਹ ਦੀ ਟੋਹ ਵਿੱਚ
ਸਨ ਜੋ ਉਸੇ ਘੜੀ ਉਸ ਉੱਤੇ ਹੱਥ ਪਾਉਣ ਪਰ
ਓਹ ਲੋਕਾਂ ਤੋਂ ਡਰਦੇ ਸਨ ਕਿਉਂ ਜੋ ਉਨ੍ਹਾਂ ਜਾਣ ਲਿਆ
ਭਈ ਉਸ ਨੇ ਸਾਡੇ ਉੱਤੇ ਇਹ ਦ੍ਰਿਸ਼ਟਾਂਤ ਕਿਹਾ ਹੈ ○
੨੦ ਅਤੇ ਓਹ ਉਸ ਦੀ ਤੱਕ ਵਿੱਚ ਲੱਗੇ ਰਹੇ ਅਤੇ
ਭੇਤੀਆਂ ਨੂੰ ਘੱਲਿਆ ਜਿਹੜੇ ਕਪਟ ਨਾਲ ਆਪਣੇ
ਆਪ ਨੂੰ ਧਰਮੀ ਵਿਖਾਉਂਦੇ ਸਨ ਭਈ ਉਹ ਦੀ ਕੋਈ
ਗੱਲ ਫੜਨ ਇਸ ਲਈ ਜੋ ਉਹ ਨੂੰ ਹਾਕਮ ਦੇ ਵੱਸ
੨੧ ਅਤੇ ਇਖ਼ਤਿਆਰ ਵਿੱਚ ਕਰਨ ○ ਤਾਂ ਉਨ੍ਹਾਂ ਉਸ ਤੋਂ
ਪੁੱਛਿਆ, ਗੁਰੂ ਜੀ ਅਸੀਂ ਜਾਣਦੇ ਹਾਂ ਜੋ ਤੁਸੀਂ ਠੀਕ
ਬੋਲਦੇ ਅਤੇ ਸਿਖਾਉਂਦੇ ਹੋ ਅਰ ਕਿਸੇ ਦੀ ਰਈ ਨਹੀਂ
ਕਰਦੇ ਸਗੋਂ ਸਚਿਆਈ ਨਾਲ ਪਰਮੇਸ਼ੁਰ ਦਾ ਰਾਹ
੨੨ ਦੱਸਦੇ ਹੋ ○ ਕੈਸਰ ਨੂੰ ਜਜ਼ੀਯਾ ਦੇਣਾ ਸਾਨੂੰ ਜੋਗ
੨੩ ਹੈ ਕਿ ਨਹੀਂ ? ○ ਪਰ ਉਸ ਨੇ ਉਨ੍ਹਾਂ ਦੀ ਖਚਰ
੨੪ ਵਿੱਦਿਆ ਜਾਣ ਕੇ ਉਨ੍ਹਾਂ ਨੂੰ ਆਖਿਆ ○ ਮੈਨੂੰ ਇੱਕ
ਅਠੰਨੀ ਵਿਖਾਓ । ਏਸ ਉੱਤੇ ਕਿਹ ਦੀ ਮੂਰਤ ਅਤੇ
੨੫ ਲਿਖਤ ਹੈ ? ਉਨ੍ਹਾਂ ਆਖਿਆ, ਕੈਸਰ ਦੀ ○ ਤਦ
ਉਸ ਨੇ ਉਨ੍ਹਾਂ ਨੂੰ ਕਿਹਾ, ਫੇਰ ਜਿਹੜੀਆਂ ਚੀਜ਼ਾਂ
ਕੈਸਰ ਦੀਆਂ ਹਨ ਓਹ ਕੈਸਰ ਨੂੰ ਅਤੇ ਜਿਹੜੀਆਂ
ਪਰਮੇਸ਼ੁਰ ਦੀਆਂ ਹਨ ਓਹ ਪਰਮੇਸ਼ੁਰ ਨੂੰ ਦਿਓ ○
੨੬ ਉਹ ਲੋਕਾਂ ਦੇ ਸਾਹਮਣੇ ਉਸ ਗੱਲ ਨੂੰ ਫੜ ਨਾ ਸੱਕੇ
ਅਰ ਉਹ ਦੇ ਉੱਤਰ ਤੋਂ ਹੈਰਾਨ ਹੋ ਕੇ ਚੁੱਪ ਹੀ ਰਹਿ
ਗਏ ॥

੨੭ ਤਾਂ ਸਦੂਕੀਆਂ ਵਿੱਚੋਂ ਜਿਹੜੇ ਆਖਦੇ ਹਨ ਭਈ
ਕਿਆਮਤ ਨਹੀਂ ਹੋਣੀ ਕਿੰਨੇਕੁ ਉਹ ਦੇ ਕੋਲ ਆਏ
੨੮ ਅਤੇ ਉਨ੍ਹਾਂ ਉਸ ਨੂੰ ਪੁੱਛਿਆ ○ ਗੁਰੂ ਜੀ ਮੂਸਾ ਨੇ
ਸਾਡੇ ਲਈ ਲਿਖਿਆ ਹੈ ਭਈ ਜੇ ਕਿਸੇ ਦਾ ਭਰਾ
ਤੀਵੀਂ ਕਰ ਕੇ ਔਂਤ ਮਰ ਜਾਵੇ ਤਾਂ ਉਹ ਦਾ ਭਰਾ ਉਸ
ਤੀਵੀਂ ਨੂੰ ਕਰ ਲਵੇ ਅਤੇ ਆਪਣੇ ਭਰਾ ਲਈ ਵੰਸ
੨੯ ਉਤਪੰਨ ਕਰੇ ○ ਸੋ ਸੱਤ ਭਰਾ ਸਨ ਅਤੇ ਪਹਿਲਾ ਤੀਵੀਂ
੩੦ ਕਰ ਕੇ ਔਂਤ ਮਰ ਗਿਆ ○ ਅਰ ਦੂਏ ਅਤੇ ਤੀਏ
੩੧ ਨੇ ਉਹ ਨੂੰ ਕਰ ਲਿਆ ○ ਅਤੇ ਇਸੇ ਤਰਾਂ ਸੱਤਾਂ ਦੇ
੩੨ ਸੱਤ ਔਂਤ ਮਰ ਗਏ ○ ਪਿੱਛੋਂ ਉਹ ਤੀਵੀਂ ਭੀ ਮਰ
੩੩ ਗਈ ○ ਸੋ ਕਿਆਮਤ ਨੂੰ ਉਹ ਉਨ੍ਹਾਂ ਵਿੱਚੋਂ ਕਿਹ ਦੀ
ਤੀਵੀਂ ਹੋਊਗੀ ਕਿਉਂ ਜੋ ਸੱਤਾਂ ਨੇ ਉਹ ਨੂੰ ਤੀਵੀਂ ਕਰ
੩੪ ਕੇ ਵਸਾਇਆ ਸੀ ? ○ ਤਦ ਯਿਸੂ ਨੇ ਉਨ੍ਹਾਂ ਨੂੰ
ਆਖਿਆ ਕਿ ਇਸ ਜੁਗ ਦੇ ਪੁੱਤ੍ਰ ਵਿਆਹ ਕਰਦੇ
੩੫ ਅਤੇ ਵਿਆਹੇ ਜਾਂਦੇ ਹਨ ○ ਪਰ ਓਹ ਜਿਹੜੇ ਉਸ
ਜੁਗ ਅਤੇ ਮੁਰਦਿਆਂ ਵਿੱਚੋਂ ਜੀ ਉੱਠਣ ਵਿਖੇ ਸਾਂਝੀ
ਹੋਣ ਦੇ ਲਾਇਕ ਗਿਣੇ ਜਾਂਦੇ ਓਹ ਨਾ ਵਿਆਹ
੩੬ ਕਰਦੇ ਅਤੇ ਨਾ ਵਿਆਹੇ ਜਾਂਦੇ ਹਨ ○ ਕਿਉਂ ਜੋ
ਓਹ ਫੇਰ ਮਰ ਵੀ ਨਹੀਂ ਸੱਕਦੇ ਇਸ ਲਈ ਜੋ
ਦੂਤਾਂ ਦੇ ਤੁੱਲ ਹਨ ਅਤੇ ਕਿਆਮਤ ਦੇ ਪੁੱਤ੍ਰ ਹੋ
੩੭ ਕੇ ਪਰਮੇਸ਼ੁਰ ਦੇ ਪੁੱਤ੍ਰ ਹਨ ○ ਪਰ ਇਹ ਗੱਲ ਕਿ
ਮੁਰਦੇ ਜਿਵਾਲੇ ਜਾਂਦੇ ਹਨ ਮੂਸਾ ਨੇ ਵੀ ਝਾੜੀ
ਦੀ ਕਥਾ ਵਿੱਚ ਪਰਗਟ ਕੀਤੀ ਹੈ ਜਦੋਂ ਉਹ ਪ੍ਰਭੁ
ਨੂੰ ਅਬਰਾਹਾਮ ਦਾ ਪਰਮੇਸ਼ੁਰ ਅਤੇ ਇਸਹਾਕ ਦਾ
ਪਰਮੇਸ਼ੁਰ ਅਤੇ ਯਾਕੂਬ ਦਾ ਪਰਮੇਸ਼ੁਰ ਆਖਦਾ ਹੈ ○
੩੮ ਪਰ ਉਹ ਮੁਰਦਿਆਂ ਦਾ ਪਰਮੇਸ਼ੁਰ ਨਹੀਂ ਸਗੋਂ
ਜੀਉਂਦਿਆਂ ਦਾ ਹੈ ਕਿਉਂ ਜੋ ਉਹ ਦੇ ਲੇਖੇ ਸੱਭੇ
੩੯ ਜੀਉਂਦੇ ਹਨ ○ ਤਦ ਗ੍ਰੰਥੀਆਂ ਵਿੱਚੋਂ ਕਿੰਨਿਆਂ
ਨੇ ਅੱਗੋਂ ਆਖਿਆ, ਗੁਰੂ ਜੀ ਤੈਂ ਭਲਾ ਕਿਹਾ ○
੪੦ ਤਾਂ ਉਨ੍ਹਾਂ ਨੂੰ ਫੇਰ ਕੁਝ ਪ੍ਰਸ਼ਨ ਕਰਨ ਦਾ ਹਿਆਉ
ਨਾ ਪਿਆ ॥

* ਜ਼. ੧੧੮ : ੨੨ ।

੪੧ ਉਸ ਨੇ ਉਨ੍ਹਾਂ ਨੂੰ ਆਖਿਆ ਕਿ ਮਸੀਹ ਨੂੰ ਦਾਊਦ
੪੨ ਦਾ ਪੁੱਤ੍ਰ ਕਿੱਕੁਰ ਆਖਦੇ ਹਨ ? ੦ ਕਿਉਂ ਜੋ ਦਾਊਦ
ਜ਼ਬੂਰ ਦੇ ਪੁਸਤਕ ਵਿੱਚ ਆਪੇ ਕਹਿੰਦਾ ਹੈ ਭਈ *

ਪ੍ਰਭੁ ਨੇ ਮੇਰੇ ਪ੍ਰਭੁ ਨੂੰ ਆਖਿਆ,
ਤੂੰ ਮੇਰੇ ਸੱਜੇ ਪਾਸੇ ਬੈਠ,
੪੩ ਜਦ ਤੀਕਰ ਮੈਂ ਤੇਰੇ ਵੈਰੀਆਂ ਨੂੰ
ਤੇਰੇ ਪੈਰ ਰੱਖਣ ਦੀ ਚੌਂਕੀ ਨਾ ਕਰਾਂ ॥

੪੪ ਸੋ ਦਾਊਦ ਉਹ ਨੂੰ ਪ੍ਰਭੁ ਕਹਿੰਦਾ ਹੈ, ਫੇਰ ਉਹ ਉਸ
ਦਾ ਪੁੱਤ੍ਰ ਕਿੱਕੁਰ ਹੋਇਆ ? ॥

੪੫ ਜਾਂ ਸਭ ਲੋਕ ਸੁਣ ਰਹੇ ਸਨ ਤਾਂ ਉਸ ਨੇ
੪੬ ਆਪਣਿਆਂ ਚੇਲਿਆਂ ਨੂੰ ਕਿਹਾ ੦ ਕਿ ਗ੍ਰੰਥੀਆਂ ਤੋਂ
ਹੁਸ਼ਿਆਰ ਰਹੋ ਜਿਹੜੇ ਲੰਮੇ ਬਸਤ੍ਰ ਪਹਿਨੇ ਫਿਰਨਾ
ਪਸਿੰਦ ਕਰਦੇ ਅਤੇ ਬਜ਼ਾਰਾਂ ਵਿੱਚ ਸਲਾਮ ਲੈਣ ਅਤੇ
ਸਮਾਜਾਂ ਵਿੱਚ ਅਗਲੀਆਂ ਕੁਰਸੀਆਂ ਅਰ ਜ਼ਿਆਫ਼ਤਾਂ
੪੭ ਵਿੱਚ ਉੱਚੀਆਂ ਥਾਵਾਂ ਨੂੰ ਲੋੜਦੇ ਹਨ ੦ ਓਹ ਵਿਧਵਾਂ
ਦੇ ਘਰਾਂ ਨੂੰ ਚੱਟ ਕਰ ਜਾਂਦੇ ਹਨ ਅਤੇ ਵਿਖਾਲਣ
ਲਈ ਲੰਮੀਆਂ ਪ੍ਰਾਰਥਨਾਂ ਕਰਦੇ ਹਨ। ਉਨ੍ਹਾਂ ਨੂੰ
ਵਧੀਕ ਸਜ਼ਾ ਮਿਲੇਗੀ ॥

## ੨੧ ਕੰਗਾਲ ਵਿਧਵਾ ਦਾ ਦਾਨ। ਅੰਤ ਕਾਲ ਦੇ ਨਿਸ਼ਾਨ

ਉਸ ਨੇ ਅੱਖੀਆਂ ਚੁੱਕ ਕੇ ਧਨਵਾਨਾਂ ਨੂੰ ਆਪਣੇ
੨ ਚੰਦੇ ਖ਼ਜ਼ਾਨੇ ਵਿੱਚ ਪਾਉਂਦਿਆਂ ਡਿੱਠਾ ੦ ਅਰ ਉਸ
ਨੇ ਇੱਕ ਕੰਗਾਲ ਵਿਧਵਾ ਨੂੰ ਦੋ ਦਮੜੀਆਂ ਉੱਥੇ
੩ ਪਾਉਂਦਿਆਂ ਵੇਖਿਆ ੦ ਤਾਂ ਉਸ ਆਖਿਆ, ਮੈਂ
ਤੁਹਾਨੂੰ ਸਤ ਆਖਦਾ ਹਾਂ ਭਈ ਇਸ ਕੰਗਾਲ ਵਿਧਵਾ
੪ ਨੇ ਉਨ੍ਹਾਂ ਸਭਨਾਂ ਨਾਲੋਂ ਬਹੁਤਾ ਪਾ ਦਿੱਤਾ ਹੈ ੦ ਕਿਉਂ
ਜੋ ਉਨ੍ਹਾਂ ਸਭਨਾਂ ਨੇ ਆਪਣੇ ਵਾਫ਼ਰ ਮਾਲ ਤੋਂ ਕੁਝ
ਦਾਨ ਪਾਇਆ ਪਰ ਇਹ ਨੇ ਆਪਣੀ ਥੁੜ ਵਿੱਚੋਂ
ਸਾਰੀ ਪੂੰਜੀ ਜੋ ਇਹ ਦੀ ਸੀ ਪਾ ਦਿੱਤੀ ॥

੫ ਜਾਂ ਬਾਜ਼ੇ ਲੋਕ ਹੈਕਲ ਦੇ ਵਿਖੇ ਗੱਲਾਂ ਕਰਦੇ ਸਨ
ਜੋ ਉਹ ਸੋਹਣੇ ਪੱਥਰਾਂ ਅਤੇ ਚੜ੍ਹਾਵਿਆਂ ਨਾਲ ਕਿਹੋ
੬ ਜਿਹੀ ਸੁਆਰੀ ਹੋਈ ਹੈ ਤਾਂ ਉਸ ਆਖਿਆ ੦ ਭਈ
ਏਹ ਚੀਜ਼ਾਂ ਜਿਹੜੀਆਂ ਤੁਸੀਂ ਵੇਖਦੇ ਹੋ ਓਹ ਦਿਨ
ਆਉਣਗੇ ਜਿਨ੍ਹਾਂ ਵਿੱਚ ਐੱਥੇ ਪੱਥਰ ਉੱਤੇ ਪੱਥਰ ਨਾ
ਛੱਡਿਆ ਜਾਵੇਗਾ ਜਿਹੜਾ ਡੇਗਿਆ ਨਾ ਜਾਵੇਗਾ ੦
੭ ਅੱਗੋਂ ਉਨ੍ਹਾਂ ਉਸ ਤੋਂ ਪੁੱਛਿਆ, ਫੇਰ ਗੁਰੂ ਜੀ, ਏਹ
ਗੱਲਾਂ ਕਦ ਹੋਣਗੀਆਂ ਅਤੇ ਉਸ ਸਮੇਂ ਦਾ ਕੀ
ਲੱਛਣ ਹੈ ਜਾਂ ਏਹ ਗੱਲਾਂ ਹੋਣ ਲੱਗਣਗੀਆਂ ? ੦
੮ ਤਾਂ ਉਹ ਨੇ ਆਖਿਆ, ਚੌਕਸ ਰਹੋ ਭਈ ਤੁਸੀਂ ਕਿਤੇ
ਭੁਲਾਵੇ ਵਿੱਚ ਨਾ ਪਓ ਕਿਉਂ ਜੋ ਮੇਰਾ ਨਾਮ ਧਾਰ ਕੇ
ਬਥੇਰੇ ਇਹ ਕਹਿੰਦੇ ਆਉਣਗੇ ਜੋ ਮੈਂ ਉਹੋ ਹਾਂ ਅਤੇ
ਉਹ ਵੇਲਾ ਨੇੜੇ ਹੈ। ਉਨ੍ਹਾਂ ਦੇ ਮਗਰ ਨਾ ਲੱਗਣਾ ੦
੯ ਪਰ ਜਾਂ ਤੁਸੀਂ ਲੜਾਈਆਂ ਅਤੇ ਹੱਲੇ ਗੁੱਲੇ ਦੀਆਂ
ਖਬਰਾਂ ਸੁਣੋ ਤਾਂ ਘਬਰਾ ਨਾ ਜਾਣਾ ਕਿਉਂ ਜੋ ਏਹ ਗੱਲਾਂ
ਤਾਂ ਪਹਿਲਾਂ ਹੋਣੀਆਂ ਹੀ ਹਨ ਪਰ ਅੰਤ ਓਵੇਂ
ਨਹੀਂ ॥

੧੦ ਤਦ ਉਸ ਨੇ ਉਨ੍ਹਾਂ ਨੂੰ ਕਿਹਾ, ਕੌਮ ਕੌਮ ਉੱਤੇ
ਅਤੇ ਪਾਤਸ਼ਾਹੀ ਪਾਤਸ਼ਾਹੀ ਉੱਤੇ ਚੜ੍ਹਾਈ ਕਰੇਗੀ ੦
੧੧ ਅਤੇ ਵੱਡੇ ਭੁਚਾਲ ਅਰ ਥਾਂ ਥਾਂ ਕਾਲ ਅਤੇ ਮਰੀਆਂ
ਪੈਣਗੀਆਂ ਅਤੇ ਭਿਆਨਕ ਚੀਜ਼ਾਂ ਅਰ ਵੱਡੀਆਂ
੧੨ ਨਿਸ਼ਾਨੀਆਂ ਅਕਾਸ਼ੋਂ ਪਰਗਟ ਹੋਣਗੀਆਂ ੦ ਪਰ
ਇਨ੍ਹਾਂ ਸਾਰੀਆਂ ਗੱਲਾਂ ਤੋਂ ਪਹਿਲਾਂ ਲੋਕ ਤੁਹਾਡੇ ਉੱਤੇ
ਹੱਥ ਪਾਉਣਗੇ ਅਤੇ ਤੁਹਾਨੂੰ ਸਤਾਉਣਗੇ ਅਰ ਸਮਾਜਾਂ
ਅਤੇ ਕੈਦਖ਼ਾਨਿਆਂ ਵਿੱਚ ਫੜਵਾ ਦੇਣਗੇ ਅਤੇ ਮੇਰੇ
ਨਾਮ ਦੇ ਕਾਰਨ ਰਾਜਿਆਂ ਅਰ ਹਾਕਮਾਂ ਦੇ ਸਾਹਮਣੇ
੧੩ ਲੈ ਜਾਣਗੇ ੦ ਇਹ ਤੁਹਾਡੇ ਉੱਤੇ ਗਵਾਹੀ ਦੇ ਲਈ
੧੪ ਬੀਤੇਗਾ ੦ ਇਸ ਲਈ ਆਪਣੇ ਮਨ ਵਿੱਚ ਪੱਕ ਠਹਿਰਾ
ਛੱਡੋ ਭਈ ਅਸੀਂ ਉੱਤਰ ਦੇਣ ਲਈ ਪਹਿਲਾਂ ਤੋਂ
੧੫ ਚਿੰਤਾ ਨਾ ਕਰਾਂਗੇ ੦ ਕਿਉਂ ਜੋ ਮੈਂ ਤੁਹਾਨੂੰ ਇਹੋ ਜਿਹਾ
ਮੂੰਹ ਅਤੇ ਬੁੱਧ ਦਿਆਂਗਾ ਜਿਹ ਦਾ ਤੁਹਾਡੇ ਸਾਰੇ
ਵਿਰੋਧੀ ਸਾਹਮਣਾ ਯਾ ਖੰਡਣ ਨਾ ਕਰ ਸੱਕਣਗੇ ੦
੧੬ ਅਤੇ ਮਾਂ ਪਿਉ ਅਰ ਭਾਈ ਅਰ ਸਾਕ ਅਰ ਮਿੱਤਰ
ਵੀ ਤੁਹਾਨੂੰ ਫੜਵਾਉਣਗੇ ਅਤੇ ਤੁਹਾਡੇ ਵਿੱਚੋਂ ਕਿੰਨਿਆਂ
੧੭ ਨੂੰ ਮਰਵਾ ਦੇਣਗੇ ੦ ਅਤੇ ਮੇਰੇ ਨਾਮ ਕਰਕੇ ਸਭ ਲੋਕ
੧੮ ਤੁਹਾਡੇ ਨਾਲ ਵੈਰ ਰੱਖਣਗੇ ੦ ਪਰ ਤੁਹਾਡੇ ਸਿਰ ਦਾ
੧੯ ਇੱਕ ਵਾਲ ਵੀ ਵਿੰਗਾ ਨਾ ਹੋਵੇਗਾ ੦ ਆਪਣੇ ਧੀਰਜ
ਨਾਲ ਤੁਸੀਂ ਆਪਣੀਆਂ ਜਾਨਾਂ ਨੂੰ ਕਮਾਓਗੇ ॥

੨੦ ਜਾਂ ਤੁਸੀਂ ਯਰੂਸ਼ਲਮ ਨੂੰ ਫ਼ੌਜਾਂ ਨਾਲ ਘੇਰਿਆ
ਹੋਇਆ ਵੇਖੋ ਤਾਂ ਜਾਣੋ ਭਈ ਉਹ ਦਾ ਉੱਜੜਨਾ ਨੇੜੇ

* ਜ਼. ੧੧੦:੧।

੨੧ ਆ ਪਹੁੰਚਿਆ ਹੈ ੦ ਤਦ ਓਹ ਜਿਹੜੇ ਯਹੂਦਿਯਾ
ਵਿੱਚ ਹੋਣ ਪਹਾੜਾਂ ਨੂੰ ਭੱਜ ਜਾਣ ਅਤੇ ਓਹ ਜਿਹੜੇ
ਉਸ ਦੇ ਵਿੱਚ ਹੋਣ ਸੋ ਨਿੱਕਲ ਜਾਣ ਅਤੇ ਜਿਹੜੇ
੨੨ ਖੇਤਾਂ ਵਿੱਚ ਹੋਣ ਉਹ ਦੇ ਅੰਦਰ ਨਾ ਵੜਨ ੦ ਕਿਉਂ
ਜੋ ਇਹ ਵੱਟਾ ਲੈਣ ਦੇ ਦਿਨ ਹਨ ਇਸ ਲਈ ਜੋ ਸਭ
੨੩ ਲਿਖੀਆਂ ਹੋਈਆਂ ਗੱਲਾਂ ਪੂਰੀਆਂ ਹੋਣ ੦ ਹਮਸੋਸ
ਉਨ੍ਹਾਂ ਉੱਤੇ ਜਿਹੜੀਆਂ ਉਨ੍ਹਾਂ ਦਿਨਾਂ ਵਿੱਚ
ਗਰਭਵੰਤੀਆਂ ਅਤੇ ਦੁੱਧ ਚੁੰਘਾਉਣ ਵਾਲੀਆਂ ਹੋਣ
ਕਿਉਂ ਜੋ ਧਰਤੀ ਉੱਤੇ ਵੱਡੀ ਤੰਗੀ ਅਤੇ ਇਸ ਪਰਜਾ
੨੪ ਉੱਤੇ ਕ੍ਰੋਧ ਹੋਵੇਗਾ ੦ ਓਹ ਤਲਵਾਰ ਦੀ ਧਾਰ ਨਾਲ
ਮਾਰੇ ਜਾਣਗੇ ਅਤੇ ਬੰਧੂਏ ਹੋ ਕੇ ਸਭ ਕੌਮਾਂ ਵਿੱਚ
ਪੁਚਾਏ ਜਾਣਗੇ ਅਰ ਯਰੂਸ਼ਲਮ ਪਰਾਈਆਂ ਕੌਮਾਂ ਤੋਂ
ਲਤਾੜਿਆ ਜਾਵੇਗਾ ਜਦ ਤੀਕੁਰ ਪਰਾਈਆਂ ਕੌਮਾਂ ਦੇ
੨੫ ਸਮੇ ਪੂਰੇ ਨਾ ਹੋਣ ੦ ਸੂਰਜ ਅਰ ਚੰਦ ਅਰ ਤਾਰਿਆਂ
ਵਿੱਚ ਨਿਸ਼ਾਨੀਆਂ ਹੋਣਗੀਆਂ ਅਤੇ ਧਰਤੀ ਉੱਤੇ
ਸਮੁੰਦਰ ਅਰ ਉਹਦੀਆਂ ਲਹਿਰਾਂ ਦੇ ਗਰਜਨੇ ਦੇ
ਕਾਰਨ ਕੌਮਾਂ ਨੂੰ ਕਸ਼ਟ ਅਤੇ ਘਬਰਾਹਟ ਹੋਵੇਗੀ ੦
੨੬ ਅਰ ਡਰ ਦੇ ਮਾਰੇ ਅਤੇ ਉਨ੍ਹਾਂ ਗੱਲਾਂ ਦੀ ਉਡੀਕ
ਤੋਂ ਜੋ ਦੁਨੀਆ ਉੱਤੇ ਆਉਣ ਵਾਲੀਆਂ ਹਨ ਲੋਕਾਂ
ਦੇ ਜੀ ਡੁੱਬ ਜਾਣਗੇ ਕਿਉਂ ਜੋ ਅਕਾਸ਼ ਦੀਆਂ
੨੭ ਸ਼ਕਤੀਆਂ ਹਿਲਾਈਆਂ ਜਾਣਗੀਆਂ ੦ ਤਦ ਮਨੁੱਖ
ਦੇ ਪੁੱਤ੍ਰ ਨੂੰ ਸਮਰੱਥਾ ਅਤੇ ਵੱਡੇ ਤੇਜ ਨਾਲ ਬੱਦਲ
੨੮ ਉੱਤੇ ਆਉਂਦਿਆਂ ਵੇਖਣਗੇ ੦ ਜਾਂ ਏਹ ਗੱਲਾਂ ਹੋਣ
ਲੱਗਣਗੀਆਂ ਤਾਂ ਉਤਾਹਾਂ ਵੇਖੋ ਅਤੇ ਆਪਣੇ ਸਿਰ
ਚੁੱਕੋ ਇਸ ਲਈ ਜੋ ਤੁਹਾਡਾ ਨਿਸਤਾਰਾ ਨੇੜੇ ਆਇਆ
ਹੈ ॥

੨੯ ਉਸ ਨੇ ਉਨ੍ਹਾਂ ਨੂੰ ਇੱਕ ਦ੍ਰਿਸ਼ਟਾਂਤ ਦਿੱਤਾ ਭਈ
ਹੰਜੀਰ ਦੇ ਬੂਟੇ ਨੂੰ ਅਤੇ ਸਾਰਿਆਂ ਰੁੱਖਾਂ ਨੂੰ ਵੇਖੋ ੦
੩੦ ਜਦ ਉਨ੍ਹਾਂ ਦੇ ਪੱਤਰ ਨਿੱਕਲਦੇ ਹਨ ਤਾਂ ਤੁਸੀਂ ਵੇਖ ਕੇ
ਆਪੇ ਜਾਣ ਲੈਂਦੇ ਹੋ ਜੋ ਹੁਣ ਗਰਮੀ ਦੀ ਰੁੱਤ ਨੇੜੇ
੩੧ ਹੈ ੦ ਇਸੇ ਤਰਾਂ ਨਾਲ ਜਾਂ ਤੁਸੀਂ ਵੇਖੋ ਭਈ ਏਹ ਗੱਲਾਂ
ਹੁੰਦੀਆਂ ਹਨ ਤਾਂ ਜਾਣੋ ਜੋ ਪਰਮੇਸ਼ੁਰ ਦਾ ਰਾਜ ਨੇੜੇ
੩੨ ਹੈ ੦ ਮੈਂ ਤੁਹਾਨੂੰ ਸਤ ਆਖਦਾ ਹਾਂ ਭਈ ਜਦ ਤੋੜੀ
ਸਭ ਗੱਲਾਂ ਨਾ ਹੋ ਲੈਣ ਇਹ ਪੀਹੜੀ ਬੀਤ ਨਾ
੩੩ ਜਾਵੇਗੀ ੦ ਅਕਾਸ਼ ਅਤੇ ਧਰਤੀ ਟਲ ਜਾਣਗੇ ਪਰ
ਮੇਰੇ ਬਚਨ ਕਦੇ ਨਾ ਟਲਣਗੇ ! ॥

੩੪ ਖਬਰਦਾਰ ਰਹੋ ਭਈ ਹੱਦੋਂ ਬਾਹਰ ਖਾਣ ਪੀਣ
ਅਤੇ ਮਤਵਾਲੇ ਹੋਣ ਨਾਲ ਅਤੇ ਸੰਸਾਰ ਦੀਆਂ ਚਿੰਤਾਂ
ਦੇ ਕਾਰਨ ਤੁਹਾਡੇ ਮਨ ਕਿਤੇ ਭਾਰੀ ਨਾ ਹੋ ਜਾਣ ਅਤੇ
ਉਹ ਦਿਨ ਫਾਹੀ ਵਾਂਙੁ ਤੁਹਾਡੇ ਉੱਤੇ ਅਚਾਣਕ ਆ
੩੫ ਪਵੇ ! ੦ ਕਿਉਂ ਜੋ ਉਹ ਸਾਰੀ ਧਰਤੀ ਦਿਆਂ ਸਭਨਾਂ
੩੬ ਰਹਿਣ ਵਾਲਿਆਂ ਉੱਤੇ ਆਵੇਗਾ ੦ ਪਰ ਬੇਨਤੀ
ਕਰਦਿਆਂ ਹਰ ਵੇਲੇ ਜਾਗਦੇ ਰਹੋ ਭਈ ਤੁਸੀਂ ਉਨ੍ਹਾਂ
ਸਭਨਾਂ ਗੱਲਾਂ ਤੋਂ ਜਿਹੜੀਆਂ ਹੋਣ ਵਾਲੀਆਂ ਹਨ ਬਚ
ਸੱਕੋ ਅਤੇ ਮਨੁੱਖ ਦੇ ਪੁੱਤ੍ਰ ਦੇ ਸਾਹਮਣੇ ਖੜੇ ਹੋ
ਸੱਕੋ ॥

੩੭ ਉਹ ਦਿਨ ਨੂੰ ਹੈਕਲ ਵਿੱਚ ਉਪਦੇਸ਼ ਕਰਦਾ ਅਤੇ
ਰਾਤ ਨੂੰ ਬਾਹਰ ਜਾ ਕੇ ਉਸ ਪਹਾੜ ਉੱਤੇ ਜਿਹੜਾ
੩੮ ਜ਼ੈਤੂਨ ਦਾ ਕਹਾਉਂਦਾ ਹੈ ਟਿਕਦਾ ਹੁੰਦਾ ਸੀ ੦ ਅਤੇ
ਸਭ ਲੋਕ ਉਹ ਦੀ ਸੁਣਨ ਲਈ ਹੈਕਲ ਵਿੱਚ ਤੜਕੇ
ਉਹ ਦੇ ਕੋਲ ਆਉਂਦੇ ਸਨ ॥

## ਪ੍ਰਭੁ ਦਾ ਫੜਿਆ ਜਾਣਾ ਤੇ ਪੇਸ਼ੀ

**੨੨** ਪਤੀਰੀ ਰੋਟੀ ਦਾ ਤਿਉਹਾਰ ਜਿਹ ਨੂੰ ਪਸਾਹ
੨ ਕਹਿੰਦੇ ਹਨ ਨੇੜੇ ਆ ਪੁੱਜਿਆ ੦ ਅਰ ਪਰਧਾਨ
ਜਾਜਕ ਅਤੇ ਗ੍ਰੰਥੀ ਇਸ ਗੱਲ ਦੇ ਪਿੱਛੇ ਲੱਗੇ ਭਈ
ਉਹ ਨੂੰ ਕਿੱਕੁਰ ਜਾਨੋਂ ਮਾਰੀਏ ? ਕਿਉਂ ਜੋ ਓਹ ਲੋਕਾਂ
ਤੋਂ ਡਰਦੇ ਸਨ ॥

੩ ਤਦ ਸ਼ਤਾਨ ਯਹੂਦਾ ਵਿੱਚ ਸਮਾਇਆ ਜਿਹੜਾ
ਇਸਕਰਿਯੋਤੀ ਕਰਕੇ ਆਖੀਦਾ ਹੈ ਅਤੇ ਉਹ ਉਨ੍ਹਾਂ
੪ ਬਾਰਾਂ ਦੀ ਗਿਣਤੀ ਵਿੱਚ ਸੀ ੦ ਅਰ ਉਸ ਨੇ ਜਾ ਕੇ
ਪਰਧਾਨ ਜਾਜਕਾਂ ਅਤੇ ਸਰਦਾਰਾਂ ਦੇ ਨਾਲ ਮਤਾ
ਪਕਾਇਆ ਜੋ ਉਹ ਨੂੰ ਉਨ੍ਹਾਂ ਦੇ ਹੱਥ ਕਿਸ ਬਿੱਧ
੫ ਫੜਵਾ ਦੇਵੇ ੦ ਓਹ ਬਹੁਤ ਖੁਸ਼ ਹੋਏ ਅਤੇ ਰੁਪਏ
੬ ਦੇਣ ਦਾ ਉਸ ਨਾਲ ਕਰਾਰ ਕੀਤਾ ੦ ਉਸ ਨੇ ਮੰਨ
ਲਿਆ ਅਰ ਦਾਉ ਲੱਭਦਾ ਸੀ ਭਈ ਉਹ ਨੂੰ ਭੀੜ
ਦੇ ਨਾ ਹੁੰਦਿਆਂ ਉਨ੍ਹਾਂ ਦੇ ਹੱਥ ਫੜਵਾਏ ॥

੭ ਪਤੀਰੀ ਰੋਟੀ ਦਾ ਦਿਨ ਆਇਆ ਜਿਸ ਵਿੱਚ
੮ ਪਸਾਹ ਦੇ ਲਈ ਬਲੀਦਾਨ ਕਰਨਾ ਸੀ ੦ ਅਤੇ ਉਸ
ਨੇ ਪਤਰਸ ਅਤੇ ਯੂਹੰਨਾ ਨੂੰ ਇਹ ਕਹਿ ਕੇ ਘੱਲਿਆ
ਭਈ ਜਾ ਕੇ ਸਾਡੇ ਲਈ ਪਸਾਹ ਤਿਆਰ ਕਰੋ ਤਾਂ ਅਸੀਂ
੯ ਖਾਈਏ ੦ ਉਨ੍ਹਾਂ ਉਸ ਨੂੰ ਆਖਿਆ, ਤੂੰ ਕਿੱਥੇ ਚਾਹੁੰਦਾ

੧੦ ਹੈਂ ਜੋ ਅਸੀਂ ਤਿਆਰ ਕਰੀਏ ? ੦ ਉਸ ਨੇ ਉਨ੍ਹਾਂ ਨੂੰ
ਆਖਿਆ, ਵੇਖੋ ਜਾਂ ਤੁਸੀਂ ਸ਼ਹਿਰ ਵਿੱਚ ਵੜੋਗੇ ਤਾਂ
ਇੱਕ ਮਨੁੱਖ ਪਾਣੀ ਦਾ ਘੜਾ ਚੁੱਕਿਆ ਤੁਹਾਨੂੰ
ਮਿਲੇਗਾ । ਉਹ ਜਿਸ ਘਰ ਵਿੱਚ ਜਾਵੇ ਉਹ ਦੇ
੧੧ ਮਗਰ ਜਾਇਓ ੦ ਅਤੇ ਘਰ ਦੇ ਮਾਲਕ ਨੂੰ ਕਹਿਓ
ਭਈ ਗੁਰੂ ਤੈਨੂੰ ਆਖਦਾ ਹੈ, ਉਹ ਉਤਾਰੇ ਦਾ ਥਾਂ
ਕਿੱਥੇ ਹੈ ਜਿੱਥੇ ਮੈਂ ਆਪਣੇ ਚੇਲਿਆਂ ਸਣੇ ਪਸਾਹ
੧੨ ਖਾਵਾਂ ? ੦ ਉਹ ਤੁਹਾਨੂੰ ਇੱਕ ਵੱਡਾ ਚੁਬਾਰਾ ਫ਼ਰਸ਼
ਵਿਛਿਆ ਹੋਇਆ ਵਿਖਾਵੇਗਾ । ਉੱਥੇ ਤਿਆਰ
੧੩ ਕਰੋ ੦ ਸੋ ਉਨ੍ਹਾਂ ਜਾ ਕੇ ਜਿਹੋ ਜਿਹਾ ਉਸ ਨੇ ਉਨ੍ਹਾਂ ਨੂੰ
ਦੱਸਿਆ ਸੀ ਤਿਹੋ ਜਿਹਾ ਡਿੱਠਾ ਅਤੇ ਪਸਾਹ ਤਿਆਰ
ਕੀਤੀ ॥

੧੪ ਜਾਂ ਘੜੀ ਆ ਪਹੁੰਚੀ ਤਾਂ ਉਹ ਖਾਣ ਬੈਠਾ ਅਤੇ
੧੫ ਰਸੂਲ ਉਹ ਦੇ ਨਾਲ ਬੈਠੇ ੦ ਉਸ ਨੇ ਉਨ੍ਹਾਂ ਨੂੰ ਕਿਹਾ
ਕਿ ਮੈਂ ਵੱਡੀ ਇੱਛਿਆ ਨਾਲ ਚਾਹਿਆ ਜੋ ਆਪਣੇ
ਕਸ਼ਟ ਭੋਗਣ ਤੋਂ ਪਹਿਲਾਂ ਇਹ ਪਸਾਹ ਤੁਹਾਡੇ ਨਾਲ
੧੬ ਖਾਵਾਂ ੦ ਕਿਉਂ ਜੋ ਮੈਂ ਤੁਹਾਨੂੰ ਆਖਦਾ ਹਾਂ ਭਈ ਮੈਂ
ਇਹ ਨੂੰ ਨਾ ਖਾਵਾਂਗਾ ਜਦ ਤੀਕੁਰ ਇਹ ਪਰਮੇਸ਼ੁਰ ਦੇ
੧੭ ਰਾਜ ਵਿੱਚ ਸੰਪੂਰਨ ਨਾ ਹੋਵੇ ੦ ਉਸ ਨੇ ਪਿਆਲਾ
ਲਿਆ ਅਰ ਸ਼ੁਕਰ ਕਰ ਕੇ ਆਖਿਆ, ਇਹ ਨੂੰ ਲੈ ਕੇ
੧੮ ਆਪੋ ਵਿੱਚ ਵੰਡ ਲਓ ੦ ਕਿਉਂ ਜੋ ਮੈਂ ਤੁਹਾਨੂੰ
ਆਖਦਾ ਹਾਂ ਕਿ ਐਦੋਂ ਅੱਗੇ ਮੈਂ ਦਾਖ ਰਸ ਕਦੇ ਨਾ
ਪੀਆਂਗਾ ਜਦ ਤੀਕੁਰ ਪਰਮੇਸ਼ੁਰ ਦਾ ਰਾਜ ਨਾ ਆਵੇ ੦
੧੯ ਤਾਂ ਉਸ ਨੇ ਰੋਟੀ ਲਈ ਅਤੇ ਸ਼ੁਕਰ ਕਰ ਕੇ ਤੋੜੀ ਅਤੇ
ਇਹ ਕਹਿ ਕੇ ਉਨ੍ਹਾਂ ਨੂੰ ਦਿੱਤੀ ਕਿ ਇਹ ਮੇਰਾ ਸਰੀਰ
ਹੈ ਜੋ ਤੁਹਾਡੇ ਬਦਲੇ ਦਿੱਤਾ ਜਾਂਦਾ ਹੈ, ਮੇਰੀ
੨੦ ਯਾਦਗੀਰੀ ਲਈ ਇਹ ਕਰਿਆ ਕਰੋ ੦ ਅਤੇ ਖਾਣ
ਦੇ ਪਿੱਛੋਂ ਇਸੇ ਤਰਾਂ ਉਸ ਨੇ ਪਿਆਲਾ ਦੇ ਕੇ ਕਿਹਾ
ਕਿ ਇਹ ਪਿਆਲਾ ਮੇਰੇ ਲਹੂ ਵਿੱਚ ਜੋ ਤੁਹਾਡੇ ਲਈ
੨੧ ਵਹਾਇਆ ਜਾਂਦਾ ਹੈ ਨਵਾਂ ਨੇਮ ਹੈ ੦ ਪਰ ਵੇਖੋ ਮੇਰੇ
ਫੜਵਾਉਣ ਵਾਲੇ ਦਾ ਹੱਥ ਮੇਰੇ ਨਾਲ ਮੇਜ਼ ਉੱਤੇ ਹੈ ੦
੨੨ ਕਿਉਂ ਜੋ ਮਨੁੱਖ ਦਾ ਪੁੱਤ੍ਰ ਤਾਂ ਜਾਂਦਾ ਹੈ ਜਿਵੇਂ ਠਹਿਰ-
ਇਆ ਹੋਇਆ ਹੈ ਪਰ ਹਾਇ ਉਸ ਮਨੁੱਖ ਉੱਤੇ ਜਿਹ
੨੩ ਦੇ ਰਾਹੀਂ ਉਹ ਫੜਵਾਇਆ ਜਾਂਦਾ ਹੈ ! ੦ ਤਾਂ ਓਹ
ਆਪੋ ਵਿੱਚ ਇਹ ਪੁੱਛਣ ਲੱਗੇ ਭਈ ਅਸਾਂ ਵਿੱਚੋਂ ਉਹ
ਕਿਹੜਾ ਹੈ ਜੋ ਇਹ ਕੰਮ ਕਰੇਗਾ ॥

੨੪ ਉਨ੍ਹਾਂ ਵਿੱਚ ਇਹ ਤਕਰਾਰ ਵੀ ਹੋਇਆ ਭਈ ਸਾਡੇ
੨੫ ਵਿੱਚੋਂ ਕੌਣ ਵੱਡਾ ਕਰਕੇ ਮੰਨੀਦਾ ਹੈ ? ੦ ਪਰ ਉਸ ਨੇ
ਉਨ੍ਹਾਂ ਨੂੰ ਆਖਿਆ ਕਿ ਪਰਾਈਆਂ ਕੌਮਾਂ ਦੇ ਰਾਜੇ ਉਨ੍ਹਾਂ
ਉੱਤੇ ਹੁਕਮ ਚਲਾਉਂਦੇ ਹਨ ਅਤੇ ਜਿਹੜੇ ਉਨ੍ਹਾਂ ਉੱਤੇ
ਇਖ਼ਤਿਆਰ ਰੱਖਦੇ ਹਨ ਸੋ ਗਰੀਬਨਵਾਜ ਕਹਾਉਂਦੇ
੨੬ ਹਨ ੦ ਪਰ ਤੁਸੀਂ ਏਹੋ ਜੇਹੇ ਨਾ ਹੋਵੋ ਸਗੋਂ ਤੁਹਾਡੇ
ਵਿੱਚ ਜਿਹੜਾ ਵੱਡਾ ਹੈ ਉਹ ਛੋਟੇ ਵਰਗਾ ਅਤੇ ਜਿਹੜਾ
੨੭ ਸਰਦਾਰ ਹੈ ਉਹ ਟਹਿਲੂਏ ਵਰਗਾ ਬਣੇ ੦ ਕਿਉਂਕਿ
ਵੱਡਾ ਕੌਣ ਹੈ, ਉਹ ਜਿਹੜਾ ਖਾਣ ਨੂੰ ਬੈਠਦਾ ਹੈ ਯਾ
ਉਹ ਜਿਹੜਾ ਟਹਿਲ ਕਰਦਾ ਹੈ ? ਭਲਾ,ਉਹ ਨਹੀਂ
ਜਿਹੜਾ ਖਾਣ ਨੂੰ ਬੈਠਦਾ ਹੈ ? ਪਰ ਮੈਂ ਤੁਹਾਡੇ ਵਿੱਚ
੨੮ ਟਹਿਲੂਏ ਵਰਗਾ ਹਾਂ ੦ ਅਤੇ ਤੁਸੀਂ ਉਹੋ ਹੀ ਹੋ ਜੋ
੨੯ ਮੇਰੇ ਪਰਤਾਵਿਆਂ ਵਿੱਚ ਸਦਾ ਮੇਰੇ ਨਾਲ ਰਹੇ ੦ ਜਿਵੇਂ
ਮੇਰੇ ਪਿਤਾ ਨੇ ਮੇਰੇ ਲਈ ਇੱਕ ਰਾਜ ਠਹਿਰਾਇਆ ਹੈ
੩੦ ਤਿਵੇਂ ਮੈਂ ਤੁਹਾਡੇ ਲਈ ਠਹਿਰਾਉਂਦਾ ਹਾਂ ੦ ਤਾਂ ਜੋ
ਤੁਸੀਂ ਮੇਰੇ ਰਾਜ ਵਿੱਚ ਮੇਰੀ ਮੇਜ਼ ਉੱਤੇ ਖਾਓ ਪੀਓ
ਅਤੇ ਤੁਸੀਂ ਸਿੰਘਾਸਣਾਂ ਤੇ ਬੈਠ ਕੇ ਇਸਰਾਏਲ ਦੀਆਂ
੩੧ ਬਾਰਾਂ ਗੋਤਾਂ ਦਾ ਨਿਆਉਂ ਕਰੋਗੇ ੦ ਹੇ ਸ਼ਮਊਨ,
ਸ਼ਮਊਨ ! ਵੇਖ, ਸ਼ਤਾਨ ਨੇ ਤੁਹਾਨੂੰ ਮੰਗਿਆ ਹੈ ਭਈ
੩੨ ਕਣਕ ਦੀ ਤਰਾਂ ਤੁਹਾਨੂੰ ਛਟਕੇ ੦ ਪਰ ਮੈਂ ਤੇਰੇ ਲਈ
ਬੇਨਤੀ ਕੀਤੀ ਹੈ ਜੋ ਤੇਰੀ ਨਿਹਚਾ ਜਾਂਦੀ ਨਾ ਰਹੇ ਅਰ
ਜਾਂ ਤੂੰ ਮੁੜੇਂ ਤਾਂ ਆਪਣਿਆਂ ਭਾਈਆਂ ਨੂੰ ਤਕੜੇ
੩੩ ਕਰੀਂ ੦ ਤਦ ਉਸ ਨੇ ਉਹ ਨੂੰ ਕਿਹਾ, ਪ੍ਰਭੁ ਜੀ ਮੈਂ ਤੇਰੇ
ਨਾਲ ਕੈਦ ਵਿੱਚ ਅਤੇ ਮਰਨ ਲਈ ਭੀ ਜਾਣ ਨੂੰ
੩੪ ਤਿਆਰ ਹਾਂ ੦ ਉਹ ਨੇ ਕਿਹਾ, ਪਤਰਸ ਮੈਂ ਤੈਨੂੰ
ਆਖਦਾ ਹਾਂ ਕਿ ਅੱਜ ਕੁੱਕੜ ਬਾਂਗ ਨਾ ਦੇਵੇਗਾ ਜਦ
ਤੀਕਰ ਤੂੰ ਤਿੰਨ ਵਾਰੀ ਮੁੱਕਰ ਕੇ ਨਾ ਕਹੇਂ ਭਈ ਮੈਂ
ਉਹ ਨੂੰ ਨਹੀਂ ਜਾਣਦਾ ॥

੩੫ ਉਸ ਨੇ ਉਨ੍ਹਾਂ ਨੂੰ ਆਖਿਆ, ਜਦ ਮੈਂ ਤੁਹਾਨੂੰ
ਬਟੂਏ ਅਤੇ ਝੋਲੇ ਅਤੇ ਜੁੱਤੀ ਬਿਨਾ ਘੱਲਿਆ ਤਦ
ਤੁਹਾਨੂੰ ਕਾਸੇ ਦੀ ਥੁੜ ਤਾਂ ਨਹੀਂ ਸੀ ? ਓਹ ਬੋਲੇ,
੩੬ ਕਾਸੇ ਦੀ ਨਹੀਂ ੦ ਤਦ ਉਸ ਨੇ ਉਨ੍ਹਾਂ ਨੂੰ ਕਿਹਾ, ਪਰ
ਹੁਣ ਜਿਹ ਦੇ ਕੋਲ ਬਟੂਆ ਹੋਵੇ ਸੋ ਲਵੇ ਅਰ ਇਸੇ
ਤਰਾਂ ਝੋਲਾ ਵੀ ਅਤੇ ਜਿਹ ਦੇ ਕੋਲ ਤਲਵਾਰ ਨਾ ਹੋਵੇ
੩੭ ਸੋ ਆਪਣਾ ਲੀੜਾ ਵੇਚ ਕੇ ਮੁੱਲ ਲਵੇ ੦ ਮੈਂ ਤੁਹਾਨੂੰ
ਆਖਦਾ ਹਾਂ ਕਿ ਇਹ ਜੋ ਲਿਖਿਆ ਹੋਇਆ ਹੈ ਭਈ

ਉਹ ਬੁਰਿਆਰਾਂ ਵਿੱਚ ਗਿਣਿਆ ਗਿਆ ਸੋ ਮੇਰੇ ਹੱਕ
ਵਿੱਚ ਉਹ ਦਾ ਸੰਪੂਰਨ ਹੋਣਾ ਜ਼ਰੂਰ ਹੈ ਕਿਉਂਕਿ ਜੋ
ਕੁਝ ਮੇਰੇ ਵਿਖੇ ਹੈ ਸੋ ਉਹ ਨੇ ਪੂਰਾ ਹੋਣਾ ਹੀ ਹੈ ੦
੩੮ ਓਹ ਬੋਲੇ, ਪ੍ਰਭੁ ਜੀ ਵੇਖ, ਐੱਥੇ ਦੋ ਤਲਵਾਰਾਂ ਹਨ
ਤਾਂ ਉਸ ਨੇ ਉਨ੍ਹਾਂ ਨੂੰ ਆਖਿਆ, ਬੱਸ ਹੈ ! ॥
੩੯ ਉਹ ਬਾਹਰ ਨਿੱਕਲ ਕੇ ਦਸਤੂਰ ਮੂਜਬ ਜ਼ੈਤੂਨ ਦੇ
ਪਹਾੜ ਨੂੰ ਗਿਆ ਅਤੇ ਚੇਲੇ ਵੀ ਉਹ ਦੇ ਮਗਰ
੪੦ ਤੁਰੇ ੦ ਅਰ ਉਸ ਥਾਂ ਅੱਪੜ ਕੇ ਉਸ ਨੇ ਉਨ੍ਹਾਂ ਨੂੰ
ਆਖਿਆ, ਪ੍ਰਾਰਥਨਾ ਕਰੋ ਜੋ ਤੁਸੀਂ ਪਰਤਾਵੇ ਵਿੱਚ ਨਾ
੪੧ ਪਵੋ ੦ ਤਾਂ ਉਸ ਨੇ ਉਨ੍ਹਾਂ ਤੋਂ ਕੋਈ ਢੀਮ ਦੀ ਮਾਰ ਤੇ
ਅਲੱਗ ਜਾ ਕੇ ਗੋਡੇ ਨਿਵਾਏ ਅਤੇ ਪ੍ਰਾਰਥਨਾ ਕਰਦਿਆਂ
੪੨ ਆਖਿਆ, ੦ ਹੇ ਪਿਤਾ, ਜੇ ਤੈਨੂੰ ਭਾਵੇ ਤਾਂ ਇਹ
ਪਿਆਲਾ ਮੈਥੋਂ ਹਟਾ ਦਿਹ ਤਾਂ ਵੀ ਮੇਰੀ ਮਰਜ਼ੀ ਨਹੀਂ
੪੩ ਪਰ ਤੇਰੀ ਹੋਵੇ ੦ ਅਤੇ ਸੁਰਗੋਂ ਇੱਕ ਦੂਤ ਉਹ ਨੂੰ
੪੪ ਵਿਖਾਈ ਦੇ ਕੇ ਉਹ ਨੂੰ ਸਹਾਰਾ ਦਿੰਦਾ ਸੀ ੦ ਅਤੇ
ਉਹ ਮਹਾਂ ਕਸ਼ਟ ਵਿੱਚ ਪੈ ਕੇ ਮਨੋਂ ਤਨੋਂ ਪ੍ਰਾਰਥਨਾ
ਕਰਨ ਲੱਗਾ ਅਰ ਉਹ ਦਾ ਮੁੜ੍ਹਕਾ ਲਹੂ ਦੀਆਂ ਬੂੰਦਾਂ
੪੫ ਵਾਂਙੁ ਭੁੰਏਂ ਡਿਗਦਾ ਸੀ ੦ ਫੇਰ ਪ੍ਰਾਰਥਨਾ ਤੋਂ ਉੱਠ
ਕੇ ਉਹ ਚੇਲਿਆਂ ਦੇ ਕੋਲ ਆਇਆ ਅਤੇ ਉਨ੍ਹਾਂ ਨੂੰ
੪੬ ਸੋਗ ਦੇ ਮਾਰੇ ਸੁੱਤਿਆਂ ਹੋਇਆਂ ਡਿੱਠਾ ੦ ਅਤੇ ਉਨ੍ਹਾਂ
ਨੂੰ ਕਿਹਾ, ਤੁਸੀਂ ਕਾਹ ਨੂੰ ਸੌਂਦੇ ਹੋ ? ਉੱਠ ਕੇ ਪ੍ਰਾਰਥਨਾ
ਕਰੋ ਭਈ ਪਰਤਾਵੇ ਵਿੱਚ ਨਾ ਪਓ ॥
੪੭ ਉਹ ਅਜੇ ਬੋਲਦਾ ਹੀ ਸੀ ਕਿ ਵੇਖੋ ਇੱਕ ਭੀੜ
ਆਈ ਅਤੇ ਉਨ੍ਹਾਂ ਬਾਰਾਂ ਵਿੱਚੋਂ ਇੱਕ ਜਣਾ ਜੋ ਯਹੂਦਾ
ਕਰਕੇ ਸੱਦੀਦਾ ਹੈ ਉਨ੍ਹਾਂ ਦੇ ਅੱਗੇ ਅੱਗੇ ਤੁਰ ਕੇ ਯਿਸੂ
੪੮ ਦੇ ਨੇੜੇ ਆਇਆ ਜੋ ਉਹ ਨੂੰ ਚੁੰਮੇ ੦ ਤਦ ਯਿਸੂ ਨੇ
ਉਹ ਨੂੰ ਆਖਿਆ, ਯਹੂਦਾ, ਭਲਾ,ਤੂੰ ਮਨੁੱਖ ਦੇ ਪੁੱਤ੍ਰ
੪੯ ਨੂੰ ਚੁੰਮੇ ਨਾਲ ਫੜਵਾਉਂਦਾ ਹੈਂ ? ੦ ਜਾਂ ਉਹ ਦੇ
ਨਾਲ ਦਿਆਂ ਨੇ ਵੇਖਿਆ ਜੋ ਕੀ ਹੋਣ ਲੱਗਾ ਹੈ ਤਾਂ
ਕਿਹਾ, ਪ੍ਰਭੁ ਜੀ ਅਸੀਂ ਤਲਵਾਰ ਚਲਾਈਏ ? ੦
੫੦ ਅਤੇ ਉਨ੍ਹਾਂ ਵਿੱਚੋਂ ਇੱਕ ਨੇ ਸਰਦਾਰ ਜਾਜਕ ਦੇ
ਚਾਕਰ ਨੂੰ ਮਾਰ ਕੇ ਉਹ ਦਾ ਸੱਜਾ ਕੰਨ ਉਡਾ ਦਿੱਤਾ ੦
੫੧ ਪਰ ਯਿਸੂ ਨੇ ਅੱਗੋਂ ਆਖਿਆ, ਐਥੋਂ ਤੀਕੁਰ ਛੱਡ
ਦਿਓ ਅਤੇ ਉਹ ਦਾ ਕੰਨ ਛੋਹ ਕੇ ਉਸ ਨੂੰ ਚੰਗਾ
੫੨ ਕੀਤਾ ੦ ਤਾਂ ਯਿਸੂ ਨੇ ਉਨ੍ਹਾਂ ਪਰਧਾਨ ਜਾਜਕਾਂ ਅਤੇ
ਹੈਕਲ ਦੇ ਸਰਦਾਰਾਂ ਅਤੇ ਬਜ਼ੁਰਗਾਂ ਨੂੰ ਜਿਹੜੇ ਉਸ
ਉੱਤੇ ਚੜ੍ਹ ਆਏ ਸਨ ਆਖਿਆ, ਭਲਾ,ਜਿਵੇਂ ਡਾਕੂ
ਉੱਤੇ ਤੁਸੀਂ ਤਲਵਾਰਾਂ ਅਤੇ ਡਾਂਗਾਂ ਫੜੀ ਨਿੱਕਲੇ
੫੩ ਹੋ ? ੦ ਜਾਂ ਮੈਂ ਰੋਜ਼ ਤੁਹਾਡੇ ਨਾਲ ਹੈਕਲ ਵਿੱਚ ਹੁੰਦਾ
ਸਾਂ ਤਾਂ ਤੁਸਾਂ ਮੇਰੇ ਉੱਤੇ ਹੱਥ ਨਾ ਪਾਏ ਪਰ ਇਹ
ਤੁਹਾਡੀ ਘੜੀ ਅਤੇ ਅਨ੍ਹੇਰੇ ਦਾ ਇਖ਼ਤਿਆਰ ਹੈ ॥
੫੪ ਤਾਂ ਓਹ ਉਸ ਨੂੰ ਫੜ ਕੇ ਲੈ ਚੱਲੇ ਅਤੇ ਸਰਦਾਰ
ਜਾਜਕ ਦੇ ਘਰ ਵਿੱਚ ਲਿਆਏ ਅਰ ਪਤਰਸ ਕੁਝ
੫੫ ਵਿੱਥ ਤੇ ਪਿੱਛੇ ਪਿੱਛੇ ਤੁਰਿ ਆਇਆ ੦ ਅਤੇ ਜਾਂ ਓਹ
ਵੇਹੜੇ ਦੇ ਅੰਦਰ ਅੱਗ ਬਾਲ ਕੇ ਇਕੱਠੇ ਬੈਠੇ ਸਨ
੫੬ ਤਾਂ ਪਤਰਸ ਉਨ੍ਹਾਂ ਦੇ ਵਿੱਚ ਜਾ ਬੈਠਾ ੦ ਇੱਕ ਗੋੱਲੀ
ਨੇ ਉਹ ਨੂੰ ਅੱਗ ਦੀ ਲੋ ਵਿੱਚ ਬੈਠਾ ਵੇਖਿਆ ਅਤੇ
ਉਹ ਨੂੰ ਧਿਆਨ ਨਾਲ ਵੇਖ ਕੇ ਬੋਲੀ, ਇਹ ਭੀ ਉਹ
੫੭ ਦੇ ਨਾਲ ਸੀ ੦ ਪਰ ਉਹ ਮੁੱਕਰ ਗਿਆ ਅਤੇ ਕਿਹਾ,
੫੮ ਹੇ ਤ੍ਰੀਮਤ, ਮੈਂ ਉਹ ਨੂੰ ਜਾਣਦਾ ਹੀ ਨਹੀਂ ! ੦ ਜ਼ਰਾਕੁ
ਪਿੱਛੋਂ ਕਿਸੇ ਹੋਰ ਨੇ ਉਹ ਨੂੰ ਵੇਖ ਕੇ ਕਿਹਾ, ਤੂੰ ਵੀ
ਉਨ੍ਹਾਂ ਹੀ ਵਿੱਚੋਂ ਹੈਂ, ਪਰ ਪਤਰਸ ਨੇ ਆਖਿਆ,
੫੯ ਸ਼ਖ਼ਸਾ ਮੈਂ ਨਹੀਂ ਹਾਂ ! ੦ ਇੱਕ ਘੜੀਕੁ ਮਗਰੋਂ ਕਿਸੇ
ਹੋਰ ਨੇ ਪੱਕ ਕਰ ਕੇ ਕਿਹਾ ਕਿ ਸੱਚੀ ਮੁੱਚੀ ਇਹ ਉਸ
੬੦ ਦੇ ਨਾਲ ਸੀ ਕਿਉਂ ਜੋ ਇਹ ਗਲੀਲੀ ਹੈ ੦ ਪਰ
ਪਤਰਸ ਨੇ ਆਖਿਆ, ਸ਼ਖ਼ਸਾ ਮੈਨੂੰ ਪਤਾ ਨਹੀਂ ਭਈ
ਤੂੰ ਕੀ ਆਖਦਾ ਹੈਂ ! ਅਤੇ ਅਜੇ ਉਹ ਬੋਲਦਾ ਹੀ ਸੀ,
੬੧ ਕਿ ਝੱਟ ਕੁੱਕੜ ਨੇ ਬਾਂਗ ਦਿੱਤੀ ੦ ਤਾਂ ਪ੍ਰਭੁ ਨੇ ਮੁੜ
ਕੇ ਪਤਰਸ ਵੱਲ ਨਿਗਾਹ ਕੀਤੀ। ਤਦੋਂ ਪਤਰਸ ਨੂੰ
ਪ੍ਰਭੁ ਦੀ ਗੱਲ ਚੇਤੇ ਆਈ ਜੋ ਉਸ ਨੇ ਉਹ ਨੂੰ ਕਹੀ
ਸੀ ਭਈ ਅੱਜ ਕੁੱਕੜ ਦੇ ਬਾਂਗ ਦੇਣ ਤੋਂ ਅੱਗੇ ਤਿੰਨ
੬੨ ਵਾਰੀ ਤੂੰ ਮੇਰਾ ਇਨਕਾਰ ਕਰੇਂਗਾ ੦ ਅਰ ਉਹ ਬਾਹਰ
ਗਿਆ ਅਤੇ ਭੁੱਬਾਂ ਮਾਰ ਕੇ ਰੋਇਆ ॥
੬੩ ਜਿਨ੍ਹਾਂ ਮਨੁੱਖਾਂ ਨੇ ਯਿਸੂ ਨੂੰ ਫੜਿਆ ਹੋਇਆ ਸੀ
੬੪ ਸੋ ਉਹ ਨੂੰ ਠੱਠਾ ਕਰਨ ਅਤੇ ਮਾਰਨ ਲੱਗੇ ੦ ਅਤੇ
ਉਨ੍ਹਾਂ ਉਸ ਦੀਆਂ ਅੱਖੀਆਂ ਬੰਨ੍ਹੀਆਂ ਅਤੇ ਇਹ ਕਹਿ
ਕੇ ਉਸ ਤੋਂ ਪੁੱਛਿਆ ਜੋ ਅਗੰਮ ਗਿਆਨ ਨਾਲ ਦੱਸ
੬੫ ਭਈ ਤੈਨੂੰ ਕਿਹ ਨੇ ਮਾਰਿਆ ? ੦ ਅਰ ਉਨ੍ਹਾਂ ਨੇ
ਕੁਫ਼ਰ ਬਕਦਿਆਂ ਹੋਰ ਬਹੁਤ ਸਾਰੀਆਂ ਗੱਲਾਂ ਉਸ
ਦੇ ਵਿਰੁੱਧ ਆਖੀਆਂ ॥
੬੬ ਜਾਂ ਦਿਨ ਚੜ੍ਹਿਆ ਤਾਂ ਲੋਕਾਂ ਦੇ ਬਜ਼ੁਰਗਾਂ ਦੀ
ਪੰਚਾਇਤ ਅਰਥਾਤ ਪਰਧਾਨ ਜਾਜਕ ਅਰ ਗ੍ਰੰਥੀ

ਇਕੱਠੇ ਹੋ ਕੇ ਉਹ ਨੂੰ ਆਪਣੀ ਮਹਾਸਭਾ ਵਿੱਚ ਲੈ ਗਏ
੬੭ ਅਤੇ ਬੋਲੇ, ੦ ਜੇ ਤੂੰ ਮਸੀਹ ਹੈਂ ਤਾਂ ਸਾਨੂੰ ਦੱਸ । ਤਦ
ਉਸ ਨੇ ਉਨ੍ਹਾਂ ਨੂੰ ਕਿਹਾ, ਜੇ ਮੈਂ ਤੁਹਾਨੂੰ ਦੱਸਾਂ ਤੁਸੀਂ
੬੮ ਪਰਤੀਤ ਕਦੇ ਨਾ ਕਰੋਗੇ ੦ ਅਰ ਜੇ ਮੈਂ ਕੁਝ ਪੁੱਛਾਂ
੬੯ ਤਾਂ ਤੁਸੀਂ ਉੱਤਰ ਕਦੇ ਨਾ ਦੇਓਗੇ ੦ ਪਰ ਏਦੋਂ ਅੱਗੇ
ਮਨੁੱਖ ਦਾ ਪੁੱਤ੍ਰ ਪਰਮੇਸ਼ੁਰ ਦੀ ਕੁਦਰਤ ਦੇ ਸੱਜੇ ਹੱਥ
੭੦ ਬਿਰਾਜਮਾਨ ਹੋਵੇਗਾ ੦ ਤਦ ਉਨ੍ਹਾਂ ਸਭਨਾਂ ਆਖਿਆ,
ਭਲਾ, ਫੇਰ ਤੂੰ ਪਰਮੇਸ਼ੁਰ ਦਾ ਪੁੱਤ੍ਰ ਹੈਂ ? ਉਸ ਨੇ ਉਨ੍ਹਾਂ
੭੧ ਨੂੰ ਆਖਿਆ, ਸਤ ਬਚਨ, ਮੈਂ ਉਹੋ ਹਾਂ ੦ ਤਦ ਉਨ੍ਹਾਂ
ਨੇ ਕਿਹਾ, ਹੁਣ ਸਾਨੂੰ ਉਗਾਹੀ ਦੀ ਹੋਰ ਕੀ ਲੋੜ ਹੈ ?
ਕਿਉਂ ਜੋ ਅਸਾਂ ਆਪ ਉਹ ਦੇ ਮੂੰਹੋਂ ਸੁਣਿਆ ਹੈ ॥

### ਪ੍ਰਭੂ ਦੀ ਸਲੀਬੀ ਮੌਤ

**੨੩** ਉਨ੍ਹਾਂ ਦੀ ਸਾਰੀ ਸਭਾ ਉੱਠ ਕੇ ਉਹ ਨੂੰ
੨ ਪਿਲਾਤੁਸ ਦੇ ਕੋਲ ਲੈ ਗਈ ੦ ਅਤੇ ਓਹ ਇਹ ਕਹਿ
ਕੇ ਉਸ ਉੱਤੇ ਦੋਸ਼ ਲਾਉਣ ਲੱਗੇ ਭਈ ਅਸਾਂ
ਇਹ ਨੂੰ ਸਾਡੀ ਕੌਮ ਨੂੰ ਭਰਮਾਉਂਦਿਆਂ ਅਤੇ ਕੈਸਰ ਨੂੰ
ਮਾਮਲਾ ਦੇਣ ਤੋਂ ਮਨੇ ਕਰਦਿਆਂ ਅਤੇ ਆਪਣੇ ਆਪ
੩ ਨੂੰ ਮਸੀਹ ਪਾਤਸ਼ਾਹ ਕਹਿੰਦਿਆਂ ਡਿੱਠਾ ੦ ਪਿਲਾਤੁਸ
ਨੇ ਉਸ ਤੋਂ ਪੁੱਛਿਆ, ਭਲਾ, ਯਹੂਦੀਆਂ ਦਾ ਪਾਤਸ਼ਾਹ
ਤੂੰ ਹੈਂ ? ਉਸ ਨੇ ਉਹ ਨੂੰ ਉੱਤਰ ਦਿੱਤਾ, ਤੂੰ ਸਤ
੪ ਆਖਿਆ ਹੈ ੦ ਪਿਲਾਤੁਸ ਨੇ ਪਰਧਾਨ ਜਾਜਕਾਂ ਅਤੇ
ਭੀੜ ਨੂੰ ਆਖਿਆ, ਮੈਂ ਇਸ ਮਨੁੱਖ ਵਿੱਚ ਕੋਈ ਦੋਸ਼
੫ ਨਹੀਂ ਵੇਖਦਾ ੦ ਪਰ ਓਹ ਹੋਰ ਵੀ ਜੋਰ ਲਾ ਕੇ ਬੋਲੇ,
ਉਹ ਗਲੀਲ ਤੋਂ ਲੈਕੇ ਐਥੋਂ ਤੋੜੀ ਸਾਰੇ ਯਹੂਦਿਯਾ
ਵਿੱਚ ਸਿਖਲਾਉਂਦਾ ਹੋਇਆ ਲੋਕਾਂ ਨੂੰ ਚੁੱਕਦਾ ਹੈ ੦
੬ ਪਿਲਾਤੁਸ ਨੇ ਇਹ ਸੁਣ ਕੇ ਪੁੱਛਿਆ ਭਈ ਇਹ
੭ ਮਨੁੱਖ ਗਲੀਲੀ ਹੈ ? ੦ ਅਤੇ ਜਾਂ ਉਸ ਨੇ ਮਲੂਮ
ਕੀਤਾ ਜੋ ਉਹ ਹੇਰੋਦੇਸ ਦੇ ਇਲਾਕੇ ਦਾ ਹੈ ਤਾਂ ਉਸ
ਨੂੰ ਹੇਰੋਦੇਸ ਦੇ ਕੋਲ ਜਿਹੜਾ ਆਪ ਉਨ੍ਹੀਂ ਦਿਨੀਂ
ਯਰੂਸ਼ਲਮ ਵਿੱਚ ਸੀ ਘੱਲਿਆ ॥
੮ ਹੇਰੋਦੇਸ ਯਿਸੂ ਨੂੰ ਵੇਖ ਕੇ ਵੱਡਾ ਅਨੰਦ ਹੋਇਆ
ਕਿਉਂ ਜੋ ਉਹ ਚਿਰੋਕਣਾ ਉਸ ਨੂੰ ਵੇਖਣਾ ਚਾਹੁੰਦਾ
ਸੀ ਇਸ ਕਰਕੇ ਜੋ ਓਨ ਉਸ ਦੀ ਖਬਰ ਸੁਣੀ ਸੀ
ਅਤੇ ਉਹ ਨੂੰ ਆਸ ਸੀ ਜੋ ਉਸ ਦੇ ਹੱਥੋਂ ਕੋਈ ਨਿਸ਼ਾਨ
੯ ਵੇਖੇ ੦ ਉਹ ਨੇ ਉਸ ਤੋਂ ਬਹੁਤੀਆਂ ਗੱਲਾਂ ਪੁੱਛੀਆਂ
ਪਰ ਓਨ ਉਹ ਨੂੰ ਇੱਕ ਦਾ ਵੀ ਜਵਾਬ ਨਾ ਦਿੱਤਾ ੦
੧੦ ਪਰਧਾਨ ਜਾਜਕਾਂ ਅਤੇ ਗ੍ਰੰਥੀਆਂ ਨੇ ਖਲੋ ਕੇ ਵੱਡੇ
੧੧ ਜੋਸ਼ ਨਾਲ ਉਸ ਉੱਤੇ ਦੋਸ਼ ਲਾਇਆ ੦ ਤਾਂ ਹੇਰੋਦੇਸ
ਨੇ ਆਪਣੇ ਸਿਪਾਹੀਆਂ ਨਾਲ ਰਲ ਕੇ ਉਹ ਨੂੰ ਬੇਪਤ
ਕੀਤਾ ਅਤੇ ਠੱਠਾ ਮਾਰਿਆ ਅਰ ਭੜਕੀਲੀ ਪੁਸ਼ਾਕ
ਪਹਿਨਾ ਕੇ ਉਹ ਨੂੰ ਪਿਲਾਤੁਸ ਦੇ ਕੋਲ ਮੋੜ
੧੨ ਭੇਜਿਆ ੦ ਅਰ ਉਸੇ ਦਿਨ ਹੇਰੋਦੇਸ ਅਰ ਪਿਲਾਤੁਸ
ਆਪੋ ਵਿੱਚ ਮਿੱਤਰ ਬਣ ਗਏ ਕਿਉਂ ਜੋ ਪਹਿਲਾਂ ਉਨ੍ਹਾਂ
ਵਿੱਚ ਵੈਰ ਸੀ ॥
੧੩ ਤਾਂ ਪਿਲਾਤੁਸ ਨੇ ਪਰਧਾਨ ਜਾਜਕਾਂ ਅਤੇ ਸਰਦਾਰਾਂ
੧੪ ਅਤੇ ਲੋਕਾਂ ਨੂੰ ਇਕੱਠੇ ਬੁਲਾ ਕੇ ੦ ਉਨ੍ਹਾਂ ਨੂੰ ਆਖਿਆ,
ਤੁਸੀਂ ਇਸ ਮਨੁੱਖ ਨੂੰ ਲੋਕਾਂ ਦਾ ਭਰਮਾਉਣ ਵਾਲਾ
ਠਹਿਰਾ ਕੇ ਮੇਰੇ ਕੋਲ ਲਿਆਏ ਅਰ ਵੇਖੋ ਮੈਂ ਤੁਹਾਡੇ
ਸਾਹਮਣੇ ਪੁੱਛ ਗਿੱਛ ਕੀਤੀ ਅਤੇ ਜਿਹੜੀਆਂ ਗੱਲਾਂ
ਦੀ ਤੁਸਾਂ ਇਸ ਉੱਤੇ ਨਾਲਸ਼ ਕੀਤੀ ਹੈ ਮੈਂ ਉਨ੍ਹਾਂ ਦੇ
ਵਿਖੇ ਇਸ ਮਨੁੱਖ ਵਿੱਚ ਕੋਈ ਦੋਸ਼ ਨਹੀਂ ਵੇਖਿਆ ੦
੧੫ ਅਤੇ ਨਾ ਹੇਰੋਦੇਸ ਨੇ ਕਿਉਂਕਿ ਓਨ ਉਸ ਨੂੰ ਸਾਡੇ ਕੋਲ
ਮੋੜ ਭੇਜਿਆ ਅਰ ਵੇਖੋ ਉਹ ਦੇ ਕੋਲੋਂ ਕਤਲ ਦੇ
੧੬ ਲਾਇਕ ਕੋਈ ਔਗੁਣ ਨਹੀਂ ਹੋਇਆ ੦ ਇਸ ਲਈ
੧੮ ਮੈਂ ਉਹ ਨੂੰ ਕੋਰੜੇ ਮਾਰ ਕੇ ਛੱਡ ਦਿਆਂਗਾ ੦ ਤਦ
ਉਨ੍ਹਾਂ ਸਭਨਾਂ ਰਲ ਕੇ ਡੰਡ ਪਾਈ ਅਤੇ ਆਖਿਆ ਕਿ
ਮਾਰ ਦਿਓ ਇਸ ਨੂੰ ! ਅਰ ਬਰੱਬਾਸ ਨੂੰ ਸਾਡੇ ਲਈ
੧੯ ਛੱਡ ਦਿਓ ! ੦ ਜੋ ਕਿਸੇ ਫਸਾਦ ਦੇ ਕਾਰਨ ਜੋ ਸ਼ਹਿਰ
ਵਿੱਚ ਹੋਇਆ ਸੀ ਅਤੇ ਖੂਨ ਦੇ ਕਾਰਨ ਕੈਦ ਵਿੱਚ
੨੦ ਪਿਆ ਹੋਇਆ ਸੀ ੦ ਤਾਂ ਪਿਲਾਤੁਸ ਨੇ ਓਹਨਾਂ ਨੂੰ
ਫੇਰ ਸਮਝਾਇਆ ਕਿਉਂ ਜੋ ਉਹ ਯਿਸੂ ਨੂੰ ਛੁਡਾਉਣਾ
੨੧ ਚਾਹੁੰਦਾ ਸੀ ੦ ਪਰ ਓਹ ਹੋਰ ਵੀ ਸੰਘ ਪਾੜ ਕੇ ਬੋਲੇ
੨੨ ਕਿ ਉਹ ਨੂੰ ਸਲੀਬ ਦਿਓ ! ਸਲੀਬ ਦਿਓ ! ੦ ਉਸ
ਨੇ ਤੀਜੀ ਵਾਰ ਉਨ੍ਹਾਂ ਨੂੰ ਆਖਿਆ, ਕਿਉਂ, ਇਸ ਨੇ
ਕੀ ਬੁਰਿਆਈ ਕੀਤੀ ? ਮੈਂ ਇਹ ਦੇ ਵਿੱਚ ਕਤਲ
ਦੇ ਲਾਇਕ ਕੋਈ ਦੋਸ਼ ਨਹੀਂ ਵੇਖਿਆ ਇਸ ਲਈ ਮੈਂ
੨੩ ਇਹ ਨੂੰ ਕੋਰੜੇ ਮਾਰ ਕੇ ਛੱਡ ਦਿਆਂਗਾ ੦ ਪਰ ਓਹ
ਉੱਚਾ ਰੌਲਾ ਪਾ ਕੇ ਉਹ ਦੇ ਗਲ ਪੈ ਗਏ ਅਤੇ ਇਹੋ
ਮੰਗਦੇ ਰਹੇ ਜੋ ਉਹ ਸਲੀਬ ਉੱਤੇ ਚੜ੍ਹਾਇਆ ਜਾਵੇ
ਅਤੇ ਉਨ੍ਹਾਂ ਦੀਆਂ ਅਵਾਜ਼ਾਂ ਪਰਬਲ ਪੈ ਗਈਆਂ ੦
੨੪ ਤਾਂ ਪਿਲਾਤੁਸ ਨੇ ਹੁਕਮ ਕੀਤਾ ਜੋ ਉਨ੍ਹਾਂ ਦੀ ਅਰਜ਼ ਦੇ

੨੫ ਅਨੁਸਾਰ ਹੋਵੇ ੦ ਅਤੇ ਉਸ ਨੂੰ ਜਿਹੜਾ ਫਸਾਦ ਅਰ
ਖੂਨ ਦੇ ਕਾਰਨ ਕੈਦ ਹੋਇਆ ਸੀ ਜਿਹ ਨੂੰ ਓਹ ਮੰਗਦੇ
ਸਨ ਛੱਡ ਦਿੱਤਾ ਪਰ ਯਿਸੂ ਨੂੰ ਉਨ੍ਹਾਂ ਦੀ ਮਰਜ਼ੀ ਉੱਤੇ
ਹਵਾਲੇ ਕੀਤਾ ॥
੨੬ ਜਾਂ ਉਸ ਨੂੰ ਲਈ ਜਾਂਦੇ ਸਨ ਤਾਂ ਸ਼ਮਊਨ ਇੱਕ
ਕੁਰੇਨੀ ਮਨੁੱਖ ਪਿੰਡੋਂ ਆਉਂਦੇ ਨੂੰ ਫੜ ਕੇ ਉਸ ਉੱਤੇ
ਸਲੀਬ ਧਰੀ ਭਈ ਯਿਸੂ ਦੇ ਮਗਰ ਲੈ ਚੱਲੇ ॥
੨੭ ਲੋਕਾਂ ਦੀ ਵੱਡੀ ਭੀੜ ਉਹ ਦੇ ਪਿੱਛੇ ਗਈ ਨਾਲੇ
ਬਹੁਤ ਸਾਰੀਆਂ ਤੀਵੀਆਂ ਜਿਹੜੀਆਂ ਉਹ ਦੇ ਲਈ
੨੮ ਪਿੱਟਦੀਆਂ ਅਤੇ ਰੋਂਦੀਆਂ ਸਨ ੦ ਪਰ ਯਿਸੂ ਉਨ੍ਹਾਂ
ਦੀ ਵੱਲ ਪਿਛਾਹਾਂ ਭੌਂ ਕੇ ਬੋਲਿਆ, ਹੇ ਯਰੂਸ਼ਲਮ
ਦੀਓ ਧੀਓ, ਮੈਨੂੰ ਨਾ ਰੋਵੋ ਪਰ ਆਪ ਨੂੰ ਅਤੇ
੨੯ ਆਪਣਿਆਂ ਬੱਚਿਆਂ ਨੂੰ ਰੋਵੋ ੦ ਕਿਉਂਕਿ ਵੇਖੋ ਓਹ
ਦਿਨ ਆਉਂਦੇ ਹਨ ਜਿਨ੍ਹਾਂ ਵਿੱਚ ਆਖਣਗੇ ਭਈ ਧੰਨ
ਹਨ ਬਾਂਝਾਂ ਅਤੇ ਓਹ ਕੁੱਖਾਂ ਜਿਨ੍ਹਾਂ ਨਹੀਂ ਜਣਿਆ ਅਤੇ
੩੦ ਓਹ ਦੁੱਧੀਆਂ ਜਿਨ੍ਹਾਂ ਦੁੱਧ ਨਹੀਂ ਚੁੰਘਾਇਆ ੦ ਤਦ
ਪਹਾੜਾਂ ਨੂੰ ਕਹਿਣ ਲੱਗਣਗੇ ਕਿ ਸਾਡੇ ਉੱਤੇ ਡਿਗ
ਪਓ ! ਅਤੇ ਟਿੱਬਿਆਂ ਨੂੰ ਭਈ ਸਾਨੂੰ ਲੁਕਾ ਲਓ ! ੦
੩੧ ਕਿਉਂਕਿ ਜਾਂ ਹਰੇ ਰੁੱਖ ਨਾਲ ਇਹ ਕਰਦੇ ਹਨ ਤਾਂ ਸੁੱਕੇ
ਨਾਲ ਕੀ ਨਾ ਹੋਵੇਗਾ ? ॥
੩੨ ਹੋਰ ਦੋਹਾਂ ਨੂੰ ਵੀ ਜੋ ਕੁਰਿਆਰ ਸਨ ਉਹ ਦੇ ਸੰਗ
੩੩ ਮਾਰਨ ਨੂੰ ਲੈਈ ਜਾਂਦੇ ਸਨ ੦ ਅਤੇ ਜਾਂ ਉਸ ਥਾਂ
ਪਹੁੰਚੇ ਜੋ ਕਲਵਰੀ ਕਹਾਉਂਦਾ ਹੈ ਤਾਂ ਉਹ ਨੂੰ ਉੱਥੇ
ਸਲੀਬ ਤੇ ਚੜ੍ਹਾਇਆ ਅਤੇ ਉਨ੍ਹਾਂ ਕੁਰਿਆਰਾਂ ਨੂੰ ਵੀ
੩੪ ਇੱਕ ਸੱਜੇ ਅਤੇ ਦੂਆ ਖੱਬੇ ੦ ਤਦ ਯਿਸੂ ਨੇ
ਆਖਿਆ, ਹੇ ਪਿਤਾ ਉਨ੍ਹਾਂ ਨੂੰ ਮਾਫ਼ ਕਰ ਕਿਉਂ ਜੋ
ਓਹ ਨਹੀਂ ਜਾਣਦੇ ਭਈ ਕੀ ਕਰਦੇ ਹਨ, ਅਤੇ ਉਨ੍ਹਾਂ
੩੫ ਉਸ ਦੇ ਕੱਪੜੇ ਵੰਡ ਕੇ ਗੁਣੇ ਪਾਏ ੦ ਅਰ ਲੋਕ
ਖਲੋਤੇ ਵੇਖ ਰਹੇ ਸਨ ਅਤੇ ਸਰਦਾਰ ਵੀ ਮਖੌਲ ਨਾਲ
ਕਹਿਣ ਲੱਗੇ ਭਈ ਇਹ ਨੇ ਹੋਰਨਾਂ ਨੂੰ ਬਚਾਇਆ।
ਜੇਕਰ ਇਹੋ ਪਰਮੇਸ਼ੁਰ ਦਾ ਮਸੀਹ ਅਤੇ ਉਹ ਦਾ
ਚੁਣਿਆ ਹੋਇਆ ਹੈ ਤਾਂ ਆਪਣੇ ਆਪ ਨੂੰ ਬਚਾ
੩੬ ਲਵੇ ! ੦ ਸਿਪਾਹੀਆਂ ਨੇ ਵੀ ਉਸ ਨਾਲ ਠੱਠਾ ਕੀਤਾ
ਅਤੇ ਨੇੜੇ ਆਣ ਕੇ ਉਹ ਨੂੰ ਸਿਰਕਾ ਦਿੱਤਾ ਅਤੇ
੩੭ ਆਖਿਆ ੦ ਜੇ ਤੂੰ ਯਹੂਦੀਆਂ ਦਾ ਪਾਤਸ਼ਾਹ ਹੈਂ ਤਾਂ
੩੮ ਆਪਣੇ ਆਪ ਨੂੰ ਬਚਾ ਲੈ ! ੦ ਅਰ ਉਹ ਦੇ ਉਤਾਹਾਂ
ਇਹ ਲਿਖਤ ਵੀ ਲਾਈ ਹੋਈ ਸੀ, ਜੋ "ਇਹ
ਯਹੂਦੀਆਂ ਦਾ ਪਾਤਸ਼ਾਹ ਹੈ" ॥
੩੯ ਉਨ੍ਹਾਂ ਕੁਰਿਆਰਾਂ ਵਿੱਚੋਂ ਜਿਹੜੇ ਟੰਗੇ ਹੋਏ ਸਨ
ਇੱਕ ਨੇ ਇਹ ਕਹਿ ਕੇ ਉਸ ਨੂੰ ਮਿਹਣਾ ਮਾਰਿਆ ਕਿ
ਭਲਾ, ਤੂੰ ਮਸੀਹ ਨਹੀਂ ਹੈਂ ? ਤਾਂ ਆਪਣੇ ਆਪ ਨੂੰ
੪੦ ਅਤੇ ਸਾਨੂੰ ਭੀ ਬਚਾ ! ੦ ਪਰ ਦੂਜੇ ਨੇ ਅੱਗੋਂ ਉਸ
ਨੂੰ ਝਿੜਕ ਕੇ ਆਖਿਆ, ਕੀ ਤੂੰ ਆਪ ਇਸੇ ਕਸ਼ਟ
ਵਿੱਚ ਪਿਆ ਹੋਇਆ ਪਰਮੇਸ਼ੁਰ ਕੋਲੋਂ ਨਹੀਂ
੪੧ ਡਰਦਾ ? ੦ ਅਸੀਂ ਤਾਂ ਨਿਆਉਂ ਨਾਲ ਆਪਣੀ
ਕਰਨੀ ਦਾ ਫਲ ਭੋਗਦੇ ਹਾਂ ਪਰ ਉਹ ਨੇ ਕੋਈ
੪੨ ਔਗੁਣ ਨਹੀਂ ਕੀਤਾ ੦ ਅਤੇ ਉਹ ਨੇ ਆਖਿਆ, ਹੇ
ਯਿਸੂ ਜਾਂ ਤੂੰ ਆਪਣੇ ਰਾਜ ਵਿੱਚ ਆਵੇਂ ਤਾਂ ਮੈਨੂੰ ਚੇਤੇ
੪੩ ਕਰੀਂ ੦ ਉਸ ਨੇ ਉਹ ਨੂੰ ਆਖਿਆ, ਮੈਂ ਤੈਨੂੰ ਸੱਤ
ਆਖਦਾ ਹਾਂ ਭਈ ਅੱਜ ਤੂੰ ਮੇਰੇ ਸੰਗ ਸੁਰਗ ਵਿੱਚ
ਹੋਵੇਂਗਾ ॥
੪੪ ਹੁਣ ਦੋਕੁ ਪਹਿਰ ਹੋ ਗਏ ਸਨ ਅਰ ਸਾਰੀ ਧਰਤੀ
੪੫ ਉੱਤੇ ਤੀਏ ਪਹਿਰ ਤੀਕੁਰ ਅਨ੍ਹੇਰਾ ਰਿਹਾ ੦ ਅਤੇ
ਸੂਰਜ ਕਾਲਾ ਪੈ ਗਿਆ ਅਤੇ ਹੈਕਲ ਦਾ ਪੜਦਾ
੪੬ ਵਿਚਕਾਰੋਂ ਪਾਟ ਗਿਆ ੦ ਤਾਂ ਯਿਸੂ ਉੱਚੀ ਅਵਾਜ਼
ਨਾਲ ਚਿੱਲਾ ਕੇ ਆਖਿਆ ਕਿ ਹੇ ਪਿਤਾ ਮੈਂ ਆਪਣਾ
ਆਤਮਾ ਤੇਰੇ ਹੱਥੀਂ ਸੌਂਪਦਾ ਹਾਂ, ਅਤੇ ਇਹ ਕਹਿ ਕੇ
੪੭ ਪ੍ਰਾਣ ਛੱਡ ਦਿੱਤੇ ੦ ਤਾਂ ਸੂਬੇਦਾਰ ਨੇ ਇਹ ਵਿਥਿਆ
ਵੇਖ ਕੇ ਪਰਮੇਸ਼ੁਰ ਦੀ ਵਡਿਆਈ ਕੀਤੀ ਅਤੇ
ਬੋਲਿਆ, ਸੱਚੀ ਮੁੱਚੀ ਇਹ ਧਰਮੀ ਪੁਰਖ ਸੀ ! ੦
੪੮ ਅਤੇ ਸਭ ਲੋਕ ਜਿਹੜੇ ਇਹ ਹਵਾਲ ਵੇਖਣ ਨੂੰ
ਇਕੱਠੇ ਆਏ ਸਨ ਇਹ ਸਾਰੀ ਵਾਰਤਾ ਵੇਖ ਕੇ
੪੯ ਛਾਤੀਆਂ ਪਿੱਟਦੇ ਮੁੜੇ ੦ ਅਰ ਉਹ ਦੇ ਸਰਬੱਤ ਜਾਣੂ
ਪਛਾਣੂ ਅਤੇ ਓਹ ਤੀਵੀਆਂ ਜਿਹੜੀਆਂ ਗਲੀਲ ਤੋਂ
ਉਹ ਦੇ ਨਾਲ ਆਈਆਂ ਸਨ ਦੂਰੋਂ ਖਲੋ ਕੇ ਇਹ
ਹਾਲ ਵੇਖ ਰਹੀਆਂ ਸਨ ॥
੫੦ ਤਾਂ ਵੇਖੋ ਯੂਸੁਫ਼ ਨਾਉਂ ਦਾ ਇੱਕ ਮਨੁੱਖ ਸੀ ਜੋ
੫੧ ਸਲਾਹਕਾਰ ਅਰ ਭਲਾ ਅਤੇ ਧਰਮੀ ਸੀ ੦ ਅਤੇ
ਉਨ੍ਹਾਂ ਦੀ ਮੱਤ ਅਰ ਕਰਮ ਵਿੱਚ ਨਹੀਂ ਸੀ ਰਲਿਆ
ਸੋ ਯਹੂਦੀਆਂ ਦੇ ਨਗਰ ਅਰਿਮਥੇਯਾ ਦਾ ਸੀ ਅਰ
੫੨ ਪਰਮੇਸ਼ੁਰ ਦੇ ਰਾਜ ਦੀ ਉਡੀਕ ਵਿੱਚ ਹੈਸੀ ੦ ਉਹ ਨੇ
ਪਿਲਾਤੁਸ ਦੇ ਕੋਲ ਜਾ ਕੇ ਯਿਸੂ ਦੀ ਲੋਥ ਮੰਗੀ ੦

੫੩ ਅਤੇ ਉਸ ਨੂੰ ਉਤਾਰਿਆ ਅਤੇ ਮਹੀਨ ਕੱਪੜੇ ਵਿੱਚ
ਵਲ੍ਹੇਟ ਕੇ ਉਹ ਨੂੰ ਇੱਕ ਕਬਰ ਦੇ ਅੰਦਰ ਰੱਖਿਆ
ਜਿਹੜੀ ਪੱਥਰ ਵਿੱਚ ਖੋਦੀ ਹੋਈ ਸੀ ਜਿੱਥੇ ਕਦੇ ਕੋਈ
੫੪ ਨਹੀਂ ਸੀ ਪਿਆ ○ ਉਹ ਤਿਆਰੀ ਦਾ ਦਿਨ ਸੀ ਅਤੇ
੫੫ ਸਬਤ ਦਾ ਦਿਨ ਨੇੜੇ ਆ ਪਹੁੰਚਿਆ ○ ਅਤੇ ਉਹ
ਤੀਵੀਆਂ ਜਿਹੜੀਆਂ ਗਲੀਲ ਤੋਂ ਉਹ ਦੇ ਨਾਲ
ਆਈਆਂ ਸਨ ਉਨ੍ਹਾਂ ਵੀ ਮਗਰ ਮਗਰ ਜਾ ਕੇ ਕਬਰ
ਨੂੰ ਵੇਖਿਆ ਅਤੇ ਨਾਲੇ ਇਹ ਕਿ ਉਹ ਦੀ ਲੋਥ ਕਿੱਕੁਰ
੫੬ ਰੱਖੀ ਗਈ ਸੀ ○ ਤਦ ਉਨ੍ਹਾਂ ਮੁੜ ਕੇ ਸੁਗੰਧਾਂ ਅਤੇ
ਅਤਰ ਤਿਆਰ ਕੀਤਾ ਅਤੇ ਸਬਤ ਦੇ ਦਿਨ ਉਨ੍ਹਾਂ ਨੇ
ਹੁਕਮ ਮੂਜਬ ਅਰਾਮ ਕੀਤਾ ॥

## ਪ੍ਰਭੁ ਦਾ ਜੀ ਉੱਠਣਾ

੨੪ ਪਰ ਹਫ਼ਤੇ ਦੇ ਪਹਿਲੇ ਦਿਨ ਅੰਮ੍ਰਿਤ ਵੇਲੇ ਉਹ
ਉਨ੍ਹਾਂ ਸੁਗੰਧਾਂ ਨੂੰ ਜਿਹੜੀਆਂ ਤਿਆਰ ਕੀਤੀਆਂ ਸਨ
੨ ਲੈਕੇ ਕਬਰ ਉੱਤੇ ਆਈਆਂ ○ ਅਤੇ ਉਨ੍ਹਾਂ ਨੇ ਪੱਥਰ
ਨੂੰ ਕਬਰੋਂ ਲਾਂਭੇ ਰਿੜ੍ਹਿਆ ਪਿਆ ਹੋਇਆ ਡਿੱਠਾ ○
੩ ਅਤੇ ਅੰਦਰ ਜਾ ਕੇ ਪ੍ਰਭੁ ਯਿਸੂ ਦੀ ਲੋਥ ਨਾ ਪਾਈ ○
੪ ਅਤੇ ਇਉਂ ਹੋਇਆ ਕਿ ਜਾਂ ਉਹ ਇਸ ਦੇ ਕਾਰਨ
ਦੁਬਧਾ ਵਿੱਚ ਪਈਆਂ ਤਾਂ ਵੇਖੋ ਦੋ ਪੁਰਸ਼ ਚਮਕੀਲੀ
੫ ਪੁਸ਼ਾਕ ਪਹਿਨੀਂ ਉਨ੍ਹਾਂ ਦੇ ਕੋਲ ਆ ਖਲੋਤੇ ○ ਜਾਂ ਉਹ
ਡਰਦੀਆਂ ਅਤੇ ਆਪਣੇ ਸਿਰ ਜ਼ਮੀਨ ਦੀ ਵੱਲ
ਝੁਕਾਉਂਦੀਆਂ ਸਨ ਤਾਂ ਉਨ੍ਹਾਂ ਇਨ੍ਹਾਂ ਨੂੰ ਆਖਿਆ,
ਤੁਸੀਂ ਜੀਉਂਦੇ ਨੂੰ ਮੋਇਆਂ ਵਿੱਚ ਕਿਉਂ ਭਾਲਦੀਆਂ
੬ ਹੋ ? ○ ਉਹ ਐਥੇ ਹੈ ਨਹੀਂ ਪਰ ਜੀ ਉੱਠਿਆ ਹੈ ।
ਚੇਤੇ ਕਰੋ ਕਿ ਗਲੀਲ ਵਿੱਚ ਹੁੰਦਿਆਂ ਉਸ ਨੇ ਤੁਹਾਨੂੰ
੭ ਕਿੱਕੁਰ ਕਿਹਾ ਸੀ ○ ਭਈ ਮਨੁੱਖ ਦੇ ਪੁੱਤ੍ਰ ਨੂੰ ਪਾਪੀ
ਮਨੁੱਖਾਂ ਦੇ ਹੱਥੀਂ ਫੜਵਾਇਆ ਜਾਣਾ ਅਤੇ ਸਲੀਬ
ਉੱਤੇ ਚੜ੍ਹਾਇਆ ਜਾਣਾ ਅਰ ਤੀਏ ਦਿਨ ਜੀ ਉੱਠਣਾ
੮ ਜ਼ਰੂਰ ਹੈ ○ ਤਾਂ ਉਸ ਦੀਆਂ ਗੱਲਾਂ ਉਨ੍ਹਾਂ ਨੂੰ ਚੇਤੇ
੯ ਆਈਆਂ ○ ਅਤੇ ਕਬਰ ਤੋਂ ਮੁੜ ਕੇ ਓਹਨਾਂ ਨੇ ਏਹ
ਸਾਰੀਆਂ ਗੱਲਾਂ ਉਨ੍ਹਾਂ ਗਿਆਰਾਂ ਅਤੇ ਹੋਰਨਾਂ ਸਭਨਾਂ
੧੦ ਨੂੰ ਦੱਸ ਦਿੱਤੀਆਂ ○ ਸੋ ਮਰਿਯਮ ਮਗਦਲੀਨੀ ਅਤੇ
ਯੋਆਨਾ ਅਤੇ ਯਾਕੂਬ ਦੀ ਮਾਂ ਮਰਿਯਮ ਅਰ ਉਨ੍ਹਾਂ
ਦੇ ਨਾਲ ਦੀਆਂ ਹੋਰ ਤੀਵੀਆਂ ਨੇ ਰਸੂਲਾਂ ਨੂੰ ਏਹ
੧੧ ਗੱਲਾਂ ਕਹੀਆਂ ○ ਅਤੇ ਏਹ ਗੱਲਾਂ ਉਨ੍ਹਾਂ ਨੂੰ ਕਹਾਣੀਆਂ
ਜਹੀਆਂ ਮਲੂਮ ਹੋਈਆਂ ਅਤੇ ਉਨ੍ਹਾਂ ਨੇ ਓਹਨਾਂ ਦਾ
੧੨ ਸਤ ਨਾ ਮੰਨਿਆ ○ ਪਰ ਪਤਰਸ ਉੱਠ ਕੇ ਕਬਰ ਵੱਲ
ਭੱਜਿਆ ਅਤੇ ਝੁਕ ਕੇ ਨਿਰੇ ਓਹ ਕੱਪੜੇ ਡਿੱਠੇ ਅਰ
ਇਸ ਵਾਰਤਾ ਤੇ ਅਚਰਜ ਮੰਨਦਾ ਹੋਇਆ ਆਪਣੇ
ਘਰ ਚੱਲਿਆ ਗਿਆ ॥
੧੩ ਤਾਂ ਵੇਖੋ ਉਸੇ ਦਿਨ ਉਨ੍ਹਾਂ ਵਿੱਚੋਂ ਦੋ ਜਣੇ ਇੰਮਊਸ
ਨਾਉਂ ਦੇ ਇੱਕ ਪਿੰਡ ਨੂੰ ਜਾਂਦੇ ਸਨ ਜਿਹੜਾ ਯਰੂਸ਼ਲਮ
੧੪ ਤੋਂ ਪੰਜ ਕੋਹ ਵਾਟ ਤੇ ਹੈ ○ ਸੋ ਉਨ੍ਹਾਂ ਸਭਨਾਂ ਗੱਲਾਂ
ਦੇ ਵਿਖੇ ਜੋ ਬੀਤੀਆਂ ਸਨ ਆਪੋ ਵਿੱਚ ਗੱਲ ਬਾਤ
੧੫ ਕਰਦੇ ਸਨ ○ ਅਤੇ ਐਉਂ ਹੋਇਆ ਕਿ ਜਾਂ ਓਹ ਗੱਲ
ਬਾਤ ਅਰ ਚਰਚਾ ਕਰਦੇ ਸਨ ਤਾਂ ਯਿਸੂ ਆਪ ਨੇੜੇ
੧੬ ਆਣ ਕੇ ਉਨ੍ਹਾਂ ਦੇ ਨਾਲ ਤੁਰਿਆ ਗਿਆ ○ ਪਰ
ਉਨ੍ਹਾਂ ਦੇ ਨੇਤ੍ਰ ਬੰਦ ਕੀਤੇ ਗਏ ਸਨ ਭਈ ਉਹ
੧੭ ਨੂੰ ਨਾ ਸਿਆਣਨ ○ ਉਸ ਨੇ ਉਨ੍ਹਾਂ ਨੂੰ ਆਖਿਆ ਕਿ
ਤੁਸੀਂ ਤੁਰੇ ਜਾਂਦੇ ਏਹ ਕੀ ਗੱਲਾਂ ਆਪੋ ਵਿੱਚ ਕਰਦੇ
੧੮ ਹੋ ? ਤਾਂ ਓਹ ਉਦਾਸ ਹੋ ਕੇ ਖਲੋ ਗਏ ○ ਤਦ
ਕਲਿਉਪਸ ਨਾਉਂ ਦੇ ਇੱਕ ਨੇ ਉਹ ਨੂੰ ਉੱਤਰ ਦਿੱਤਾ,
ਭਲਾ, ਤੂੰਏਂ ਕੱਲਾ ਯਰੂਸ਼ਲਮ ਵਿੱਚ ਓਪਰਾ ਹੈਂ ਅਤੇ
ਅੱਜ ਕੱਲ ਜਿਹੜੀਆਂ ਵਾਰਤਾਂ ਉਸ ਵਿੱਚ ਬੀਤੀਆਂ
੧੯ ਹਨ ਨਹੀਂ ਜਾਣਦਾ ਹੈਂ ? ○ ਉਸ ਨੇ ਉਨ੍ਹਾਂ ਨੂੰ ਕਿਹਾ,
ਕਿਹੜੀਆਂ ਵਾਰਤਾਂ ? ਤਾਂ ਉਨ੍ਹਾਂ ਉਸ ਨੂੰ ਆਖਿਆ,
ਯਿਸੂ ਨਾਸਰੀ ਦੇ ਵਿਖੇ ਜਿਹੜਾ ਨਬੀ ਅਰ ਨਾਲੇ
ਪਰਮੇਸ਼ੁਰ ਅਤੇ ਸਾਰੇ ਲੋਕਾਂ ਦੇ ਅੱਗੇ ਕਰਨੀ ਅਤੇ
੨੦ ਬਚਨ ਵਿੱਚ ਸਮਰਥ ਸੀ ○ ਅਰ ਕਿਸ ਤਰਾਂ ਪਰਧਾਨ
ਜਾਜਕਾਂ ਅਤੇ ਸਾਡੇ ਸਰਦਾਰਾਂ ਨੇ ਉਸ ਨੂੰ ਕਤਲ ਦੇ
ਲਈ ਹਵਾਲੇ ਕੀਤਾ ਅਤੇ ਉਸ ਨੂੰ ਸਲੀਬ ਉੱਤੇ
੨੧ ਚੜ੍ਹਾਇਆ ○ ਪਰ ਸਾਨੂੰ ਇਹ ਆਸ ਸੀ ਭਈ ਇਹ
ਉਹੋ ਹੈ ਜੋ ਇਸਰਾਏਲ ਦਾ ਨਿਸਤਾਰਾ ਕਰੇ ਅਰ ਇਨ੍ਹਾਂ
ਸਭਨਾਂ ਗੱਲਾਂ ਤੋਂ ਬਾਝ ਐਸ ਮਾਜਰੇ ਬੀਤੇ ਨੂੰ ਅੱਜ
੨੨ ਤੀਆ ਦਿਨ ਹੋ ਗਿਆ ਹੈ ○ ਪਰ ਸਾਡੇ ਵਿੱਚੋਂ ਕਈਆਂ
ਤੀਵੀਆਂ ਨੇ ਭੀ ਸਾਨੂੰ ਹੈਰਾਨ ਕਰ ਛੱਡਿਆ ਹੈ ਕਿ
੨੩ ਓਹ ਤੜਕੇ ਕਬਰ ਤੇ ਗਈਆਂ ○ ਅਤੇ ਜਾਂ ਉਹ ਦੀ
ਲੋਥ ਨਾ ਪਾਈ ਤਾਂ ਇਹ ਆਖਦੀਆਂ ਆਈਆਂ ਜੋ
ਸਾਨੂੰ ਦੂਤਾਂ ਦਾ ਦਰਸ਼ਣ ਭੀ ਹੋਇਆ ਜਿਨ੍ਹਾਂ ਆਖਿਆ
੨੪ ਭਈ ਉਹ ਜੀਉਂਦਾ ਹੈ ! ○ ਅਤੇ ਸਾਡੇ ਨਾਲ ਦਿਆਂ
ਵਿੱਚੋਂ ਕਈਕੁ ਕਬਰ ਉੱਤੇ ਗਏ ਅਰ ਜਿਹੋ ਜਿਹਾ

ਤੀਵੀਆਂ ਨੇ ਕਿਹਾ ਸੀ ਤਿਹੋ ਜਿਹਾ ਪਾਇਆ ਪਰ
੨੫ ਉਸ ਨੂੰ ਨਾ ਡਿੱਠਾ ੦ ਤਾਂ ਉਸ ਨੇ ਉਨ੍ਹਾਂ ਨੂੰ ਕਿਹਾ, ਹੇ
ਬੇਸਮਝੋ ਅਰ ਨਬੀਆਂ ਦਿਆਂ ਸਾਰਿਆਂ ਬਚਨਾਂ ਉੱਤੇ
੨੬ ਪਰਤੀਤ ਕਰਨ ਵਿੱਚ ਢਿੱਲਿਓ ! ੦ ਕੀ ਮਸੀਹ ਨੂੰ
ਜ਼ਰੂਰੀ ਨਾ ਸੀ ਜੋ ਏਹ ਕਸ਼ਟ ਭੋਗ ਕੇ ਆਪਣੇ ਤੇਜ
੨੭ ਵਿੱਚ ਪ੍ਰਵੇਸ਼ ਕਰੇ ? ੦ ਅਤੇ ਮੂਸਾ ਅਰ ਸਭਨਾਂ
ਨਬੀਆਂ ਤੋਂ ਸ਼ੁਰੂ ਕਰ ਕੇ ਉਸ ਨੇ ਓਹਨਾਂ ਨੂੰ ਉਨ੍ਹਾਂ
ਗੱਲਾਂ ਦਾ ਅਰਥ ਦੱਸਿਆ ਜਿਹੜੀਆਂ ਸਭਨਾਂ
ਪੁਸਤਕਾਂ ਵਿੱਚ ਉਹ ਦੇ ਹੱਕ ਵਿੱਚ ਲਿਖੀਆਂ ਹੋਈਆਂ
੨੮ ਸਨ ੦ ਉਹ ਪਿੰਡ ਨੇੜੇ ਆਇਆ ਜਿੱਥੇ ਜਾਂਦੇ ਸਨ
੨੯ ਅਰ ਉਸ ਨੇ ਅੱਗੇ ਵਧਣ ਨੂੰ ਕੀਤਾ ੦ ਤਾਂ ਉਨ੍ਹਾਂ ਉਸ
ਨੂੰ ਅਟਕਾ ਕੇ ਆਖਿਆ ਕਿ ਸਾਡੇ ਨਾਲ ਰਹੋ ਕਿਉਂ
ਜੋ ਸੰਝ ਪੈ ਗਈ ਅਤੇ ਹੁਣ ਦਿਨ ਲਹਿ ਚੱਲਿਆ ਹੈ
ਅਰ ਉਹ ਉਨ੍ਹਾਂ ਦੇ ਸੰਗ ਟਿਕਣ ਨੂੰ ਅੰਦਰ ਗਿਆ ੦
੩੦ ਇਉਂ ਹੋਇਆ ਕਿ ਜਾਂ ਉਹ ਉਨ੍ਹਾਂ ਦੇ ਨਾਲ ਪਰਸ਼ਾਦ
ਛਕਣ ਨੂੰ ਬੈਠਾ ਤਾਂ ਉਸ ਨੇ ਰੋਟੀ ਲੈ ਕੇ ਬਰਕਤ ਦਿੱਤੀ
੩੧ ਅਤੇ ਤੋੜ ਕੇ ਉਨ੍ਹਾਂ ਨੂੰ ਫੜਾਈ ੦ ਤਦ ਉਨ੍ਹਾਂ ਦੇ ਨੇਤਰ
ਖੁਲ੍ਹ ਗਏ ਅਤੇ ਉਨ੍ਹਾਂ ਉਸ ਨੂੰ ਸਿਆਣ ਲਿਆ ਅਰ
੩੨ ਉਹ ਉਨ੍ਹਾਂ ਤੋਂ ਅਲੋਪ ਹੋ ਗਿਆ ੦ ਤਾਂ ਓਹ ਇੱਕ
ਦੂਏ ਨੂੰ ਆਖਣ ਲੱਗੇ ਭਈ ਜਾਂ ਉਹ ਰਾਹ ਵਿੱਚ ਸਾਡੇ
ਨਾਲ ਗੱਲਾਂ ਕਰਦਾ ਅਤੇ ਸਾਡੇ ਲਈ ਪੁਸਤਕਾਂ ਦਾ
ਅਰਥ ਖੋਲ੍ਹਦਾ ਸੀ ਤਾਂ ਕੀ ਸਾਡਾ ਦਿਲ ਸਾਡੇ ਅੰਦਰ
੩੩ ਗਰਮ ਨਹੀਂ ਸੀ ਹੁੰਦਾ ? ੦ ਓਹ ਉਸੇ ਘੜੀ ਉੱਠ
ਕੇ ਯਰੂਸ਼ਲਮ ਨੂੰ ਮੁੜੇ ਅਤੇ ਗਿਆਰਾਂ ਚੇਲਿਆਂ ਅਰ
੩੪ ਉਨ੍ਹਾਂ ਦੇ ਨਾਲ ਦਿਆਂ ਨੂੰ ਇਕੱਠੇ ਪਾਇਆ ੦ ਜਿਹੜੇ
ਕਹਿੰਦੇ ਸਨ ਕਿ ਪ੍ਰਭੁ ਸੱਚੀ ਮੁੱਚੀ ਜੀ ਉੱਠਿਆ
੩੫ ਅਰ ਸ਼ਮਊਨ ਨੂੰ ਵਿਖਾਈ ਦਿੱਤਾ ! ੦ ਤਾਂ ਉਨ੍ਹਾਂ ਨੇ
ਸੁਣਾਇਆ ਭਈ ਰਾਹ ਵਿੱਚ ਕੀ ਕੁਝ ਹੋਇਆ
ਅਤੇ ਰੋਟੀ ਤੋੜਨ ਵਿੱਚ ਅਸਾਂ ਉਹ ਨੂੰ ਕਿੱਕੁਰ
ਸਿਆਤਾ ॥

੩੬ ਓਹ ਅਜੇ ਏਹ ਗੱਲਾਂ ਕਰਦੇ ਹੀ ਸਨ ਕਿ ਉਹ
ਆਪ ਉਨ੍ਹਾਂ ਦੇ ਵਿੱਚ ਆ ਖਲੋਤਾ ਅਤੇ ਉਨ੍ਹਾਂ ਨੂੰ
੩੭ ਆਖਿਆ, ਤੁਹਾਡੀ ਸ਼ਾਂਤੀ ਹੋਵੇ ੦ ਪਰ ਉਹ ਬਿਆਕੁਲ
ਹੋ ਕੇ ਡਰ ਗਏ ਅਤੇ ਇਹ ਸਮਝੇ ਭਈ ਅਸੀਂ ਭੂਤ
੩੮ ਨੂੰ ਵੇਖਦੇ ਹਾਂ ੦ ਉਸ ਨੇ ਉਨ੍ਹਾਂ ਨੂੰ ਕਿਹਾ, ਤੁਸੀਂ ਕਾਹਨੂੰ
ਘਬਰਾਉਂਦੇ ਹੋ ਅਤੇ ਤੁਹਾਡੇ ਮਨਾਂ ਵਿੱਚ ਚਿੰਤਾਂ ਕਿਉਂ
੩੯ ਉਪਜੀਆਂ ਹਨ ? ੦ ਮੇਰੇ ਹੱਥ ਅਰ ਮੇਰੇ ਪੈਰ ਵੇਖੋ ਜੋ
ਮੈਂ ਹੀ ਹਾਂ । ਮੈਨੂੰ ਟੋਹੋ ਅਤੇ ਵੇਖੋ ਕਿਉਂਕਿ ਭੂਤ ਦੇ
ਮਾਸ ਅਰ ਹੱਡੀਆਂ ਨਹੀਂ ਹੁੰਦੀਆਂ ਜਿਵੇਂ ਮੇਰੇ ਵਿੱਚ
੪੦ ਵੇਖਦੇ ਹੋ ੦ ਅਤੇ ਉਸ ਨੇ ਇਹ ਕਹਿ ਕੇ ਉਨ੍ਹਾਂ ਨੂੰ
੪੧ ਹੱਥ ਪੈਰ ਵਿਖਾਲੇ ੦ ਤਾਂ ਓਹ ਖੁਸ਼ੀ ਦੇ ਮਾਰੇ ਅਜੇ
ਪਰਤੀਤ ਨਹੀਂ ਕਰਦੇ ਅਤੇ ਹੈਰਾਨ ਹੋ ਰਹੇ ਸਨ ਕਿ
ਉਸ ਨੇ ਉਨ੍ਹਾਂ ਨੂੰ ਆਖਿਆ, ਐੱਥੇ ਤੁਹਾਡੇ ਕੋਲ ਕੁਝ
੪੨ ਭੋਜਨ ਹੈ ? ੦ ਉਨ੍ਹਾਂ ਉਸ ਨੂੰ ਭੁੰਨੀ ਮੱਛੀ ਦਾ ਟੁਕੜਾ
੪੩ ਦਿੱਤਾ ੦ ਅਤੇ ਉਸ ਨੇ ਲੈ ਕੇ ਉਨ੍ਹਾਂ ਦੇ ਸਾਹਮਣੇ ਖਾ
ਲਿਆ ॥

੪੪ ਤਦ ਉਸ ਨੇ ਉਨ੍ਹਾਂ ਨੂੰ ਆਖਿਆ, ਏਹ ਮੇਰੀਆਂ
ਓਹੋ ਗੱਲਾਂ ਹਨ ਜਿਹੜੀਆਂ ਮੈਂ ਤੁਹਾਡੇ ਨਾਲ ਹੁੰਦਿਆਂ
ਹੋਇਆਂ ਤੁਹਾਨੂੰ ਆਖੀਆਂ ਭਈ ਉਨ੍ਹਾਂ ਸਭਨਾਂ ਗੱਲਾਂ
ਦਾ ਪੂਰਾ ਹੋਣਾ ਜ਼ਰੂਰ ਹੈ ਜੋ ਮੂਸਾ ਦੀ ਤੁਰੇਤ ਅਤੇ
ਨਬੀਆਂ ਦੇ ਪੁਸਤਕਾਂ ਅਤੇ ਜ਼ਬੂਰਾਂ ਵਿੱਚ ਮੇਰੇ ਹੱਕ
੪੫ ਵਿੱਚ ਲਿਖੀਆਂ ਹੋਈਆਂ ਹਨ ੦ ਤਦ ਉਸ ਨੇ ਉਨ੍ਹਾਂ
ਦੀ ਬੁੱਧ ਖੋਲ੍ਹ ਦਿੱਤੀ ਜੋ ਪੁਸਤਕਾਂ ਨੂੰ ਸਮਝ ਲੈਣ ੦
੪੬ ਅਤੇ ਉਨ੍ਹਾਂ ਨੂੰ ਆਖਿਆ ਕਿ ਇਉਂ ਲਿਖਿਆ ਹੈ ਜੋ
ਮਸੀਹ ਦੁਖ ਝੱਲੇਗਾ ਅਰ ਤੀਏ ਦਿਨ ਮੁਰਦਿਆਂ
੪੭ ਵਿੱਚੋਂ ਫੇਰ ਜੀ ਉੱਠੇਗਾ ੦ ਅਤੇ ਯਰੂਸ਼ਲਮ ਤੋਂ ਲੈ ਕੇ
ਸਾਰੀਆਂ ਕੌਮਾਂ ਵਿੱਚ ਉਹ ਦੇ ਨਾਮ ਉੱਤੇ ਤੋਬਾ ਅਰ
ਪਾਪਾਂ ਦੀ ਮਾਫ਼ੀ ਦਾ ਪਰਚਾਰ ਕੀਤਾ ਜਾਵੇਗਾ ੦
੪੮ ੪੯ ਤੁਸੀਂ ਇਨ੍ਹਾਂ ਗੱਲਾਂ ਦੇ ਗਵਾਹ ਹੋ ੦ ਅਤੇ ਵੇਖੋ ਮੈਂ
ਆਪਣੇ ਪਿਤਾ ਦਾ ਕਰਾਰ ਤੁਹਾਡੇ ਉੱਤੇ ਘੱਲਦਾ ਹਾਂ
ਪਰ ਜਦ ਤੀਕੁਰ ਤੁਸੀਂ ਉੱਪਰੋਂ ਸ਼ਕਤੀ ਨਾ ਪਾਓ
ਸ਼ਹਿਰ ਵਿੱਚ ਰਹੋ ॥

੫੦ ਉਹ ਉਨ੍ਹਾਂ ਨੂੰ ਬਾਹਰ ਬੈਤਅਨੀਆ ਦੇ ਸਾਹਮਣੇ
ਲੈ ਗਿਆ ਅਰ ਆਪਣੇ ਹੱਥ ਉਠਾ ਕੇ ਉਨ੍ਹਾਂ ਨੂੰ
੫੧ ਅਸੀਸ ਦਿੱਤੀ ੦ ਅਤੇ ਇਉਂ ਹੋਇਆ ਕਿ ਜਾਂ ਉਹ
ਉਨ੍ਹਾਂ ਨੂੰ ਅਸੀਸ ਦੇ ਰਿਹਾ ਸੀ ਤਾਂ ਉਹ ਉਨ੍ਹਾਂ ਤੋਂ
ਅਲੱਗ ਹੋਇਆ ਅਰ ਅਕਾਸ਼ ਉੱਤੇ ਉਠਾਇਆ
੫੨ ਗਿਆ ੦ ਅਤੇ ਓਹ ਉਸ ਨੂੰ ਸੀਸ ਨਿਵਾ ਕੇ ਵੱਡੀ
੫੩ ਖੁਸ਼ੀ ਨਾਲ ਯਰੂਸ਼ਲਮ ਨੂੰ ਮੁੜੇ ੦ ਅਰ ਹੈਕਲ ਵਿੱਚ
ਨਿੱਤ ਪਰਮੇਸ਼ੁਰ ਦਾ ਧੰਨਵਾਦ ਕਰਦੇ ਰਹੇ ॥

# ਯੂਹੰਨਾ ਦੀ ਇੰਜੀਲ

## ੧

### ਸ਼ਬਦ ਦੇਹ ਧਾਰੀ ਹੋਇਆ । ਯੂਹੰਨਾ ਬਪਤਿਸਮਾ ਦੇਣ ਵਾਲੇ ਦੀ ਸਾਖੀ

ਆਦ ਵਿੱਚ ਸ਼ਬਦ ਸੀ ਅਰ ਸ਼ਬਦ ਪਰਮੇਸ਼ੁਰ
੨ ਦੇ ਸੰਗ ਸੀ ਅਤੇ ਸ਼ਬਦ ਪਰਮੇਸ਼ੁਰ ਸੀ ○ ਇਹੋ ਆਦ
੩ ਵਿੱਚ ਪਰਮੇਸ਼ੁਰ ਦੇ ਸੰਗ ਸੀ ○ ਸੱਭੋ ਕੁਝ ਉਸ ਤੋਂ
ਰਚਿਆ ਗਿਆ ਅਤੇ ਰਚਨਾ ਵਿੱਚੋਂ ਇੱਕ ਵਸਤੁ ਭੀ
੪ ਉਸ ਤੋਂ ਬਿਨਾ ਨਹੀਂ ਰਚੀ ਗਈ ○ ਉਸ ਵਿੱਚ ਜੀਉਣ
ਸੀ ਅਤੇ ਉਹ ਜੀਉਣ ਇਨਸਾਨ ਦਾ ਚਾਨਣ ਸੀ ○
੫ ਉਹ ਚਾਨਣ ਅਨ੍ਹੇਰੇ ਵਿੱਚ ਚਮਕਦਾ ਹੈ ਪਰ ਅਨ੍ਹੇਰੇ
੬ ਨੇ ਉਹ ਨੂੰ ਨਾ ਬੁਝਾਇਆ ○ ਪਰਮੇਸ਼ੁਰ ਦੀ ਵੱਲੋਂ
ਯੂਹੰਨਾ ਨਾਮੇ ਇੱਕ ਮਨੁੱਖ ਭੇਜਿਆ ਹੋਇਆ ਸੀ ○
੭ ਇਹ ਸਾਖੀ ਦੇ ਲਈ ਆਇਆ ਭਈ ਚਾਨਣ ਉੱਤੇ
ਸਾਖੀ ਦੇਵੇ ਤਾਂ ਜੋ ਸਭ ਲੋਕ ਉਹ ਦੇ ਰਾਹੀਂ ਨਿਹਚਾ
੮ ਕਰਨ ○ ਉਹ ਆਪ ਚਾਨਣ ਤਾਂ ਨਹੀਂ ਸੀ ਪਰ ਉਹ
੯ ਚਾਨਣ ਉੱਤੇ ਸਾਖੀ ਦੇਣ ਆਇਆ ਸੀ ○ ਸੱਚਾ
ਚਾਨਣ ਜਿਹੜਾ ਹਰੇਕ ਮਨੁੱਖ ਨੂੰ ਉਜਾਲਾ ਕਰਦਾ ਹੈ
੧੦ ਜਗਤ ਵਿੱਚ ਆਉਣ ਵਾਲਾ ਸੀ ○ ਉਹ ਜਗਤ ਵਿੱਚ
ਸੀ ਅਤੇ ਜਗਤ ਉਸ ਤੋਂ ਰਚਿਆ ਗਿਆ ਪਰ ਜਗਤ
੧੧ ਨੇ ਉਸ ਨੂੰ ਨਾ ਪਛਾਤਾ ○ ਉਹ ਆਪਣੇ ਘਰ ਆਇਆ
ਅਰ ਜਿਹੜੇ ਉਸ ਦੇ ਆਪਣੇ ਸਨ ਉਨ੍ਹਾਂ ਨੇ ਉਸ ਨੂੰ
੧੨ ਕਬੂਲ ਨਾ ਕੀਤਾ ○ ਪਰ ਜਿੰਨਿਆਂ ਨੇ ਉਸ ਨੂੰ ਕਬੂਲ
ਕੀਤਾ ਉਸ ਨੇ ਉਨ੍ਹਾਂ ਨੂੰ ਪਰਮੇਸ਼ੁਰ ਦੇ ਪੁੱਤ੍ਰ ਹੋਣ ਦਾ
ਹੱਕ ਦਿੱਤਾ ਅਰਥਾਤ ਜਿਨ੍ਹਾਂ ਨੇ ਉਸ ਦੇ ਨਾਮ ਉੱਤੇ
੧੩ ਨਿਹਚਾ ਕੀਤੀ ○ ਓਹ ਨਾ ਲਹੂ ਤੋਂ, ਨਾ ਸਰੀਰ ਦੀ
ਇੱਛਿਆ ਤੋਂ, ਨਾ ਪੁਰਖ ਦੀ ਇੱਛਿਆ ਤੋਂ, ਪਰ
੧੪ ਪਰਮੇਸ਼ੁਰ ਤੋਂ ਪੈਦਾ ਹੋਏ ○ ਅਤੇ ਸ਼ਬਦ ਦੇਹ ਧਾਰੀ
ਹੋਇਆ ਅਤੇ ਕਿਰਪਾ ਅਤੇ ਸਚਿਆਈ ਨਾਲ ਭਰਪੂਰ
ਹੋ ਕੇ ਸਾਡੇ ਵਿੱਚ ਵਾਸ ਕੀਤਾ ਅਤੇ ਅਸਾਂ ਉਸ ਦਾ
ਤੇਜ਼ ਪਿਤਾ ਦੇ ਇਕਲੌਤੇ ਦੇ ਤੇਜ ਵਰਗਾ ਡਿੱਠਾ ○
੧੫ ਯੂਹੰਨਾ ਨੇ ਉਸ ਉੱਤੇ ਸਾਖੀ ਦਿੱਤੀ ਅਤੇ ਪੁਕਾਰ ਕੇ
ਆਖਿਆ, ਇਹ ਉਹੋ ਹੈ ਜਿਹ ਦੇ ਵਿਖੇ ਮੈਂ ਆਖਿਆ
ਕਿ ਜੋ ਮੇਰੇ ਮਗਰੋਂ ਆਉਣ ਵਾਲਾ ਹੈ ਸੋ ਮੈਥੋਂ ਵੱਡਾ
੧੬ ਬਣਿਆ ਕਿਉਂਕਿ ਉਹ ਮੈਥੋਂ ਪਹਿਲਾਂ ਸੀ ○ ਉਸ ਦੀ
ਭਰਪੂਰੀ ਵਿੱਚੋਂ ਅਸਾਂ ਸਭਨਾਂ ਨੇ ਪਾਇਆ, ਕਿਰਪਾ
੧੭ ਉੱਤੇ ਕਿਰਪਾ ○ ਤੁਰੇਤ ਤਾਂ ਮੂਸਾ ਦੇ ਰਾਹੀਂ ਦਿੱਤੀ
ਗਈ ਸੀ, ਕਿਰਪਾ ਅਤੇ ਸਚਿਆਈ ਯਿਸੂ ਮਸੀਹ ਤੋਂ
੧੮ ਪਹੁੰਚੀ ○ ਕਿਸੇ ਨੇ ਪਰਮੇਸ਼ੁਰ ਨੂੰ ਕਦੇ ਨਹੀਂ ਵੇਖਿਆ,
ਇਕਲੌਤਾ ਪੁੱਤ੍ਰ ਜਿਹੜਾ ਪਿਤਾ ਦੀ ਗੋਦ ਵਿੱਚ ਹੈ ਉਸੇ
ਨੇ ਉਹ ਨੂੰ ਪਰਗਟ ਕੀਤਾ ॥

੧੯ ਯੂਹੰਨਾ ਦੀ ਇਹ ਸਾਖੀ ਹੈ ਜਦ ਯਹੂਦੀਆਂ ਨੇ
ਯਰੂਸ਼ਲਮ ਤੋਂ ਜਾਜਕਾਂ ਅਤੇ ਲੇਵੀਆਂ ਨੂੰ ਉਹ ਦੇ
ਕੋਲ ਘੱਲਿਆ ਭਈ ਉਸ ਤੋਂ ਪੁੱਛਣ, ਤੂੰ ਕੌਣ ਹੈਂ ? ○
੨੦ ਤਦ ਉਸ ਨੇ ਮੰਨ ਲਿਆ ਅਤੇ ਮੁੱਕਰਿਆ ਨਾ ਸਗੋਂ
੨੧ ਮੰਨ ਲਿਆ ਕਿ ਮੈਂ ਮਸੀਹ ਨਹੀਂ ਹਾਂ ○ ਤਾਂ ਉਨ੍ਹਾਂ ਨੇ
ਉਸ ਤੋਂ ਪੁੱਛਿਆ, ਫੇਰ ਕੀ ਤੂੰ ਏਲੀਯਾਹ ਹੈਂ ? ਉਸ
ਨੇ ਆਖਿਆ, ਮੈਂ ਨਹੀਂ ਹਾਂ । ਭਲਾ, ਤੂੰ ਉਹ ਨਬੀ
੨੨ ਹੈਂ ? ਤਾਂ ਉਸ ਨੇ ਉੱਤਰ ਦਿੱਤਾ, ਨਹੀਂ ○ ਉਪਰੰਤ
ਉਨ੍ਹਾਂ ਨੇ ਉਸ ਨੂੰ ਆਖਿਆ, ਫੇਰ ਤੂੰ ਕੌਣ ਹੈਂ ਤਾਂ ਜੋ
ਅਸੀਂ ਆਪਣੇ ਭੇਜਣ ਵਾਲਿਆਂ ਨੂੰ ਉੱਤਰ ਦੇਈਏ ?
੨੩ ਤੂੰ ਆਪਣੇ ਵਿਖੇ ਕੀ ਆਖਦਾ ਹੈਂ ? ○ ਉਸ ਨੇ ਕਿਹਾ
ਕਿ ਜਿਸ ਪਰਕਾਰ ਯਸਾਯਾਹ ਨਬੀ ਨੇ * ਆਖਿਆ, ਮੈਂ
ਉਜਾੜ ਵਿੱਚ ਇੱਕ ਹੋਕਾ ਦੇਣ ਵਾਲੇ ਦੀ ਅਵਾਜ਼ ਹਾਂ
੨੪ ਕਿ ਪ੍ਰਭੁ ਦਾ ਰਸਤਾ ਸਿੱਧਾ ਕਰੋ ○ ਅਤੇ ਓਹ
੨੫ ਫ਼ਰੀਸੀਆਂ ਵੱਲੋਂ ਭੇਜੇ ਹੋਏ ਸਨ ○ ਫੇਰ ਉਨ੍ਹਾਂ ਨੇ ਉਸ
ਤੋਂ ਪੁੱਛ ਕੇ ਉਸ ਨੂੰ ਕਿਹਾ, ਜੇ ਤੂੰ ਨਾ ਮਸੀਹ ਹੈਂ, ਨਾ
ਏਲੀਯਾਹ, ਨਾ ਉਹ ਨਬੀ, ਤਾਂ ਫੇਰ ਤੂੰ ਬਪਤਿਸਮਾ
੨੬ ਕਿਉਂ ਦਿੰਦਾ ਹੈਂ ? ○ ਯੂਹੰਨਾ ਨੇ ਉਨ੍ਹਾਂ ਨੂੰ ਉੱਤਰ
ਦਿੱਤਾ, ਮੈਂ ਤਾਂ ਜਲ ਨਾਲ ਬਪਤਿਸਮਾ ਦਿੰਦਾ ਹਾਂ ਪਰ
ਤੁਹਾਡੇ ਵਿਚਕਾਰ ਇੱਕ ਖਲੋਤਾ ਹੈ ਜਿਹ ਨੂੰ ਤੁਸੀਂ ਨਹੀਂ
੨੭ ਪਛਾਣਦੇ ○ ਉਹੀ ਜੋ ਮੇਰੇ ਮਗਰੋਂ ਆਉਣ ਵਾਲਾ ਹੈ
ਜਿਹ ਦੀ ਜੁੱਤੀ ਦਾ ਤਸਮਾ ਮੈਂ ਖੋਲ੍ਹਣ ਦੇ ਜੋਗ ਨਹੀਂ

---

* ਯਸ. ੪੦ : ੩ ।

੨੮ ਹਾਂ ੦ ਏਹ ਗੱਲਾਂ ਯਰਦਨ ਦੇ ਪਾਰ ਬੈਤਅਨੀਆ
ਵਿੱਚ ਹੋਈਆਂ ਜਿੱਥੇ ਯੂਹੰਨਾ ਬਪਤਿਸਮਾ ਦਿੰਦਾ
ਸੀ ॥
੨੯ ਦੂਜੇ ਦਿਨ ਯਿਸੂ ਨੂੰ ਆਪਣੀ ਵੱਲ ਆਉਂਦਾ ਵੇਖ
ਕੇ ਉਸ ਨੇ ਆਖਿਆ, ਵੇਖੋ ਪਰਮੇਸ਼ੁਰ ਦਾ ਲੇਲਾ
ਜਿਹੜਾ ਜਗਤ ਦਾ ਪਾਪ ਚੁੱਕ ਲੈ ਜਾਂਦਾ ਹੈ ! ੦
੩੦ ਇਹ ਉਹੋ ਹੈ ਜਿਹ ਦੇ ਵਿਖੇ ਮੈਂ ਆਖਦਾ ਸਾਂ ਕਿ ਮੇਰੇ
ਮਗਰੋਂ ਇੱਕ ਪੁਰਸ਼ ਆਉਂਦਾ ਹੈ ਜੋ ਮੈਥੋਂ ਵੱਡਾ
੩੧ ਬਣਿਆ ਕਿਉਂਕਿ ਉਹ ਮੈਥੋਂ ਪਹਿਲਾਂ ਸੀ ੦ ਮੈਂ ਤਾਂ
ਉਹ ਨੂੰ ਨਹੀਂ ਜਾਣਦਾ ਸਾਂ ਪਰ ਮੈਂ ਜਲ ਨਾਲ
ਬਪਤਿਸਮਾ ਇਸ ਲਈ ਦਿੰਦਾ ਆਇਆ ਭਈ ਉਹ
੩੨ ਇਸਰਾਏਲ ਉੱਤੇ ਪਰਗਟ ਹੋਵੇ ੦ ਯੂਹੰਨਾ ਨੇ ਇਹ
ਸਾਖੀ ਦੇ ਕੇ ਆਖਿਆ ਕਿ ਮੈਂ ਆਤਮਾ ਨੂੰ ਕਬੂਤਰ
ਦੀ ਨਿਆਈਂ ਅਕਾਸ਼ੋਂ ਉੱਤਰਦਾ ਵੇਖਿਆ ਅਤੇ ਉਹ
੩੩ ਉਸ ਉੱਤੇ ਠਹਿਰਿਆ ੦ ਅਰ ਮੈਂ ਉਸ ਨੂੰ ਨਹੀਂ
ਜਾਣਦਾ ਸਾਂ ਪਰ ਜਿਹ ਨੇ ਮੈਨੂੰ ਜਲ ਨਾਲ ਬਪਤਿਸਮਾ
ਦੇਣ ਲਈ ਘੱਲਿਆ ਉਸੇ ਨੇ ਮੈਨੂੰ ਆਖਿਆ ਕਿ ਜਿਹ
ਦੇ ਉੱਤੇ ਤੂੰ ਆਤਮਾ ਨੂੰ ਉੱਤਰਦਾ ਅਤੇ ਉਸ ਉੱਤੇ
ਠਹਿਰਦਾ ਵੇਖੇਂ ਇਹ ਉਹੋ ਹੈ ਜੋ ਪਵਿੱਤ੍ਰ ਆਤਮਾ
੩੪ ਨਾਲ ਬਪਤਿਸਮਾ ਦਿੰਦਾ ਹੈ ੦ ਸੋ ਮੈਂ ਵੇਖਿਆ
ਅਤੇ ਸਾਖੀ ਦਿੱਤੀ ਹੈ ਜੋ ਇਹ ਪਰਮੇਸ਼ੁਰ ਦਾ ਪੁੱਤ੍ਰ
ਹੈਗਾ ॥
੩੫ ਦੂਜੇ ਦਿਨ ਯੂਹੰਨਾ ਅਤੇ ਉਹ ਦੇ ਚੇਲਿਆਂ ਵਿੱਚੋਂ
੩੬ ਦੋ ਜਣੇ ਖਲੋਤੇ ਹੋਏ ਸਨ ੦ ਅਰ ਉਸ ਨੇ ਯਿਸੂ ਨੂੰ
ਤੁਰਿਆ ਜਾਂਦਾ ਵੇਖ ਕੇ ਆਖਿਆ, ਵੇਖੋ ਪਰਮੇਸ਼ੁਰ ਦਾ
੩੭ ਲੇਲਾ ! ੦ ਤਾਂ ਓਹ ਦੋਵੇਂ ਚੇਲੇ ਉਸ ਦੀ ਗੱਲ ਸੁਣ
੩੮ ਕੇ ਯਿਸੂ ਦੇ ਮਗਰ ਤੁਰ ਪਏ ੦ ਤਾਂ ਯਿਸੂ ਨੇ ਪਿਛਾਹਾਂ
ਮੁੜ ਕੇ ਅਤੇ ਉਨ੍ਹਾਂ ਨੂੰ ਮਗਰ ਆਉਂਦੇ ਵੇਖ ਕੇ ਉਨ੍ਹਾਂ
ਨੂੰ ਆਖਿਆ, ਤੁਸੀਂ ਕੀ ਭਾਲਦੇ ਹੋ ? ਉਨ੍ਹਾਂ ਉਸ ਨੂੰ
ਆਖਿਆ, ਹੇ ਰੱਬੀ ! ( ਅਰਥਾਤ ਹੇ ਗੁਰੂ ! ), ਤੁਸੀਂ
੩੯ ਕਿੱਥੇ ਟਿਕਦੇ ਹੋ ? ੦ ਉਸ ਨੇ ਉਨ੍ਹਾਂ ਨੂੰ ਆਖਿਆ,
ਆਓ ਤਾਂ ਵੇਖੋਗੇ । ਸੋ ਓਹ ਗਏ ਅਰ ਜਿੱਥੇ ਉਹ
ਰਹਿੰਦਾ ਸੀ ਵੇਖਿਆ ਅਤੇ ਉਸ ਦਿਨ ਉਹ ਦੇ ਸੰਗ
ਰਹੇ । ਉਸ ਵੇਲੇ ਸਵਾ ਤਿੰਨਕੁ ਪਹਿਰ ਦਿਨ ਗਿਆ
੪੦ ਸੀ ੦ ਉਨ੍ਹਾਂ ਦੋਹਾਂ ਵਿੱਚੋਂ ਜਿਨ੍ਹਾਂ ਨੇ ਯੂਹੰਨਾ ਦੀ ਗੱਲ
ਸੁਣੀ ਅਤੇ ਯਿਸੂ ਦੇ ਮਗਰ ਹੋ ਤੁਰੇ ਇੱਕ ਸ਼ਮਊਨ
੪੧ ਪਤਰਸ ਦਾ ਭਰਾ ਅੰਦ੍ਰਿਯਾਸ ਸੀ ੦ ਉਸ ਨੇ ਆਪਣੇ
ਸਕੇ ਭਰਾ ਸ਼ਮਊਨ ਨੂੰ ਪਹਿਲਾਂ ਲੱਭ ਕੇ ਉਹ ਨੂੰ ਕਿਹਾ
ਕਿ ਅਸਾਂ ਮਸੀਹ ਨੂੰ ਅਰਥਾਤ ਖ੍ਰਿਸਟੁਸ ਨੂੰ ਲੱਭ
੪੨ ਲਿਆ ਹੈ ! ੦ ਉਹ ਉਸ ਨੂੰ ਯਿਸੂ ਕੋਲ ਲਿਆਇਆ
ਅਤੇ ਯਿਸੂ ਨੇ ਉਸ ਉੱਤੇ ਦ੍ਰਿਸ਼ਟ ਕਰ ਕੇ ਕਿਹਾ ਜੋ
ਤੂੰ ਯੂਹੰਨਾ ਦਾ ਪੁੱਤ੍ਰ ਸ਼ਮਊਨ ਹੈਂ, ਤੂੰ ਕੇਫ਼ਾਸ ਅਰਥਾਤ
ਪਤਰਸ ਸਦਾਵੇਂਗਾ ॥
੪੩ ਅਗਲੇ ਭਲਕ ਯਿਸੂ ਨੇ ਚਾਹਿਆ ਜੋ ਉੱਥੋਂ
ਨਿੱਕਲ ਕੇ ਗਲੀਲ ਵਿੱਚ ਜਾਵੇ । ਤਾਂ ਫ਼ਿਲਿੱਪੁਸ ਨੂੰ
ਲੱਭ ਕੇ ਉਹ ਨੂੰ ਆਖਿਆ ਭਈ ਮੇਰੇ ਪਿੱਛੇ ਹੋ ਤੁਰ ੦
੪੪ ਅਤੇ ਫ਼ਿਲਿੱਪੁਸ ਬੈਤਸੈਦੇ ਦਾ ਸੀ ਜੋ ਅੰਦ੍ਰਿਯਾਸ ਅਰ
੪੫ ਪਤਰਸ ਦਾ ਨਗਰ ਹੈ ੦ ਫ਼ਿਲਿੱਪੁਸ ਨੇ ਨਥਾਨਿਏਲ
ਨੂੰ ਲੱਭ ਕੇ ਉਹ ਨੂੰ ਆਖਿਆ ਕਿ ਜਿਹ ਦੇ ਵਿਖੇ
ਮੂਸਾ ਨੇ ਤੁਰੇਤ ਵਿੱਚ ਅਤੇ ਨਬੀਆਂ ਨੇ ਲਿਖਿਆ ਸੋ
ਅਸਾਂ ਉਸ ਨੂੰ ਲੱਭ ਪਿਆ ਹੈ, ਉਹ ਯੂਸੁਫ਼ ਦਾ ਪੁੱਤ੍ਰ
੪੬ ਯਿਸੂ ਨਾਸਰਤ ਦਾ ਹੈ ੦ ਤਾਂ ਨਥਾਨਿਏਲ ਨੇ ਉਸ ਨੂੰ
ਆਖਿਆ, ਭਲਾ,ਨਾਸਰਤ ਵਿੱਚੋਂ ਕੋਈ ਉੱਤਮ ਵਸਤੁ
ਨਿੱਕਲ ਸੱਕਦੀ ਹੈ ? ਫ਼ਿਲਿੱਪੁਸ ਨੇ ਉਹ ਨੂੰ ਆਖਿਆ,
੪੭ ਆ ਤੇ ਵੇਖ ੦ ਯਿਸੂ ਨੇ ਨਥਾਨਿਏਲ ਨੂੰ ਆਪਣੀ ਵੱਲ
ਆਉਂਦਾ ਵੇਖ ਕੇ ਉਹ ਦੇ ਵਿਖੇ ਆਖਿਆ, ਵੇਖੋ ਸੱਚਾ
ਇਸਰਾਏਲੀ ਜਿਹ ਦੇ ਵਿੱਚ ਛਲ ਨਹੀਂ ਹੈ ੦
੪੮ ਨਥਾਨਿਏਲ ਨੇ ਉਸ ਨੂੰ ਆਖਿਆ, ਤੁਸੀਂ ਮੈਨੂੰ ਕਿੱਥੋਂ
ਜਾਣਦੇ ਹੋ ? ਯਿਸੂ ਨੇ ਉਹ ਨੂੰ ਉੱਤਰ ਦਿੱਤਾ ਭਈ
ਉਸ ਤੋਂ ਪਹਿਲਾਂ ਜੋ ਫ਼ਿਲਿੱਪੁਸ ਨੇ ਤੈਨੂੰ ਸੱਦਿਆ ਜਾਂ
ਤੂੰ ਹੰਜੀਰ ਦੇ ਬਿਰਛ ਹੇਠ ਸੈਂ, ਮੈਂ ਤੈਨੂੰ ਡਿੱਠਾ ੦
੪੯ ਨਥਾਨਿਏਲ ਨੇ ਉਸ ਨੂੰ ਉੱਤਰ ਦਿੱਤਾ, ਸੁਆਮੀ ਜੀ
ਤੁਸੀਂ ਪਰਮੇਸ਼ੁਰ ਦੇ ਪੁੱਤ੍ਰ ਹੋ, ਤੁਸੀਂ ਇਸਰਾਏਲ ਦੇ
੫੦ ਪਾਤਸ਼ਾਹ ਹੋ ! ੦ ਯਿਸੂ ਨੇ ਉਹ ਨੂੰ ਉੱਤਰ ਦਿੱਤਾ, ਕੀ
ਤੂੰ ਇਸ ਲਈ ਨਿਹਚਾ ਕਰਦਾ ਹੈਂ ਜੋ ਮੈਂ ਤੈਨੂੰ ਕਿਹਾ
ਕਿ ਹੰਜੀਰ ਦੇ ਬਿਰਛ ਹੇਠ ਮੈਂ ਤੈਨੂੰ ਵੇਖਿਆ ? ਤੂੰ ਇਨ੍ਹਾਂ
੫੧ ਨਾਲੋਂ ਵੱਡੀਆਂ ਗੱਲਾਂ ਵੇਖੇਂਗਾ ! ੦ ਫੇਰ ਉਸ ਨੂੰ
ਆਖਿਆ, ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਜੋ
ਤੁਸੀਂ ਅਕਾਸ਼ ਨੂੰ ਖੁਲ੍ਹਾ ਅਤੇ ਪਰਮੇਸ਼ੁਰ ਦੇ ਦੂਤਾਂ
ਨੂੰ ਮਨੁੱਖ ਦੇ ਪੁੱਤ੍ਰ ਉੱਤੇ ਚੜ੍ਹਦੇ ਅਤੇ ਉੱਤਰਦੇ
ਵੇਖੋਗੇ ॥

## ੨ ਪ੍ਰਭੁ ਦੀ ਪਹਿਲੀ ਕਰਾਮਾਤ ਅਤੇ ਹੈਕਲ ਦਾ ਪਾਕ ਸਾਫ਼ ਕਰਨਾ

ਤੀਏ ਦਿਨ ਗਲੀਲ ਦੇ ਕਾਨਾ ਵਿੱਚ ਇੱਕ ਵਿਆਹ
੨ ਹੋਇਆ ਅਤੇ ਯਿਸੂ ਦੀ ਮਾਤਾ ਉੱਥੇ ਸੀ ੦ ਯਿਸੂ
ਅਰ ਉਹ ਦੇ ਚੇਲੇ ਵੀ ਵਿਆਹ ਵਿੱਚ ਬੁਲਾਏ ਗਏ ੦
੩ ਜਾਂ ਮੈ ਮੁੱਕ ਗਈ ਤਾਂ ਯਿਸੂ ਦੀ ਮਾਤਾ ਨੇ ਉਸ ਨੂੰ
੪ ਆਖਿਆ ਕਿ ਉਨ੍ਹਾਂ ਕੋਲ ਮੈ ਨਾ ਰਹੀ ੦ ਯਿਸੂ ਨੇ
ਉਹ ਨੂੰ ਆਖਿਆ, ਬੀਬੀ ਜੀ, ਮੈਨੂੰ ਤੈਨੂੰ ਕੀ ? ਮੇਰਾ
੫ ਸਮਾ ਅਜੇ ਨਹੀਂ ਆਇਆ ੦ ਉਸ ਦੀ ਮਾਤਾ ਨੇ
ਟਹਿਲੂਆਂ ਨੂੰ ਆਖਿਆ, ਜੋ ਕੁਝ ਉਹ ਤੁਹਾਨੂੰ ਕਹੇ
੬ ਸੋ ਕਰੋ ੦ ਅਤੇ ਯਹੂਦੀਆਂ ਦੇ ਸ਼ੁੱਧ ਕਰਨ ਦੀ ਰੀਤ
ਅਨੁਸਾਰ ਪੱਥਰ ਦੇ ਛੇ ਮੱਟ ਉੱਥੇ ਧਰੇ ਹੋਏ ਸਨ ਜੋ
ਹਰੇਕ ਵਿੱਚ ਦੋ ਯਾ ਤਿੰਨ ਮਣ ਜਲ ਪੈਂਦਾ ਸੀ ੦
੭ ਯਿਸੂ ਨੇ ਉਨ੍ਹਾਂ ਨੂੰ ਆਖਿਆ, ਮੱਟਾਂ ਵਿੱਚ ਜਲ ਭਰੋ ।
੮ ਸੋ ਉਨ੍ਹਾਂ ਨੇ ਮੱਟ ਨੱਕੋ ਨੱਕ ਭਰ ਦਿੱਤੇ ੦ ਫੇਰ ਉਸ
ਨੇ ਉਨ੍ਹਾਂ ਨੂੰ ਆਖਿਆ, ਹੁਣ ਕੱਢੋ ਅਤੇ ਸਭਾ ਦੇ
੯ ਪਰਧਾਨ ਕੋਲ ਲੈ ਜਾਓ । ਸੋ ਉਹ ਲੈ ਗਏ ੦ ਜਾਂ ਸਭਾ
ਦੇ ਪਰਧਾਨ ਨੇ ਉਹ ਜਲ ਜਿਹੜਾ ਮੈ ਬਣ ਗਿਆ ਸੀ
ਚੱਖਿਆ ਅਰ ਨਾ ਜਾਤਾ ਜੋ ਇਹ ਕਿੱਥੋਂ ਹੈ ਪਰ
ਟਹਿਲੂਏ ਜਿਨ੍ਹਾਂ ਨੇ ਉਹ ਜਲ ਕੱਢਿਆ ਸੀ ਜਾਣਦੇ
ਸਨ ਤਾਂ ਸਭਾ ਦੇ ਪਰਧਾਨ ਨੇ ਲਾੜੇ ਨੂੰ ਸੱਦ ਕੇ ੦
੧੦ ਉਹ ਨੂੰ ਆਖਿਆ, ਹਰੇਕ ਮਨੁੱਖ ਪਹਿਲਾਂ ਅੱਛੀ ਮੈ
ਦਿੰਦਾ ਹੈ ਅਤੇ ਜਾਂ ਬਹੁਤ ਪੀ ਚੁੱਕੇ ਤਾਂ ਮਗਰੋਂ ਮਾੜੀ,
੧੧ ਪਰ ਤੈਂ ਅੱਛੀ ਮੈ ਹੁਣ ਤੀਕਰ ਰੱਖ ਛੱਡੀ ਹੈ ! ੦ ਇਹ
ਨਿਸ਼ਾਨਾਂ ਦਾ ਅੰਰਭ ਸੀ ਜਿਹੜਾ ਯਿਸੂ ਨੇ ਗਲੀਲ
ਦੇ ਕਾਨਾ ਵਿੱਚ ਵਿਖਾ ਕੇ ਆਪਣਾ ਤੇਜ ਪਰਗਟ
ਕੀਤਾ, ਅਰ ਉਹ ਦੇ ਚੇਲਿਆਂ ਨੇ ਉਸ ਉੱਤੇ ਨਿਹਚਾ
ਕੀਤੀ ॥
੧੨ ਇਹ ਦੇ ਪਿੱਛੋਂ ਉਹ ਅਰ ਉਸ ਦੀ ਮਾਤਾ ਅਤੇ ਉਸ
ਦੇ ਭਰਾ ਅਤੇ ਉਸ ਦੇ ਚੇਲੇ ਕਫ਼ਰਨਾਹੂਮ ਨੂੰ ਗਏ
ਅਤੇ ਉੱਥੇ ਕੁਝ ਦਿਨ ਟਿਕੇ ॥
੧੩ ਯਹੂਦੀਆਂ ਦਾ ਪਸਾਹ ਦਾ ਤਿਉਹਾਰ ਨੇੜੇ ਸੀ ਤਾਂ
੧੪ ਯਿਸੂ ਯਰੂਸ਼ਲਮ ਨੂੰ ਗਿਆ ੦ ਅਰ ਉਸ ਨੇ ਹੈਕਲ
ਵਿੱਚ ਡੰਗਰਾਂ ਅਤੇ ਭੇਡਾਂ ਅਤੇ ਕਬੂਤਰਾਂ ਦੇ ਵੇਚਣ
੧੫ ਵਾਲਿਆਂ ਅਰ ਸਰਾਫ਼ਾਂ ਨੂੰ ਬੈਠੇ ਵੇਖਿਆ ੦ ਉਪਰੰਤ
ਉਸ ਨੇ ਰੱਸੀ ਦਾ ਕੋਰੜਾ ਬਣਾ ਕੇ ਸਭਨਾਂ ਨੂੰ ਹੈਕਲੋਂ
ਬਾਹਰ ਕੱਢ ਦਿੱਤਾ, ਨਾਲੇ ਭੇਡਾਂ, ਨਾਲੇ ਡੰਗਰ ਅਤੇ
ਸਰਾਫ਼ਾਂ ਦੀ ਰੋਕੜ ਖਿੰਡਾ ਦਿੱਤੀ ਅਤੇ ਤਖ਼ਤਪੋਸ਼
੧੬ ਉਲਟਾ ਸੁੱਟੇ ੦ ਅਰ ਕਬੂਤਰ ਵੇਚਣ ਵਾਲਿਆਂ ਨੂੰ
ਆਖਿਆ, ਇਨ੍ਹਾਂ ਚੀਜ਼ਾਂ ਨੂੰ ਐਥੋਂ ਲੈ ਜਾਓ ! ਮੇਰੇ
ਪਿਤਾ ਦੇ ਘਰ ਨੂੰ ਬੁਪਾਰ ਦੀ ਮੰਡੀ ਨਾ ਬਣਾਓ ! ੦
੧੭ ਅਰ ਉਹ ਦੇ ਚੇਲਿਆਂ ਨੂੰ ਚੇਤੇ ਆਇਆ ਜੋ ਇਉਂ
ਲਿਖਿਆ ਹੋਇਆ ਹੈ * ਕਿ ਤੇਰੇ ਘਰ ਦੀ ਗ਼ੈਰਤ
੧੮ ਮੈਨੂੰ ਖਾ ਜਾਵੇਗੀ ੦ ਉਪਰੰਤ ਯਹੂਦੀਆਂ ਨੇ ਅੱਗੋਂ ਉਸ
ਨੂੰ ਆਖਿਆ, ਤੂੰ ਕਿਹੜੀ ਨਿਸ਼ਾਨ ਸਾਨੂੰ ਵਿਖਾਲਦਾ ਹੈਂ
੧੯ ਜੋ ਏਹ ਕੰਮ ਕਰਦਾ ਹੈਂ ? ੦ ਯਿਸੂ ਨੇ ਉਨ੍ਹਾਂ ਨੂੰ ਉੱਤਰ
ਦਿੱਤਾ, ਇਸ ਹੈਕਲ ਨੂੰ ਢਾਹ ਸੁੱਟੋ ਤਾਂ ਮੈਂ ਤਿੰਨਾਂ
੨੦ ਦਿਨਾਂ ਵਿੱਚ ਇਹ ਨੂੰ ਖੜਾ ਕਰ ਦਿਆਂਗਾ ੦ ਤਦ
ਯਹੂਦੀਆਂ ਨੇ ਕਿਹਾ, ਛਿਤਾਹਲੀਆਂ ਵਰਿਹਾਂ ਵਿੱਚ
ਇਹ ਹੈਕਲ ਬਣੀ ਸੀ, ਫੇਰ ਕੀ ਤੂੰ ਇਹ ਨੂੰ ਤਿੰਨਾਂ
੨੧ ਦਿਨਾਂ ਵਿੱਚ ਖੜਾ ਕਰੇਂਗਾ ? ੦ ਪਰ ਉਸ ਨੇ ਆਪਣੇ
੨੨ ਸਰੀਰ ਦੀ ਹੈਕਲ ਦੀ ਗੱਲ ਕਹੀ ਸੀ ੦ ਸੋ ਜਾਂ ਉਹ
ਮੁਰਦਿਆਂ ਵਿੱਚੋਂ ਜੀ ਉੱਠਿਆ ਤਾਂ ਉਸ ਦੇ ਚੇਲਿਆਂ
ਨੂੰ ਚੇਤੇ ਆਇਆ ਜੋ ਉਸ ਨੇ ਇਹ ਆਖਿਆ ਸੀ ਅਤੇ
ਉਨ੍ਹਾਂ ਨੇ ਉਸ ਲਿਖਤ ਦੀ ਅਤੇ ਉਸ ਬਚਨ ਦੀ ਜੋ
ਯਿਸੂ ਨੇ ਕਿਹਾ ਸੀ ਪਰਤੀਤ ਕੀਤੀ ॥
੨੩ ਜਾਂ ਉਹ ਪਸਾਹ ਦੇ ਤਿਉਹਾਰ ਦੇ ਵੇਲੇ ਯਰੂਸ਼ਲਮ
ਵਿੱਚ ਸੀ ਤਾਂ ਬਹੁਤ ਲੋਕਾਂ ਨੇ ਉਨ੍ਹਾਂ ਨਿਸ਼ਾਨਾਂ ਨੂੰ ਜਿਹੜੇ
ਉਸ ਨੇ ਵਿਖਾਏ ਸਨ ਵੇਖ ਕੇ ਉਹ ਦੇ ਨਾਮ ਉੱਤੇ
੨੪ ਨਿਹਚਾ ਕੀਤੀ ੦ ਪਰ ਯਿਸੂ ਨੇ ਆਪ ਨੂੰ ਉਨ੍ਹਾਂ ਦੇ ਹੱਥ
ਵਿੱਚ ਨਾ ਸੌਂਪਿਆ ਇਸ ਲਈ ਜੋ ਉਹ ਸਭਨਾਂ ਨੂੰ
੨੫ ਜਾਣਦਾ ਸੀ ੦ ਅਤੇ ਉਹ ਨੂੰ ਇਹ ਲੋੜ ਨਹੀਂ ਸੀ ਕਿ
ਮਨੁੱਖ ਦੇ ਵਿਖੇ ਕੋਈ ਸਾਖੀ ਦੇਵੇ ਕਿਉਂਕਿ ਉਹ ਆਪੇ
ਜਾਣਦਾ ਸੀ ਭਈ ਮਨੁੱਖ ਦੇ ਅੰਦਰ ਕੀ ਹੈ ॥

## ਪ੍ਰਭੁ ਅਤੇ ਨਿਕੁਦੇਮੁਸ

੩ ਫ਼ਰੀਸੀਆਂ ਵਿੱਚੋਂ ਨਿਕੁਦੇਮੁਸ ਨਾਉਂ ਦਾ ਇੱਕ
੨ ਮਨੁੱਖ ਯਹੂਦੀਆਂ ਦਾ ਇੱਕ ਸਰਦਾਰ ਸੀ ੦ ਉਹ ਰਾਤ
ਨੂੰ ਯਿਸੂ ਦੇ ਕੋਲ ਆਇਆ ਅਤੇ ਉਸ ਨੂੰ ਆਖਿਆ,
ਸੁਆਮੀ ਜੀ ਅਸੀਂ ਜਾਣਦੇ ਹਾਂ ਜੋ ਤੁਸੀਂ ਗੁਰੂ ਹੋ ਕੇ

---

* ਜ਼. ੬੯:੯ ।

ਪਰਮੇਸ਼ੁਰ ਦੀ ਵੱਲੋਂ ਆਏ ਹੋ ਕਿਉਂਕਿ ਏਹ ਨਿਸ਼ਾਨ
ਜਿਹੜੇ ਤੁਸੀਂ ਵਿਖਾਲਦੇ ਹੋ ਕੋਈ ਭੀ ਨਹੀਂ ਵਿਖਾ
੩ ਸੱਕਦਾ ਜੇ ਪਰਮੇਸ਼ੁਰ ਉਹ ਦੇ ਨਾਲ ਨਾ ਹੋਵੇ ○ ਯਿਸੂ
ਨੇ ਉਹ ਨੂੰ ਉੱਤਰ ਦਿੱਤਾ, ਮੈਂ ਤੈਨੂੰ ਸੱਚ ਸੱਚ ਆਖਦਾ
ਹਾਂ ਕਿ ਕੋਈ ਮਨੁੱਖ ਜੇਕਰ ਨਵੇਂ ਸਿਰਿਓਂ * ਨਾ ਜੰਮੇ
੪ ਪਰਮੇਸ਼ੁਰ ਦੇ ਰਾਜ ਨੂੰ ਵੇਖ ਨਹੀਂ ਸੱਕਦਾ ○ ਨਿਕੁਦੇਮੁਸ
ਨੇ ਉਸ ਨੂੰ ਆਖਿਆ, ਮਨੁੱਖ ਜਾਂ ਬੁੱਢਾ ਹੋ ਗਿਆ ਤਾਂ
ਕਿੱਕਰ ਜੰਮ ਸੱਕਦਾ ਹੈ ? ਕੀ ਇਹ ਹੋ ਸੱਕਦਾ ਹੈ ਜੋ
ਉਹ ਆਪਣੀ ਮਾਂ ਦੀ ਕੁੱਖ ਵਿੱਚ ਦੂਈ ਵਾਰ ਜਾਵੇ ਅਤੇ
੫ ਜੰਮੇ ? ○ ਯਿਸੂ ਨੇ ਉੱਤਰ ਦਿੱਤਾ, ਮੈਂ ਤੈਨੂੰ ਸੱਚ ਸੱਚ
ਆਖਦਾ ਹਾਂ ਕਿ ਕੋਈ ਮਨੁੱਖ ਜੇਕਰ ਜਲ ਅਰ
ਆਤਮਾ ਤੋਂ ਨਾ ਜੰਮੇ ਤਾਂ ਪਰਮੇਸ਼ੁਰ ਦੇ ਰਾਜ ਵਿੱਚ
੬ ਵੜ ਨਹੀਂ ਸੱਕਦਾ ○ ਜਿਹੜਾ ਸਰੀਰ ਤੋਂ ਜੰਮਿਆ ਉਹ
ਸਰੀਰ ਅਤੇ ਜਿਹੜਾ ਆਤਮਾ ਤੋਂ ਜੰਮਿਆ ਉਹ
੭ ਆਤਮਾ ਹੈ ○ ਅਚਰਜ ਨਾ ਮੰਨੀਂ ਜੋ ਮੈਂ ਤੈਨੂੰ ਆਖਿਆ
੮ ਭਈ ਤੁਹਾਨੂੰ ਨਵੇਂ ਸਿਰੇ ਜੰਮਣਾ ਜ਼ਰੂਰ ਹੈ ○ ਪੌਣ
ਜਿੱਧਰ ਚਾਹੁੰਦੀ ਹੈ ਵਗਦੀ ਹੈ ਅਤੇ ਤੂੰ ਉਹ ਦੀ
ਅਵਾਜ਼ ਸੁਣਦਾ ਹੈਂ ਪਰ ਇਹ ਨਹੀਂ ਜਾਣਦਾ ਜੋ ਉਹ
ਕਿੱਧਰੋਂ ਆਈ ਅਤੇ ਕਿੱਧਰ ਨੂੰ ਜਾਂਦੀ ਹੈ । ਹਰ ਕੋਈ
ਜੋ ਆਤਮਾ ਤੋਂ ਜੰਮਿਆ ਸੋ ਇਹੋ ਜਿਹਾ ਹੈ ○
੯ ਨਿਕੁਦੇਮੁਸ ਨੇ ਉਸ ਨੂੰ ਉੱਤਰ ਦਿੱਤਾ, ਏਹ ਗੱਲਾਂ
੧੦ ਕਿੱਕਰ ਹੋ ਸੱਕਦੀਆਂ ਹਨ ? ○ ਯਿਸੂ ਨੇ ਉਹ ਨੂੰ
ਉੱਤਰ ਦਿੱਤਾ, ਕੀ ਤੂੰ ਇਸਰਾਏਲ ਦਾ ਗੁਰੂ ਹੋਕੇ ਏਹ
੧੧ ਗੱਲਾਂ ਨਹੀਂ ਸਮਝਦਾ ? ○ ਮੈਂ ਤੈਨੂੰ ਸੱਚ ਸੱਚ
ਆਖਦਾ ਹਾਂ ਕਿ ਜਿਹੜੀ ਗੱਲ ਅਸੀਂ ਜਾਣਦੇ ਹਾਂ
ਸੋਈ ਕਹਿੰਦੇ ਹਾਂ ਅਤੇ ਜੋ ਅਸਾਂ ਵੇਖਿਆ ਹੈ ਉਸੇ ਦੀ
ਸਾਖੀ ਦਿੰਦੇ ਹਾਂ ਅਰ ਤੁਸੀਂ ਸਾਡੀ ਸਾਖੀ ਨਹੀਂ
੧੨ ਮੰਨਦੇ ○ ਜਦ ਮੈਂ ਤੁਹਾਨੂੰ ਸੰਸਾਰੀ ਗੱਲਾਂ ਦੱਸੀਆਂ
ਅਤੇ ਤੁਸਾਂ ਪਰਤੀਤ ਨਾ ਕੀਤੀ ਫੇਰ ਜੇ ਮੈਂ ਤੁਹਾਨੂੰ
ਸੁਰਗੀ ਗੱਲਾਂ ਦੱਸਾਂ ਤਾਂ ਤੁਸੀਂ ਕਿੱਕਰ ਪਰਤੀਤ
੧੩ ਕਰੋਗੇ ? ○ ਸੁਰਗ ਨੂੰ ਕੋਈ ਨਹੀਂ ਚੜ੍ਹਿਆ ਪਰ ਉਹ
ਜਿਹੜਾ ਸੁਰਗ ਤੋਂ ਉੱਤਰਿਆ ਅਰਥਾਤ ਮਨੁੱਖ ਦਾ
੧੪ ਪੁੱਤ੍ਰ ○ ਜਿਸ ਤਰਾਂ ਮੂਸਾ ਨੇ ਉਜਾੜ ਵਿੱਚ ਸੱਪ ਨੂੰ
ਉੱਚਾ ਕੀਤਾ ਇਸੇ ਤਰਾਂ ਜ਼ਰੂਰ ਹੈ ਜੋ ਮਨੁੱਖ ਦਾ ਪੁੱਤ੍ਰ
੧੫ ਵੀ ਉੱਚਾ ਕੀਤਾ ਜਾਵੇ ○ ਭਈ ਜੋ ਕੋਈ ਨਿਹਚਾ ਕਰੇ
੧੬ ਸੋ ਉਸ ਵਿੱਚ ਸਦੀਪਕ ਜੀਉਣ ਪ੍ਰਾਪਤ ਕਰੇ ○ ਕਿਉਂਕਿ
ਪਰਮੇਸ਼ੁਰ ਨੇ ਜਗਤ ਨੂੰ ਅਜਿਹਾ ਪਿਆਰ ਕੀਤਾ ਜੋ
ਉਹ ਨੇ ਆਪਣਾ ਇਕਲੌਤਾ ਪੁੱਤ੍ਰ ਬਖ਼ਸ਼ ਦਿੱਤਾ ਤਾਂ ਜੋ
ਹਰੇਕ ਜੋ ਉਸ ਉੱਤੇ ਨਿਹਚਾ ਕਰੇ ਨਾਸ ਨਾ ਹੋਵੇ
੧੭ ਪਰ ਸਦੀਪਕ ਜੀਉਣ ਪਾਵੇ ○ ਪਰਮੇਸ਼ੁਰ ਨੇ ਪੁੱਤ੍ਰ ਨੂੰ
ਜਗਤ ਵਿੱਚ ਇਸ ਲਈ ਨਹੀਂ ਘੱਲਿਆ ਜੋ ਉਹ
ਜਗਤ ਨੂੰ ਦੋਸ਼ੀ ਠਹਿਰਾਵੇ ਸਗੋਂ ਇਸ ਲਈ ਜੋ ਜਗਤ
੧੮ ਉਹ ਦੇ ਰਾਹੀਂ ਬਚਾਇਆ ਜਾਵੇ ○ ਜਿਹੜਾ ਉਸ
ਉੱਤੇ ਨਿਹਚਾ ਕਰਦਾ ਹੈ ਉਹ ਦੋਸ਼ੀ ਨਹੀਂ ਠਹਿਰਦਾ
ਪਰ ਜਿਹੜਾ ਨਿਹਚਾ ਨਹੀਂ ਕਰਦਾ ਉਹ ਦੋਸ਼ੀ ਠਹਿਰ
ਚੁੱਕਿਆ ਕਿਉਂਕਿ ਉਸ ਨੇ ਪਰਮੇਸ਼ੁਰ ਦੇ ਇਕਲੌਤੇ
੧੯ ਪੁੱਤ੍ਰ ਦੇ ਨਾਮ ਉੱਤੇ ਨਿਹਚਾ ਨਹੀਂ ਕੀਤੀ ਹੈ ○ ਅਤੇ
ਦੋਸ਼ੀ ਠਹਿਰਨ ਦਾ ਇਹ ਕਾਰਨ ਹੈ ਕਿ ਚਾਨਣ
ਜਗਤ ਵਿੱਚ ਆਇਆ ਅਤੇ ਮਨੁੱਖਾਂ ਨੇ ਏਸ ਲਈ
ਭਈ ਉਨ੍ਹਾਂ ਦੇ ਕੰਮ ਭੈੜੇ ਸਨ ਅਨ੍ਹੇਰੇ ਨੂੰ ਚਾਨਣ ਨਾਲੋਂ
੨੦ ਵਧੀਕ ਪਿਆਰ ਕੀਤਾ ○ ਹਰੇਕ ਜੋ ਮੰਦੇ ਕੰਮ ਕਰਦਾ
ਹੈ ਸੋ ਚਾਨਣ ਨਾਲ ਵੈਰ ਰੱਖਦਾ ਹੈ ਅਤੇ ਚਾਨਣ
ਕੋਲ ਨਹੀਂ ਆਉਂਦਾ ਕਿਤੇ ਐਉਂ ਨਾ ਹੋਵੇ ਜੋ ਉਹ
੨੧ ਦੇ ਕੰਮ ਜ਼ਾਹਰ ਹੋਣ ○ ਪਰ ਜਿਹੜਾ ਸਤ ਕਰਦਾ ਹੈ
ਉਹ ਚਾਨਣ ਕੋਲ ਆਉਂਦਾ ਹੈ ਇਸ ਲਈ ਜੋ ਉਹ
ਦੇ ਕੰਮ ਪਰਗਟ ਹੋਣ ਭਈ ਓਹ ਪਰਮੇਸ਼ੁਰ ਵਿੱਚ
ਕੀਤੇ ਹੋਏ ਹਨ ॥
੨੨ ਇਹ ਦੇ ਪਿੱਛੋਂ ਯਿਸੂ ਅਤੇ ਉਹ ਦੇ ਚੇਲੇ ਯਹੂਦਿਯਾ
ਦੇ ਦੇਸ ਵਿੱਚ ਆਏ ਅਰ ਉਹ ਉੱਥੇ ਉਨ੍ਹਾਂ ਦੇ ਨਾਲ
੨੩ ਟਿਕਿਆ ਅਤੇ ਬਪਤਿਸਮਾ ਦਿੰਦਾ ਰਿਹਾ ○ ਯੂਹੰਨਾ
ਵੀ ਸਲੀਮ ਦੇ ਨੇੜੇ ਐਨੋਨ ਵਿੱਚ ਬਪਤਿਸਮਾ ਦਿੰਦਾ
ਸੀ ਕਿਉਂਕਿ ਉੱਥੇ ਜਲ ਬਹੁਤ ਸੀ ਅਤੇ ਲੋਕ ਆਉਂਦੇ
੨੪ ਅਤੇ ਬਪਤਿਸਮਾ ਲੈਂਦੇ ਸਨ ○ ਯੂਹੰਨਾ ਅਜੇ ਤਾਂ ਕੈਦ
੨੫ ਵਿੱਚ ਨਹੀਂ ਸੁੱਟਿਆ ਗਿਆ ਸੀ ○ ਤਦੋਂ ਯੂਹੰਨਾ ਦੇ
ਚੇਲਿਆਂ ਦਾ ਕਿਸੇ ਯਹੂਦੀ ਨਾਲ ਸ਼ੁੱਧ ਅਸ਼ੁੱਧ ਹੋਣ
੨੬ ਦੇ ਵਿਖੇ ਵਾਦ ਹੋਇਆ ○ ਅਤੇ ਉਨ੍ਹਾਂ ਨੇ ਯੂਹੰਨਾ ਕੋਲ
ਆਣ ਕੇ ਉਹ ਨੂੰ ਕਿਹਾ, ਸੁਆਮੀ ਜੀ ਜਿਹੜਾ ਯਰਦਨ
ਦੇ ਪਾਰ ਤੇਰੇ ਨਾਲ ਸੀ ਜਿਹ ਦੇ ਉੱਤੇ ਤੈਂ ਸਾਖੀ ਦਿੱਤੀ
ਸੋ ਵੇਖ ਉਹ ਬਪਤਿਸਮਾ ਦਿੰਦਾ ਹੈ ਅਤੇ ਸਭ ਲੋਕ
੨੭ ਉਹ ਦੇ ਕੋਲ ਆਉਂਦੇ ਹਨ ○ ਯੂਹੰਨਾ ਨੇ ਉੱਤਰ ਦਿੱਤਾ

* ਅਥਵਾ ਉੱਪਰੋਂ ।

ਕਿ ਮਨੁੱਖ ਜੇ ਉਹ ਨੂੰ ਸੁਰਗੋਂ ਦਿੱਤਾ ਨਾ ਜਾਵੇ ਤਾਂ ਕੁਝ
੨੮ ਨਹੀਂ ਪਾ ਸੱਕਦਾ ੦ ਤੁਸੀਂ ਆਪ ਮੇਰੇ ਲਈ ਸਾਖੀ
ਦਿੰਦੇ ਹੋ ਜੋ ਮੈਂ ਆਖਿਆ ਕਿ ਮੈਂ ਮਸੀਹ ਨਹੀਂ ਪਰ
੨੯ ਉਹ ਦੇ ਅੱਗੇ ਭੇਜਿਆ ਹੋਇਆ ਹਾਂ ੦ ਜਿਹ ਦੀ
ਵਹੁਟੀ ਹੈ ਉਹੋ ਲਾੜਾ ਹੁੰਦਾ ਹੈ ਪਰ ਲਾੜੇ ਦਾ ਮਿੱਤਰ
ਜੋ ਖੜੋ ਕੇ ਉਹ ਦੀ ਸੁਣਦਾ ਹੈ ਲਾੜੇ ਦੀ ਅਵਾਜ਼ ਨਾਲ
ਵੱਡਾ ਅਨੰਦ ਹੁੰਦਾ ਹੈ ਸੋ ਮੇਰਾ ਇਹ ਅਨੰਦ ਪੂਰਾ
੩੦ ਹੋਇਆ ਹੈ ੦ ਜ਼ਰੂਰ ਹੈ ਜੋ ਉਹ ਵਧੇ ਅਤੇ ਮੈਂ ਘਟਾਂ ॥
੩੧ ਜਿਹੜਾ ਉੱਪਰੋਂ ਆਉਂਦਾ ਹੈ ਉਹ ਸਭਨਾਂ ਤੋਂ
ਉੱਪਰ ਹੈ । ਜਿਹੜਾ ਧਰਤੀਓਂ ਹੁੰਦਾ ਹੈ ਉਹ ਧਰਤੀ
ਹੀ ਦਾ ਹੈ ਅਤੇ ਧਰਤੀ ਦੀ ਬੋਲਦਾ ਹੈ । ਜਿਹੜਾ
੩੨ ਸੁਰਗੋਂ ਆਉਂਦਾ ਹੈ ਉਹ ਸਭਨਾਂ ਤੋਂ ਉੱਪਰ ਹੈ ੦ ਜੋ
ਕੁਝ ਉਹ ਨੇ ਵੇਖਿਆ ਅਤੇ ਸੁਣਿਆ ਹੈ ਉਹ ਉਸ
ਦੀ ਸਾਖੀ ਦਿੰਦਾ ਹੈ ਅਤੇ ਉਹ ਦੀ ਸਾਖੀ ਕੋਈ ਨਹੀਂ
੩੩ ਮੰਨਦਾ ੦ ਜਿਸ ਨੇ ਉਹ ਦੀ ਸਾਖੀ ਮੰਨ ਲਈ ਉਸ ਨੇ
੩੪ ਮੋਹਰ ਕੀਤੀ ਹੈ ਜੋ ਪਰਮੇਸ਼ੁਰ ਸਤ ਹੈ ੦ ਜਿਹ ਨੂੰ
ਪਰਮੇਸ਼ੁਰ ਨੇ ਭੇਜਿਆ ਹੈ ਸੋ ਪਰਮੇਸ਼ੁਰ ਦੀਆਂ ਗੱਲਾਂ
ਬੋਲਦਾ ਹੈ ਇਸ ਲਈ ਜੋ ਉਹ ਆਤਮਾ ਮਿਣ ਕੇ ਨਹੀਂ
੩੫ ਦਿੰਦਾ ੦ ਪਿਤਾ ਪੁੱਤ੍ਰ ਨਾਲ ਪਿਆਰ ਕਰਦਾ ਹੈ ਅਤੇ
੩੬ ਸੱਭੋ ਕੁਝ ਉਹ ਦੇ ਹੱਥ ਸੌਂਪ ਦਿੱਤਾ ਹੈ ੦ ਜਿਹੜਾ
ਪੁੱਤ੍ਰ ਉੱਤੇ ਨਿਹਚਾ ਕਰਦਾ ਹੈ ਸਦੀਪਕ ਜੀਉਣ ਉਸ
ਦਾ ਹੈ ਪਰ ਜੋ ਪੁੱਤ੍ਰ ਨੂੰ ਨਹੀਂ ਮੰਨਦਾ ਸੋ ਜੀਉਣ ਨਾ
ਵੇਖੇਗਾ ਸਗੋਂ ਪਰਮੇਸ਼ੁਰ ਦਾ ਕ੍ਰੋਧ ਉਸ ਉੱਤੇ ਰਹਿੰਦਾ
ਹੈ ॥

## ਪ੍ਰਭੁ ਅਤੇ ਸਾਮਰੀ ਤੀਵੀਂ

੪ ਉਪਰੰਤ ਜਾਂ ਪ੍ਰਭੁ ਨੇ ਜਾਣਿਆ ਜੋ ਫ਼ਰੀਸੀਆਂ ਨੇ
ਇਹ ਸੁਣਿਆ ਹੈ ਕਿ ਯਿਸੂ ਯੂਹੰਨਾ ਨਾਲੋਂ ਬਹੁਤੇ ਚੇਲੇ
ਬਣਾਉਂਦਾ ਅਤੇ ਉਨ੍ਹਾਂ ਨੂੰ ਬਪਤਿਸਮਾ ਦਿੰਦਾ ਹੈ ੦
੨ ਭਾਵੇਂ ਯਿਸੂ ਆਪੇ ਤਾਂ ਨਹੀਂ ਪਰ ਉਸ ਦੇ ਚੇਲੇ
੩ ਬਪਤਿਸਮਾ ਦਿੰਦੇ ਸਨ ੦ ਤਦੋਂ ਉਹ ਯਹੂਦਿਯਾ ਨੂੰ
੪ ਛੱਡ ਕੇ ਫੇਰ ਗਲੀਲ ਵਿੱਚ ਗਿਆ ੦ ਅਤੇ ਉਸ ਨੂੰ
੫ ਸਾਮਰਿਯਾ ਦੇ ਵਿੱਚੋਂ ਦੀ ਲੰਘਣਾ ਪਿਆ ੦ ਉਹ
ਸੁਖਾਰ ਨਾਮੇ ਸਾਮਰਿਯਾ ਦੇ ਇੱਕ ਨਗਰ ਦੇ ਕੋਲ
ਆਇਆ ਜੋ ਉਸ ਜ਼ਿਮੀਨ ਦੇ ਨੇੜੇ ਸੀ ਜਿਹੜੀ
੬ ਯਾਕੂਬ ਨੇ ਆਪਣੇ ਪੁੱਤ੍ਰ ਯੂਸੁਫ਼ ਨੂੰ ਦਿੱਤੀ ੦ ਅਰ
ਉੱਥੇ ਯਾਕੂਬ ਦਾ ਖੂਹ ਹੈਸੀ ਸੋ ਯਿਸੂ ਪੈਂਡੇ ਤੋਂ ਥੱਕ
ਕੇ ਉਸ ਖੂਹ ਉੱਤੇ ਐਵੇਂ ਬੈਠ ਗਿਆ । ਉਹ
੭ ਦੁਪਹਿਰਕੁ ਦਾ ਵੇਲਾ ਸੀ ੦ ਤਦ ਸਾਮਰਿਯਾ ਦੀ ਇੱਕ
ਤੀਵੀਂ ਪਾਣੀ ਭਰਨੇ ਆਈ । ਯਿਸੂ ਨੇ ਉਹ ਨੂੰ
੮ ਆਖਿਆ, ਮੈਨੂੰ ਜਲ ਪਿਆ ੦ ਕਿਉਂ ਜੋ ਉਸ ਦੇ
ਚੇਲੇ ਖਾਣ ਲਈ ਕੁਝ ਮੁੱਲ ਲਿਆਉਣ ਨੂੰ ਨਗਰ
੯ ਵਿੱਚ ਗਏ ਹੋਏ ਸਨ ੦ ਤਾਂ ਉਸ ਸਾਮਰੀ ਤੀਵੀਂ ਨੇ
ਉਹ ਨੂੰ ਆਖਿਆ, ਭਲਾ, ਤੂੰ ਯਹੂਦੀ ਹੋ ਕੇ ਮੇਰੇ ਕੋਲੋਂ
ਜੋ ਸਾਮਰੀ ਤੀਵੀਂ ਹਾਂ ਪੀਣ ਨੂੰ ਕਿਵੇਂ ਮੰਗਦਾ ਹੈਂ ?
ਕਿਉਂ ਜੋ ਯਹੂਦੀ ਸਾਮਰੀਆਂ ਨਾਲ ਨਹੀਂ ਵਰਤਦੇ ੦
੧੦ ਯਿਸੂ ਨੇ ਉਹ ਨੂੰ ਉੱਤਰ ਦਿੱਤਾ, ਜੇ ਤੂੰ ਪਰਮੇਸ਼ੁਰ ਦੀ
ਬਖ਼ਸ਼ਿਸ਼ ਨੂੰ ਜਾਣਦੀ ਅਤੇ ਇਹ ਕਿ ਉਹ ਕੌਣ ਹੈ ਜੋ
ਤੈਨੂੰ ਆਖਦਾ ਹੈ ਭਈ ਮੈਨੂੰ ਜਲ ਪਿਆ ਤਾਂ ਤੂੰ ਉਸ
ਕੋਲੋਂ ਮੰਗਦੀ ਅਤੇ ਉਹ ਤੈਨੂੰ ਅੰਮ੍ਰਿਤ ਜਲ ਦਿੰਦਾ ੦
੧੧ ਤੀਵੀਂ ਨੇ ਉਸ ਨੂੰ ਆਖਿਆ, ਮਹਾਰਾਜ ਤੇਰੇ ਕੋਲ
ਕੋਈ ਡੋਲ ਭੀ ਨਹੀਂ ਹੈ ਅਤੇ ਨਾਲੇ ਖੂਹ ਭੀ ਡੂੰਘਾ
ਹੈ ਫੇਰ ਅੰਮ੍ਰਿਤ ਜਲ ਤੈਨੂੰ ਕਿੱਥੋਂ ਮਿਲਿਆ ਹੈ ? ੦
੧੨ ਭਲਾ, ਤੂੰ ਸਾਡੇ ਪਿਤਾ ਯਾਕੂਬ ਤੋਂ ਵੱਡਾ ਹੈਂ ਜਿਹ ਨੇ
ਸਾਨੂੰ ਇਹ ਖੂਹ ਦਿੱਤਾ ਅਤੇ ਉਹ ਨੇ ਆਪ, ਨਾਲੇ ਉਹ
ਦੇ ਪੁੱਤ੍ਰਾਂ ਅਤੇ ਉਹ ਦੇ ਪਸੂਆਂ ਨੇ ਇਸ ਵਿੱਚੋਂ
੧੩ ਪੀਤਾ ? ੦ ਯਿਸੂ ਨੇ ਉਹ ਨੂੰ ਉੱਤਰ ਦਿੱਤਾ ਕਿ ਹਰੇਕ
ਜੋ ਇਹ ਜਲ ਪੀਂਦਾ ਹੈ ਸੋ ਫੇਰ ਤਿਹਾਇਆ ਹੋਵੇਗਾ ੦
੧੪ ਪਰ ਜੋ ਕੋਈ ਮੇਰਾ ਦਿੱਤਾ ਹੋਇਆ ਜਲ ਪੀਏਗਾ ਸੋ
ਸਦੀਪਕਾਲ ਤੀਕੁ ਕਦੇ ਤਿਹਾਇਆ ਨਾ ਹੋਵੇਗਾ
ਬਲਕਿ ਉਹ ਜਲ ਜੋ ਮੈਂ ਉਹ ਨੂੰ ਦਿਆਂਗਾ ਉਹ ਦੇ
ਵਿੱਚ ਜਲ ਦਾ ਇੱਕ ਸੋਮਾ ਬਣ ਜਾਵੇਗਾ ਜੋ ਅਨੰਤ
੧੫ ਜੀਉਣ ਤੀਕੁਰ ਉੱਛਲਦਾ ਰਹੇਗਾ ੦ ਤੀਵੀਂ ਨੇ ਉਸ
ਨੂੰ ਆਖਿਆ, ਮਹਾਰਾਜ ਇਹ ਜਲ ਮੈਨੂੰ ਦਿਓ ਜੋ ਮੈਂ
ਤਿਹਾਈ ਨਾ ਹੋਵਾਂ, ਨਾ ਐਥੇ ਤਾਈਂ ਭਰਨ ਨੂੰ ਆਇਆ
੧੬ ਕਰਾਂ ੦ ਯਿਸੂ ਨੇ ਉਹ ਨੂੰ ਆਖਿਆ, ਜਾਹ ਆਪਣੇ
੧੭ ਪਤੀ ਨੂੰ ਐਥੇ ਸੱਦ ਲਿਆ ੦ ਤੀਵੀਂ ਨੇ ਉਸ ਨੂੰ
ਉੱਤਰ ਦਿੱਤਾ ਕਿ ਮੇਰਾ ਪਤੀ ਹੈ ਨਹੀਂ । ਯਿਸੂ ਨੇ ਉਹ
ਨੂੰ ਆਖਿਆ, ਤੈਂ ਠੀਕ ਆਖਿਆ ਜੋ ਮੇਰਾ ਪਤੀ ਹੈ
੧੮ ਨਹੀਂ ੦ ਕਿਉਂਕਿ ਤੂੰ ਪੰਜ ਪਤੀ ਕਰ ਚੁੱਕੀ ਹੈਂ ਅਤੇ
ਜਿਹੜਾ ਹੁਣ ਤੇਰੇ ਕੋਲ ਹੈ ਸੋ ਤੇਰਾ ਪਤੀ ਨਹੀਂ, ਤੈਂ
੧੯ ਇਹ ਸੱਤ ਆਖਿਆ ਹੈ । ੦ ਤੀਵੀਂ ਨੇ ਉਸ ਨੂੰ ਕਿਹਾ,

੨੦ ਪ੍ਰਭੁ ਜੀ ਮੈਨੂੰ ਸੁੱਝਦਾ ਹੈ ਜੋ ਤੁਸੀਂ ਨਬੀ ਹੋ ੦ ਸਾਡੇ
ਪਿਉ ਦਾਦਿਆਂ ਨੇ ਇਸ ਪਰਬਤ ਉੱਤੇ ਭਗਤੀ ਕੀਤੀ
ਅਤੇ ਤੁਸੀਂ ਲੋਕ ਆਖਦੇ ਹੋ ਜੋ ਉਹ ਅਸਥਾਨ
ਯਰੂਸ਼ਲਮ ਵਿੱਚ ਹੈ ਜਿੱਥੇ ਭਗਤੀ ਕਰਨੀ ਚਾਹੀਦੀ
੨੧ ਹੈ ੦ ਯਿਸੂ ਨੇ ਉਹ ਨੂੰ ਆਖਿਆ, ਹੇ ਬੀਬੀ, ਤੂੰ ਮੇਰੀ
ਪਰਤੀਤ ਕਰ ਕਿ ਉਹ ਸਮਾ ਆਉਂਦਾ ਹੈ ਜਦ ਤੁਸੀਂ
ਨਾ ਤਾਂ ਇਸ ਪਰਬਤ ਉੱਤੇ ਅਤੇ ਨਾ ਯਰੂਸ਼ਲਮ ਵਿੱਚ
੨੨ ਪਿਤਾ ਦੀ ਭਗਤੀ ਕਰੋਗੇ ੦ ਤੁਸੀਂ ਜਿਹ ਨੂੰ ਨਹੀਂ
ਜਾਣਦੇ ਉਹ ਦੀ ਭਗਤੀ ਕਰਦੇ ਹੋ । ਅਸੀਂ ਉਹ ਦੀ
ਭਗਤੀ ਕਰਦੇ ਹਾਂ ਜਿਹ ਨੂੰ ਜਾਣਦੇ ਹਾਂ ਇਸ ਲਈ ਜੋ
੨੩ ਮੁਕਤੀ ਯਹੂਦੀਆਂ ਤੋਂ ਹੈ ੦ ਪਰ ਉਹ ਸਮਾ ਆਉਂਦਾ
ਹੈ ਸਗੋਂ ਹੁਣੇ ਹੈ ਜੋ ਸੱਚੇ ਭਗਤ ਆਤਮਾ ਅਰ
ਸਚਿਆਈ ਨਾਲ ਪਿਤਾ ਦੀ ਭਗਤੀ ਕਰਨਗੇ ਕਿਉਂਕਿ
੨੪ ਪਿਤਾ ਏਹੋ ਜੇਹੇ ਭਗਤਾਂ ਨੂੰ ਚਾਹੁੰਦਾ ਹੈ ੦ ਪਰਮੇਸ਼ੁਰ
ਆਤਮਾ ਹੈ ਅਤੇ ਜੋ ਉਹ ਦੀ ਭਗਤੀ ਕਰਦੇ ਹਨ
ਉਨ੍ਹਾਂ ਨੂੰ ਚਾਹੀਦਾ ਹੈ ਭਈ ਓਹ ਆਤਮਾ ਅਤੇ
੨੫ ਸਚਿਆਈ ਨਾਲ ਭਗਤੀ ਕਰਨ ੦ ਤੀਵੀਂ ਨੇ ਉਸ ਨੂੰ
ਆਖਿਆ, ਮੈਂ ਜਾਣਦੀ ਹਾਂ ਜੋ ਮਸੀਹ ਆਉਂਦਾ ਹੈ
ਜਿਹ ਨੂੰ ਖ੍ਰਿਸਟੁਸ ਕਰਕੇ ਸੱਦੀਦਾ ਹੈ । ਜਾਂ ਉਹ
੨੬ ਆਊਗਾ ਤਾਂ ਸਾਨੂੰ ਸੱਭੋ ਕੁਝ ਦੱਸੂ ੦ ਯਿਸੂ ਨੇ ਉਹ
ਨੂੰ ਆਖਿਆ, ਮੈਂ ਜੋ ਤੇਰੇ ਨਾਲ ਬੋਲਦਾ ਹਾਂ ਸੋ ਉਹੋ
ਹੀ ਹਾਂ ॥

੨੭ ਇੰਨੇ ਨੂੰ ਉਸ ਦੇ ਚੇਲੇ ਆ ਗਏ ਅਤੇ ਅਚਰਜ
ਮੰਨਿਆ ਜੋ ਉਹ ਤੀਵੀਂ ਨਾਲ ਗੱਲਾਂ ਕਰਦਾ ਹੈ ਤਾਂ
ਵੀ ਕਿਨੇ ਨਾ ਆਖਿਆ ਭਈ ਤੂੰ ਕੀ ਮੰਗਦਾ ਹੈਂ ਯਾ
੨੮ ਇਸ ਨਾਲ ਕਿਉਂ ਗੱਲਾਂ ਕਰਦਾ ਹੈਂ ? ੦ ਉਪਰੰਤ
ਤੀਵੀਂ ਆਪਣਾ ਘੜਾ ਛੱਡ ਕੇ ਨਗਰ ਵਿੱਚ ਗਈ
੨੯ ਅਤੇ ਲੋਕਾਂ ਨੂੰ ਆਖਣ ਲੱਗੀ, ੦ ਚੱਲੋ, ਇੱਕ ਮਨੁੱਖ
ਨੂੰ ਵੇਖੋ ਜਿਹ ਨੇ ਜੋ ਕੁਝ ਮੈਂ ਕੀਤਾ ਹੈ ਸੱਭੋ ਮੈਨੂੰ ਦੱਸ
੩੦ ਦਿੱਤਾ ! ਇਹ ਕਿਤੇ ਮਸੀਹ ਤਾਂ ਨਹੀਂ ? ੦ ਤਾਂ ਓਹ
ਨਗਰੋਂ ਨਿੱਕਲ ਕੇ ਉਸ ਦੇ ਕੋਲ ਆਉਣ ਲੱਗੇ ੦
੩੧ ਇੰਨੇ ਨੂੰ ਚੇਲਿਆਂ ਨੇ ਇਹ ਕਹਿ ਕੇ ਉਸ ਦੇ ਅੱਗੇ
੩੨ ਅਰਜ਼ ਕੀਤੀ ਕਿ ਸੁਆਮੀ ਜੀ, ਖਾਹ ਲੈ ੦ ਪਰ ਉਸ
ਨੇ ਉਨ੍ਹਾਂ ਨੂੰ ਆਖਿਆ, ਖਾਣ ਲਈ ਮੇਰੇ ਕੋਲ ਭੋਜਨ
੩੩ ਹੈ ਜਿਹ ਨੂੰ ਤੁਸੀਂ ਨਹੀਂ ਜਾਣਦੇ ੦ ਇਸ ਕਾਰਨ ਚੇਲੇ
ਆਪਸ ਵਿੱਚ ਕਹਿਣ ਲੱਗੇ, ਕੀ ਕੋਈ ਇਹ ਦੇ ਖਾਣ
੩੪ ਲਈ ਕੁਝ ਲਿਆਇਆ ਹੈ ? ੦ ਯਿਸੂ ਨੇ ਉਨ੍ਹਾਂ ਨੂੰ
ਆਖਿਆ, ਮੇਰਾ ਭੋਜਨ ਇਹੋ ਹੈ ਜੋ ਆਪਣੇ ਭੇਜਣ
ਵਾਲੇ ਦੀ ਮਰਜ਼ੀ ਉੱਤੇ ਚੱਲਾਂ ਅਰ ਉਹ ਦਾ ਕੰਮ
੩੫ ਸੰਪੂਰਣ ਕਰਾਂ ੦ ਕੀ ਤੁਸੀਂ ਨਹੀਂ ਆਖਦੇ ਕਿ ਅਜੇ
ਚਾਰ ਮਹੀਨੇ ਹਨ ਤਦ ਵਾਢੀ ਹੋਵੇਗੀ ? ਵੇਖੋ ਮੈਂ
ਤੁਹਾਨੂੰ ਆਖਦਾ ਹਾਂ ਜੋ ਆਪਣੀਆਂ ਅੱਖਾਂ ਚੁੱਕੋ ਅਤੇ
ਪੈਲੀਆਂ ਨੂੰ ਵੇਖੋ ਜੋ ਓਹ ਵਾਢੀ ਦੇ ਲਈ ਪੱਕ ਕੇ
੩੬ ਪੀਲੀਆਂ ਹੋ ਗਈਆਂ ੦ ਜਿਹੜਾ ਵੱਢਦਾ ਹੈ ਉਹ
ਮਜੂਰੀ ਲੈਂਦਾ ਅਤੇ ਸਦੀਪਕ ਜੀਉਣ ਲਈ ਫਲ
ਇਕੱਠਾ ਕਰਦਾ ਹੈ ਤਾਂ ਬੀਜਣ ਵਾਲਾ ਅਤੇ ਵੱਢਣ
੩੭ ਵਾਲਾ ਦੋਵੇਂ ਅਨੰਦ ਹੋਣ ੦ ਕਿਉਂ ਜੋ ਇਸ ਤੇ ਇਹ
ਕਹਾਉਤ ਠੀਕ ਢੁੱਕਦੀ ਹੈ ਕਿ "ਬੀਜੇ ਕੋਈ ਅਤੇ
੩੮ ਵੱਢੇ ਕੋਈ" ੦ ਜਿਹ ਦੇ ਵਿੱਚ ਤੁਸਾਂ ਮਿਹਨਤ ਨਾ
ਕੀਤੀ ਉਹ ਦੇ ਵੱਢਣ ਨੂੰ ਮੈਂ ਤੁਹਾਨੂੰ ਘੱਲਿਆ ।
ਹੋਰਨਾਂ ਨੇ ਮਿਹਨਤ ਕੀਤੀ ਅਰ ਤੁਸੀਂ ਉਨ੍ਹਾਂ ਦੀ ਮਿਹ-
ਨਤ ਵਿੱਚ ਸਾਂਝੀ ਹੋਏ ॥

੩੯ ਉਸ ਨਗਰ ਦੇ ਸਾਮਰੀਆਂ ਵਿੱਚੋਂ ਬਹੁਤਿਆਂ ਨੇ
ਉਸ ਤੀਵੀਂ ਦੇ ਕਹਿਣੇ ਕਰਕੇ ਉਸ ਉੱਤੇ ਨਿਹਚਾ
ਕੀਤੀ ਕਿ ਉਹ ਨੇ ਸਾਖੀ ਦਿੱਤੀ ਸੀ ਭਈ ਜੋ ਕੁਝ ਮੈਂ
੪੦ ਕੀਤਾ ਹੈ ਉਸ ਨੇ ਸੱਭੋ ਮੈਨੂੰ ਦੱਸ ਦਿੱਤਾ ੦ ਸੋ ਉਨ੍ਹਾਂ
ਸਾਮਰੀਆਂ ਨੇ ਜਾਂ ਉਸ ਦੇ ਕੋਲ ਆਏ ਤਾਂ ਉਸ ਦੇ
ਅੱਗੇ ਅਰਜ਼ ਕੀਤੀ ਜੋ ਸਾਡੇ ਕੋਲ ਹੀ ਰਹੋ । ਫੇਰ
੪੧ ਉਹ ਦੋ ਦਿਨ ਉੱਥੇ ਰਿਹਾ ੦ ਅਰ ਉਸ ਦੇ ਬਚਨ
੪੨ ਦੇ ਕਾਰਨ ਹੋਰ ਬਹੁਤਿਆਂ ਨੇ ਨਿਹਚਾ ਕੀਤੀ ੦ ਅਤੇ
ਉਸ ਤੀਵੀਂ ਨੂੰ ਕਿਹਾ, ਹੁਣ ਜੋ ਅਸੀਂ ਨਿਹਚਾ ਕਰਦੇ
ਹਾਂ ਸੋ ਤੇਰੇ ਕਹਿਣੇ ਕਰਕੇ ਨਹੀਂ ਕਿਉਂਕਿ ਅਸਾਂ ਆਪ
ਸੁਣਿਆ ਹੈ ਅਤੇ ਜਾਣਦੇ ਹਾਂ ਜੋ ਇਹ ਠੀਕ ਜਗਤ
ਦਾ ਤਾਰਨਹਾਰ ਹੈ ॥

੪੩ ਇਨ੍ਹਾਂ ਦੋਹਾਂ ਦਿਨਾਂ ਦੇ ਪਿੱਛੋਂ ਉਹ ਉੱਥੋਂ ਗਲੀਲ
੪੪ ਨੂੰ ਚੱਲਿਆ ਗਿਆ ੦ ਕਿਉਂਕਿ ਯਿਸੂ ਨੇ ਆਪ ਹੀ
ਸਾਖੀ ਦਿੱਤੀ ਸੀ ਜੋ ਨਬੀ ਦਾ ਆਪਣੇ ਦੇਸ ਵਿੱਚ
੪੫ ਆਦਰ ਨਹੀਂ ਹੁੰਦਾ ੦ ਸੋ ਜਦ ਉਹ ਗਲੀਲ ਵਿੱਚ
ਆਇਆ ਗਲੀਲੀਆਂ ਨੇ ਉਸ ਨੂੰ ਕਬੂਲ ਕੀਤਾ
ਕਿਉਂਕਿ ਸਭ ਕੁਝ ਜੋ ਉਸ ਨੇ ਯਰੂਸ਼ਲਮ ਵਿੱਚ
ਤਿਉਹਾਰ ਦੇ ਵੇਲੇ ਕੀਤਾ ਸੀ ਉਨ੍ਹਾਂ ਨੇ ਵੇਖਿਆ ਇਸ
ਲਈ ਜੋ ਓਹ ਵੀ ਉਸ ਤਿਉਹਾਰ ਨੂੰ ਗਏ ਸਨ ॥

੪੬ ਸੋ ਉਹ ਗਲੀਲ ਦੇ ਕਾਨਾ ਵਿੱਚ ਫੇਰ ਆਇਆ
ਜਿੱਥੇ ਉਸ ਨੇ ਪਾਣੀ ਦੀ ਮੈ ਬਣਾਈ ਸੀ ਅਤੇ ਇੱਕ
ਮੁਸਾਹਿਬ ਸੀ ਜਿਹ ਦਾ ਪੁੱਤ੍ਰ ਕਫ਼ਰਨਾਹੂਮ ਵਿੱਚ ਬਿਮਾਰ
੪੭ ਸੀ ੦ ਉਹ ਨੇ ਜਾਂ ਸੁਣਿਆ ਜੋ ਯਿਸੂ ਯਹੂਦਿਯਾ ਤੋਂ
ਗਲੀਲ ਵਿੱਚ ਆਇਆ ਹੈ ਤਾਂ ਉਸ ਦੇ ਕੋਲ ਜਾ ਕੇ
ਮਿੰਨਤ ਕੀਤੀ ਜੋ ਆਣ ਕੇ ਮੇਰੇ ਪੁੱਤ੍ਰ ਨੂੰ ਚੰਗਾ ਕਰੋ
੪੮ ਕਿਉਂਕਿ ਉਹ ਮਰਨਾਊ ਸੀ ੦ ਤਦੋਂ ਯਿਸੂ ਨੇ ਉਹ ਨੂੰ
ਆਖਿਆ, ਜੇ ਤੁਸੀਂ ਨਿਸ਼ਾਨ ਅਤੇ ਅਚਰਜ ਕੰਮ ਨਾ
੪੯ ਵੇਖੋ ਤਾਂ ਪਰਤੀਤ ਕਦੀ ਨਾ ਕਰੋਗੇ ੦ ਮੁਸਾਹਿਬ ਨੇ
ਉਸ ਨੂੰ ਆਖਿਆ, ਪ੍ਰਭੁ ਜੀ ਤੁਸੀਂ ਮੇਰੇ ਨੀਂਗਰ ਦੇ
੫੦ ਮਰਨ ਤੋਂ ਅੱਗੇ ਹੀ ਚੱਲੋ ੦ ਯਿਸੂ ਨੇ ਉਹ ਨੂੰ
ਆਖਿਆ, ਜਾਹ ਤੇਰਾ ਪੁੱਤ੍ਰ ਜੀਉਂਦਾ ਹੈ । ਉਹ ਮਨੁੱਖ
ਨੇ ਉਸ ਬਚਨ ਦੀ ਜਿਹੜਾ ਯਿਸੂ ਨੇ ਉਹ ਨੂੰ ਆਖਿਆ
੫੧ ਸੀ ਪਰਤੀਤ ਕੀਤੀ ਅਤੇ ਚੱਲਿਆ ਗਿਆ ੦ ਅਤੇ
ਉਹ ਅਜੇ ਚੱਲਿਆ ਹੀ ਜਾਂਦਾ ਸੀ ਜੋ ਉਹ ਦੇ ਚਾਕਰ
ਉਹ ਨੂੰ ਆ ਮਿਲੇ ਅਤੇ ਕਿਹਾ ਭਈ ਤੇਰਾ ਬਾਲਕ
੫੨ ਜੀਉਂਦਾ ਹੈ ! ੦ ਸੋ ਉਹ ਨੇ ਉਨ੍ਹਾਂ ਤੋਂ ਪੁੱਛਿਆ ਕਿ
ਉਹ ਕਿਹੜਾ ਵੇਲਾ ਸੀ ਜਦੋਂ ਉਸ ਨੂੰ ਸੁਖਿਹਤਾ ਹੋਣ
ਲੱਗਾ ਸੋ ਉਨ੍ਹਾਂ ਉਹ ਨੂੰ ਆਖਿਆ, ਕੱਲ ਦੁਪਹਿਰ ਦੇ
੫੩ ਇੱਕ ਬਜੇ ਤੋਂ ਉਹ ਦਾ ਤਾਪ ਲਹਿ ਗਿਆ ੦ ਤਦ
ਪਿਉ ਨੇ ਜਾਣਿਆ ਕਿ ਇਹ ਉਹੋ ਘੜੀ ਹੈ ਜਿਹ ਦੇ
ਵਿੱਚ ਯਿਸੂ ਨੇ ਮੈਨੂੰ ਆਖਿਆ ਸੀ ਜੋ ਤੇਰਾ ਪੁੱਤ੍ਰ
ਜੀਉਂਦਾ ਹੈ ਅਤੇ ਉਹ ਨੇ ਆਪ ਅਰ ਉਹ ਦੇ ਸਾਰੇ
੫੪ ਟੱਬਰ ਨੇ ਨਿਹਚਾ ਕੀਤੀ ੦ ਇਹ ਦੂਜਾ ਨਿਸ਼ਾਨ ਸੀ
ਜਿਹੜਾ ਯਿਸੂ ਨੇ ਯਹੂਦਿਯਾ ਤੋਂ ਗਲੀਲ ਵਿੱਚ
ਆਣ ਕੇ ਵਿਖਾਲਿਆ ।।

### ਬੇਥਜ਼ਥਾ ਦਾ ਰੋਗੀ ।
### ਪਿਤਾ ਵੱਲੋਂ ਪੁੱਤ੍ਰ ਦਾ ਇਖ਼ਤਿਆਰ

## ੫

ਇਹ ਦੇ ਪਿੱਛੋਂ ਯਹੂਦੀਆਂ ਦਾ ਇੱਕ ਤਿਉਹਾਰ
੨ ਸੀ ਅਤੇ ਯਿਸੂ ਯਰੂਸ਼ਲਮ ਨੂੰ ਗਿਆ ੦ ਯਰੂਸ਼ਲਮ
ਵਿੱਚ ਭੇਡਾਂ ਵਾਲੇ ਦਰਵੱਜੇ ਕੋਲ ਇੱਕ ਤਾਲ ਹੈ ਜੋ
ਇਬਰਾਨੀ ਭਾਖਾ ਵਿੱਚ ਬੇਥਜ਼ਥਾ ਕਰਕੇ ਸਦਾਉਂਦਾ
੩ ਹੈ ਜਿਹ ਦੇ ਪੰਜ ਦਲਾਨ ਹਨ ੦ ਉਨ੍ਹਾਂ ਵਿੱਚ ਰੋਗੀ,
੫ ਅੰਨ੍ਹੇ, ਲੰਙੇ, ਅਤੇ ਲੂਲੇ ਬਹੁਤ ਸਾਰੇ ਪਏ ਸਨ ੦ ਅਰ
ਉੱਥੇ ਇੱਕ ਮਨੁੱਖ ਸੀ ਜੋ ਅਠੱਤੀਆਂ ਵਰਿਹਾਂ ਤੋਂ
੬ ਆਪਣੇ ਰੋਗ ਦਾ ਮਾਰਿਆ ਹੋਇਆ ਸੀ ੦ ਯਿਸੂ ਨੇ
ਉਹ ਨੂੰ ਪਿਆ ਹੋਇਆ ਵੇਖ ਕੇ ਅਤੇ ਇਹ ਜਾਣ ਕੇ
ਜੋ ਉਹ ਨੂੰ ਹੁਣ ਬਹੁਤ ਚਿਰ ਹੋ ਗਿਆ ਹੈ ਉਹ ਨੂੰ
੭ ਆਖਿਆ, ਕਿ ਤੂੰ ਚੰਗਾ ਹੋਣਾ ਚਾਹੁੰਦਾ ਹੈਂ ? ੦ ਉਸ
ਰੋਗੀ ਨੇ ਉਸ ਨੂੰ ਉੱਤਰ ਦਿੱਤਾ, ਪ੍ਰਭੁ ਜੀ ਮੇਰਾ ਕੋਈ
ਆਦਮੀ ਨਹੀਂ ਹੈ ਕਿ ਜਾਂ ਪਾਣੀ ਹਿਲਾਇਆ ਜਾਵੇ
ਤਾਂ ਮੈਨੂੰ ਤਾਲ ਵਿੱਚ ਉਤਾਰੇ ਪਰ ਜਦੋਂ ਮੈਂ ਆਪ
ਜਾਂਦਾ ਹਾਂ ਕੋਈ ਹੋਰ ਮੈਥੋਂ ਅੱਗੇ ਉੱਤਰ ਪੈਂਦਾ ਹੈ ੦
੮ ਯਿਸੂ ਨੇ ਉਹ ਨੂੰ ਆਖਿਆ, ਉੱਠ, ਆਪਣੀ ਮੰਜੀ
੯ ਚੁੱਕ ਕੇ ਤੁਰ ਪਉ ! ੦ ਅਤੇ ਓਵੇਂ ਉਹ ਮਨੁੱਖ ਚੰਗਾ
ਹੋ ਗਿਆ ਅਤੇ ਆਪਣੀ ਮੰਜੀ ਚੁੱਕ ਕੇ ਤੁਰਨ ਲੱਗਾ ।।
੧੦ ਉਹ ਸਬਤ ਦਾ ਦਿਨ ਸੀ ੦ ਇਸ ਕਰਕੇ ਯਹੂਦੀਆਂ
ਨੇ ਉਸ ਨਿਰੋਏ ਕੀਤੇ ਹੋਏ ਮਨੁੱਖ ਨੂੰ ਆਖਿਆ ਭਈ
ਇਹ ਸਬਤ ਦਾ ਦਿਨ ਹੈ ਅਤੇ ਤੈਨੂੰ ਮੰਜੀ ਚੁਕਣੀ ਜੋਗ
੧੧ ਨਹੀਂ ਹੈ ੦ ਉਹ ਨੇ ਉਨ੍ਹਾਂ ਨੂੰ ਉੱਤਰ ਦਿੱਤਾ ਕਿ ਜਿਹ
ਨੇ ਮੈਨੂੰ ਚੰਗਾ ਕੀਤਾ ਉਸੇ ਨੇ ਮੈਨੂੰ ਆਖਿਆ, ਆਪਣੀ
੧੨ ਮੰਜੀ ਚੁੱਕ ਕੇ ਤੁਰ ਪਉ ੦ ਉਨ੍ਹਾਂ ਨੇ ਉਸ ਤੋਂ ਪੁੱਛਿਆ,
ਉਹ ਕਿਹੜਾ ਆਦਮੀ ਹੈ ਜਿਹ ਨੇ ਤੈਨੂੰ ਆਖਿਆ
੧੩ ਭਈ ਚੁੱਕ ਕੇ ਤੁਰ ਪਉ ? ੦ ਪਰ ਉਹ ਜਿਹੜਾ ਚੰਗਾ
ਹੋਇਆ ਸੀ ਨਹੀਂ ਸੀ ਜਾਣਦਾ ਕਿ ਉਹ ਕੌਣ ਹੈ
ਕਿਉਂ ਜੋ ਉਸ ਥਾਂ ਦੀ ਭੀੜ ਦੇ ਹੋਣ ਕਰਕੇ ਯਿਸੂ
੧੪ ਉੱਥੋਂ ਟਲ ਗਿਆ ਸੀ ੦ ਇਹ ਦੇ ਪਿੱਛੋਂ ਯਿਸੂ
ਉਹ ਨੂੰ ਹੈਕਲ ਵਿੱਚ ਮਿਲਿਆ ਅਤੇ ਉਹ ਨੂੰ ਕਿਹਾ,
ਵੇਖ ਹੁਣ ਤੂੰ ਚੰਗਾ ਹੋ ਗਿਆ ਹੈਂ, ਫੇਰ ਪਾਪ ਨਾ ਕਰੀਂ
ਕਿਤੇ ਐਉਂ ਨਾ ਹੋਵੇ ਜੋ ਐਸ ਨਾਲੋਂ ਵੀ ਕੋਈ ਬੁਰੀ
੧੫ ਬਿਪਤਾ ਤੇਰੇ ਉੱਤੇ ਆ ਪਵੇ ੦ ਉਸ ਮਨੁੱਖ ਨੇ ਜਾ ਕੇ
ਯਹੂਦੀਆਂ ਨੂੰ ਦੱਸਿਆ ਕਿ ਜਿਹ ਨੇ ਮੈਨੂੰ ਚੰਗਾ
੧੬ ਕੀਤਾ ਸੋ ਯਿਸੂ ਹੈ ੦ ਇਸੇ ਕਾਰਨ ਯਹੂਦੀਆਂ ਨੇ ਯਿਸੂ
ਨੂੰ ਸਤਾਇਆ ਜੋ ਉਹ ਸਬਤ ਦੇ ਦਿਨ ਏਹ ਕੰਮ
੧੭ ਕਰਦਾ ਹੁੰਦਾ ਸੀ ੦ ਪਰ ਯਿਸੂ ਨੇ ਉਨ੍ਹਾਂ ਨੂੰ ਉੱਤਰ
ਦਿੱਤਾ ਕਿ ਮੇਰਾ ਪਿਤਾ ਹੁਣ ਤੀਕੁਰ ਕੰਮ ਕਰਦਾ ਹੈ
੧੮ ਅਤੇ ਮੈਂ ਵੀ ਕੰਮ ਕਰਦਾ ਹਾਂ ੦ ਇਸ ਕਾਰਨ ਯਹੂਦੀ
ਹੋਰ ਵੀ ਉਹ ਦੇ ਮਾਰ ਸੁੱਟਣ ਦੇ ਮਗਰ ਪਏ ਕਿਉਂਕਿ
ਉਹ ਕੇਵਲ ਸਬਤ ਦੇ ਦਿਨ ਨੂੰ ਹੀ ਨਹੀਂ ਟਾਲਦਾ
ਸਗੋਂ ਪਰਮੇਸ਼ੁਰ ਨੂੰ ਆਪਣਾ ਪਿਤਾ ਕਹਿ ਕੇ ਆਪ ਨੂੰ
ਪਰਮੇਸ਼ੁਰ ਦੇ ਤੁੱਲ ਬਣਾਉਂਦਾ ਸੀ ।।

੧੯ ਉਪਰੰਤ ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਮੈਂ
ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ ਪੁੱਤ੍ਰ ਆਪ ਤੋਂ
ਕੁਝ ਨਹੀਂ ਕਰ ਸੱਕਦਾ ਪਰ ਜੋ ਕੁਝ ਉਹ ਪਿਤਾ ਨੂੰ
ਕਰਦਿਆਂ ਵੇਖਦਾ ਹੈ ਕਿਉਂਕਿ ਜੋ ਕੰਮ ਉਹ ਕਰਦਾ
੨੦ ਹੈ ਸੋ ਪੁੱਤ੍ਰ ਵੀ ਓਵੇਂ ਹੀ ਕਰਦਾ ਹੈ ੦ ਪਿਤਾ ਤਾਂ ਪੁੱਤ੍ਰ
ਨਾਲ ਤੇਹ ਕਰਦਾ ਹੈ ਅਤੇ ਜੋ ਕੰਮ ਉਹ ਆਪ ਕਰਦਾ
ਹੈ ਸੋ ਸਭ ਉਸ ਨੂੰ ਵਿਖਾਲਦਾ ਹੈ ਅਤੇ ਉਹ ਇਨ੍ਹਾਂ
ਨਾਲੋਂ ਵੱਡੇ ਕੰਮ ਉਸ ਨੂੰ ਵਿਖਾਏਗਾ ਭਈ ਤੁਸੀਂ
੨੧ ਅਚਰਜ ਹੋਵੋ ੦ ਕਿਉਂਕਿ ਜਿਸ ਪਰਕਾਰ ਪਿਤਾ ਮੁਰ-
ਦਿਆਂ ਨੂੰ ਉਠਾਲਦਾ ਅਤੇ ਜਿਵਾਲਦਾ ਹੈ ਉਸੇ
ਪਰਕਾਰ ਪੁੱਤ੍ਰ ਵੀ ਜਿਨ੍ਹਾਂ ਨੂੰ ਚਾਹੁੰਦਾ ਹੈ ਜਿਵਾਲਦਾ
੨੨ ਹੈ ੦ ਪਿਤਾ ਕਿਸੇ ਦਾ ਨਿਆਉਂ ਨਹੀਂ ਕਰਦਾ ਪਰ
ਉਸ ਨੇ ਸਾਰਾ ਨਿਆਉਂ ਪੁੱਤ੍ਰ ਨੂੰ ਸੌਂਪ ਦਿੱਤਾ ਹੈ ੦
੨੩ ਇਸ ਲਈ ਜੋ ਸੱਭੇ ਪੁੱਤ੍ਰ ਦਾ ਆਦਰ ਕਰਨ ਜਿਸ
ਤਰਾਂ ਪਿਤਾ ਦਾ ਆਦਰ ਕਰਦੇ ਹਨ। ਜਿਹੜਾ ਪੁੱਤ੍ਰ
ਦਾ ਆਦਰ ਨਹੀਂ ਕਰਦਾ ਉਹ ਪਿਤਾ ਦਾ ਵੀ ਜਿਨ੍ਹ
੨੪ ਉਸ ਨੂੰ ਘੱਲਿਆ ਸੀ ਆਦਰ ਨਹੀਂ ਕਰਦਾ ੦ ਮੈਂ
ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ ਜੋ ਮੇਰਾ ਬਚਨ
ਸੁਣਦਾ ਅਤੇ ਉਹ ਦੀ ਪਰਤੀਤ ਕਰਦਾ ਹੈ ਜਿਨ੍ਹ
ਮੈਨੂੰ ਘੱਲਿਆ ਸਦੀਪਕ ਜੀਉਣ ਉਹ ਦਾ ਹੈ ਅਰ
ਉਸ ਉੱਤੇ ਸਜ਼ਾ ਦਾ ਹੁਕਮ ਨਹੀਂ ਹੁੰਦਾ ਸਗੋਂ ਮੌਤ
ਤੋਂ ਪਾਰ ਲੰਘ ਕੇ ਉਹ ਜੀਉਣ ਵਿੱਚ ਜਾ ਪਹੁੰਚਿਆ
੨੫ ਹੈ ੦ ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ ਉਹ
ਸਮਾ ਆਉਂਦਾ ਹੈ ਸਗੋਂ ਹੁਣੇ ਹੈ ਕਿ ਮੁਰਦੇ ਪਰਮੇਸ਼ੁਰ
ਦੇ ਪੁੱਤ੍ਰ ਦੀ ਅਵਾਜ਼ ਸੁਣਨਗੇ ਅਤੇ ਸੁਣ ਕੇ
੨੬ ਜੀਉਣਗੇ ੦ ਕਿਉਂਕਿ ਜਿਵੇਂ ਪਿਤਾ ਆਪ ਵਿੱਚ
ਜੀਉਣ ਰੱਖਦਾ ਹੈ ਤਿਵੇਂ ਉਹ ਨੇ ਪੁੱਤ੍ਰ ਨੂੰ ਵੀ
੨੭ ਬਖ਼ਸ਼ਿਆ ਜੋ ਆਪ ਵਿੱਚ ਜੀਉਣ ਰੱਖੇ ੦ ਅਰ
ਉਸ ਨੂੰ ਨਿਆਉਂ ਕਰਨ ਦਾ ਇਖ਼ਤਿਆਰ ਦਿੱਤਾ
੨੮ ਇਸ ਲਈ ਜੋ ਉਹ ਮਨੁੱਖ ਦਾ ਪੁੱਤ੍ਰ ਹੈ ੦ ਇਹ ਨੂੰ
ਅਚਰਜ ਨਾ ਜਾਣੋ ਕਿਉਂਕਿ ਉਹ ਘੜੀ ਆਉਂਦੀ
ਹੈ ਜਿਹ ਦੇ ਵਿੱਚ ਓਹ ਸਭ ਜਿਹੜੇ ਕਬਰਾਂ ਵਿੱਚ ਹਨ
ਉਹ ਦੀ ਅਵਾਜ਼ ਸੁਣਨਗੇ ਅਤੇ ਨਿੱਕਲ ਆਉਣਗੇ ੦
੨੯ ਜਿਨ੍ਹਾਂ ਨੇ ਭਲਿਆਈ ਕੀਤੀ ਹੈ ਸੋ ਜੀਉਣ ਦੀ
ਕਿਆਮਤ ਲਈ ਅਰ ਜਿਨ੍ਹਾਂ ਨੇ ਬੁਰਿਆਈ ਕੀਤੀ
ਹੈ ਉਹ ਨਿਆਉਂ ਦੀ ਕਿਆਮਤ ਲਈ ॥

੩੦ ਮੈਂ ਆਪ ਕੁਝ ਨਹੀਂ ਕਰ ਸੱਕਦਾ। ਜਿਹਾ ਮੈਂ
ਸੁਣਦਾ ਹਾਂ ਤਿਹਾ ਹੀ ਨਿਆਉਂ ਕਰਦਾ ਹਾਂ ਅਰ
ਮੇਰਾ ਨਿਆਉਂ ਸੱਚਾ ਹੈ ਕਿਉਂ ਜੋ ਮੈਂ ਆਪਣੀ
ਮਰਜ਼ੀ ਨਹੀਂ ਭਾਲਦਾ ਪਰ ਉਹ ਦੀ ਮਰਜ਼ੀ ਜਿਹ ਨੇ
੩੧ ਮੈਨੂੰ ਘੱਲਿਆ ੦ ਜੇ ਮੈਂ ਆਪਣੇ ਉੱਤੇ ਆਪੇ ਸਾਖੀ
੩੨ ਦਿਆਂ ਤਾਂ ਮੇਰੀ ਸਾਖੀ ਸਤ ਨਹੀਂ ੦ ਹੋਰ ਹੈ ਜੋ ਮੇਰੇ
ਹੱਕ ਵਿੱਚ ਸਾਖੀ ਦਿੰਦਾ ਹੈ ਅਤੇ ਮੈਂ ਜਾਣਦਾ ਹਾਂ ਕਿ
ਜੋ ਸਾਖੀ ਉਹ ਮੇਰੇ ਹੱਕ ਵਿੱਚ ਦਿੰਦਾ ਹੈ ਸੋ ਸਤ ਹੈ ੦
੩੩ ਤੁਸਾਂ ਯੂਹੰਨਾ ਕੋਲੋਂ ਪੁਛਾ ਭੇਜਿਆ ਅਤੇ ਉਹ ਨੇ ਸੱਚ
੩੪ ਉੱਤੇ ਸਾਖੀ ਦਿੱਤੀ ਹੈ ੦ ਪਰ ਮੈਂ ਮਨੁੱਖ ਤੋਂ ਸਾਖੀ
ਨਹੀਂ ਲੈਂਦਾ ਹਾਂ ਪਰ ਏਹ ਗੱਲਾਂ ਮੈਂ ਇਸ ਲਈ
੩੫ ਆਖਦਾ ਹਾਂ ਭਈ ਤੁਸੀਂ ਬਚਾਏ ਜਾਓ ੦ ਉਹ ਬਲਦਾ
ਅਤੇ ਜਗਮਗਾਉਂਦਾ ਦੀਵਾ ਸੀ ਅਰ ਤੁਸੀਂ ਇੱਕ
ਘੜੀ ਉਹ ਦੇ ਚਾਨਣ ਨਾਲ ਮਗਨ ਰਹਿਣ ਨੂੰ
੩੬ ਪਰਸਿੰਨ ਸਾਓ ੦ ਪਰ ਜਿਹੜੀ ਸਾਖੀ ਮੇਰੇ ਕੋਲ ਹੈ
ਉਹ ਯੂਹੰਨਾ ਦੀ ਸਾਖੀ ਨਾਲੋਂ ਵੱਡੀ ਹੈ ਕਿਉਂਕਿ ਜੋ
ਕੰਮ ਪਿਤਾ ਨੇ ਮੈਨੂੰ ਸੰਪੂਰਨ ਕਰਨ ਲਈ ਸੌਂਪੇ ਹਨ
ਅਰਥਾਤ ਏਹੋ ਕੰਮ ਜੋ ਮੈਂ ਕਰਦਾ ਹਾਂ ਸੋਈ ਮੇਰੇ ਹੱਕ
ਵਿੱਚ ਸਾਖੀ ਦਿੰਦੇ ਹਨ ਭਈ ਪਿਤਾ ਨੇ ਮੈਨੂੰ ਘੱਲਿਆ
੩੭ ਹੈ ੦ ਅਰ ਪਿਤਾ ਜਿਨ੍ਹ ਮੈਨੂੰ ਘੱਲਿਆ ਉਸੇ ਨੇ ਮੇਰੇ
ਹੱਕ ਵਿੱਚ ਸਾਖੀ ਦਿੱਤੀ ਹੈ। ਤੁਸਾਂ ਨਾ ਕਦੇ ਉਹ ਦੀ
੩੮ ਅਵਾਜ਼ ਸੁਣੀ, ਨਾ ਉਹ ਦਾ ਰੂਪ ਡਿੱਠਾ ਹੈ ੦ ਉਹ
ਦਾ ਬਚਨ ਤੁਹਾਡੇ ਵਿੱਚ ਨਹੀਂ ਟਿਕਦਾ ਇਸ ਲਈ
ਕਿ ਜਿਸ ਨੂੰ ਉਨ ਭੇਜਿਆ ਤੁਸੀਂ ਉਹ ਦੀ ਪਰਤੀਤ
੩੯ ਨਹੀਂ ਕਰਦੇ ਹੋ ੦ ਤੁਸੀਂ ਲਿਖਤਾਂ ਨੂੰ ਭਾਲਦੇ ਹੋ
ਕਿਉਂਕਿ ਤੁਸੀਂ ਸਮਝਦੇ ਹੋ ਭਈ ਇਨ੍ਹਾਂ ਵਿੱਚ ਸਾਨੂੰ
ਸਦੀਪਕ ਜੀਉਣ ਮਿਲਦਾ ਹੈ ਅਤੇ ਮੇਰੇ ਹੱਕ ਵਿੱਚ
੪੦ ਜੋ ਸਾਖੀ ਦਿੰਦੇ ਹਨ ਸੋ ਏਹੋ ਹਨ ੦ ਤੁਸੀਂ ਜੀਉਣ
ਲੱਭਣ ਲਈ ਮੇਰੇ ਕੋਲ ਆਉਣਾ ਨਹੀਂ ਚਾਹੁੰਦੇ ਹੋ ੦
੪੧ ੪੨ ਮਨੁੱਖਾਂ ਤੋਂ ਮੈਂ ਵਡਿਆਈ ਨਹੀਂ ਲੈਂਦਾ ੦ ਪਰ ਮੈਂ
ਤੁਹਾਨੂੰ ਜਾਣਦਾ ਹਾਂ ਜੋ ਪਰਮੇਸ਼ੁਰ ਦਾ ਪ੍ਰੇਮ ਤੁਹਾਡੇ
੪੩ ਵਿੱਚ ਹੈ ਨਹੀਂ ੦ ਮੈਂ ਆਪਣੇ ਪਿਤਾ ਦੇ ਨਾਮ ਉੱਤੇ
ਆਇਆ ਹਾਂ ਅਤੇ ਤੁਸੀਂ ਮੈਨੂੰ ਨਹੀਂ ਮੰਨਦੇ। ਜੇ
ਕੋਈ ਹੋਰ ਆਪਣੇ ਨਾਉਂ ਉੱਤੇ ਆਵੇ ਤਾਂ ਉਹ ਨੂੰ
੪੪ ਤੁਸੀਂ ਮੰਨ ਲਓਗੇ ੦ ਭਲਾ, ਤੁਸੀਂ ਕਿੱਕੂੰ ਪਰਤੀਤ ਕਰ
ਸੱਕਦੇ ਹੋ ਜਿਹੜੇ ਇੱਕ ਦੂਜੇ ਤੋਂ ਵਡਿਆਈ ਲੈਂਦੇ

ਅਤੇ ਉਹ ਵਡਿਆਈ ਜੋ ਵਾਹਿਦ ਪਰਮੇਸ਼ੁਰ ਤੋਂ ਹੈ
੪੫ ਨਹੀਂ ਚਾਹੁੰਦੇ ਹੋ ? ○ ਇਹ ਨਾ ਸਮਝੋ ਭਈ ਮੈਂ
ਪਿਤਾ ਦੇ ਕੋਲ ਤੁਹਾਡੇ ਜੁੰਮੇ ਦੋਸ਼ ਲਾਵਾਂਗਾ । ਇੱਕ
ਹੈ ਤੁਹਾਡੇ ਜੁੰਮੇ ਦੋਸ਼ ਲਾਉਣ ਵਾਲਾ ਅਰਥਾਤ ਮੂਸਾ
੪੬ ਜਿਹ ਦੇ ਉੱਤੇ ਤੁਸੀਂ ਆਸ ਰੱਖਦੇ ਹੋ ○ ਜੇ ਤੁਸੀਂ
ਮੂਸਾ ਦੀ ਪਰਤੀਤ ਕਰਦੇ ਤਾਂ ਮੇਰੀ ਵੀ ਪਰਤੀਤ ਕਰਦੇ
ਕਿਉਂ ਜੋ ਉਸ ਨੇ ਮੇਰੇ ਹੱਕ ਵਿੱਚ ਲਿਖਿਆ ਸੀ ○
੪੭ ਪਰ ਜਾਂ ਤੁਸੀਂ ਉਹ ਦੀਆਂ ਲਿਖਤਾਂ ਦੀ ਪਰਤੀਤ
ਨਹੀਂ ਕਰਦੇ ਤਾਂ ਮੇਰੀਆਂ ਗੱਲਾਂ ਦੀ ਕਿਵੇਂ ਪਰਤੀਤ
ਕਰੋਗੇ ? ॥

## ੬

### ਪੰਜ ਹਜ਼ਾਰ ਨੂੰ ਖੁਆਉਣਾ । “ਜੀਉਣ ਦੀ ਰੋਟੀ ਮੈਂ ਹਾਂ”

ਇਹ ਦੇ ਪਿੱਛੋਂ ਯਿਸੂ ਗਲੀਲ ਦੀ ਅਰਥਾਤ
ਤਿਬਿਰਿਯਾਸ ਦੀ ਝੀਲੋਂ ਪਾਰ ਚੱਲਿਆ ਗਿਆ ○
੨ ਅਤੇ ਵੱਡੀ ਭੀੜ ਉਹ ਦੇ ਮਗਰ ਹੋ ਤੁਰੀ ਕਿਉਂਕਿ
ਉਨ੍ਹਾਂ ਨੇ ਓਹ ਨਿਸ਼ਾਨ ਡਿੱਠੇ ਜਿਹੜੇ ਉਸ ਨੇ ਰੋਗੀਆਂ
੩ ਉੱਤੇ ਵਿਖਾਏ ਸਨ ○ ਫੇਰ ਯਿਸੂ ਪਹਾੜ ਉੱਤੇ ਚੜ੍ਹਿਆ
ਅਰ ਉੱਥੇ ਆਪਣੇ ਚੇਲਿਆਂ ਦੇ ਸੰਗ ਬੈਠ ਗਿਆ ○
੪ ਯਹੂਦੀਆਂ ਦਾ ਪਸਾਹ ਨਾਮੇ ਤਿਉਹਾਰ ਨੇੜੇ ਸੀ ○
੫ ਉਪਰੰਤ ਯਿਸੂ ਨੇ ਜਾਂ ਅੱਖੀਆਂ ਚੁੱਕ ਕੇ ਇੱਕ ਵੱਡੀ
ਭੀੜ ਆਪਣੀ ਵੱਲ ਆਉਂਦੀ ਡਿੱਠੀ ਤਾਂ ਫ਼ਿਲਿੱਪੁਸ
ਨੂੰ ਆਖਿਆ ਕਿ ਅਸੀਂ ਇਨ੍ਹਾਂ ਦੇ ਖਾਣ ਲਈ ਰੋਟੀਆਂ
੬ ਕਿੱਥੋਂ ਮੁੱਲ ਲਈਏ ? ○ ਪਰ ਉਸ ਨੇ ਉਹ ਦੇ ਪਰਤਾਵੇ
ਲਈ ਇਹ ਆਖਿਆ ਕਿਉਂਕਿ ਉਹ ਆਪ ਜਾਣਦਾ
੭ ਸੀ ਜੋ ਮੈਂ ਕੀ ਕਰਾਂਗਾ ○ ਫ਼ਿਲਿੱਪੁਸ ਨੇ ਉਸ ਨੂੰ ਉੱਤਰ
ਦਿੱਤਾ ਕਿ ਸੌ ਰੁਪਏ ਦੀਆਂ ਰੋਟੀਆਂ ਨਾਲ ਭੀ ਉਨ੍ਹਾਂ
ਦਾ ਪੂਰਾ ਨਹੀਂ ਪਟਣਾ ਜੋ ਹਰੇਕ ਨੂੰ ਥੋੜਾ ਜਿਹਾ ਭੀ
੮ ਮਿਲੇ ○ ਉਸ ਦੇ ਚੇਲਿਆਂ ਵਿੱਚੋਂ ਇੱਕ ਸ਼ਮਊਨ
ਪਤਰਸ ਦੇ ਭਰਾ ਅੰਦ੍ਰਿਯਾਸ ਨੇ ਉਸ ਨੂੰ ਕਿਹਾ ○
੯ ਐਥੇ ਇੱਕ ਮੁੰਡਾ ਹੈ ਜਿਹ ਦੇ ਕੋਲ ਜਵਾਂ ਦੀਆਂ ਪੰਜ
ਰੋਟੀਆਂ ਅਤੇ ਦੋ ਛੋਟੀਆਂ ਜਹੀਆਂ ਮੱਛੀਆਂ ਹਨ
੧੦ ਪਰ ਇੰਨਿਆਂ ਲੋਕਾਂ ਲਈ ਏਹ ਕੀ ਹਨ ? ○ ਤਾਂ
ਯਿਸੂ ਨੇ ਆਖਿਆ, ਲੋਕਾਂ ਨੂੰ ਬਿਠਾਲ ਦਿਓ । ਉਸ
ਥਾਂ ਬਹੁਤ ਘਾਹ ਸੀ ਸੋ ਮਰਦ ਜੋ ਗਿਣਤੀ ਵਿੱਚ
੧੧ ਪੰਜਕੁ ਹਜ਼ਾਰ ਸਨ ਬੈਠ ਗਏ ○ ਤਦ ਯਿਸੂ ਨੇ ਰੋਟੀਆਂ
ਲੈ ਲਈਆਂ ਅਤੇ ਸ਼ੁਕਰ ਕਰ ਕੇ ਉਨ੍ਹਾਂ ਬੈਠਿਆਂ
ਹੋਇਆਂ ਨੂੰ ਵੰਡ ਦਿੱਤੀਆਂ ਅਰ ਉਸੇ ਤਰਾਂ ਮੱਛੀਆਂ
੧੨ ਵਿੱਚੋਂ ਵੀ ਜਿੰਨੀਆਂ ਓਹ ਚਾਹੁੰਦੇ ਸਨ ○ ਅਤੇ ਜਾਂ
ਓਹ ਰੱਜ ਗਏ ਤਾਂ ਉਹ ਨੇ ਆਪਣੇ ਚੇਲਿਆਂ ਨੂੰ
ਆਖਿਆ ਕਿ ਬਚਿਆਂ ਹੋਇਆਂ ਟੁਕੜਿਆਂ ਨੂੰ
੧੩ ਇਕੱਠੇ ਕਰੋ ਭਈ ਕੁਝ ਖਰਾਬ ਨਾ ਹੋ ਜਾਵੇ ○ ਸੋ
ਉਨ੍ਹਾਂ ਨੇ ਇਕੱਠੇ ਕੀਤਾ ਅਤੇ ਜਵਾਂ ਦੀਆਂ ਉਨ੍ਹਾਂ ਪੰਜਾਂ
ਰੋਟੀਆਂ ਦੇ ਟੁਕੜਿਆਂ ਨਾਲ ਜਿਹੜੇ ਖਾਣ ਵਾਲਿਆਂ
ਤੋਂ ਬਚ ਰਹੇ ਸਨ ਬਾਰਾਂ ਟੋਕਰੀਆਂ ਭਰ ਦਿੱਤੀਆਂ ○
੧੪ ਉਪਰੰਤ ਉਨ੍ਹਾਂ ਲੋਕਾਂ ਨੇ ਇਹ ਨਿਸ਼ਾਨ ਜਿਹੜੀ ਉਸ ਨੇ
ਵਿਖਾਇਆ ਸੀ ਵੇਖ ਕੇ ਕਿਹਾ ਕਿ ਸੱਚੀ ਮੁੱਚੀ ਇਹ
ਉਹੋ ਨਬੀ ਹੈ ਜਿਹੜਾ ਜਗਤ ਵਿੱਚ ਆਉਣ ਵਾਲਾ
ਹੈ ! ॥
੧੫* ਸੋ ਜਾਂ ਯਿਸੂ ਨੂੰ ਮਲੂਮ ਹੋਇਆ ਜੋ ਉਹ ਮੈਨੂੰ ਬਦੋ
ਬਦੀ ਫੜ ਕੇ ਪਾਤਸ਼ਾਹ ਬਣਾਉਣ ਲਈ ਆਉਣ
ਲੱਗੇ ਹਨ ਤਾਂ ਆਪ ਇਕੱਲਾ ਫੇਰ ਪਹਾੜ ਨੂੰ ਚੱਲਿਆ
ਗਿਆ ॥
੧੬ ਜਾਂ ਸੰਝ ਹੋਈ ਤਾਂ ਉਸ ਦੇ ਚੇਲੇ ਝੀਲ ਵੱਲ
੧੭ ਉੱਤਰ ਗਏ ○ ਅਤੇ ਬੇੜੀ ਉੱਤੇ ਚੜ੍ਹ ਕੇ ਝੀਲ ਦੇ
ਪਾਰ ਕਫ਼ਰਨਾਹੂਮ ਵੱਲ ਚੱਲੇ । ਉਸ ਵੇਲੇ ਅਨ੍ਹੇਰਾ ਹੋ
ਗਿਆ ਸੀ ਅਤੇ ਯਿਸੂ ਉਨ੍ਹਾਂ ਦੇ ਕੋਲ ਅਜੇ ਨਹੀਂ ਸੀ
੧੮ ਆਇਆ ○ ਅਰ ਵੱਡੀ ਅਨ੍ਹੇਰੀ ਵਗਣ ਕਰਕੇ ਝੀਲ
੧੯ ਬਹੁਤ ਠਾਠਾਂ ਮਾਰਨ ਲੱਗੀ ○ ਫੇਰ ਜਦ ਓਹ ਢਾਈ
ਯਾ ਤਿੰਨ ਕੋਹ ਤੀਕੁਰ ਨਿੱਕਲ ਗਏ ਸਨ ਤਦ ਯਿਸੂ ਨੂੰ
ਝੀਲ ਦੇ ਉੱਤੋਂ ਦੀ ਤੁਰਦਾ ਅਤੇ ਬੇੜੀ ਦੇ ਨੇੜੇ ਢੁਕਦਾ
੨੦ ਵੇਖਿਆ ਅਤੇ ਡਰ ਗਏ ○ ਤਾਂ ਉਸ ਨੇ ਉਨ੍ਹਾਂ ਨੂੰ
੨੧ ਆਖਿਆ, ਮੈਂ ਹਾਂ, ਡਰੋ ਨਾ ! ○ ਤਾਂ ਓਹ ਉਸ ਨੂੰ
ਬੇੜੀ ਉੱਤੇ ਚੜ੍ਹਾ ਲੈਣ ਨੂੰ ਰਾਜ਼ੀ ਹੋਏ ਅਤੇ ਬੇੜੀ
ਓਵੇਂ ਉਸ ਥਾਂ ਨੂੰ ਜਿੱਥੇ ਉਨ੍ਹਾਂ ਜਾਣਾ ਸੀ ਜਾ ਪੁੱਜੀ ॥
੨੨ ਦੂਜੇ ਦਿਨ ਉਸ ਭੀੜ ਨੇ ਜੋ ਝੀਲ ਦੇ ਉਸ ਪਾਰ
ਖੜੀ ਸੀ ਇਹ ਡਿੱਠਾ ਜੋ ਐਥੇ ਇੱਕ ਬੇੜੀ ਤੋਂ ਬਿਨਾ
ਕੋਈ ਹੋਰ ਨਹੀਂ ਹੈ ਅਤੇ ਯਿਸੂ ਆਪਣੇ ਚੇਲਿਆਂ
ਨਾਲ ਉਸ ਬੇੜੀ ਉੱਤੇ ਨਾ ਗਿਆ ਹੈ ਪਰ ਇਕੱਲੇ
੨੩ ਉਹ ਦੇ ਚੇਲੇ ਹੀ ਗਏ ਹਨ ○ ਪਰ ਹੋਰ ਬੇੜੀਆਂ
ਤਿਬਿਰਿਯਾਸ ਵੱਲੋਂ ਆਈਆਂ ਉਸ ਥਾਂ ਦੇ ਨੇੜੇ ਜਿੱਥੇ
ਉਨ੍ਹਾਂ ਨੇ ਪ੍ਰਭੁ ਦੇ ਸ਼ੁਕਰ ਕਰਨ ਦੇ ਪਿੱਛੋਂ ਰੋਟੀ ਖਾਧੀ

੨੪ ਸੀ ੦ ਸੋ ਜਾਂ ਉਨ੍ਹਾਂ ਲੋਕਾਂ ਨੇ ਵੇਖਿਆ ਜੋ ਐਥੇ ਨਾ
ਯਿਸੂ ਹੈ ਅਤੇ ਨਾ ਉਸ ਦੇ ਚੇਲੇ ਹਨ ਤਾਂ ਉਨ੍ਹਾਂ
ਬੇੜੀਆਂ ਉੱਤੇ ਚੜ੍ਹੇ ਅਰ ਯਿਸੂ ਦੀ ਭਾਲ ਵਿੱਚ
੨੫ ਕਫ਼ਰਨਾਹੂਮ ਨੂੰ ਆਏ ੦ ਅਤੇ ਉਨ੍ਹਾਂ ਨੇ ਉਸ ਨੂੰ ਝੀਲ
ਦੇ ਪਾਰ ਲੱਭ ਕੇ ਉਸ ਨੂੰ ਆਖਿਆ, ਸੁਆਮੀ ਜੀ
੨੬ ਤੁਸੀਂ ਐਥੇ ਕਦੋਂ ਆਏ ? ੦ ਯਿਸੂ ਨੇ ਉਨ੍ਹਾਂ ਨੂੰ ਉੱਤਰ
ਦਿੱਤਾ, ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ, ਤੁਸੀਂ ਮੈਨੂੰ
ਇਸ ਲਈ ਨਹੀਂ ਭਾਲਦੇ ਜੋ ਤੁਸੀਂ ਨਿਸ਼ਾਨ ਵੇਖੇ ਪਰ
ਇਸ ਲਈ ਜੋ ਤੁਸੀਂ ਉਨ੍ਹਾਂ ਰੋਟੀਆਂ ਵਿੱਚੋਂ ਖਾ ਕੇ ਰੱਜ
੨੭ ਗਏ ੦ ਨਾਸ ਹੋਣ ਵਾਲੇ ਭੋਜਨ ਦੇ ਲਈ ਮਿਹਨਤ ਨਾ
ਕਰੋ ਸਗੋਂ ਉਸ ਭੋਜਨ ਲਈ ਜੋ ਸਦੀਪਕ ਜੀਉਣ
ਤੀਕਰ ਰਹਿੰਦਾ ਹੈ ਜਿਹੜਾ ਮਨੁੱਖ ਦਾ ਪੁੱਤ੍ਰ ਤੁਹਾਨੂੰ
ਦੇਵੇਗਾ ਕਿਉਂਕਿ ਪਿਤਾ ਪਰਮੇਸ਼ੁਰ ਨੇ ਉਸ ਉੱਤੇ
੨੮ ਮੋਹਰ ਕਰ ਦਿੱਤੀ ਹੈ ੦ ਤਾਂ ਉਨ੍ਹਾਂ ਉਸ ਨੂੰ ਆਖਿਆ
ਕਿ ਪਰਮੇਸ਼ੁਰ ਦੇ ਕੰਮ ਕਰਨ ਨੂੰ ਅਸੀਂ ਕੀ ਕਰੀਏ ? ੦
੨੯ ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਪਰਮੇਸ਼ੁਰ ਦਾ ਕੰਮ
ਏਹ ਹੈ ਕਿ ਜਿਸ ਨੂੰ ਉਨ ਭੇਜਿਆ ਹੈ ਉਸ ਉੱਤੇ
੩੦ ਤੁਸੀਂ ਨਿਹਚਾ ਕਰੋ ੦ ਤਾਂ ਉਨ੍ਹਾਂ ਉਸ ਨੂੰ ਆਖਿਆ,
ਫੇਰ ਤੂੰ ਕਿਹੜੀ ਨਿਸ਼ਾਨ ਵਿਖਾਲਦਾ ਹੈਂ ਜੋ ਅਸੀਂ
ਵੇਖ ਕੇ ਤੇਰੀ ਪਰਤੀਤ ਕਰੀਏ ? ਤੂੰ ਕੀ ਕਰਮ ਕਰਦਾ
੩੧ ਹੈਂ ? ੦ ਸਾਡੇ ਵਡਿਆਂ ਨੇ ਉਜਾੜ ਵਿੱਚ ਮੰਨ ਖਾਧਾ
ਜਿਵੇਂ ਲਿਖਿਆ ਹੋਇਆ ਹੈ ਕਿ ਉਸ ਨੇ ਉਨ੍ਹਾਂ ਨੂੰ
੩੨ ਅਕਾਸ਼ੋਂ ਰੋਟੀ ਖਾਣ ਨੂੰ ਦਿੱਤੀ ੦ ਉਪਰੰਤ ਯਿਸੂ ਨੇ
ਉਨ੍ਹਾਂ ਨੂੰ ਆਖਿਆ, ਮੈਂ ਤੁਹਾਨੂੰ ਸੱਚ ਸੱਚ ਆਖਦਾ
ਹਾਂ ਕਿ ਮੂਸਾ ਨੇ ਤੁਹਾਨੂੰ ਅਕਾਸ਼ੋਂ ਰੋਟੀ ਨਹੀਂ ਦਿੱਤੀ
ਪਰ ਮੇਰਾ ਪਿਤਾ ਤੁਹਾਨੂੰ ਸੁਰਗੋਂ ਸੱਚੀ ਰੋਟੀ ਦਿੰਦਾ
੩੩ ਹੈ ੦ ਕਿਉਂਕਿ ਪਰਮੇਸ਼ੁਰ ਦੀ ਰੋਟੀ ਉਹ ਹੈ ਜੋ ਸੁਰਗੋਂ
੩੪ ਉੱਤਰਦੀ ਅਤੇ ਸੰਸਾਰ ਨੂੰ ਜੀਉਣ ਦਿੰਦੀ ਹੈ ੦ ਤਾਂ
ਉਨ੍ਹਾਂ ਨੇ ਉਸ ਨੂੰ ਆਖਿਆ, ਪ੍ਰਭੁ ਜੀ ਸਾਨੂੰ ਸਦਾ ਇਹ
੩੫ ਰੋਟੀ ਦਿਆ ਕਰੋ ੦ ਯਿਸੂ ਨੇ ਉਨ੍ਹਾਂ ਨੂੰ ਆਖਿਆ,
ਜੀਉਣ ਦੀ ਰੋਟੀ ਮੈਂ ਹਾਂ । ਜੋ ਮੇਰੇ ਕੋਲ ਆਉਂਦਾ ਹੈ
ਉਹ ਮੂਲੋਂ ਭੁੱਖਾ ਨਾ ਹੋਵੇਗਾ ਅਤੇ ਜੋ ਮੇਰੇ ਉੱਤੇ
ਨਿਹਚਾ ਕਰਦਾ ਹੈ ਸੋ ਕਦੇ ਵੀ ਤਿਹਾਇਆ ਨਾ
੩੬ ਹੋਵੇਗਾ ੦ ਪਰ ਮੈਂ ਤੁਹਾਨੂੰ ਆਖਿਆ ਸੀ ਜੋ ਤੁਸਾਂ ਮੈਨੂੰ
੩੭ ਡਿੱਠਾ ਹੈ ਅਰ ਤਾਂ ਵੀ ਨਿਹਚਾ ਨਹੀਂ ਕਰਦੇ ੦ ਜੋ
ਕੁਝ ਪਿਤਾ ਮੈਨੂੰ ਦਿੰਦਾ ਹੈ ਮੇਰੇ ਕੋਲ ਆਵੇਗਾ ਅਤੇ
ਜੋ ਮੇਰੇ ਕੋਲ ਆਉਂਦਾ ਹੈ ਮੈਂ ਕਦੇ ਵੀ ਉਹ ਨੂੰ ਕੱਢ
੩੮ ਨਾ ਦਿਆਂਗਾ ੦ ਕਿਉਂਕਿ ਮੈਂ ਸੁਰਗੋਂ ਉੱਤਰਿਆ ਹਾਂ
ਇਸ ਲਈ ਨਹੀਂ ਜੋ ਆਪਣੀ ਮਰਜ਼ੀ ਸਗੋਂ ਉਹ ਦੀ
ਮਰਜ਼ੀ ਦੇ ਅਨੁਸਾਰ ਚੱਲਾਂ ਜਿਹ ਨੇ ਮੈਨੂੰ ਘੱਲਿਆ ੦
੩੯ ਅਤੇ ਜਿਹ ਨੇ ਮੈਨੂੰ ਘੱਲਿਆ ਉਹ ਦੀ ਇਹ ਮਰਜ਼ੀ
ਹੈ ਭਈ ਸਭ ਕੁਝ ਜੋ ਉਹ ਨੇ ਮੈਨੂੰ ਦਿੱਤਾ ਹੈ ਉਸ
ਵਿੱਚੋਂ ਮੈਂ ਕੁਝ ਨਾ ਗੁਆਵਾਂ ਸਗੋਂ ਉਸ ਨੂੰ ਅੰਤ ਦੇ
੪੦ ਦਿਨ ਜੀਉਂਦਾ ਉਠਾਵਾਂ ੦ ਮੇਰੇ ਪਿਤਾ ਦੀ ਇਹ ਮਰਜ਼ੀ
ਹੈ ਕਿ ਹਰ ਕੋਈ ਜੋ ਪੁੱਤ੍ਰ ਨੂੰ ਵੇਖੇ ਅਤੇ ਉਸ ਉੱਤੇ
ਨਿਹਚਾ ਕਰੇ ਸੋ ਸਦੀਪਕ ਜੀਉਣ ਪਾਵੇ ਅਤੇ ਮੈਂ ਉਹ
ਨੂੰ ਅੰਤ ਦੇ ਦਿਨ ਜੀਉਂਦਾ ਉਠਾਵਾਂਗਾ ॥
੪੧ ਉਪਰੰਤ ਯਹੂਦੀ ਉਸ ਉੱਤੇ ਬੁੜ ਬੁੜਾਉਣ ਲੱਗੇ
ਇਸ ਲਈ ਜੋ ਉਹ ਨੇ ਇਹ ਆਖਿਆ ਸੀ ਭਈ
੪੨ ਜਿਹੜੀ ਰੋਟੀ ਸੁਰਗੋਂ ਉੱਤਰੀ ਉਹ ਮੈਂ ਹਾਂ ੦ ਅਤੇ
ਓਹ ਬੋਲੇ, ਭਲਾ, ਇਹ ਯੂਸੁਫ਼ ਦਾ ਪੁੱਤ੍ਰ ਯਿਸੂ ਨਹੀਂ
ਜਿਹ ਦੇ ਮਾਂ ਪਿਉ ਨੂੰ ਅਸੀਂ ਜਾਣਦੇ ਹਾਂ ? ਹੁਣ
ਉਹ ਕਿਸ ਤਰਾਂ ਆਖਦਾ ਹੈ ਜੋ ਮੈਂ ਸੁਰਗੋਂ ਉੱਤਰਿਆ
੪੩ ਹਾਂ ? ੦ ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਆਪਸ
੪੪ ਵਿੱਚ ਨਾ ਬੁੜਬੁੜਾਓ ੦ ਕੋਈ ਮੇਰੇ ਕੋਲ ਆ ਨਹੀਂ
ਸੱਕਦਾ ਜੇ ਪਿਤਾ ਜਿਹ ਨੇ ਮੈਨੂੰ ਘੱਲਿਆ ਉਹ ਨੂੰ ਨਾ
ਖਿੱਚੇ ਅਤੇ ਮੈਂ ਅੰਤ ਦੇ ਦਿਨ ਉਹ ਨੂੰ ਜੀਉਂਦਾ
੪੫ ਉਠਾਵਾਂਗਾ ੦ ਨਬੀਆਂ ਦੀਆਂ ਪੋਥੀਆਂ ਵਿੱਚ ਇਹ
ਲਿਖਿਆ ਹੋਇਆ ਹੈ ਭਈ ਓਹ ਸੱਭੇ ਪਰਮੇਸ਼ੁਰ ਦੇ
ਸਿਖਾਏ ਹੋਏ ਹੋਣਗੇ । ਹਰੇਕ ਜਿਸ ਨੇ ਪਿਤਾ ਤੋਂ
ਸੁਣਿਆ ਅਤੇ ਸਿੱਖਿਆ ਹੈ ਸੋ ਮੇਰੇ ਕੋਲ ਆਉਂਦਾ
੪੬ ਹੈ ੦ ਇਹ ਨਹੀਂ ਭਈ ਕਿਸੇ ਨੇ ਪਿਤਾ ਨੂੰ ਡਿੱਠਾ ਹੋਵੇ,
ਬਿਨਾ ਉਹ ਦੇ ਜਿਹੜਾ ਪਰਮੇਸ਼ੁਰ ਦੀ ਵਲੋਂ ਹੈ ਉਨ
੪੭ ਤਾਂ ਪਿਤਾ ਨੂੰ ਡਿੱਠਾ ਹੈ ੦ ਮੈਂ ਤੁਹਾਨੂੰ ਸੱਚ ਸੱਚ
ਆਖਦਾ ਹਾਂ ਕਿ ਜੋ ਨਿਹਚਾ ਕਰਦਾ ਹੈ ਸਦੀਪਕ
੪੮ ਜੀਉਣ ਉਸੇ ਦਾ ਹੈ ੦ ਜੀਉਣ ਦੀ ਰੋਟੀ ਮੈਂ ਹਾਂ ੦
੪੯ ਤੁਹਾਡਿਆਂ ਪਿਉ ਦਾਦਿਆਂ ਨੇ ਉਜਾੜ ਵਿੱਚ ਮੰਨ ਖਾਧਾ
੫੦ ਅਤੇ ਮਰ ਗਏ ੦ ਜਿਹੜੀ ਰੋਟੀ ਸੁਰਗੋਂ ਉੱਤਰਦੀ ਹੈ
ਭਈ ਮਨੁੱਖ ਉਸ ਵਿੱਚੋਂ ਖਾ ਕੇ ਨਾ ਮਰੇ ਸੋ ਇਹੋ
੫੧ ਹੈ ੦ ਉਹ ਜੀਉਂਦੀ ਰੋਟੀ ਜੋ ਸੁਰਗੋਂ ਉਤਰੀ ਸੋ ਮੈਂ
ਹਾਂ । ਜੇ ਕੋਈ ਇਸ ਰੋਟੀਓਂ ਕੁਝ ਖਾਵੇ ਤਾਂ ਉਹ ਸਦਾ
ਤੀਕੁ ਜੀਉਂਦਾ ਰਹੇਗਾ ਅਤੇ ਜੋ ਰੋਟੀ ਮੈਂ ਦਿਆਂਗਾ

ਸੋ ਮੇਰਾ ਮਾਸ ਹੈ ਜਿਹੜਾ ਜਗਤ ਦੇ ਜੀਉਣ ਲਈ
ਮੈਂ ਦਿਆਂਗਾ ॥
੫੨ ਇਸ ਲਈ ਯਹੂਦੀ ਆਪਸ ਵਿੱਚ ਇਹ ਕਹਿ ਕੇ
ਬਹਿਸਣ ਲੱਗੇ ਜੋ ਇਹ ਆਪਣਾ ਮਾਸ ਕਿੱਕਰ ਸਾਨੂੰ
੫੩ ਖਾਣ ਲਈ ਦੇ ਸੱਕਦਾ ਹੈ ? ੦ ਤਦ ਯਿਸੂ ਨੇ ਉਨ੍ਹਾਂ
ਨੂੰ ਆਖਿਆ, ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਜੋ
ਤੁਸੀਂ ਮਨੁੱਖ ਦੇ ਪੁੱਤ੍ਰ ਦਾ ਮਾਸ ਨਾ ਖਾਓ ਅਤੇ ਉਹ
ਦਾ ਲਹੂ ਨਾ ਪੀਓ ਤਾਂ ਤੁਹਾਡੇ ਵਿੱਚ ਜੀਉਣ ਨਹੀਂ ਹੈ ੦
੫੪ ਜੋ ਕੋਈ ਮੇਰਾ ਮਾਸ ਖਾਂਦਾ ਅਤੇ ਮੇਰਾ ਲਹੂ ਪੀਂਦਾ ਹੈ
ਸਦੀਪਕ ਜੀਉਣ ਉਸੇ ਦਾ ਹੈ ਅਤੇ ਮੈਂ ਅੰਤ ਦੇ ਦਿਨ
੫੫ ਉਹ ਨੂੰ ਜੀਉਂਦਾ ਉਠਾਵਾਂਗਾ ੦ ਕਿਉਂਕਿ ਮੇਰਾ ਮਾਸ
ਸੱਚ ਮੁੱਚ ਖਾਣ ਦੀ ਅਤੇ ਮੇਰਾ ਲਹੂ ਸੱਚ ਮੁੱਚ ਪੀਣ
੫੬ ਦੀ ਵਸਤੁ ਹੈ ੦ ਜੋ ਮੇਰਾ ਮਾਸ ਖਾਂਦਾ ਅਤੇ ਮੇਰਾ ਲਹੂ
ਪੀਂਦਾ ਹੈ ਸੋ ਮੇਰੇ ਵਿੱਚ ਰਹਿੰਦਾ ਹੈ ਅਰ ਮੈਂ ਉਸ
੫੭ ਵਿੱਚ ੦ ਜਿਸ ਤਰਾਂ ਜੀਉਂਦੇ ਪਿਤਾ ਨੇ ਮੈਨੂੰ ਭੇਜਿਆ
ਅਤੇ ਮੈਂ ਪਿਤਾ ਦੇ ਕਾਰਨ ਜੀਉਂਦਾ ਹਾਂ ਉਸੇ ਤਰਾਂ
੫੮ ਜਿਹੜਾ ਮੈਨੂੰ ਖਾਂਦਾ ਹੈ ਸੋ ਮੇਰੇ ਕਾਰਨ ਜੀਏਗਾ ੦ ਜੋ
ਰੋਟੀ ਸੁਰਗੋਂ ਉਤਰੀ ਸੋ ਇਹੋ ਹੈ। ਜਿਵੇਂ ਵਡਿਆਂ
ਨੇ ਖਾਧੀ ਅਤੇ ਮਰ ਗਏ ਸੋ ਨਹੀਂ ਪਰ ਜਿਹੜਾ ਇਹ
੫੯ ਰੋਟੀ ਖਾਂਦਾ ਹੈ ਉਹ ਸਦਾ ਜੀਉਂਦਾ ਰਹੇਗਾ ੦ ਉਹ
ਨੇ ਕਫ਼ਰਨਾਹੂਮ ਦੀ ਇੱਕ ਸਮਾਜ ਵਿੱਚ ਉਪਦੇਸ਼
ਦਿੰਦਿਆਂ ਏਹ ਗੱਲਾਂ ਆਖੀਆਂ ॥
੬੦ ਇਸ ਲਈ ਉਹ ਦੇ ਚੇਲਿਆਂ ਵਿੱਚੋਂ ਬਹੁਤਿਆਂ
ਨੇ ਸੁਣ ਕੇ ਆਖਿਆ ਜੋ ਇਹ ਔਖੀ ਗੱਲ ਹੈ, ਇਹ
੬੧ ਨੂੰ ਕੌਣ ਸੁਣ ਸੱਕਦਾ ਹੈ ? ੦ ਪਰ ਯਿਸੂ ਨੇ ਜੋ ਆਪਣੇ
ਮਨ ਵਿੱਚ ਇਹ ਜਾਣਿਆ ਭਈ ਮੇਰੇ ਚੇਲੇ ਇਸ ਗੱਲ
ਉੱਤੇ ਬੁੜਬੁੜਾਉਂਦੇ ਹਨ ਉਨ੍ਹਾਂ ਨੂੰ ਆਖਿਆ ਕਿ ਇਸ
੬੨ ਤੋਂ ਤੁਹਾਨੂੰ ਠੋਕਰ ਲੱਗਦੀ ਹੈ ? ੦ ਫੇਰ ਕੀ ਹੋਵੇਗਾ
ਜੇਕਰ ਤੁਸੀਂ ਮਨੁੱਖ ਦੇ ਪੁੱਤ੍ਰ ਨੂੰ ਉਤਾਹਾਂ ਚੜ੍ਹਦਾ
੬੩ ਵੇਖੋਗੇ ਜਿੱਥੇ ਉਹ ਪਹਿਲਾਂ ਸੀ ? ੦ ਜੀਉਦਾਤਾ ਤਾਂ
ਆਤਮਾ ਹੈ। ਮਾਸ ਤੋਂ ਕੁਝ ਲਾਭ ਨਹੀਂ। ਜਿਹੜੀਆਂ
ਗੱਲਾਂ ਮੈਂ ਤੁਹਾਨੂੰ ਆਖੀਆਂ ਹਨ ਓਹ ਆਤਮਾ ਹਨ
੬੪ ਅਤੇ ਜੀਉਣ ਹਨ ੦ ਪਰ ਤੁਹਾਡੇ ਵਿੱਚੋਂ ਕਿੰਨੇ ਹੀ
ਹਨ ਜੋ ਨਿਹਚਾ ਨਹੀਂ ਕਰਦੇ ਕਿਉਂਕਿ ਯਿਸੂ ਮੁੱਢੋਂ
ਜਾਣਦਾ ਸੀ ਕਿ ਕਿਹੜੇ ਹਨ ਜਿਹੜੇ ਨਿਹਚਾ ਨਹੀਂ
੬੫ ਕਰਦੇ ਅਤੇ ਕੌਣ ਹੈ ਜੋ ਮੈਨੂੰ ਫੜਵਾਏਗਾ ੦ ਉਸ ਨੇ
ਆਖਿਆ, ਇਸ ਕਾਰਨ ਮੈਂ ਤੁਹਾਨੂੰ ਇਹ ਆਖਿਆ
ਹੈ ਕਿ ਕੋਈ ਮੇਰੇ ਕੋਲ ਨਹੀਂ ਆ ਸੱਕਦਾ ਜੇਕਰ ਇਹ
ਪਿਤਾ ਦੀ ਵੱਲੋਂ ਉਹ ਨੂੰ ਬਖ਼ਸ਼ਿਆ ਨਾ ਗਿਆ
ਹੋਵੇ ॥
੬੬ ਇਸ ਗੱਲ ਤੋਂ ਉਹ ਦੇ ਚੇਲਿਆਂ ਵਿੱਚੋਂ ਬਹੁਤੇ
ਪਿਛਾਹਾਂ ਨੂੰ ਫਿਰ ਗਏ ਅਤੇ ਮੁੜ ਉਹ ਦੇ ਨਾਲ ਨਾ
੬੭ ਚੱਲੇ ੦ ਉਪਰੰਤ ਯਿਸੂ ਨੇ ਉਨ੍ਹਾਂ ਬਾਰਾਂ ਨੂੰ ਆਖਿਆ,
੬੮ ਕੀ ਤੁਸੀਂ ਵੀ ਜਾਣਾ ਚਾਹੁੰਦੇ ਹੋ ? ੦ ਸ਼ਮਊਨ ਪਤਰਸ
ਨੇ ਉਹ ਨੂੰ ਉੱਤਰ ਦਿੱਤਾ, ਪ੍ਰਭੁ ਜੀ ਅਸੀਂ ਕਿਹ ਦੇ
ਕੋਲ ਜਾਈਏ ? ਸਦੀਪਕ ਜੀਉਣ ਦੀਆਂ ਗੱਲਾਂ ਤਾਂ
੬੯ ਤੇਰੇ ਕੋਲ ਹਨ ੦ ਅਰ ਅਸਾਂ ਤਾਂ ਨਿਹਚਾ ਕੀਤੀ ਅਤੇ
ਜਾਣਿਆ ਹੈ ਕਿ ਤੂੰ ਪਰਮੇਸ਼ੁਰ ਦਾ ਪਵਿੱਤ੍ਰ ਪੁਰਖ
੭੦ ਹੈਂ ੦ ਯਿਸੂ ਨੇ ਉਨ੍ਹਾਂ ਨੂੰ ਅੱਗੋਂ ਆਖਿਆ, ਕੀ ਮੈਂ
ਤੁਸਾਂ ਬਾਰਾਂ ਨੂੰ ਨਹੀਂ ਚੁਣਿਆ ? ਅਤੇ ਤੁਹਾਡੇ ਵਿੱਚੋਂ
੭੧ ਇੱਕ ਜਣਾ ਸ਼ਤਾਨ ਹੈ ! ੦ ਇਹ ਉਸ ਨੇ ਸ਼ਮਊਨ
ਇਸਕਰਿਯੋਤੀ ਦੇ ਪੁੱਤ੍ਰ ਯਹੂਦਾ ਦੇ ਵਿਖੇ ਆਖਿਆ
ਕਿਉਂਕਿ ਉਹੋ ਉਸ ਨੂੰ ਫੜਵਾਉਣਾ ਚਾਹੁੰਦਾ ਅਤੇ
ਉਨ੍ਹਾਂ ਬਾਰਾਂ ਵਿੱਚੋਂ ਇੱਕ ਸੀ ॥

## ਪ੍ਰਭੁ ਦੇ ਵਿਖੇ ਭਾਂਤ ਭਾਂਤ ਦੇ ਖਿਆਲ

੭ ਇਹ ਦੇ ਪਿੱਛੋਂ ਯਿਸੂ ਗਲੀਲ ਵਿੱਚ ਫਿਰਦਾ
ਰਿਹਾ ਕਿਉਂਕਿ ਉਹ ਨੇ ਯਹੂਦਿਯਾ ਵਿੱਚ ਫਿਰਨਾ ਨਾ
ਚਾਹਿਆ ਇਸ ਲਈ ਜੋ ਯਹੂਦੀ ਉਹ ਦੇ ਮਾਰ ਸੁੱਟਣ
੨ ਦੇ ਮਗਰ ਪਏ ਸਨ ੦ ਅਤੇ ਯਹੂਦੀਆਂ ਦਾ ਡੇਰਿਆਂ
੩ ਦਾ ਪਰਬ ਨੇੜੇ ਸੀ ੦ ਇਸ ਲਈ ਉਹ ਦੇ ਭਰਾਵਾਂ ਨੇ
ਉਹ ਨੂੰ ਆਖਿਆ, ਐਥੋਂ ਤੁਰ ਕੇ ਯਹੂਦਿਯਾ ਵਿੱਚ
ਜਾਹ ਭਈ ਤੇਰੇ ਕੰਮਾਂ ਨੂੰ ਜੋ ਤੂੰ ਕਰਦਾ ਹੈਂ ਤੇਰੇ ਚੇਲੇ
੪ ਵੀ ਵੇਖਣ ੦ ਕਿਉਂਕਿ ਕੋਈ ਗੁਪਤ ਵਿੱਚ ਕੁਝ ਨਹੀਂ
ਕਰਦਾ ਹੈ ਜੋ ਉਹ ਉੱਘਾ ਹੋਣਾ ਚਾਹੁੰਦਾ ਹੋਵੇ। ਜੇ
ਤੂੰ ਇਹ ਕੰਮ ਕਰਦਾ ਹੈਂ ਤਾਂ ਆਪ ਨੂੰ ਜਗਤ ਉੱਤੇ
੫ ਪਰਗਟ ਕਰ ੦ ਉਹ ਦੇ ਭਰਾ ਵੀ ਉਸ ਉੱਤੇ ਨਿਹਚਾ
੬ ਨਹੀਂ ਸੀ ਕਰਦੇ ੦ ਤਦ ਯਿਸੂ ਨੇ ਉਨ੍ਹਾਂ ਨੂੰ ਆਖਿਆ,
ਮੇਰਾ ਵੇਲਾ ਅਜੇ ਨਹੀਂ ਆਇਆ ਪਰ ਤੁਹਾਡਾ ਵੇਲਾ
੭ ਨਿੱਤ ਤਿਆਰ ਰਹਿੰਦਾ ਹੈ ੦ ਜਗਤ ਤੁਹਾਡੇ ਨਾਲ ਵੈਰ
ਨਹੀਂ ਕਰ ਸੱਕਦਾ ਪਰ ਮੇਰੇ ਨਾਲ ਵੈਰ ਕਰਦਾ ਹੈ
ਕਿਉਂ ਜੋ ਮੈਂ ਉਸ ਉੱਤੇ ਸਾਖੀ ਦਿੰਦਾ ਹਾਂ ਭਈ ਉਹ

੮ ਦੇ ਕੰਮ ਬੁਰੇ ਹਨ ○ ਤੁਸੀਂ ਇਸ ਤਿਉਹਾਰ ਉੱਤੇ
ਜਾਓ । ਮੈਂ ਅਜੇ ਇਸ ਤਿਉਹਾਰ ਉੱਤੇ ਨਹੀਂ ਜਾਂਦਾ
ਕਿਉਂਕਿ ਮੇਰਾ ਵੇਲਾ ਅਜੇ ਪੂਰਾ ਨਹੀਂ ਹੋਇਆ ○
੯ ਅਤੇ ਉਹ ਏਹ ਗੱਲਾਂ ਉਨ੍ਹਾਂ ਨੂੰ ਕਹਿ ਕੇ ਗਲੀਲ
ਵਿੱਚ ਰਿਹਾ ॥
੧੦ ਪਰ ਜਾਂ ਉਹ ਦੇ ਭਰਾ ਤਿਉਹਾਰ ਉੱਤੇ ਚੱਲੇ ਗਏ
ਤਾਂ ਉਹ ਆਪ ਵੀ ਤੁਰ ਪਿਆ, ਪਰਗਟ ਨਹੀਂ ਪਰ
੧੧ ਮਾਨੋ ਗੁਪਤ ਵਿੱਚ ○ ਉਪਰੰਤ ਯਹੂਦੀ ਉਹ ਨੂੰ
ਤਿਉਹਾਰ ਦੇ ਕੱਠ ਵਿੱਚ ਲੱਭਣ ਲੱਗੇ ਅਤੇ ਬੋਲੇ, ਉਹ
੧੨ ਕਿੱਥੇ ਹੈ ? ○ ਲੋਕਾਂ ਵਿੱਚ ਉਹ ਦੇ ਵਿਖੇ ਬਹੁਤ
ਚਰਚਾ ਹੋ ਰਹੀ ਸੀ । ਕਈਕੁ ਆਖਦੇ ਸਨ ਕਿ ਉਹ
ਭਲਾ ਮਾਨਸ ਹੈ ਪਰ ਹੋਰ ਆਖਦੇ ਸਨ, ਨਹੀਂ, ਸਗੋਂ
੧੩ ਉਹ ਲੋਕਾਂ ਨੂੰ ਭਰਮਾਉਂਦਾ ਹੈ ○ ਪਰ ਤਾਂ ਵੀ ਯਹੂਦੀਆਂ
ਦੇ ਡਰ ਦੇ ਮਾਰੇ ਕੋਈ ਉਹ ਦੀ ਗੱਲ ਖੋਲ੍ਹ ਕੇ ਨਹੀਂ
ਕਰਦਾ ਸੀ ॥
੧੪ ਤਿਉਹਾਰ ਦੇ ਦਿਨ ਹੁਣ ਅੱਧੇ ਬੀਤ ਗਏ ਸਨ
ਕਿ ਯਿਸੂ ਹੈਕਲ ਵਿੱਚ ਜਾ ਕੇ ਉਪਦੇਸ਼ ਦੇਣ ਲੱਗਾ ○
੧੫ ਤਾਂ ਯਹੂਦੀ ਅਚਰਜ ਮੰਨ ਕੇ ਬੋਲੇ, ਬਿਨ ਪੜ੍ਹੇ ਇਹ ਨੂੰ
੧੬ ਵਿਦਿਆ ਕਿੱਥੋਂ ਆਈ ਹੈ ? ○ ਸੋ ਯਿਸੂ ਨੇ ਉਨ੍ਹਾਂ
ਨੂੰ ਉੱਤਰ ਦਿੱਤਾ ਕਿ ਮੇਰੀ ਸਿੱਖਿਆ ਮੇਰੀ ਆਪਣੀ
੧੭ ਨਹੀਂ ਸਗੋਂ ਉਹ ਦੀ ਹੈ ਜਿਨ੍ਹ ਮੈਨੂੰ ਘੱਲਿਆ ○ ਜੇ
ਕੋਈ ਉਹ ਦੀ ਮਰਜ਼ੀ ਪੂਰੀ ਕਰਨੀ ਚਾਹੇ ਤਾਂ ਉਹ ਇਸ
ਸਿੱਖਿਆ ਦੇ ਵਿਖੇ ਜਾਣੇਗਾ ਭਈ ਇਹ ਪਰਮੇਸ਼ੁਰ ਤੋਂ
੧੮ ਹੈ ਯਾ ਮੈਂ ਆਪਣੀ ਵੱਲੋਂ ਬੋਲਦਾ ਹਾਂ ○ ਜੋ ਕੋਈ
ਆਪਣੀ ਵੱਲੋਂ ਬੋਲਦਾ ਹੈ ਸੋ ਆਪਣੀ ਹੀ ਵਡਿਆਈ
ਚਾਹੁੰਦਾ ਹੈ ਪਰ ਜਿਹੜਾ ਆਪਣੇ ਭੇਜਣ ਵਾਲੇ ਦੀ
ਵਡਿਆਈ ਚਾਹੁੰਦਾ ਹੈ ਉਹੋ ਸੱਚਾ ਹੈ ਅਤੇ ਉਹ ਦੇ
੧੯ ਵਿੱਚ ਕੁਧਰਮ ਨਹੀਂ ਹੈ ○ ਕੀ ਮੂਸਾ ਨੇ ਤੁਹਾਨੂੰ ਸ਼ਰਾ
ਨਹੀਂ ਦਿੱਤੀ ? ਪਰ ਤੁਹਾਡੇ ਵਿੱਚੋਂ ਕੋਈ ਸ਼ਰਾ ਉੱਤੇ
ਨਹੀਂ ਚੱਲਦਾ । ਤੁਸੀਂ ਮੇਰੇ ਮਾਰ ਸੁੱਟਣ ਦੇ ਮਗਰ
੨੦ ਕਿਉਂ ਪਏ ਹੋ ? ○ ਲੋਕਾਂ ਨੇ ਉੱਤਰ ਦਿੱਤਾ, ਤੈਨੂੰ ਤਾਂ
ਭੂਤ ਚਿੰਬੜਿਆ ਹੋਇਆ ਹੈ । ਕੌਣ ਤੇਰੇ ਮਾਰ ਸੁੱਟਣ
੨੧ ਦੇ ਮਗਰ ਪਿਆ ਹੈ ? ○ ਯਿਸੂ ਨੇ ਅੱਗੋਂ ਉਨ੍ਹਾਂ ਨੂੰ
ਆਖਿਆ, ਮੈਂ ਇੱਕ ਕੰਮ ਕੀਤਾ ਅਤੇ ਤੁਸੀਂ ਸੱਭੇ
੨੨ ਅਚਰਜ ਮੰਨਦੇ ਹੋ ○ ਇਸ ਕਾਰਨ ਮੂਸਾ ਨੇ ਤੁਹਾਨੂੰ
ਸੁੰਨਤ ਦੀ ਰੀਤ ਦਿੱਤੀ ਹੈ ਭਾਵੇਂ ਉਹ ਮੂਸਾ ਤੋਂ ਨਹੀਂ
ਪਰ ਪਿਉ ਦਾਦਿਆਂ ਤੋਂ ਹੈ, ਅਤੇ ਤੁਸੀਂ ਸਬਤ ਦੇ ਦਿਨ
੨੩ ਮਨੁੱਖ ਦੀ ਸੁੰਨਤ ਕਰਦੇ ਹੋ ○ ਜਾਂ ਸਬਤ ਦੇ ਦਿਨ
ਮਨੁੱਖ ਦੀ ਸੁੰਨਤ ਕੀਤੀ ਜਾਂਦੀ ਹੈ ਇਸ ਕਰਕੇ ਜੋ
ਮੂਸਾ ਦੀ ਸ਼ਰਾ ਟੁੱਟ ਨਾ ਜਾਏ ਤਾਂ ਕੀ ਤੁਸੀਂ ਮੇਰੇ ਉੱਤੇ
ਇਸ ਲਈ ਖੁਣਸਦੇ ਹੋ ਜੋ ਮੈਂ ਸਬਤ ਦੇ ਦਿਨ ਇੱਕ
੨੪ ਮਨੁੱਖ ਨੂੰ ਬਿਲਕੁਲ ਚੰਗਾ ਕੀਤਾ ? ○ ਵਿਖਾਵੇ ਦੇ
ਅਨੁਸਾਰ ਨਿਆਉਂ ਨਾ ਕਰੋ ਪਰੰਤੂ ਸੱਚਾ ਨਿਆਉਂ
ਕਰੋ ॥
੨੫ ਤਾਂ ਯਰੂਸ਼ਲਮ ਦੇ ਲੋਕਾਂ ਵਿੱਚੋਂ ਕਈ ਆਖਦੇ
ਸਨ, ਕੀ ਇਹ ਉਹੋ ਨਹੀਂ ਜਿਹ ਦੇ ਮਾਰ ਸੁੱਟਣ ਦੇ
੨੬ ਮਗਰ ਓਹ ਪਏ ਹਨ ? ○ ਅਰ ਵੇਖੋ ਉਹ ਤਾਂ ਖੁਲ੍ਹੇ
ਬਚਨ ਪਿਆ ਬੋਲਦਾ ਹੈ ਅਤੇ ਓਹ ਉਸ ਨੂੰ ਕੁਝ ਨਹੀਂ
ਆਖਦੇ । ਕੀ ਸਰਦਾਰਾਂ ਨੇ ਸੱਚ ਜਾਣ ਲਿਆ ਜੋ
੨੭ ਇਹੋ ਮਸੀਹ ਹੈ ? ○ ਪਰ ਅਸੀਂ ਇਹ ਨੂੰ ਜਾਣਦੇ ਹਾਂ
ਜੋ ਕਿੱਥੋਂ ਦਾ ਹੈ ਪਰ ਜਾਂ ਮਸੀਹ ਆਊਗਾ ਤਾਂ ਕੋਈ
੨੮ ਨਹੀਂ ਜਾਣੂ ਜੋ ਉਹ ਕਿੱਥੋਂ ਦਾ ਹੈ ○ ਇਸ ਕਰਕੇ
ਯਿਸੂ ਹੈਕਲ ਵਿੱਚ ਉਪਦੇਸ਼ ਕਰਦਾ ਇਹ ਉੱਚੀ
ਬੋਲਿਆ ਭਈ ਤੁਸੀਂ ਤਾਂ ਮੈਨੂੰ ਜਾਣਦੇ, ਨਾਲੇ ਇਹ ਵੀ
ਜਾਣਦੇ ਹੋ ਜੋ ਮੈਂ ਕਿੱਥੋਂ ਦਾ ਹਾਂ । ਮੈਂ ਆਪਣੇ ਆਪ
ਨਹੀਂ ਆਇਆ ਪਰ ਜਿਹ ਨੇ ਮੈਨੂੰ ਘੱਲਿਆ ਸੋ ਸੱਚਾ
੨੯ ਹੈ ਜਿਹ ਨੂੰ ਤੁਸੀਂ ਨਹੀਂ ਜਾਣਦੇ ○ ਮੈਂ ਉਹ ਨੂੰ ਜਾਣਦਾ
ਹਾਂ ਕਿਉਂ ਜੋ ਮੈਂ ਉਹ ਦੀ ਵੱਲੋਂ ਹਾਂ ਅਤੇ ਉਹ ਨੇ
੩੦ ਮੈਨੂੰ ਘੱਲਿਆ ○ ਤਦ ਓਹ ਉਸ ਦੇ ਫੜਨ ਦੇ ਮਗਰ
ਪਏ ਪਰ ਕਿਨ੍ਹੇ ਉਸ ਉੱਤੇ ਹੱਥ ਨਾ ਪਾਇਆ ਇਸ
ਲਈ ਜੋ ਉਸ ਦਾ ਵੇਲਾ ਅਜੇ ਨਹੀਂ ਸੀ ਆਇਆ ○
੩੧ ਪਰ ਉਨ੍ਹਾਂ ਲੋਕਾਂ ਵਿੱਚੋਂ ਬਹੁਤਿਆਂ ਨੇ ਉਸ ਉੱਤੇ
ਨਿਹਚਾ ਕੀਤੀ ਅਤੇ ਬੋਲੇ ਕਿ ਜਾਂ ਮਸੀਹ ਆਊਗਾ
ਤਾਂ ਭਲਾ, ਉਹ ਉਨ੍ਹਾਂ ਨਿਸ਼ਾਨਾਂ ਨਾਲੋਂ ਜਿਹੜੇ ਇਸ ਨੇ
੩੨ ਵਿਖਾਲੇ ਹਨ ਕੁਝ ਵੱਧ ਵਿਖਾਲੂ ? ○ ਫ਼ਰੀਸੀਆਂ
ਨੇ ਉਹ ਦੇ ਵਿਖੇ ਲੋਕਾਂ ਦੀ ਇਹ ਚਰਚਾ ਸੁਣੀ ਤਾਂ
ਪਰਧਾਨ ਜਾਜਕਾਂ ਅਤੇ ਫ਼ਰੀਸੀਆਂ ਨੇ ਸਿਪਾਹੀ ਘੱਲੇ
੩੩ ਜੋ ਉਹ ਨੂੰ ਫੜ ਲੈਣ ○ ਸੋ ਯਿਸੂ ਨੇ ਆਖਿਆ, ਅਜੇ
ਥੋੜਾ ਚਿਰ ਮੈਂ ਤੁਹਾਡੇ ਨਾਲ ਹਾਂ ਅਤੇ ਜਿਨ ਮੈਨੂੰ
੩੪ ਘੱਲਿਆ ਉਹ ਦੇ ਕੋਲ ਚੱਲਿਆ ਜਾਂਦਾ ਹਾਂ ○ ਤੁਸੀਂ
ਮੈਨੂੰ ਭਾਲੋਗੇ ਅਤੇ ਮੈਨੂੰ ਨਾ ਲੱਭੋਗੇ ਪਰ ਜਿੱਥੇ ਮੈਂ ਹਾਂ
੩੫ ਤੁਸੀਂ ਨਹੀਂ ਆ ਸਕਦੇ ○ ਉਪਰੰਤ ਯਹੂਦੀਆਂ ਨੇ

ਆਪਸ ਵਿੱਚ ਆਖਿਆ, ਉਹ ਕਿੱਥੇ ਜਾਊ ਜੋ ਅਸੀਂ
ਉਹ ਨੂੰ ਨਾ ਲੱਭਾਂਗੇ ? ਭਲਾ, ਉਹ ਉਨ੍ਹਾਂ ਕੋਲ ਜਾਊ
ਜਿਹੜੇ ਯੂਨਾਨੀਆਂ ਵਿੱਚ ਖਿੰਡੇ ਹੋਏ ਹਨ ਅਤੇ
੩੬ ਯੂਨਾਨੀਆਂ ਨੂੰ ਉਪਦੇਸ਼ ਕਰੂ ? ੦ ਇਹ ਕੀ ਗੱਲ ਹੈ
ਜਿਹੜੀ ਉਹ ਨੇ ਆਖੀ ਕਿ ਤੁਸੀਂ ਮੈਨੂੰ ਭਾਲੋਗੇ ਅਤੇ
ਮੈਨੂੰ ਨਾ ਲੱਭੋਗੇ ਅਰ ਜਿੱਥੇ ਮੈਂ ਹਾਂ ਤੁਸੀਂ ਨਹੀਂ ਆ
ਸੱਕਦੇ ?
੩੭ ਪਿਛਲੇ ਦਿਨ ਜਿਹੜਾ ਤਿਉਹਾਰ ਦਾ ਵੱਡਾ ਦਿਨ
ਸੀ ਯਿਸੂ ਖੜਾ ਹੋਇਆ ਅਤੇ ਇਹ ਕਹਿ ਕੇ ਉੱਚੀ
ਬੋਲਿਆ ਭਈ ਜੇ ਕੋਈ ਤਿਹਾਇਆ ਹੋਵੇ ਤਾਂ ਮੇਰੇ
੩੮ ਕੋਲ ਆਵੇ ਅਤੇ ਪੀਵੇ ! ੦ ਜੋ ਕੋਈ ਮੇਰੇ ਉੱਤੇ
ਨਿਹਚਾ ਕਰਦਾ ਹੈ ਲਿਖਤ ਅਨੁਸਾਰ ਅੰਮ੍ਰਿਤ ਜਲ
ਦੀਆਂ ਨਦੀਆਂ ਉਹ ਦੇ ਅੰਦਰੋਂ ਵਗਣਗੀਆਂ ! ੦
੩੯ ਪਰ ਉਹ ਨੇ ਇਹ ਗੱਲ ਆਤਮਾ ਦੇ ਵਿਖੇ ਆਖੀ
ਜਿਹੜਾ ਉਨ੍ਹਾਂ ਨੂੰ ਪ੍ਰਾਪਤ ਹੋਣਾ ਸੀ ਜਿਨ੍ਹਾਂ ਉਸ ਉੱਤੇ
ਨਿਹਚਾ ਕੀਤੀ ਕਿਉਂਕਿ ਆਤਮਾ ਅਜੇ ਦਿੱਤਾ ਨਾ
ਗਿਆ ਸੀ ਇਸ ਲਈ ਜੋ ਯਿਸੂ ਦਾ ਤੇਜ ਅਜੇ
੪੦ ਪਰਕਾਸ਼ ਨਹੀਂ ਸੀ ਹੋਇਆ ੦ ਤਾਂ ਭੀੜ ਵਿੱਚੋਂ
ਕਈਆਂ ਨੇ ਏਹ ਗੱਲਾਂ ਸੁਣ ਕੇ ਆਖਿਆ, ਸੱਚੀ ਮੁੱਚੀ
੪੧ ਇਹ ਉਹੋ ਨਬੀ ਹੈ ! ੦ ਦੂਜਿਆਂ ਨੇ ਆਖਿਆ, ਇਹ
ਮਸੀਹ ਹੈ ! ਪਰ ਕਈਆਂ ਨੇ ਆਖਿਆ, ਭਲਾ,
੪੨ ਮਸੀਹ ਗਲੀਲ ਵਿੱਚੋਂ ਆਉਂਦਾ ਹੈ ? ੦ ਕੀ ਕਤੇਬ
ਨੇ ਨਹੀਂ ਆਖਿਆ ਜੋ ਮਸੀਹ ਦਾਊਦ ਦੀ ਅੰਸ ਵਿੱਚੋਂ
ਅਤੇ ਬੈਤਲਹਮ ਦੀ ਨਗਰੀ ਤੋਂ ਜਿੱਥੇ ਦਾਊਦ ਸੀ
੪੩ ਆਉਂਦਾ ਹੈ ? ੦ ਸੋ ਉਹ ਦੇ ਕਾਰਨ ਲੋਕਾਂ ਵਿੱਚ
੪੪ ਫੁੱਟ ਪੈ ਗਈ ੦ ਅਤੇ ਉਨ੍ਹਾਂ ਵਿੱਚੋਂ ਕਿੰਨੇ ਚਾਹੁੰਦੇ ਸਨ
ਭਈ ਇਹ ਨੂੰ ਫੜ ਲਈਏ ਪਰ ਕਿਸੇ ਨੇ ਉਸ ਉੱਤੇ
ਹੱਥ ਨਾ ਪਾਏ ॥
੪੫ ਉਪਰੰਤ ਓਹ ਸਿਪਾਹੀ ਪਰਧਾਨ ਜਾਜਕਾਂ ਅਤੇ
ਫ਼ਰੀਸੀਆਂ ਕੋਲ ਆਏ ਅਤੇ ਉਨ੍ਹਾਂ ਨੇ ਓਹਨਾਂ ਨੂੰ
ਆਖਿਆ, ਤੁਸੀਂ ਉਹ ਨੂੰ ਕਿਉਂ ਨਾ ਲਿਆਏ ? ੦
੪੬ ਸਿਪਾਹੀਆਂ ਨੇ ਉੱਤਰ ਦਿੱਤਾ, ਇਹ ਦੇ ਤੁੱਲ ਕਦੇ ਕਿਸੇ
੪੭ ਮਨੁੱਖ ਨੇ ਬਚਨ ਨਹੀਂ ਕੀਤਾ ! ੦ ਤਾਂ ਫ਼ਰੀਸੀਆਂ ਨੇ
ਉਨ੍ਹਾਂ ਨੂੰ ਉੱਤਰ ਦਿੱਤਾ, ਕੀ ਤੁਸੀਂ ਭੀ ਭਰਮਾਏ
੪੮ ਗਏ ? ੦ ਭਲਾ, ਸਰਦਾਰਾਂ ਅਤੇ ਫ਼ਰੀਸੀਆਂ ਵਿੱਚੋਂ
੪੯ ਕਿਹ ਨੇ ਉਸ ਉੱਤੇ ਨਿਹਚਾ ਕੀਤੀ ਹੈ ? ੦ ਪਰ ਲਾਨ੍ਹਤ
ਹੈ ਇਨ੍ਹਾਂ ਲੋਕਾਂ ਉੱਤੇ ਜਿਹੜੇ ਸ਼ਰਾ ਨੂੰ ਨਹੀਂ ਜਾਣਦੇ
੫੦ ਹਨ ! ੦ ਨਿਕੁਦੇਮੁਸ ਨੇ ਜਿਹੜਾ ਪਹਿਲਾਂ ਯਿਸੂ ਦੇ
ਕੋਲ ਆਇਆ ਅਤੇ ਉਨ੍ਹਾਂ ਵਿੱਚੋਂ ਇੱਕ ਸੀ ਉਨ੍ਹਾਂ ਨੂੰ
੫੧ ਆਖਿਆ ੦ ਕੀ ਸਾਡੀ ਸ਼ਰਾ ਕਿਸੇ ਮਨੁੱਖ ਨੂੰ ਉਹ
ਦੀ ਸੁਣਨ ਅਤੇ ਇਹ ਜਾਣਨ ਤੋਂ ਪਹਿਲਾਂ ਭਈ ਉਹ
੫੨ ਕੀ ਕਰਦਾ ਹੈਗਾ ਦੋਸ਼ੀ ਠਹਿਰਾਉਂਦੀ ਹੈ ? ੦ ਉਨ੍ਹਾਂ
ਨੇ ਉਸ ਨੂੰ ਉੱਤਰ ਦਿੱਤਾ, ਭਲਾ, ਤੂੰ ਭੀ ਗਲੀਲ ਤੋਂ
੫੩ ਹੈਂ ? ੦ ਭਾਲ ਅਤੇ ਵੇਖ, ਜੋ ਗਲੀਲ ਵਿੱਚੋਂ ਕੋਈ
ਨਬੀ ਨਹੀਂ ਉੱਠਦਾ ॥

### "ਜਗਤ ਦਾ ਚਾਨਣ ਮੈਂ ਹਾਂ"

੮ [ ਫੇਰ ਹਰੇਕ ਆਪੋ ਆਪਣੇ ਘਰ ਗਿਆ ਪਰ ਯਿਸੂ
੨ ਜ਼ੈਤੂਨ ਦੇ ਪਹਾੜ ਨੂੰ ਸਿਧਾਰਿਆ ੦ ਅਤੇ ਸਵੇਰ ਨੂੰ
ਉਹ ਹੈਕਲ ਵਿੱਚ ਫੇਰ ਆਇਆ ਅਤੇ ਸਭ ਲੋਕ
ਉਹ ਦੇ ਕੋਲ ਆਏ ਅਰ ਉਹ ਬੈਠ ਕੇ ਉਨ੍ਹਾਂ ਨੂੰ
੩ ਉਪਦੇਸ਼ ਦੇਣ ਲੱਗਾ ੦ ਤਾਂ ਗ੍ਰੰਥੀ ਅਤੇ ਫ਼ਰੀਸੀ ਇੱਕ
ਤੀਵੀਂ ਨੂੰ ਲਿਆਏ ਜਿਹੜੀ ਜ਼ਨਾਹ ਵਿੱਚ ਫੜੀ ਗਈ
੪ ਸੀ ਅਤੇ ਉਸ ਨੂੰ ਵਿਚਕਾਰ ਖੜੀ ਕਰ ਕੇ ੦ ਉਹ ਨੂੰ
ਕਿਹਾ, ਗੁਰੂ ਜੀ ਇਹ ਤੀਵੀਂ ਠੀਕ ਜ਼ਨਾਹ ਦੇ ਵੇਲੇ
੫ ਫੜੀ ਗਈ ਹੈ ੦ ਅਤੇ ਮੂਸਾ ਨੇ ਤੁਰੇਤ ਵਿੱਚ ਸਾਨੂੰ
ਹੁਕਮ ਦਿੱਤਾ ਹੈ ਜੋ ਏਹੋ ਜਿਹੀਆਂ ਨੂੰ ਪੱਥਰਾਂ ਨਾਲ
ਮਾਰ ਸੁੱਟੋ । ਫੇਰ ਤੂੰ ਇਹ ਦੇ ਹੱਕ ਵਿੱਚ ਕੀ ਆਖਦਾ
੬ ਹੈਂ ? ੦ ਪਰ ਉਨ੍ਹਾਂ ਨੇ ਉਹ ਦੇ ਪਰਤਾਉਣ ਲਈ ਇਹ
ਗੱਲ ਕਹੀ ਸੀ ਭਈ ਉਸ ਉੱਤੇ ਊਜ ਲਾਉਣ ਦਾ
ਮੌਕਾ ਮਿਲੇ । ਤਾਂ ਯਿਸੂ ਹਿਠਾਹਾਂ ਨਿਉਂ ਕੇ ਉਂਗਲ
੭ ਨਾਲ ਧਰਤੀ ਉੱਤੇ ਲਿਖਣ ਲੱਗਾ ੦ ਜਾਂ ਓਹ ਉਸ
ਤੋਂ ਪੁੱਛੀ ਗਏ ਤਾਂ ਉਹ ਨੇ ਸਿੱਧੇ ਹੋ ਕੇ ਉਨ੍ਹਾਂ ਨੂੰ
ਆਖਿਆ ਕਿ ਜਿਹੜਾ ਤੁਹਾਡੇ ਵਿੱਚੋਂ ਨਿਰਦੋਖ ਹੋਵੇ
੮ ਉਹ ਪਹਿਲਾਂ ਉਸ ਨੂੰ ਪੱਥਰ ਮਾਰੇ ੦ ਫੇਰ ਹਿਠਾਹਾਂ
ਨਿਉਂ ਕੇ ਉਂਗਲ ਨਾਲ ਧਰਤੀ ਉੱਤੇ ਲਿਖਣ ਲੱਗਾ ੦
੯ ਇਹ ਸੁਣ ਕੇ ਓਹ ਵੱਡਿਆਂ ਤੋਂ ਲੈਕੇ ਛੋਟਿਆਂ ਤੀਕੁਰ
ਇੱਕ ਇੱਕ ਕਰਕੇ ਨਿੱਕਲ ਗਏ ਅਤੇ ਯਿਸੂ ਇਕੱਲਾ
ਰਹਿ ਗਿਆ ਅਤੇ ਉਹ ਤੀਵੀਂ ਵਿਚਕਾਰ ਖੜੀ ਰਹੀ ੦
੧੦ ਤਾਂ ਯਿਸੂ ਨੇ ਸਿੱਧੇ ਹੋ ਕੇ ਉਹ ਨੂੰ ਆਖਿਆ, ਹੇ ਤ੍ਰੀਮਤ
ਓਹ ਕਿੱਥੇ ਹਨ ? ਕੀ ਕਿਸੇ ਨੇ ਤੇਰੇ ਉੱਤੇ ਸਜ਼ਾ ਦਾ
੧੧ ਹੁਕਮ ਨਾ ਦਿੱਤਾ ? ੦ ਉਹ ਬੋਲੀ, ਪ੍ਰਭੁ ਜੀ, ਕਿਸੇ ਨੇ

ਵੀ ਨਹੀਂ । ਤਾਂ ਯਿਸੂ ਨੇ ਕਿਹਾ, ਮੈਂ ਵੀ ਨਹੀਂ ਦਿੰਦਾ ।
ਜਾਹ, ਏਦੋਂ ਅੱਗੇ ਫੇਰ ਪਾਪ ਨਾ ਕਰੀਂ ॥ ]
੧੨ ਉਪਰੰਤ ਯਿਸੂ ਨੇ ਫੇਰ ਉਨ੍ਹਾਂ ਨੂੰ ਆਖਿਆ ਕਿ
ਜਗਤ ਦਾ ਚਾਨਣ ਮੈਂ ਹਾਂ । ਜਿਹੜਾ ਮੇਰੇ ਪਿੱਛੇ
ਤੁਰਦਾ ਹੈ ਅਨ੍ਹੇਰੇ ਵਿੱਚ ਕਦੇ ਨਾ ਚੱਲੇਗਾ ਸਗੋਂ ਉਹ
੧੩ ਦੇ ਕੋਲ ਜੀਉਣ ਦਾ ਚਾਨਣ ਹੋਵੇਗਾ ੦ ਇਸ ਲਈ
ਫ਼ਰੀਸੀਆਂ ਨੇ ਉਹ ਨੂੰ ਕਿਹਾ, ਤੂੰ ਆਪਣੇ ਉੱਤੇ ਆਪੇ
੧੪ ਸਾਖੀ ਦਿੰਦਾ ਹੈਂ । ਤੇਰੀ ਸਾਖੀ ਸੱਚੀ ਨਹੀਂ ੦ ਯਿਸੂ
ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਭਾਵੇਂ ਮੈਂ ਆਪਣੇ ਉੱਤੇ
ਆਪੇ ਸਾਖੀ ਦਿੰਦਾ ਹਾਂ ਤਾਂ ਵੀ ਮੇਰੀ ਸਾਖੀ ਸੱਚੀ ਹੈ
ਕਿਉਂ ਜੋ ਮੈਂ ਜਾਣਦਾ ਹਾਂ ਭਈ ਮੈਂ ਕਿੱਧਰੋਂ ਆਇਆ
ਹਾਂ ਅਤੇ ਕਿੱਧਰ ਨੂੰ ਜਾਂਦਾ ਹਾਂ ਪਰ ਤੁਸੀਂ ਨਹੀਂ
ਜਾਣਦੇ ਭਈ ਮੈਂ ਕਿੱਧਰੋਂ ਆਉਂਦਾ ਅਤੇ ਕਿੱਧਰ ਨੂੰ
੧੫ ਜਾਂਦਾ ਹਾਂ ੦ ਤੁਸੀਂ ਸਰੀਰ ਦੇ ਅਨੁਸਾਰ ਨਿਆਉਂ
ਕਰਦੇ ਹੋ । ਮੈਂ ਕਿਸੇ ਦਾ ਨਿਆਉਂ ਨਹੀਂ ਕਰਦਾ ੦
੧੬ ਪਰ ਜੇ ਮੈਂ ਨਿਆਉਂ ਕਰਾਂ ਤਾਂ ਵੀ ਮੇਰਾ ਨਿਆਉਂ
ਸੱਚਾ ਹੈ ਕਿਉਂ ਜੋ ਮੈਂ ਇਕੱਲਾ ਨਹੀਂ ਹਾਂ ਪਰ ਮੈਂ
੧੭ ਅਤੇ ਮੇਰਾ ਘੱਲਣ ਵਾਲਾ ੦ ਤੁਹਾਡੀ ਸ਼ਰਾ ਵਿੱਚ ਇਹ
ਲਿਖਿਆ ਹੋਇਆ ਹੈ ਕਿ ਦੋ ਮਨੁੱਖਾਂ ਦੀ ਸਾਖੀ ਸੱਚੀ
੧੮ ਹੁੰਦੀ ਹੈ ੦ ਇੱਕ ਤਾਂ ਮੈਂ ਹਾਂ ਜੋ ਆਪਣੇ ਉੱਤੇ ਸਾਖੀ
ਦਿੰਦਾ ਹਾਂ ਅਤੇ ਇੱਕ ਮੇਰਾ ਪਿਤਾ ਜਿਨ੍ਹ ਮੈਨੂੰ ਘੱਲਿਆ
੧੯ ਮੇਰੇ ਉੱਤੇ ਸਾਖੀ ਦਿੰਦਾ ਹੈ ੦ ਤਾਂ ਉਨ੍ਹਾਂ ਉਸ ਨੂੰ
ਆਖਿਆ, ਕਿੱਥੇ ਹੈ ਤੇਰਾ ਪਿਤਾ ? ਯਿਸੂ ਨੇ ਉੱਤਰ
ਦਿੱਤਾ, ਤੁਸੀਂ ਨਾ ਮੈਨੂੰ ਜਾਣਦੇ ਹੋ, ਨਾ ਮੇਰੇ ਪਿਤਾ ਨੂੰ ।
ਜੇ ਤੁਸੀਂ ਮੈਨੂੰ ਜਾਣਦੇ ਤਾਂ ਮੇਰੇ ਪਿਤਾ ਨੂੰ ਵੀ ਜਾਣਦੇ ੦
੨੦ ਉਹ ਨੇ ਹੈਕਲ ਦੇ ਵਿੱਚ ਉਪਦੇਸ਼ ਕਰਦੇ ਹੋਏ ਏਹ
ਗੱਲਾਂ ਖ਼ਜ਼ਾਨੇ ਦੇ ਅੰਦਰ ਆਖੀਆਂ ਅਰ ਕਿਸੇ ਨੇ
ਉਹ ਨੂੰ ਨਾ ਫੜਿਆ ਕਿਉਂ ਜੋ ਉਹ ਦਾ ਵੇਲਾ ਅਜੇ
ਨਹੀਂ ਸੀ ਆਇਆ ॥
੨੧ ਉਸ ਨੇ ਫੇਰ ਉਨ੍ਹਾਂ ਨੂੰ ਆਖਿਆ, ਮੈਂ ਤਾਂ ਚੱਲਿਆ
ਜਾਂਦਾ ਹਾਂ ਅਰ ਤੁਸੀਂ ਮੈਨੂੰ ਭਾਲੋਗੇ ਅਤੇ ਆਪਣੇ
ਪਾਪ ਵਿੱਚ ਮਰੋਗੇ । ਜਿੱਥੇ ਮੈਂ ਜਾਂਦਾ ਹਾਂ ਤੁਸੀਂ ਨਹੀਂ
੨੨ ਆ ਸੱਕਦੇ ੦ ਉਪਰੰਤ ਯਹੂਦੀਆਂ ਨੇ ਕਿਹਾ, ਭਲਾ,
ਉਹ ਆਪਣਾ ਘਾਤ ਕਰੂ ? ਉਹ ਜੋ ਆਖਦਾ ਹੈ ਭਈ
ਜਿੱਥੇ ਮੈਂ ਜਾਂਦਾ ਹਾਂ ਤੁਸੀਂ ਨਹੀਂ ਆ ਸੱਕਦੇ ? ੦
੨੩ ਉਸ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਹੇਠੋਂ ਦੇ ਹੋ, ਮੈਂ
ਉੱਤੋਂ ਦਾ ਹਾਂ । ਤੁਸੀਂ ਇਸ ਜਗਤ ਤੋਂ ਹੋ, ਮੈਂ ਇਸ
੨੪ ਜਗਤ ਤੋਂ ਨਹੀਂ ਹਾਂ ੦ ਇਸ ਲਈ ਮੈਂ ਤੁਹਾਨੂੰ
ਆਖਿਆ ਜੋ ਤੁਸੀਂ ਆਪਣੇ ਪਾਪਾਂ ਵਿੱਚ ਮਰੋਗੇ
ਕਿਉਂਕਿ ਜੇ ਤੁਸੀਂ ਪਰਤੀਤ ਨਾ ਕਰੋ ਕਿ ਮੈਂ ਉਹੋ ਹਾਂ
੨੫ ਤਾਂ ਆਪਣੇ ਪਾਪਾਂ ਵਿੱਚ ਮਰੋਗੇ ੦ ਤਾਂ ਉਨ੍ਹਾਂ ਨੇ ਉਸ
ਨੂੰ ਕਿਹਾ, ਤੂੰ ਹੈਂ ਕੌਣ ? ਯਿਸੂ ਨੇ ਉਨ੍ਹਾਂ ਨੂੰ ਆਖਿਆ,
ਮੈਂ ਉਹੋ ਹਾਂ ਜੋ ਮੁੱਢੋਂ ਤੁਹਾਨੂੰ ਦੱਸਦਾ ਆਇਆ ੦
੨੬ ਤੁਹਾਡੇ ਹੱਕ ਵਿੱਚ ਮੈਂ ਬਹੁਤ ਕੁਝ ਕਹਿਣਾ ਅਤੇ
ਨਿਆਉਂ ਕਰਨਾ ਹੈ ਪਰ ਜਿਨ ਮੈਨੂੰ ਘੱਲਿਆ ਉਹ
ਸੱਚਾ ਹੈ ਅਤੇ ਜਿਹੜੀਆਂ ਗੱਲਾਂ ਮੈਂ ਉਸ ਕੋਲੋਂ
੨੭ ਸੁਣੀਆਂ ਸੋਈ ਜਗਤ ਨੂੰ ਕਹਿੰਦਾ ਹਾਂ ੦ ਓਹ ਨਾ
ਸਮਝੇ ਜੋ ਉਹ ਸਾਨੂੰ ਪਿਤਾ ਦੇ ਵਿਖੇ ਆਖਦਾ ਹੈ ੦
੨੮ ਤਾਂ ਯਿਸੂ ਨੇ ਆਖਿਆ ਕਿ ਜਾਂ ਤੁਸੀਂ ਮਨੁੱਖ ਦੇ ਪੁੱਤ੍ਰ
ਨੂੰ ਉੱਚਾ ਕਰੋਗੇ ਤਾਂ ਜਾਣੋਗੇ ਭਈ ਮੈਂ ਉਹੋ ਹਾਂ ਅਤੇ
ਇਹ ਜੋ ਮੈਂ ਆਪਣੀ ਵੱਲੋਂ ਕੁਝ ਨਹੀਂ ਕਰਦਾ ਪਰ
ਜਿੱਦਾਂ ਪਿਤਾ ਨੇ ਮੈਨੂੰ ਸਿਖਾਲਿਆ ਹੈ ਓਦਾਂ ਹੀ ਮੈਂ
੨੯ ਏਹ ਗੱਲਾਂ ਆਖਦਾ ਹਾਂ ੦ ਅਰ ਜਿਨ੍ਹ ਮੈਨੂੰ ਘੱਲਿਆ
ਉਹ ਮੇਰੇ ਸੰਗ ਹੈ । ਉਸ ਨੇ ਮੈਨੂੰ ਇਕੱਲਾ ਨਹੀਂ
ਛੱਡਿਆ ਕਿਉਂ ਜੋ ਮੈਂ ਸਦਾ ਓਹ ਕੰਮ ਕਰਦਾ ਹਾਂ
੩੦ ਜਿਹੜੇ ਉਸ ਨੂੰ ਭਾਉਂਦੇ ਹਨ ੦ ਉਹ ਦੇ ਏਹ ਗੱਲਾਂ
ਆਖਦਿਆਂ ਬਹੁਤਿਆਂ ਨੇ ਉਹ ਦੇ ਉੱਤੇ ਨਿਹਚਾ
ਕੀਤੀ ॥
੩੧ ਤਾਂ ਯਿਸੂ ਨੇ ਉਨ੍ਹਾਂ ਯਹੂਦੀਆਂ ਨੂੰ ਜਿਨ੍ਹਾਂ ਉਹ ਦੀ
ਪਰਤੀਤ ਕੀਤੀ ਸੀ ਆਖਿਆ, ਜੇ ਤੁਸੀਂ ਮੇਰੇ ਬਚਨ
੩੨ ਤੇ ਖਲੋਤੇ ਰਹੋ ਤਾਂ ਠੀਕ ਤੁਸੀਂ ਮੇਰੇ ਚੇਲੇ ਹੋ ੦ ਅਰ
ਸਚਿਆਈ ਨੂੰ ਜਾਣੋਗੇ ਅਤੇ ਸਚਿਆਈ ਤੁਹਾਨੂੰ
੩੩ ਅਜ਼ਾਦ ਕਰੇਗੀ ੦ ਉਨ੍ਹਾਂ ਉੱਤਰ ਦਿੱਤਾ ਕਿ ਅਸੀਂ
ਅਬਰਾਹਾਮ ਦੀ ਅੰਸ ਹਾਂਗੇ ਅਰ ਕਦੇ ਕਿਸੇ ਦੇ
ਗੁਲਾਮੀ ਵਿੱਚ ਨਹੀਂ ਰਹੇ । ਤੂੰ ਕਿੱਕੁਰ ਆਖਦਾ ਹੈਂ ਜੋ
੩੪ ਤੁਸੀਂ ਅਜ਼ਾਦ ਕੀਤੇ ਜਾਓਗੇ ? ੦ ਯਿਸੂ ਨੇ ਉਨ੍ਹਾਂ ਨੂੰ
ਉੱਤਰ ਦਿੱਤਾ, ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ
ਹਰੇਕ ਜੋ ਪਾਪ ਕਰਦਾ ਹੈ ਸੋ ਪਾਪ ਦਾ ਗੁਲਾਮ ਹੈ ੦
੩੫ ਅਤੇ ਗੁਲਾਮ ਸਦਾ ਘਰ ਵਿੱਚ ਨਹੀਂ ਰਹਿੰਦਾ । ਪੁੱਤ੍ਰ
੩੬ ਸਦਾ ਰਹਿੰਦਾ ਹੈ ੦ ਇਸ ਲਈ ਜੇ ਪੁੱਤ੍ਰ ਤੁਹਾਨੂੰ
੩੭ ਅਜ਼ਾਦ ਕਰੇ ਤਾਂ ਠੀਕ ਤੁਸੀਂ ਅਜ਼ਾਦ ਹੋਵੋਗੇ ੦ ਮੈਂ
ਜਾਣਦਾ ਹਾਂ ਜੋ ਤੁਸੀਂ ਅਬਰਾਹਾਮ ਦੀ ਅੰਸ ਹੋ ਪਰ

ਤੁਸੀਂ ਮੇਰੇ ਮਾਰ ਸੁੱਟਣ ਦੇ ਮਗਰ ਪਏ ਹੋ ਇਸ ਲਈ
ਜੋ ਤੁਹਾਡੇ ਵਿੱਚ ਮੇਰੇ ਬਚਨ ਲਈ ਥਾਂ ਨਹੀਂ ਹੈ ੦
੩੮ ਮੈਂ ਜੋ ਕੁਝ ਆਪਣੇ ਪਿਤਾ ਦੇ ਕੋਲ ਵੇਖਿਆ ਹੈ ਸੋਈ
ਕਹਿੰਦਾ ਹਾਂ । ਫੇਰ ਤੁਸਾਂ ਵੀ ਜੋ ਕੁਝ ਆਪਣੇ ਪਿਉ
੩੯ ਦੇ ਕੋਲੋਂ ਸੁਣਿਆ ਹੈ ਸੋ ਕਰਦੇ ਹੋ ੦ ਉਨ੍ਹਾਂ ਨੇ ਉਸ
ਨੂੰ ਉੱਤਰ ਦਿੱਤਾ, ਸਾਡਾ ਪਿਤਾ ਅਬਰਾਹਾਮ ਹੈ । ਯਿਸੂ
ਨੇ ਉਨ੍ਹਾਂ ਨੂੰ ਆਖਿਆ, ਜੇ ਤੁਸੀਂ ਅਬਰਾਹਾਮ ਦੀ
ਉਲਾਦ ਹੁੰਦੇ ਤਾਂ ਅਬਰਾਹਾਮ ਜਿਹੇ ਕੰਮ ਕਰਦੇ ੦
੪੦ ਪਰ ਹੁਣ ਤੁਸੀਂ ਮੇਰੇ ਮਾਰ ਸੁੱਟਣ ਦੇ ਮਗਰ ਪਏ ਹੋ
ਜੋ ਇਹਾ ਜਿਹਾ ਮਨੁੱਖ ਹਾਂ ਜਿਨ੍ਹ ਤੁਹਾਨੂੰ ਉਹ ਸੱਚੀ
ਗੱਲ ਦੱਸੀ ਹੈ ਜਿਹੜੀ ਮੈਂ ਪਰਮੇਸ਼ੁਰ ਕੋਲੋਂ ਸੁਣੀ ।
੪੧ ਇਹ ਤਾਂ ਅਬਰਾਹਾਮ ਨੇ ਨਹੀਂ ਕੀਤਾ ੦ ਤੁਸੀਂ ਆਪਣੇ
ਪਿਉ ਜਿਹੇ ਕੰਮ ਕਰਦੇ ਹੋ । ਉਨ੍ਹਾਂ ਨੇ ਉਸ ਨੂੰ ਆਖਿਆ,
ਅਸੀਂ ਹਰਾਮ ਦੇ ਨਹੀਂ ਹਾਂ । ਸਾਡਾ ਪਿਤਾ ਇੱਕ ਉਹ
੪੨ ਪਰਮੇਸ਼ੁਰ ਹੈ ੦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਜੇ
ਪਰਮੇਸ਼ੁਰ ਤੁਹਾਡਾ ਪਿਤਾ ਹੁੰਦਾ ਤਾਂ ਤੁਸੀਂ ਮੈਨੂੰ ਪਿਆਰ
ਕਰਦੇ ਇਸ ਲਈ ਜੋ ਮੈਂ ਪਰਮੇਸ਼ੁਰ ਤੋਂ ਨਿੱਕਲਿਆ
ਅਤੇ ਆਇਆ ਹਾਂ ਕਿਉਂਕਿ ਮੈਂ ਆਪ ਤੋਂ ਆਪ
੪੩ ਨਹੀਂ ਆਇਆ ਪਰ ਉਹ ਨੇ ਮੈਨੂੰ ਘੱਲਿਆ ੦ ਤੁਸੀਂ
ਮੇਰੇ ਬੋਲ ਕਿਉਂ ਨਹੀਂ ਸਮਝਦੇ ? ਇਸੇ ਲਈ ਜੋ
੪੪ ਮੇਰਾ ਬਚਨ ਸੁਣ ਨਹੀਂ ਸੱਕਦੇ ੦ ਤੁਸੀਂ ਆਪਣੇ
ਪਿਉ ਸ਼ਤਾਨ ਤੋਂ ਹੋ ਅਤੇ ਆਪਣੇ ਪਿਉ ਦੀਆਂ
ਕਾਮਨਾਂ ਦੇ ਅਨੁਸਾਰ ਕਰਨਾ ਚਾਹੁੰਦੇ ਹੋ । ਉਹ ਤਾਂ
ਮੁੱਢੋਂ ਮਨੁੱਖ ਘਾਤਕ ਸੀ ਅਤੇ ਸਚਿਆਈ ਉੱਤੇ
ਟਿਕਿਆ ਨਾ ਰਿਹਾ ਕਿਉਂਕਿ ਉਸ ਵਿੱਚ ਸਚਿਆਈ
ਹੈ ਨਹੀਂ । ਜਦ ਉਹ ਝੂਠ ਬੋਲਦਾ ਹੈ ਤਾਂ ਉਹ
ਆਪਣੀਆਂ ਹੀ ਹੱਕਦਾ ਹੈ ਕਿਉਂਕਿ ਉਹ ਝੂਠਾ
੪੫ ਹੈ ਅਤੇ ਝੂਠ ਦਾ ਪਤੰਦਰ ਹੈ ੦ ਪਰ ਇਸ ਕਾਰਨ
ਜੋ ਮੈਂ ਸਤ ਆਖਦਾ ਹਾਂ ਤੁਸੀਂ ਮੇਰੀ ਪਰਤੀਤ ਨਹੀਂ
੪੬ ਕਰਦੇ ਹੋ ੦ ਕੌਣ ਤੁਹਾਡੇ ਵਿੱਚੋਂ ਮੇਰੇ ਉੱਤੇ ਗੁਨਾਹ
ਸਾਬਤ ਕਰਦਾ ਹੈ ? ਜੇ ਮੈਂ ਸਤ ਆਖਦਾ ਹਾਂ ਤਾਂ
ਤੁਸੀਂ ਕਿਉਂ ਮੇਰੀ ਪਰਤੀਤ ਨਹੀਂ ਕਰਦੇ ਹੋ ? ੦
੪੭ ਜੋ ਪਰਮੇਸ਼ੁਰ ਤੋਂ ਹੈ ਸੋ ਪਰਮੇਸ਼ੁਰ ਦੇ ਬਚਨ ਸੁਣਦਾ
ਹੈ । ਤੁਸੀਂ ਇਸੇ ਕਾਰਨ ਨਹੀਂ ਸੁਣਦੇ ਜੋ ਤੁਸੀਂ
੪੮ ਪਰਮੇਸ਼ੁਰ ਤੋਂ ਨਹੀਂ ਹੋ ੦ ਯਹੂਦੀਆਂ ਨੇ ਉਹ ਨੂੰ
ਉੱਤਰ ਦਿੱਤਾ, ਕੀ ਅਸੀਂ ਠੀਕ ਨਹੀਂ ਕਹਿੰਦੇ ਜੋ ਤੂੰ
ਸਾਮਰੀ ਹੈਂ ਅਤੇ ਤੈਨੂੰ ਇੱਕ ਭੂਤ ਚਿੰਬੜਿਆ ਹੋਇਆ
੪੯ ਹੈਗਾ ? ੦ ਯਿਸੂ ਨੇ ਉੱਤਰ ਦਿੱਤਾ, ਮੈਨੂੰ ਭੂਤ ਨਹੀਂ
ਚਿੰਬੜਿਆ ਹੋਇਆ ਹੈ ਪਰ ਮੈਂ ਆਪਣੇ ਪਿਤਾ ਦਾ
ਆਦਰ ਕਰਦਾ ਹਾਂ ਅਤੇ ਤੁਸੀਂ ਮੇਰਾ ਨਿਰਾਦਰ
੫੦ ਕਰਦੇ ਹੋ ੦ ਪਰ ਮੈਂ ਆਪਣੀ ਵਡਿਆਈ ਨਹੀਂ
ਭਾਲਦਾ । ਇੱਕ ਹੈ ਜੋ ਭਾਲਦਾ ਅਤੇ ਨਿਆਉਂ
੫੧ ਕਰਦਾ ਹੈ ੦ ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ
ਜੇ ਕੋਈ ਮੇਰੇ ਬਚਨ ਦੀ ਪਾਲਨਾ ਕਰੇ ਤਾਂ ਉਹ ਮੂਲੋਂ
੫੨ ਕਦੇ ਮੌਤ ਨਾ ਵੇਖੇਗਾ ੦ ਯਹੂਦੀਆਂ ਨੇ ਉਹ ਨੂੰ
ਆਖਿਆ, ਹੁਣ ਅਸੀਂ ਜਾਣ ਗਏ ਜੋ ਤੈਨੂੰ ਇੱਕ ਭੂਤ
ਚਿੰਬੜਿਆ ਹੋਇਆ ਹੈ ! ਅਬਰਾਹਾਮ ਮਰ ਗਿਆ,
ਨਾਲੇ ਨਬੀ ਵੀ ਅਤੇ ਤੂੰ ਆਖਦਾ ਹੈਂ ਭਈ ਜੇ ਕੋਈ
ਮੇਰੇ ਬਚਨ ਦੀ ਪਾਲਨਾ ਕਰੇ ਤਾਂ ਉਹ ਮੌਤ ਦਾ
੫੩ ਸੁਆਦ ਮੂਲੋਂ ਕਦੇ ਨਾ ਚੱਖੂ ੦ ਭਲਾ, ਤੂੰ ਸਾਡੇ ਪਿਤਾ
ਅਬਰਾਹਾਮ ਨਾਲੋਂ ਜੋ ਮਰ ਗਿਆ ਹੈ ਵੱਡਾ ਹੈਂ ?
ਨਾਲੇ ਨਬੀ ਵੀ ਮਰ ਗਏ । ਤੂੰ ਆਪ ਨੂੰ ਕੀ ਬਣਾਉਂਦਾ
੫੪ ਹੈਂ ? ੦ ਯਿਸੂ ਨੇ ਉੱਤਰ ਦਿੱਤਾ, ਜੇ ਮੈਂ ਆਪਣੀ
ਵਡਿਆਈ ਕਰਾਂ ਤਾਂ ਮੇਰੀ ਵਡਿਆਈ ਕੁਝ ਨਹੀਂ ਹੈ ।
ਜੋ ਮੇਰੀ ਵਡਿਆਈ ਕਰਦਾ ਹੈ ਸੋ ਮੇਰਾ ਪਿਤਾ ਹੈ ਜਿਹ
ਨੂੰ ਤੁਸੀਂ ਆਖਦੇ ਹੋ ਜੋ ਉਹ ਸਾਡਾ ਪਰਮੇਸ਼ੁਰ ਹੈ ੦
੫੫ ਅਤੇ ਤੁਸਾਂ ਉਹ ਨੂੰ ਨਹੀਂ ਜਾਤਾ ਪਰ ਮੈਂ ਉਹ ਨੂੰ
ਜਾਣਦਾ ਹਾਂ ਅਰ ਜੇ ਮੈਂ ਆਖਾਂ ਭਈ ਮੈਂ ਉਹ ਨੂੰ
ਨਹੀਂ ਜਾਣਦਾ ਤਾਂ ਤੁਹਾਡੇ ਵਾਂਙੁ ਝੂਠਾ ਹੋਵਾਂਗਾ ਪਰ
ਮੈਂ ਉਹ ਨੂੰ ਜਾਣਦਾ ਹਾਂ ਅਤੇ ਉਹ ਦੇ ਬਚਨ ਦੀ
੫੬ ਪਾਲਨਾ ਕਰਦਾ ਹਾਂ ੦ ਤੁਹਾਡਾ ਪਿਤਾ ਅਬਰਾਹਾਮ
ਮੇਰਾ ਦਿਨ ਵੇਖਣ ਨੂੰ ਅਨੰਦ ਸੀ ਅਰ ਉਸ ਨੇ
੫੭ ਵੇਖਿਆ ਅਤੇ ਪਰਸਿੰਨ ਹੋਇਆ ੦ ਤਾਂ ਯਹੂਦੀਆਂ ਨੇ
ਉਹ ਨੂੰ ਆਖਿਆ, ਤੇਰੀ ਉਮਰ ਤਾਂ ਅਜੇ ਪੰਜਾਹਾਂ
ਵਰਿਹਾਂ ਦੀ ਨਹੀਂ ਅਤੇ ਤੈਂ ਅਬਰਾਹਾਮ ਨੂੰ ਵੇਖਿਆ
੫੮ ਹੈ ? ੦ ਯਿਸੂ ਨੇ ਉਨ੍ਹਾਂ ਨੂੰ ਕਿਹਾ, ਮੈਂ ਤੁਹਾਨੂੰ ਸੱਚ
ਸੱਚ ਆਖਦਾ ਹਾਂ ਜੋ ਅਬਰਾਹਾਮ ਦੇ ਹੋਣ ਤੋਂ ਪਹਿਲਾਂ
੫੯ ਮੈਂ ਹਾਂ ੦ ਉਪਰੰਤ ਉਨ੍ਹਾਂ ਉਸ ਦੇ ਮਾਰਨ ਨੂੰ ਪੱਥਰ ਚੁੱਕੇ
ਪਰ ਯਿਸੂ ਨੇ ਆਪਣੇ ਤਾਈਂ ਲੁਕੋਇਆ ਅਤੇ ਹੈਕਲੋਂ
ਬਾਹਰ ਚੱਲਿਆ ਗਿਆ ॥

## ਜਮਾਂਦਰੂ ਅੰਨ੍ਹਾ

੯ ਜਾਂ ਉਹ ਚੱਲਿਆ ਜਾਂਦਾ ਸੀ ਤਾਂ ਉਸ ਨੇ ਇੱਕ
੨ ਮਨੁੱਖ ਵੇਖਿਆ ਜਿਹੜਾ ਜਮਾਂਦਰੂ ਅੰਨ੍ਹਾ ਸੀ ੦ ਅਰ
ਉਸ ਦੇ ਚੇਲਿਆਂ ਨੇ ਉਸ ਨੂੰ ਪੁੱਛਿਆ, ਸੁਆਮੀ ਜੀ
ਕਿਹ ਨੇ ਪਾਪ ਕੀਤਾ ਇਸ ਨੇ ਯਾ ਇਹ ਦੇ ਮਾਪਿਆਂ
੩ ਨੇ ਜੋ ਇਹ ਅੰਨ੍ਹਾਂ ਜੰਮਿਆ ਹੈ ? ੦ ਯਿਸੂ ਨੇ ਉੱਤਰ
ਦਿੱਤਾ, ਨਾ ਤਾਂ ਇਸ ਨੇ ਪਾਪ ਕੀਤਾ ਨਾ ਇਹ ਦੇ
ਮਾਪਿਆਂ ਨੇ ਪਰ ਇਹ ਇਸ ਲਈ ਹੋਇਆ ਜੋ
ਪਰਮੇਸ਼ੁਰ ਦੇ ਕੰਮ ਉਸ ਵਿੱਚ ਪਰਗਟ ਕੀਤੇ ਜਾਣ ੦
੪ ਸਾਨੂੰ ਚਾਹੀਦਾ ਹੈ ਕਿ ਦਿਨ ਹੁੰਦੇ ਹੁੰਦੇ ਉਹ ਦੇ ਕੰਮ
ਕਰੀਏ ਜਿਨ੍ਹ ਮੈਨੂੰ ਘੱਲਿਆ । ਰਾਤ ਚੱਲੀ ਆਉਂਦੀ
੫ ਹੈ ਜਦੋਂ ਕੋਈ ਨਹੀਂ ਕੰਮ ਕਰ ਸੱਕਦਾ ੦ ਜਦ ਤੀਕੁ
ਮੈਂ ਜਗਤ ਵਿੱਚ ਹਾਂ ਮੈਂ ਜਗਤ ਦਾ ਚਾਨਣ ਹਾਂ ੦
੬ ਉਸ ਨੇ ਏਹ ਗੱਲਾਂ ਕਹਿ ਕੇ ਧਰਤੀ ਉੱਤੇ ਥੁੱਕਿਆ
ਅਤੇ ਥੁੱਕ ਨਾਲ ਮਿੱਟੀ ਗੋਈ ਅਰ ਉਹ ਮਿੱਟੀ
੭ ਉਹ ਦੀਆਂ ਅੱਖੀਆਂ ਉੱਤੇ ਮਲੀ ੦ ਅਤੇ ਉਸ ਨੂੰ
ਆਖਿਆ, ਜਾਹ ਸਿਲੋਆਮ ਦੇ ਕੁੰਡ ਵਿੱਚ ਜਿਹ
ਦਾ ਅਰਥ ਹੈ "ਭੇਜਿਆ ਹੋਇਆ" ਧੋ ਸੁੱਟ । ਸੋ
ਉਹ ਨੇ ਜਾ ਕੇ ਧੋਤੀਆਂ ਅਤੇ ਸੁਜਾਖਾ ਹੋ ਕੇ ਚੱਲਾ
੮ ਆਇਆ ੦ ਇਸ ਲਈ ਗੁਆਂਢੀਆਂ ਨੇ ਅਤੇ ਜਿਨ੍ਹਾਂ
ਅੱਗੇ ਉਹ ਨੂੰ ਵੇਖਿਆ ਸੀ ਜੋ ਉਹ ਮੰਗਤਾ ਹੈ ਕਿਹਾ,
ਕੀ ਇਹ ਉਹੋ ਨਹੀਂ ਜਿਹੜਾ ਬੈਠਾ ਭੀਖ ਮੰਗਦਾ ਹੁੰਦਾ
੯ ਸੀ ? ੦ ਇੱਕਨਾਂ ਆਖਿਆ, ਇਹ ਉਹੋ ਹੈ । ਇੱਕਨਾਂ
ਆਖਿਆ, ਨਹੀਂ ਪਰ ਉਸ ਵਰਗਾ ਹੈ । ਉਸ
੧੦ ਆਖਿਆ, ਮੈਂ ਉਹੋ ਹਾਂ ੦ ਇਸ ਲਈ ਉਨ੍ਹਾਂ ਨੇ ਉਹ
ਨੂੰ ਕਿਹਾ, ਫੇਰ ਤੇਰੀਆਂ ਅੱਖਾਂ ਕਿਸ ਤਰਾਂ ਖੁਲ੍ਹ
੧੧ ਗਈਆਂ ? ੦ ਉਹ ਨੇ ਉੱਤਰ ਦਿੱਤਾ ਕਿ ਉਸ ਮਨੁੱਖ
ਨੇ ਜਿਹ ਦਾ ਨਾਮ ਯਿਸੂ ਹੈ ਮਿੱਟੀ ਗੋ ਕੇ ਮੇਰੀਆਂ
ਅੱਖਾਂ ਉੱਤੇ ਮਲੀ ਅਰ ਮੈਨੂੰ ਆਖਿਆ, ਸਿਲੋਆਮ
ਵਿੱਚ ਜਾ ਕੇ ਧੋ ਸੁੱਟ ਸੋ ਮੈਂ ਜਾ ਕੇ ਧੋ ਸੁੱਟੀਆਂ ਅਤੇ
੧੨ ਸੁਜਾਖਾ ਹੋ ਗਿਆ ! ੦ ਤਾਂ ਉਨ੍ਹਾਂ ਉਹ ਨੂੰ ਆਖਿਆ
ਕਿ ਉਹ ਕਿੱਥੇ ਹੈ ? ਉਹ ਬੋਲਿਆ, ਮੈਂ ਨਹੀਂ
ਜਾਣਦਾ ॥
੧੩ ਉਹ ਉਸ ਨੂੰ ਜਿਹੜਾ ਅੱਗੇ ਅੰਨ੍ਹਾ ਸੀ ਫ਼ਰੀਸੀਆਂ
੧੪ ਕੋਲ ਲਿਆਏ ੦ ਅਰ ਜਿਸ ਦਿਨ ਯਿਸੂ ਨੇ ਮਿੱਟੀ
ਗੋ ਕੇ ਉਹ ਦੀਆਂ ਅੱਖੀਆਂ ਖੋਲ੍ਹ ਦਿੱਤੀਆਂ ਉਹ ਦਿਨ
੧੫ ਸਬਤ ਦਾ ਸੀ ੦ ਤਾਂ ਫ਼ਰੀਸੀਆਂ ਨੇ ਫੇਰ ਉਸ ਤੋਂ
ਪੁੱਛਿਆ, ਤੂੰ ਕਿੱਕੁਰ ਸੁਜਾਖਾ ਹੋ ਗਿਆ ? ਉਹ ਨੇ
ਉਨ੍ਹਾਂ ਨੂੰ ਕਿਹਾ ਕਿ ਉਨ ਮੇਰੀਆਂ ਅੱਖਾਂ ਤੇ ਗਿੱਲੀ
ਮਿੱਟੀ ਲਾਈ ਅਤੇ ਮੈਂ ਧੋਤੀਆਂ ਅਰ ਹੁਣ ਵੇਖਦਾ
੧੬ ਹਾਂ ੦ ਉਪਰੰਤ ਫ਼ਰੀਸੀਆਂ ਵਿੱਚੋਂ ਕਿੰਨਿਆਂ ਨੇ ਕਿਹਾ,
ਇਹ ਮਨੁੱਖ ਪਰਮੇਸ਼ੁਰ ਦੀ ਵੱਲੋਂ ਨਹੀਂ ਜੋ ਸਬਤ ਦੇ
ਦਿਨ ਨੂੰ ਨਹੀਂ ਮੰਨਦਾ । ਪਰ ਹੋਰਨਾਂ ਆਖਿਆ, ਪਾਪੀ
ਮਨੁੱਖ ਏਹੋ ਜੇਹੇ ਨਿਸ਼ਾਨ ਕਿੱਕੁਰ ਵਿਖਾਲ ਸੱਕਦਾ
੧੭ ਹੈ ? ਸੋ ਉਨ੍ਹਾਂ ਵਿੱਚ ਫੁੱਟ ਪੈ ਗਈ ੦ ਉਨ੍ਹਾਂ ਉਸ ਅੰਨ੍ਹੇ
ਨੂੰ ਫੇਰ ਆਖਿਆ ਕਿ ਉਹ ਨੇ ਜੋ ਤੇਰੀਆਂ ਅੱਖਾਂ
ਖੋਲ੍ਹੀਆਂ ਤੂੰ ਉਹ ਦੇ ਵਿਖੇ ਕੀ ਕਹਿੰਦਾ ਹੈਂ ? ਉਹ
੧੮ ਬੋਲਿਆ, ਉਹ ਨਬੀ ਹੈ ੦ ਪਰ ਯਹੂਦੀਆਂ ਨੇ ਇਹ
ਗੱਲ ਸਤ ਨਾ ਮੰਨੀ ਜੋ ਉਹ ਅੰਨ੍ਹਾ ਸੀ ਅਤੇ ਸੁਜਾਖਾ
ਹੋ ਗਿਆ ਜਿੰਨਾ ਚਿਰ ਉਸ ਸੁਜਾਖੇ ਹੋਏ ਹੋਏ ਦੇ
੧੯ ਮਾਪਿਆਂ ਨੂੰ ਨਾ ਸੱਦਿਆ ੦ ਅਤੇ ਇਹ ਕਹਿ ਕੇ
ਉਨ੍ਹਾਂ ਤੋਂ ਨਾ ਪੁੱਛਿਆ, ਕੀ ਇਹ ਤੁਹਾਡਾ ਪੁੱਤ੍ਰ ਹੈ ਜਿਹ
ਨੂੰ ਤੁਸੀਂ ਆਖਦੇ ਹੋ ਭਈ ਉਹ ਅੰਨ੍ਹਾ ਜੰਮਿਆ ਸੀ ?
੨੦ ਫੇਰ ਹੁਣ ਉਹ ਕਿੱਕੁਰ ਵੇਖਦਾ ਹੈ ? ੦ ਉਹ ਦੇ
ਮਾਪਿਆਂ ਨੇ ਉੱਤਰ ਦਿੱਤਾ, ਅਸੀਂ ਜਾਣਦੇ ਹਾਂ ਜੋ
ਇਹ ਸਾਡਾ ਪੁੱਤ੍ਰ ਹੈ ਅਤੇ ਇਹ ਭੀ ਕਿ ਉਹ ਅੰਨ੍ਹਾ
੨੧ ਜੰਮਿਆ ਸੀ ੦ ਪਰ ਸਾਨੂੰ ਪਤਾ ਨਹੀਂ ਜੋ ਉਹ ਹੁਣ
ਕਿੱਕੂੰ ਵੇਖਦਾ ਹੈ ਅਤੇ ਇਹ ਭੀ ਨਹੀਂ ਸਾਨੂੰ ਪਤਾ ਹੈ
ਭਈ ਕਿਹ ਨੇ ਉਹ ਦੀਆਂ ਅੱਖਾਂ ਖੋਲ੍ਹੀਆਂ । ਉਸੇ
ਕੋਲੋਂ ਪੁੱਛ ਲਓ, ਉਹ ਸਿਆਣਾ ਹੈ, ਉਹ ਆਪਣੀ
੨੨ ਗੱਲ ਆਪੇ ਦੱਸੂ ੦ ਉਹ ਦੇ ਮਾਪਿਆਂ ਨੇ ਯਹੂਦੀਆਂ
ਤੋਂ ਡਰ ਦੇ ਮਾਰੇ ਏਹ ਗੱਲਾਂ ਕਹੀਆਂ ਕਿਉਂ ਜੋ
ਯਹੂਦੀਆਂ ਨੇ ਏਕਾ ਕਰ ਲਿਆ ਸੀ ਭਈ ਜੇ ਕੋਈ
ਉਹ ਨੂੰ ਮਸੀਹ ਕਰਕੇ ਮੰਨ ਲਵੇ ਤਾਂ ਉਹ ਸਮਾਜ ਵਿੱਚੋਂ
੨੩ ਛੇਕਿਆ ਜਾਵੇ ੦ ਇਸ ਕਾਰਨ ਉਹ ਦੇ ਮਾਪਿਆਂ ਨੇ
ਕਿਹਾ ਕਿ ਉਹ ਸਿਆਣਾ ਹੈ, ਉਸੇ ਨੂੰ ਪੁੱਛ ਲਓ ੦
੨੪ ਉਪਰੰਤ ਉਨ੍ਹਾਂ ਨੇ ਉਸ ਮਨੁੱਖ ਨੂੰ ਜਿਹੜਾ ਅੰਨ੍ਹਾ ਸੀ
ਦੂਈ ਵਾਰ ਸੱਦਿਆ ਅਤੇ ਉਹ ਨੂੰ ਆਖਿਆ ਕਿ
ਪਰਮੇਸ਼ੁਰ ਦੀ ਵਡਿਆਈ ਕਰ । ਅਸੀਂ ਜਾਣਦੇ ਹਾਂ
੨੫ ਜੋ ਇਹ ਮਨੁੱਖ ਪਾਪੀ ਹੈ ੦ ਤਾਂ ਉਸ ਉੱਤਰ ਦਿੱਤਾ
ਭਈ ਉਹ ਪਾਪੀ ਹੈ ਕਿ ਨਹੀਂ ਸੋ ਮੈਂ ਨਹੀਂ ਜਾਣਦਾ ।

ਇੱਕ ਗੱਲ ਮੈਂ ਜਾਣਦਾ ਹਾਂ ਕਿ ਮੈਂ ਜੋ ਅੰਨ੍ਹਾ ਸੀ ਹੁਣ
੨੬ ਵੇਖਦਾ ਹਾਂ ੦ ਇਸ ਲਈ ਉਨ੍ਹਾਂ ਉਸ ਨੂੰ ਕਿਹਾ ਜੋ ਉਨ
ਤੇਰੇ ਨਾਲ ਕੀ ਕੀਤਾ ? ਕਿਸ ਤਰਾਂ ਤੇਰੀਆਂ ਅੱਖਾਂ
੨੭ ਖੋਲ੍ਹੀਆਂ ? ੦ ਉਹ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਮੈਂ
ਤਾਂ ਹੁਣੇ ਤੁਹਾਨੂੰ ਦੱਸਿਆ ਸੀ ਅਤੇ ਤੁਸਾਂ ਸੁਣਿਆ ਹੀ
ਨਾ। ਕਿਉਂ ਫੇਰ ਸੁਣਨਾ ਚਾਹੁੰਦੇ ਹੋ ? ਭਲਾ, ਤੁਸੀਂ
੨੮ ਭੀ ਉਹ ਦੇ ਚੇਲੇ ਹੋਣਾ ਚਾਹੁੰਦੇ ਹੋ ? ੦ ਤਾਂ ਉਨ੍ਹਾਂ
ਉਸ ਨੂੰ ਗਾਲਾਂ ਕੱਢ ਕੇ ਆਖਿਆ, ਉਹ ਦਾ ਚੇਲਾ
੨੯ ਤੂੰਏਂ ਹੈਂ ਪਰ ਅਸੀਂ ਮੂਸਾ ਦੇ ਚੇਲੇ ਹਾਂਗੇ ੦ ਅਸੀਂ
ਜਾਣਦੇ ਹਾਂ ਜੋ ਪਰਮੇਸ਼ੁਰ ਨੇ ਮੂਸਾ ਦੇ ਨਾਲ ਗੱਲਾਂ
ਕੀਤੀਆਂ ਹਨ ਪਰ ਇਹ ਨੂੰ ਨਹੀਂ ਜਾਣਦੇ ਭਈ ਕਿੱਥੋਂ
੩੦ ਹੈ ੦ ਉਸ ਮਨੁੱਖ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਇਹੋ ਤਾਂ
ਅਚਰਜ ਦੀ ਗੱਲ ਹੈ ਜੋ ਤੁਸੀਂ ਨਹੀਂ ਜਾਣਦੇ ਭਈ
ਉਹ ਕਿੱਥੋਂ ਹੈ ਅਤੇ ਉਸ ਨੇ ਮੇਰੀਆਂ ਅੱਖੀਆਂ ਖੋਲ੍ਹ
੩੧ ਦਿੱਤੀਆਂ ! ੦ ਅਸੀਂ ਤਾਂ ਜਾਣਦੇ ਹਾਂਗੇ ਜੋ ਪਰਮੇਸ਼ੁਰ
ਪਾਪੀਆਂ ਦੀ ਨਹੀਂ ਸੁਣਦਾ ਪਰ ਜੇ ਕੋਈ ਪਰਮੇਸ਼ੁਰ
ਦਾ ਭਗਤ ਹੋਵੇ ਅਤੇ ਉਹ ਦੀ ਮਰਜ਼ੀ ਉੱਤੇ ਚੱਲੇ
੩੨ ਤਾਂ ਉਹ ਦੀ ਸੁਣਦਾ ਹੈ ੦ ਜਗਤ ਦੇ ਮੁੱਢੋਂ ਇਹ ਕਦੇ
ਨਹੀਂ ਸੁਣਿਆ ਗਿਆ ਜੋ ਕਿਨੇ ਜਮਾਂਦਰੂ ਅੰਨ੍ਹੇ ਦੀਆਂ
੩੩ ਅੱਖਾਂ ਖੋਲ੍ਹੀਆਂ ਹੋਣ ! ੦ ਜੇ ਇਹ ਪਰਮੇਸ਼ੁਰ ਦੀ
੩੪ ਵੱਲੋਂ ਨਾ ਹੁੰਦਾ ਤਾਂ ਕੁਝ ਨਾ ਕਰ ਸੱਕਦਾ ੦ ਉਨ੍ਹਾਂ ਨੇ
ਉਸ ਨੂੰ ਉੱਤਰ ਦਿੱਤਾ, ਤੂੰ ਤਾਂ ਨਿਰਾ ਪੂਰਾ ਪਾਪਾਂ ਵਿੱਚ
ਜੰਮਿਆ ਹੈਂ, ਫੇਰ ਸਾਨੂੰ ਸਿਖਲਾਉਂਦਾ ਹੈਂ ? ਅਤੇ
ਉਨ੍ਹਾਂ ਉਸ ਨੂੰ ਛੇਕ ਦਿੱਤਾ ॥
੩੫ ਯਿਸੂ ਨੇ ਸੁਣਿਆ ਜੋ ਉਨ੍ਹਾਂ ਉਹ ਨੂੰ ਛੇਕ ਦਿੱਤਾ
ਅਤੇ ਉਹ ਨੂੰ ਲੱਭ ਕੇ ਆਖਿਆ, ਕੀ ਤੂੰ ਪਰਮੇਸ਼ੁਰ ਦੇ
੩੬ ਪੁੱਤ੍ਰ ਉੱਤੇ ਨਿਹਚਾ ਕਰਦਾ ਹੈਂ ? ੦ ਉਹ ਨੇ ਉੱਤਰ
ਦਿੱਤਾ, ਪ੍ਰਭੁ ਜੀ, ਉਹ ਕੌਣ ਹੈ ਜੋ ਮੈਂ ਉਸ ਉੱਤੇ ਨਿਹਚਾ
੩੭ ਕਰਾਂ ? ੦ ਯਿਸੂ ਨੇ ਉਹ ਨੂੰ ਆਖਿਆ, ਤੈਂ ਉਸ ਨੂੰ
ਵੇਖਿਆ ਭੀ ਹੈ ਅਤੇ ਨਾਲੇ ਉਹ ਜੋ ਤੇਰੇ ਸੰਗ ਗੱਲਾਂ
੩੮ ਕਰਦਾ ਹੈ ਸੋਈ ਹੈ ੦ ਤਾਂ ਉਹ ਬੋਲਿਆ, ਪ੍ਰਭੁ ਜੀ ਮੈਂ
ਨਿਹਚਾ ਕਰਦਾ ਹਾਂ ! ਅਤੇ ਉਸ ਨੂੰ ਮੱਥਾ ਟੇਕਿਆ ੦
੩੯ ਯਿਸੂ ਨੇ ਆਖਿਆ, ਮੈਂ ਨਿਆਉਂ ਲਈ ਇਸ ਜਗਤ
ਵਿੱਚ ਆਇਆ ਭਈ ਜਿਹੜੇ ਨਹੀਂ ਵੇਖਦੇ ਹਨ ਓਹ
ਵੇਖਣ ਅਤੇ ਜਿਹੜੇ ਵੇਖਦੇ ਹਨ ਓਹ ਅੰਨ੍ਹੇ ਹੋ ਜਾਣ ੦
੪੦ ਫ਼ਰੀਸੀਆਂ ਵਿੱਚੋਂ ਉਨ੍ਹਾਂ ਨੇ ਜੋ ਉਸ ਦੇ ਨਾਲ ਸਨ ਏਹ
ਗੱਲਾਂ ਸੁਣੀਆਂ ਅਤੇ ਉਸ ਨੂੰ ਆਖਿਆ, ਭਲਾ, ਅਸੀਂ
੪੧ ਭੀ ਅੰਨ੍ਹੇ ਹਾਂ ? ੦ ਯਿਸੂ ਨੇ ਉਨ੍ਹਾਂ ਨੂੰ ਆਖਿਆ, ਜੇ
ਤੁਸੀਂ ਅੰਨ੍ਹੇ ਹੁੰਦੇ ਤਾਂ ਤੁਹਾਡਾ ਪਾਪ ਨਾ ਹੁੰਦਾ ਪਰ ਹੁਣ
ਜੋ ਤੁਸੀਂ ਆਖਦੇ ਹੋ ਭਈ ਅਸੀਂ ਵੇਖਦੇ ਹਾਂ ਇਸ
ਲਈ ਤੁਹਾਡਾ ਪਾਪ ਬਣਿਆ ਰਹਿੰਦਾ ਹੈ ॥

## ੧੦

"ਅੱਛਾ ਅਯਾਲੀ ਮੈਂ ਹਾਂ"।
ਯਹੂਦੀਆਂ ਦਾ ਵਿਰੋਧ

ਮੈਂ ਤੁਹਾਨੂੰ ਸੱਚ ਆਖਦਾ ਹਾਂ ਕਿ ਜਿਹੜਾ ਭੇਡਾਂ
ਦੇ ਬਾੜੇ ਵਿੱਚ ਬੂਹੇ ਥਾਣੀਂ ਨਹੀਂ ਵੜਦਾ ਪਰ ਹੋਰ
੨ ਪਾਸਿਓਂ ਚੜ੍ਹਦਾ ਹੈ ਉਹ ਚੋਰ ਅਤੇ ਡਾਕੂ ਹੈ ੦ ਪਰ
ਜਿਹੜਾ ਬੂਹੇ ਥਾਣੀਂ ਵੜਦਾ ਹੈ ਉਹ ਭੇਡਾਂ ਦਾ
੩ ਅਯਾਲੀ ਹੈ ੦ ਉਹ ਦੇ ਲਈ ਦਰਬਾਨ ਖੋਲ੍ਹ ਦਿੰਦਾ
ਹੈ ਅਤੇ ਭੇਡਾਂ ਉਹ ਦਾ ਬੋਲ ਸੁਣਦੀਆਂ ਹਨ ਅਤੇ
ਉਹ ਆਪਣੀਆਂ ਭੇਡਾਂ ਨੂੰ ਨਾਉਂ ਲੈ ਲੈ ਕੇ ਬੁਲਾਉਂਦਾ
੪ ਹੈ ਅਰ ਉਨ੍ਹਾਂ ਨੂੰ ਬਾਹਰ ਲੈ ਜਾਂਦਾ ਹੈ ੦ ਜਦ ਉਹ
ਆਪਣੀ ਸਾਰੀਆਂ ਭੇਡਾਂ ਨੂੰ ਕੱਢ ਚੁੱਕਦਾ ਹੈ ਤਾਂ
ਉਨ੍ਹਾਂ ਦੇ ਅੱਗੇ ਅੱਗੇ ਤੁਰ ਪੈਂਦਾ ਹੈ ਅਤੇ ਭੇਡਾਂ ਉਹ
ਦੇ ਮਗਰ ਮਗਰ ਲੱਗੀਆਂ ਜਾਂਦੀਆਂ ਹਨ ਕਿਉਂ ਜੋ
੫ ਓਹ ਉਸ ਦੀ ਅਵਾਜ਼ ਪਛਾਣਦੀਆਂ ਹਨ ੦ ਓਹ
ਪਰਾਏ ਦੇ ਮਗਰ ਕਦੇ ਨਾ ਜਾਣਗੀਆਂ ਸਗੋਂ ਉਸ ਤੋਂ
ਨੱਸ ਜਾਣਗੀਆਂ ਕਿਉਂਕਿ ਪਰਾਇਆਂ ਦੀ ਅਵਾਜ਼
੬ ਨਹੀਂ ਪਛਾਣਦੀਆਂ ੦ ਯਿਸੂ ਨੇ ਇਹ ਦ੍ਰਿਸ਼ਟਾਂਤ
ਉਨ੍ਹਾਂ ਨੂੰ ਆਖਿਆ ਪਰ ਓਹ ਨਾ ਸਮਝੇ ਭਈ ਏਹ ਕੀ
ਗੱਲਾਂ ਹਨ ਜਿਹੜੀਆਂ ਉਹ ਸਾਨੂੰ ਆਖਦਾ ਹੈ ॥
੭ ਇਸ ਲਈ ਯਿਸੂ ਨੇ ਫੇਰ ਉਨ੍ਹਾਂ ਨੂੰ ਆਖਿਆ, ਮੈਂ
ਤੁਹਾਨੂੰ ਸੱਚ ਸੱਚ ਆਖਦਾ ਹਾਂ ਜੋ ਭੇਡਾਂ ਦਾ ਬੂਹਾ ਮੈਂ
੮ ਹਾਂ ੦ ਸਭ ਜਿੰਨੇ ਮੈਥੋਂ ਅੱਗੇ ਆਏ ਸੋ ਚੋਰ ਅਤੇ
੯ ਡਾਕੂ ਹਨ ਪਰ ਭੇਡਾਂ ਨੇ ਉਨ੍ਹਾਂ ਦੀ ਨਾ ਸੁਣੀ ੦ ਉਹ
ਬੂਹਾ ਮੈਂ ਹਾਂ। ਮੇਰੇ ਥਾਣੀਂ ਜੇ ਕੋਈ ਵੜੇ ਤਾਂ ਉਹ
ਬਚਾਇਆ ਜਾਵੇਗਾ ਅਤੇ ਅੰਦਰ ਬਾਹਰ ਆਇਆ
੧੦ ਜਾਇਆ ਕਰੇਗਾ ਅਤੇ ਚਾਰਾ ਪਾਵੇਗਾ ੦ ਚੋਰ ਨਹੀਂ
ਆਉਂਦਾ ਪਰ ਇਸ ਲਈ ਜੋ ਚੁਰਾਵੇ ਅਰ ਵੱਢੇ ਅਤੇ
ਨਾਸ ਕਰੇ। ਮੈਂ ਇਸ ਲਈ ਆਇਆ ਭਈ ਉਨ੍ਹਾਂ ਨੂੰ
੧੧ ਜੀਉਣ ਮਿਲੇ ਸਗੋਂ ਚੋਖਾ ਮਿਲੇ ੦ ਅੱਛਾ ਅਯਾਲੀ
ਮੈਂ ਹਾਂ। ਅੱਛਾ ਅਯਾਲੀ ਭੇਡਾਂ ਲਈ ਆਪਣੀ ਜਾਨ

੧੨ ਦਿੰਦਾ ਹੈ ੦ ਜੋ ਕਾਮਾ ਹੈ ਅਤੇ ਅਯਾਲੀ ਨਹੀਂ ਜਿਹ
ਦੀਆਂ ਭੇਡਾਂ ਆਪਣੀਆਂ ਨਹੀਂ ਹਨ ਸੋ ਬਘਿਆੜ
ਨੂੰ ਆਉਂਦਾ ਵੇਖ ਕੇ ਭੇਡਾਂ ਨੂੰ ਛੱਡਦਾ ਅਤੇ ਭੱਜ ਜਾਂਦਾ
ਹੈ ਅਰ ਬਘਿਆੜ ਉਨ੍ਹਾਂ ਨੂੰ ਫੜ ਲੈਂਦਾ ਅਤੇ ਖਿੰਡਾ
੧੩ ਦਿੰਦਾ ਹੈ ੦ ਉਹ ਇਸ ਲਈ ਭੱਜਦਾ ਹੈ ਜੋ ਉਹ
ਕਾਮਾ ਹੈ ਅਤੇ ਭੇਡਾਂ ਦੀ ਚਿੰਤਾ ਨਹੀਂ ਕਰਦਾ ੦
੧੪ ਅੱਛਾ ਅਯਾਲੀ ਮੈਂ ਹਾਂ ਅਤੇ ਮੈਂ ਆਪਣੀਆਂ ਭੇਡਾਂ
ਨੂੰ ਸਿਆਣਦਾ ਹਾਂ ਅਤੇ ਮੇਰੀਆਂ ਆਪਣੀਆਂ ਭੇਡਾਂ
੧੫ ਮੈਨੂੰ ਸਿਆਣਦੀਆਂ ਹਨ ੦ ਜਿਸ ਪਰਕਾਰ ਪਿਤਾ ਮੈਨੂੰ
ਸਿਆਣਦਾ ਹੈ ਅਰ ਮੈਂ ਪਿਤਾ ਨੂੰ ਸਿਆਣਦਾ ਹਾਂ।
ਮੈਂ ਭੇਡਾਂ ਦੇ ਬਦਲੇ ਆਪਣੀ ਜਾਨ ਦਿੰਦਾ ਹਾਂ ੦
੧੬ ਅਤੇ ਮੇਰੀਆਂ ਹੋਰ ਵੀ ਭੇਡਾਂ ਹਨ ਜਿਹੜੀਆਂ ਇਸ
ਵਾੜੇ ਦੀਆਂ ਨਹੀਂ। ਮੈਨੂੰ ਚਾਹੀਦਾ ਹੈ ਜੋ ਉਨ੍ਹਾਂ ਨੂੰ
ਵੀ ਲਿਆਵਾਂ ਅਰ ਓਹ ਮੇਰੀ ਅਵਾਜ਼ ਸੁਣਨਗੀਆਂ
ਅਤੇ ਇੱਕੋ ਇੱਜੜ ਅਤੇ ਇੱਕੋ ਅਯਾਲੀ ਹੋਵੇਗਾ ੦
੧੭ ਪਿਤਾ ਮੈਨੂੰ ਇਸ ਲਈ ਪਿਆਰ ਕਰਦਾ ਹੈ ਕਿ ਮੈਂ
ਆਪਣੀ ਜਾਨ ਦਿੰਦਾ ਹਾਂ ਤਾਂ ਜੋ ਉਹ ਨੂੰ ਫੇਰ ਲਵਾਂ ੦
੧੮ ਕੋਈ ਉਸ ਨੂੰ ਮੈਥੋਂ ਖੋਹੰਦਾ ਨਹੀਂ ਪਰ ਮੈਂ ਆਪੇ ਉਸ
ਨੂੰ ਦਿੰਦਾ ਹਾਂ। ਮੇਰਾ ਇਖ਼ਤਿਆਰ ਹੈ ਜੋ ਉਹ ਨੂੰ ਦੇਵਾਂ
ਅਤੇ ਮੇਰਾ ਇਖ਼ਤਿਆਰ ਹੈ ਜੋ ਉਹ ਨੂੰ ਫੇਰ ਲਵਾਂ।
ਇਹ ਹੁਕਮ ਮੈਂ ਆਪਣੇ ਪਿਤਾ ਕੋਲੋਂ ਪਾਇਆ ਹੈ ॥
੧੯ ਇਨ੍ਹਾਂ ਬਚਨਾਂ ਦੇ ਕਾਰਨ ਯਹੂਦੀਆਂ ਵਿੱਚ ਫੇਰ
੨੦ ਫੁੱਟ ਪੈ ਗਈ ੦ ਅਰ ਬਹੁਤੇ ਉਨ੍ਹਾਂ ਵਿੱਚੋਂ ਬੋਲੇ ਭਈ
ਉਹ ਨੂੰ ਭੂਤ ਚਿੰਬੜਿਆ ਹੋਇਆ ਹੈ ਅਤੇ ਉਹ ਕਮਲਾ
੨੧ ਹੈ ! ਕਾਹਨੂੰ ਤੁਸੀਂ ਉਹ ਦੀ ਸੁਣਦੇ ਹੋ ? ੦ ਹੋਰਨਾਂ
ਆਖਿਆ, ਏਹ ਗੱਲਾਂ ਭੂਤ ਦੇ ਗ੍ਰਸੇ ਹੋਏ ਦੀਆਂ
ਨਹੀਂ ਹਨ। ਭੂਤ ਭਲਾ, ਅੰਨ੍ਹੇ ਦੀਆਂ ਅੱਖਾਂ ਖੋਲ੍ਹ
ਸੱਕਦਾ ਹੈ ? ॥
੨੨ ਯਰੂਸ਼ਲਮ ਵਿੱਚ ਪਰਤਿਸ਼ਠਾ ਦਾ ਤਿਉਹਾਰ
੨੩ ਆਇਆ। ਉਹ ਸਿਆਲ ਦੀ ਰੁੱਤ ਸੀ ੦ ਅਤੇ ਯਿਸੂ
ਹੈਕਲ ਦੇ ਸੁਲੇਮਾਨ ਦੇ ਦਲਾਨ ਵਿੱਚ ਫਿਰਦਾ ਸੀ ੦
੨੪ ਇਸ ਲਈ ਯਹੂਦੀਆਂ ਨੇ ਉਸ ਦੇ ਦੁਆਲੇ ਇਕੱਠੇ
ਹੋ ਕੇ ਉਸ ਨੂੰ ਆਖਿਆ, ਤੂੰ ਕਦਕੁ ਤਾਈਂ ਸਾਨੂੰ
ਦੁਬਧਾ ਵਿੱਚ ਰੱਖੇਂਗਾ ? ਜੇ ਤੂੰ ਮਸੀਹ ਹੈਂ ਤਾਂ ਖੋਲ੍ਹ
੨੫ ਕੇ ਸਾਨੂੰ ਦੱਸ ਦਿਹ ੦ ਯਿਸੂ ਨੇ ਉਨ੍ਹਾਂ ਨੂੰ ਉੱਤਰ ਦਿੱਤਾ,
ਮੈਂ ਤਾਂ ਤੁਹਾਨੂੰ ਦੱਸਿਆ ਪਰ ਤੁਸੀਂ ਪਰਤੀਤ ਨਹੀਂ
ਕਰਦੇ। ਜਿਹੜੇ ਕੰਮ ਮੈਂ ਆਪਣੇ ਪਿਤਾ ਦੇ ਨਾਮ ਤੇ
੨੬ ਕਰਦਾ ਹਾਂ ਓਹ ਮੇਰੇ ਉੱਤੇ ਸਾਖੀ ਦਿੰਦੇ ਹਨ ੦ ਪਰ
ਤੁਸੀਂ ਪਰਤੀਤ ਨਹੀਂ ਕਰਦੇ ਕਿਉਂ ਜੋ ਮੇਰੀਆਂ ਭੇਡਾਂ
੨੭ ਵਿੱਚੋਂ ਨਹੀਂ ਹੋ ੦ ਮੇਰੀਆਂ ਭੇਡਾਂ ਮੇਰੀ ਅਵਾਜ਼
ਸੁਣਦੀਆਂ ਹਨ ਅਰ ਮੈਂ ਉਨ੍ਹਾਂ ਨੂੰ ਸਿਆਣਦਾ ਹਾਂ
ਅਤੇ ਓਹ ਮੇਰੇ ਮਗਰ ਲੱਗੀਆਂ ਆਉਂਦੀਆਂ ਹਨ ੦
੨੮ ਮੈਂ ਉਨ੍ਹਾਂ ਨੂੰ ਸਦੀਪਕ ਜੀਉਣ ਦਿੰਦਾ ਹਾਂ ਅਰ ਉਨ੍ਹਾਂ
ਦਾ ਸਦੀਪਕਾਲ ਤੀਕੁ ਕਦੇ ਨਾਸ ਨਾ ਹੋਵੇਗਾ, ਨਾ
੨੯ ਕੋਈ ਉਨ੍ਹਾਂ ਨੂੰ ਮੇਰੇ ਹੱਥੋਂ ਖੋਹ ਲਵੇਗਾ ੦ ਮੇਰਾ ਪਿਤਾ *
ਜਿਹ ਨੇ ਮੈਨੂੰ ਓਹ ਦਿੱਤੀਆਂ ਹਨ ਸਭਨਾਂ ਤੋਂ ਵੱਡਾ
ਹੈ ਅਤੇ ਕੋਈ ਪਿਤਾ ਦੇ ਹੱਥੋਂ ਉਨ੍ਹਾਂ ਨੂੰ ਖੋਹ ਨਹੀਂ
੩੦ ੩੧ ਸੱਕਦਾ ੦ ਮੈਂ ਅਰ ਪਿਤਾ ਇੱਕੋ ਹਾਂ ੦ ਯਹੂਦੀਆਂ
ਨੇ ਫੇਰ ਪੱਥਰ ਚੁੱਕੇ ਜੋ ਉਹ ਨੂੰ ਪਥਰਾਹ ਕਰਨ ੦
੩੨ ਯਿਸੂ ਨੇ ਅੱਗੋਂ ਉਨ੍ਹਾਂ ਨੂੰ ਆਖਿਆ, ਮੈਂ ਤੁਹਾਨੂੰ ਪਿਤਾ
ਦੀ ਵੱਲੋਂ ਅਨੇਕ ਚੰਗੇ ਕੰਮ ਵਿਖਾਏ। ਉਨ੍ਹਾਂ ਵਿੱਚੋਂ
ਕਿਹੜੇ ਕੰਮ ਦੇ ਬਦਲੇ ਤੁਸੀਂ ਮੈਨੂੰ ਪਥਰਾਹ ਕਰਦੇ
੩੩ ਹੋ ? ੦ ਯਹੂਦੀਆਂ ਨੇ ਉਹ ਨੂੰ ਉੱਤਰ ਦਿੱਤਾ ਕਿ
ਅਸੀਂ ਤੈਨੂੰ ਚੰਗੇ ਕੰਮ ਪਿੱਛੇ ਪਥਰਾਹ ਨਹੀਂ ਕਰਦੇ
ਪਰ ਕੁਫ਼ਰ ਪਿੱਛੇ ਅਤੇ ਇਸ ਲਈ ਜੋ ਤੂੰ ਮਨੁੱਖ ਹੋ ਕੇ
੩੪ ਆਪਣੇ ਆਪ ਨੂੰ ਪਰਮੇਸ਼ੁਰ ਬਣਾਉਂਦਾ ਹੈਂ ੦ ਯਿਸੂ
ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਕੀ ਤੁਹਾਡੀ ਸ਼ਰਾ ਵਿੱਚ
ਇਹ ਨਹੀਂ ਲਿਖਿਆ ਹੋਇਆ ਹੈ ਕਿ ਮੈਂ ਆਖਿਆ,
੩੫ ਤੁਸੀਂ ਦਿਓਤੇ ਹੋ ? ੦ ਜੇਕਰ ਉਸ ਨੇ ਉਨ੍ਹਾਂ ਨੂੰ ਦਿਓਤੇ
ਆਖਿਆ ਜਿਨ੍ਹਾਂ ਦੇ ਕੋਲ ਪਰਮੇਸ਼ੁਰ ਦੀ ਬਾਣੀ ਆਈ,
੩੬ ਅਤੇ ਲਿਖਤ ਖੰਡਣ ਨਹੀਂ ਹੋ ਸੱਕਦੀ, ੦ ਤਾਂ ਜਿਹ ਨੂੰ
ਪਿਤਾ ਨੇ ਪਵਿੱਤਰ ਕਰ ਕੇ ਜਗਤ ਵਿੱਚ ਘੱਲਿਆ, ਕੀ
ਤੁਸੀਂ ਉਹ ਨੂੰ ਇਹ ਆਖਦੇ ਹੋ ਭਈ ਤੂੰ ਕੁਫ਼ਰ ਬਕਦਾ
ਹੈਂ ਇਸ ਲਈ ਜੋ ਮੈਂ ਕਿਹਾ ਸੀ ਕਿ ਮੈਂ ਪਰਮੇਸ਼ੁਰ ਦਾ
੩੭ ਪੁੱਤ੍ਰ ਹਾਂ ? ੦ ਜੇ ਮੈਂ ਆਪਣੇ ਪਿਤਾ ਜੇਹੇ ਕੰਮ ਨਹੀਂ
੩੮ ਕਰਦਾ ਤਾਂ ਮੇਰੀ ਪਰਤੀਤ ਨਾ ਕਰੋ ੦ ਪਰ ਜੇ ਮੈਂ
ਕਰਦਾ ਹਾਂ ਤਾਂ ਭਾਵੇਂ ਮੇਰੀ ਪਰਤੀਤ ਨਾ ਕਰੋ ਤਦ ਵੀ
ਉਨ੍ਹਾਂ ਕੰਮਾਂ ਦੀ ਪਰਤੀਤ ਕਰੋ ਤਾਂ ਤੁਸੀਂ ਜਾਣੋ ਅਤੇ
ਸਮਝੋ ਜੋ ਪਿਤਾ ਮੇਰੇ ਵਿੱਚ ਅਤੇ ਮੈਂ ਪਿਤਾ ਦੇ ਵਿੱਚ

* ਅਥਵਾ, ਜਿਹ ਨੂੰ ਮੇਰੇ ਪਿਤਾ ਨੇ ਮੈਨੂੰ ਦਿੱਤਾ ਸਭਨਾਂ ਤੋਂ ਵੱਡਾ ਹੈ।

੩੯ ਹਾਂ ੦ ਓਹ ਫੇਰ ਉਸ ਦੇ ਫੜਨ ਦੇ ਮਗਰ ਲੱਗੇ ਪਰ
ਉਹ ਉਨ੍ਹਾਂ ਦੇ ਹੱਥੋਂ ਨਿੱਕਲ ਗਿਆ ॥
੪੦ ਉਹ ਫੇਰ ਯਰਦਨ ਦੇ ਪਾਰ ਉਸ ਥਾਂ ਨੂੰ ਚੱਲਿਆ
ਗਿਆ ਜਿੱਥੇ ਪਹਿਲਾਂ ਯੂਹੰਨਾ ਬਪਤਿਸਮਾ ਦਿੰਦਾ ਸੀ
੪੧ ਅਰ ਉੱਥੇ ਟਿਕਿਆ ੦ ਬਥੇਰੇ ਉਸ ਕੋਲ ਆਏ ਅਤੇ
ਬੋਲੇ ਕਿ ਯੂਹੰਨਾ ਨੇ ਤਾਂ ਕੋਈ ਨਿਸ਼ਾਨ ਨਹੀਂ ਵਿਖਾਇਆ
ਪਰ ਜੋ ਕੁਝ ਯੂਹੰਨਾ ਨੇ ਇਹ ਦੇ ਹੱਕ ਵਿੱਚ ਆਖਿਆ
੪੨ ਸੋ ਸਭ ਸੀ ੦ ਅਰ ਉੱਥੇ ਬਹੁਤਿਆਂ ਨੇ ਉਸ ਉੱਤੇ
ਨਿਹਚਾ ਕੀਤੀ ॥

## ਲਾਜ਼ਰ ਨੂੰ ਜਿਵਾਉਣਾ

੧੧ ਮਰਿਯਮ ਅਰ ਉਹ ਦੀ ਭੈਣ ਮਾਰਥਾ ਦੀ
ਨਗਰੀ ਬੈਤਅਨਿਯਾ ਦਾ ਲਾਜ਼ਰ ਨਾਮੇ ਇੱਕ ਮਨੁੱਖ
੨ ਬਿਮਾਰ ਸੀ ੦ ਇਹ ਉਹੋ ਮਰਿਯਮ ਸੀ ਜਿਨ੍ਹ ਪ੍ਰਭੁ ਨੂੰ
ਅਤਰ ਮਲਿਆ ਅਰ ਆਪਣਿਆਂ ਵਾਲਾਂ ਨਾਲ ਉਹ
ਦੇ ਚਰਨ ਪੂੰਝੇ ਸਨ । ਉਸੇ ਦਾ ਭਰਾ ਲਾਜ਼ਰ ਬਿਮਾਰ
੩ ਸੀ ੦ ਇਸ ਲਈ ਦੋਹਾਂ ਭੈਣਾਂ ਨੇ ਉਹ ਨੂੰ ਕਹਾ
ਭੇਜਿਆ ਕਿ ਪ੍ਰਭੁ ਜੀ ਵੇਖ ਜਿਸ ਨਾਲ ਤੂੰ ਹਿਤ ਕਰਦਾ
੪ ਹੈਂ ਸੋ ਬਿਮਾਰ ਹੈ ੦ ਯਿਸੂ ਨੇ ਸੁਣ ਕੇ ਕਿਹਾ, ਇਹ
ਬਿਮਾਰੀ ਮੌਤ ਦੀ ਨਹੀਂ ਸਗੋਂ ਪਰਮੇਸ਼ੁਰ ਦੀ ਵਡਿਆਈ
ਦੇ ਨਿਮਿੱਤ ਹੈ ਜੋ ਇਸ ਤੋਂ ਪਰਮੇਸ਼ੁਰ ਦੇ ਪੁੱਤ੍ਰ ਦੀ
੫ ਵਡਿਆਈ ਹੋਵੇ ੦ ਯਿਸੂ ਮਾਰਥਾ ਨੂੰ ਅਤੇ ਉਹ ਦੀ
੬ ਭੈਣ ਅਰ ਲਾਜ਼ਰ ਨੂੰ ਪਿਆਰ ਕਰਦਾ ਸੀ ੦ ਸੋ ਜਾਂ
ਉਸ ਨੇ ਸੁਣਿਆ ਭਈ ਉਹ ਬਿਮਾਰ ਹੈ ਤਾਂ ਉਹ ਜਿੱਥੇ
੭ ਸੀ ਉਸ ਵੇਲੇ ਦੋ ਦਿਨ ਉੱਥੇ ਹੀ ਰਿਹਾ ੦ ਤਦ ਇਹ
ਦੇ ਪਿੱਛੋਂ ਉਸ ਨੇ ਚੇਲਿਆਂ ਨੂੰ ਆਖਿਆ, ਆਓ ਅਸੀਂ
੮ ਫੇਰ ਯਹੂਦਿਯਾ ਨੂੰ ਚੱਲੀਏ ੦ ਚੇਲਿਆਂ ਨੇ ਉਸ ਨੂੰ
ਆਖਿਆ, ਸੁਆਮੀ ਜੀ ਯਹੂਦੀ ਤੈਨੂੰ ਹੁਣੇ ਪਥਰਾਹ
ਕਰਨਾ ਚਾਹੁੰਦੇ ਸਨ ਅਤੇ ਤੂੰ ਫੇਰ ਉੱਥੇ ਜਾਂਦਾ ਹੈਂ ? ੦
੯ ਯਿਸੂ ਨੇ ਉੱਤਰ ਦਿੱਤਾ, ਕੀ ਦਿਨ ਭਰ ਦੇ ਬਾਰਾਂ ਘੰਟੇ
ਨਹੀਂ ਹਨ ? ਜੇ ਕੋਈ ਦਿਨ ਨੂੰ ਤੁਰੇ ਤਾਂ ਉਹ ਠੋਕਰ
ਨਹੀਂ ਖਾਂਦਾ ਕਿਉਂ ਜੋ ਉਹ ਇਸ ਜਗਤ ਦਾ ਚਾਨਣ
੧੦ ਵੇਖਦਾ ਹੈ ੦ ਪਰ ਜੇ ਕੋਈ ਰਾਤ ਨੂੰ ਤੁਰੇ ਤਾਂ ਠੋਕਰ
ਖਾਂਦਾ ਹੈ ਕਿਉਂ ਜੋ ਉਹ ਦੇ ਵਿੱਚ ਚਾਨਣ ਨਹੀਂ ਹੈ ੦
੧੧ ਉਸ ਨੇ ਇਹ ਗੱਲਾਂ ਆਖੀਆਂ ਅਤੇ ਇਹ ਦੇ ਮਗਰੋਂ
ਉਨ੍ਹਾਂ ਨੂੰ ਕਿਹਾ ਕਿ ਸਾਡਾ ਮਿੱਤ੍ਰ ਲਾਜ਼ਰ ਸੌਂ ਗਿਆ
ਹੈ ਪਰ ਮੈਂ ਜਾਂਦਾ ਹਾਂ ਭਈ ਉਹ ਨੂੰ ਜਗਾਵਾਂ ੦
੧੨ ਉਪਰੰਤ ਚੇਲਿਆਂ ਨੇ ਉਸ ਨੂੰ ਆਖਿਆ, ਪ੍ਰਭੁ ਜੀ ਜੇ
੧੩ ਉਹ ਸੌਂ ਗਿਆ ਹੈ ਤਾਂ ਬਚ ਜਾਊ ੦ ਯਿਸੂ ਨੇ ਤਾਂ
ਉਹ ਦੀ ਮੌਤ ਦੀ ਗੱਲ ਕੀਤੀ ਸੀ ਪਰ ਓਹ ਸਮਝੇ ਜੋ
ਉਸ ਨੇ ਨੀਂਦ ਦੇ ਅਰਾਮ ਦੀ ਗੱਲ ਆਖੀ ਹੈ ੦
੧੪ ਉਪਰੰਤ ਯਿਸੂ ਨੇ ਉਨ੍ਹਾਂ ਨੂੰ ਸਾਫ਼ ਸਾਫ਼ ਆਖ ਦਿੱਤਾ
੧੫ ਜੋ ਲਾਜ਼ਰ ਮਰ ਗਿਆ ਹੈ ੦ ਅਤੇ ਮੈਂ ਤੁਹਾਡੀ ਖਾਤਰ
ਪਰਸਿੰਨ ਹਾਂ ਜੋ ਮੈਂ ਉੱਥੇ ਨਾ ਸਾਂ ਤਾਂ ਜੋ ਤੁਸੀਂ ਨਿਹਚਾ
੧੬ ਕਰੋ । ਪਰ ਆਓ, ਉਸ ਕੋਲ ਚੱਲੀਏ ੦ ਤਾਂ ਥੋਮਾ
ਨੇ ਜਿਹੜਾ ਦੀਦੁਮੁਸ ਕਰਕੇ ਸੱਦੀਦਾ ਹੈ ਆਪਣੇ
ਗੁਰਭਾਈਆਂ ਨੂੰ ਕਿਹਾ, ਆਓ ਅਸੀਂ ਭੀ ਚੱਲੀਏ
ਭਈ ਉਹ ਦੇ ਨਾਲ ਮਰੀਏ ॥
੧੭ ਫੇਰ ਯਿਸੂ ਨੇ ਆਣ ਕੇ ਮਲੂਮ ਕੀਤਾ ਜੋ ਉਹ ਨੂੰ
ਕਬਰ ਵਿੱਚ ਪਏ ਚਾਰ ਦਿਨ ਹੋ ਚੁੱਕੇ ਹਨ ੦
੧੮ ਬੈਤਅਨਿਯਾ ਯਰੂਸ਼ਲਮ ਦੇ ਨੇੜੇ ਕੋਹਕੁ ਵਾਟ ਸੀ ੦
੧੯ ਅਰ ਬਹੁਤ ਸਾਰੇ ਯਹੂਦੀ ਮਾਰਥਾ ਅਤੇ ਮਰਿਯਮ ਦੇ
ਕੋਲ ਆਏ ਹੋਏ ਸਨ ਜੋ ਉਨ੍ਹਾਂ ਦੇ ਭਰਾ ਦੇ ਵਿਖੇ ਉਨ੍ਹਾਂ
੨੦ ਦਾ ਮਨ ਧਰਾਵਾ ਕਰਨ ੦ ਉਪਰੰਤ ਮਾਰਥਾ ਨੇ ਜਾਂ
ਸੁਣਿਆ ਕਿ ਯਿਸੂ ਆਉਂਦਾ ਹੈ ਤਾਂ ਉਸ ਨੂੰ ਮਿਲਣ
੨੧ ਗਈ ਪਰ ਮਰਿਯਮ ਘਰ ਵਿੱਚ ਬੈਠੀ ਰਹੀ ੦ ਤਦ
ਮਾਰਥਾ ਨੇ ਯਿਸੂ ਨੂੰ ਆਖਿਆ, ਪ੍ਰਭੁ ਜੀ ਜੇ ਤੂੰ ਐਥੇ
੨੨ ਹੁੰਦਾ ਤਾਂ ਮੇਰਾ ਭਰਾ ਨਾ ਮਰਦਾ ੦ ਅਤੇ ਮੈਂ ਹੁਣ ਭੀ
ਜਾਣਦੀ ਹਾਂ ਭਈ ਜੋ ਕੁਝ ਤੂੰ ਪਰਮੇਸ਼ੁਰ ਤੋਂ ਮੰਗੇਂ ਸੋ
੨੩ ਪਰਮੇਸ਼ੁਰ ਤੈਨੂੰ ਦੇਊ ੦ ਯਿਸੂ ਨੇ ਉਹ ਨੂੰ ਆਖਿਆ,
੨੪ ਤੇਰਾ ਭਰਾ ਜੀ ਉੱਠੇਗਾ ੦ ਮਾਰਥਾ ਨੇ ਉਸ ਨੂੰ
ਆਖਿਆ, ਮੈਂ ਜਾਣਦੀ ਹਾਂ ਜੋ ਕਿਆਮਤ ਨੂੰ ਅੰਤ ਦੇ
੨੫ ਦਿਨ ਉਹ ਜੀ ਉੱਠੂ ੦ ਯਿਸੂ ਨੇ ਉਹ ਨੂੰ ਕਿਹਾ,
ਕਿਆਮਤ ਅਤੇ ਜੀਉਣ ਮੈਂ ਹਾਂ । ਜੋ ਮੇਰੇ ਉੱਤੇ
ਨਿਹਚਾ ਕਰਦਾ ਹੈ ਭਾਵੇਂ ਉਹ ਮਰ ਜਾਏ ਤਾਂ ਵੀ
੨੬ ਜੀਵੇਗਾ ੦ ਅਤੇ ਹਰ ਕੋਈ ਜਿਹੜਾ ਜੀਉਂਦਾ ਹੈ ਅਰ
ਮੇਰੇ ਉੱਤੇ ਨਿਹਚਾ ਕਰਦਾ ਹੈ ਸੋ ਸਦੀਪਕਾਲ ਤੀਕੁ
ਕਦੇ ਨਾ ਮਰੇਗਾ । ਕੀ ਤੂੰ ਇਸ ਗੱਲ ਦੀ ਪਰਤੀਤ
੨੭ ਕਰਦੀ ਹੈਂ ? ੦ ਉਨ ਉਸ ਨੂੰ ਆਖਿਆ, ਹਾਂ, ਪ੍ਰਭੁ
ਮੈਂ ਪਰਤੀਤ ਕੀਤੀ ਹੈ ਜੋ ਤੂੰ ਹੀ ਮਸੀਹ ਹੈਂ ਪਰਮੇਸ਼ੁਰ ਦਾ
ਪੁੱਤ੍ਰ ਜਿਹੜਾ ਜਗਤ ਵਿੱਚ ਆਉਣ ਵਾਲਾ ਸੀ ੦
੨੮ ਇਹ ਕਹਿ ਕੇ ਉਹ ਚੱਲੀ ਗਈ ਅਤੇ ਆਪਣੀ ਭੈਣ

ਮਰਿਯਮ ਨੂੰ ਚੁੱਪ ਕੀਤੀ ਸੱਦ ਕੇ ਬੋਲੀ, ਗੁਰੂ ਆਇਆ
੨੯ ਹੋਇਆ ਹੈ ਅਤੇ ਤੈਨੂੰ ਸੱਦਦਾ ਹੈ ੦ ਜਾਂ ਉਹ ਨੇ ਇਹ
ਗੱਲ ਸੁਣੀ ਤਾਂ ਝੱਟ ਉੱਠ ਕੇ ਉਸ ਦੇ ਕੋਲ ਗਈ ੦
੩੦ ਯਿਸੂ ਅਜੇ ਪਿੰਡ ਵਿੱਚ ਨਹੀਂ ਸੀ ਆਇਆ ਪਰ
੩੧ ਉਸੇ ਥਾਂ ਸੀ ਜਿੱਥੇ ਮਾਰਥਾ ਉਸ ਨੂੰ ਮਿਲੀ ਸੀ ੦ ਫੇਰ
ਓਹ ਯਹੂਦੀ ਜਿਹੜੇ ਉਹ ਦੇ ਨਾਲ ਘਰ ਵਿੱਚ ਸਨ
ਅਤੇ ਉਹ ਦਾ ਮਨ ਧਰਾਉਂਦੇ ਸਨ ਜਾਂ ਮਰਿਯਮ ਨੂੰ
ਵੇਖਿਆ ਜੋ ਉਹ ਛੇਤੀ ਨਾਲ ਉੱਠ ਕੇ ਬਾਹਰ ਨੂੰ ਚੱਲੀ
ਗਈ ਹੈ ਤਾਂ ਇਹ ਸਮਝ ਕੇ ਭਈ ਉਹ ਕਬਰ ਉੱਤੇ
੩੨ ਰੋਣ ਜਾਂਦੀ ਹੈ ਉਹ ਦੇ ਮਗਰ ਹੋ ਤੁਰੇ ੦ ਸੋ ਜਾਂ
ਮਰਿਯਮ ਉਸ ਥਾਂ ਆਈ ਜਿੱਥੇ ਯਿਸੂ ਸੀ ਤਾਂ ਉਸ
ਨੂੰ ਵੇਖ ਕੇ ਉਸ ਦੇ ਪੈਰੀਂ ਪਈ ਅਤੇ ਉਸ ਨੂੰ ਆਖਿਆ,
ਪ੍ਰਭੁ ਜੀ ਜੇ ਤੂੰ ਐਥੇ ਹੁੰਦਾ ਤਾਂ ਮੇਰਾ ਭਰਾ ਨਾ ਮਰਦਾ ੦
੩੩ ਉਪਰੰਤ ਜਾਂ ਯਿਸੂ ਨੇ ਉਹ ਨੂੰ ਰੋਂਦਿਆਂ ਅਤੇ ਉਨ੍ਹਾਂ
ਯਹੂਦੀਆਂ ਨੂੰ ਵੀ ਜੋ ਉਹ ਦੇ ਨਾਲ ਆਏ ਸਨ ਰੋਂਦੇ
ਵੇਖਿਆ ਤਾਂ ਆਤਮਾ ਵਿੱਚ ਕਲਪਿਆ ਅਤੇ
੩੪ ਘਬਰਾਇਆ ੦ ਅਰ ਆਖਿਆ, ਤੁਸਾਂ ਉਹ ਨੂੰ ਕਿੱਥੇ
ਰੱਖਿਆ ਹੈ ? ਉਨ੍ਹਾਂ ਉਸ ਨੂੰ ਆਖਿਆ, ਪ੍ਰਭੁ ਜੀ
੩੫ ੩੬ ਆ ਵੇਖ ੦ ਯਿਸੂ ਰੋਇਆ ੦ ਇਸ ਤੇ ਯਹੂਦੀ ਬੋਲੇ,
ਵੇਖੋ ਇਹ ਉਸ ਨਾਲ ਕੇਡਾ ਹਿਤ ਕਰਦਾ ਸੀ ! ੦
੩੭ ਪਰ ਕਈ ਉਨ੍ਹਾਂ ਵਿੱਚੋਂ ਬੋਲੇ, ਕੀ ਇਹ ਜਿਹ ਨੇ ਅੰਨ੍ਹੇ
ਦੀਆਂ ਅੱਖਾਂ ਖੋਲ੍ਹੀਆਂ ਐਨਾ ਭੀ ਨਾ ਕਰ ਸੱਕਿਆ
੩੮ ਜੋ ਇਹ ਮਨੁੱਖ ਨਾ ਮਰਦਾ ? ੦ ਤਾਂ ਯਿਸੂ ਆਪਣੇ ਜੀ
ਵਿੱਚ ਫੇਰ ਕਲਪਦਾ ਹੋਇਆ ਕਬਰ ਉੱਤੇ ਆਇਆ ।
ਉਹ ਇੱਕ ਗੁਫ਼ਾ ਸੀ ਅਤੇ ਉਸ ਉੱਤੇ ਇੱਕ ਪੱਥਰ
੩੯ ਧਰਿਆ ਹੋਇਆ ਸੀ ੦ ਯਿਸੂ ਨੇ ਆਖਿਆ, ਇਸ
ਪੱਥਰ ਨੂੰ ਹਟਾ ਦਿਓ । ਉਸ ਮੁਰਦੇ ਦੀ ਭੈਣ ਮਾਰਥਾ
ਨੇ ਉਸ ਨੂੰ ਆਖਿਆ, ਪ੍ਰਭੁ ਜੀ ਉਸ ਕੋਲੋਂ ਤਾਂ ਹੁਣ
ਸੜਿਹਾਨ ਆਉਂਦੀ ਹੈ ਕਿਉਂ ਜੋ ਉਹ ਨੂੰ ਚਾਰ ਦਿਨ
੪੦ ਹੋਏ ਹਨ ੦ ਯਿਸੂ ਨੇ ਉਹ ਨੂੰ ਕਿਹਾ, ਕੀ ਮੈਂ ਤੈਨੂੰ ਨਹੀਂ
ਆਖਿਆ ਭਈ ਜੇ ਤੂੰ ਪਰਤੀਤ ਕਰੇਂ ਤਾਂ ਪਰਮੇਸ਼ੁਰ ਦੀ
੪੧ ਵਡਿਆਈ ਵੇਖੇਂਗੀ ? ੦ ਸੋ ਉਨ੍ਹਾਂ ਉਸ ਪੱਥਰ ਨੂੰ
ਹਟਾ ਦਿੱਤਾ ਅਤੇ ਯਿਸੂ ਨੇ ਅੱਖਾਂ ਉਤਾਹਾਂ ਕਰ ਕੇ
ਆਖਿਆ, ਹੇ ਪਿਤਾ ਮੈਂ ਤੇਰਾ ਸ਼ੁਕਰ ਕਰਦਾ ਹਾਂ ਜੋ
੪੨ ਤੈਂ ਮੇਰੀ ਸੁਣੀ ੦ ਅਤੇ ਮੈਂ ਜਾਣਿਆ ਜੋ ਤੂੰ ਮੇਰੀ ਸਦਾ
ਸੁਣਦਾ ਹੈਂ ਪਰ ਇਨ੍ਹਾਂ ਲੋਕਾਂ ਦੇ ਕਾਰਨ ਜਿਹੜੇ ਆਲੇ
ਦੁਆਲੇ ਖੜੇ ਹਨ ਮੈਂ ਇਹ ਆਖਿਆ ਤਾਂ ਓਹ
੪੩ ਪਰਤੀਤ ਕਰਨ ਜੋ ਤੈਂ ਮੈਨੂੰ ਘੱਲਿਆ ੦ ਇਹ ਕਹਿ ਕੇ
ਉੱਚੀ ਅਵਾਜ਼ ਮਾਰੀ ਕਿ ਲਾਜ਼ਰ, ਬਾਹਰ ਆ ! ੦
੪੪ ਉਹ ਜਿਹੜਾ ਮੋਇਆ ਹੋਇਆ ਸੀ ਕਫ਼ਨ ਨਾਲ ਹੱਥ
ਪੈਰ ਬੱਧੇ ਹੋਏ ਬਾਹਰ ਨਿੱਕਲ ਆਇਆ ਅਰ ਉਹ
ਦੇ ਮੂੰਹ ਉੱਤੇ ਰੁਮਾਲ ਵਲ੍ਹੇਟਿਆ ਹੋਇਆ ਸੀ ! ਯਿਸੂ
ਨੇ ਉਨ੍ਹਾਂ ਨੂੰ ਆਖਿਆ, ਉਹ ਨੂੰ ਖੋਲ੍ਹੋ ਅਤੇ ਜਾਣ
ਦਿਓ ॥
੪੫ ਤਦੋਂ ਬਥੇਰਿਆਂ ਨੇ ਉਨ੍ਹਾਂ ਯਹੂਦੀਆਂ ਵਿੱਚੋਂ ਜਿਹੜੇ
ਮਰਿਯਮ ਕੋਲ ਆਏ ਸਨ ਇਹ ਜੋ ਕੁਝ ਯਿਸੂ ਨੇ ਕੀਤਾ
੪੬ ਵੇਖ ਕੇ ਉਸ ਉੱਤੇ ਨਿਹਚਾ ਕੀਤੀ ੦ ਪਰ ਉਨ੍ਹਾਂ ਵਿੱਚੋਂ
ਕਈਆਂ ਨੇ ਫ਼ਰੀਸੀਆਂ ਦੇ ਕੋਲ ਜਾ ਕੇ ਓਹ ਕੰਮ
ਜਿਹੜੇ ਯਿਸੂ ਨੇ ਕੀਤੇ ਸਨ ਦੱਸ ਦਿੱਤੇ ॥
੪੭ ਇਸ ਲਈ ਪਰਧਾਨ ਜਾਜਕਾਂ ਅਤੇ ਫ਼ਰੀਸੀਆਂ ਨੇ
ਮਹਾ ਸਭਾ ਇਕੱਠੀ ਕਰ ਕੇ ਕਿਹਾ, ਅਸੀਂ ਕੀ ਕਰਦੇ
ਹਾਂ, ਕਿਉਂ ਜੋ ਇਹ ਮਨੁੱਖ ਬਹੁਤ ਨਿਸ਼ਾਨ ਵਿਖਾਉਂਦਾ
੪੮ ਹੈ ? ੦ ਜੇ ਅਸੀਂ ਉਸ ਨੂੰ ਐਵੇਂ ਛੱਡ ਦੇਈਏ ਤਾਂ
ਸਭ ਉਸ ਉੱਤੇ ਨਿਹਚਾ ਕਰਨਗੇ ਅਤੇ ਰੋਮੀ ਆ
ਜਾਣਗੇ ਅਤੇ ਨਾਲੇ ਸਾਡੀ ਜਗ੍ਹਾ ਅਰ ਨਾਲੇ ਸਾਡੀ
੪੯ ਕੌਮ ਭੀ ਲੈ ਲੈਣਗੇ ੦ ਅਰ ਉਨ੍ਹਾਂ ਵਿੱਚੋਂ ਕਯਾਫ਼ਾ
ਨਾਮੇ ਇੱਕ ਨੇ ਜਿਹੜਾ ਉਸ ਸਾਲ ਸਰਦਾਰ ਜਾਜਕ
ਸੀ ਉਨ੍ਹਾਂ ਨੂੰ ਆਖਿਆ, ਤੁਸੀਂ ਕੁਝ ਨਹੀਂ ਜਾਣਦੇ ੦
੫੦ ਅਤੇ ਨਹੀਂ ਸੋਚਦੇ ਹੋ ਭਈ ਤੁਹਾਡੇ ਲਈ ਇਹੋ ਚੰਗਾ
ਹੈ ਜੋ ਇੱਕ ਮਨੁੱਖ ਲੋਕਾਂ ਦੇ ਬਦਲੇ ਮਰੇ, ਨਾ ਕਿ ਸਾਰੀ
੫੧ ਕੌਮ ਦਾ ਨਾਸ ਹੋਵੇ ੦ ਪਰ ਇਹ ਉਸ ਨੇ ਆਪਣੀ
ਵੱਲੋਂ ਨਹੀਂ ਕਿਹਾ ਪਰ ਇਸ ਕਾਰਨ ਜੋ ਉਹ ਉਸ
ਸਾਲ ਸਰਦਾਰ ਜਾਜਕ ਸੀ ਅਗੰਮ ਗਿਆਨ ਨਾਲ
ਖਬਰ ਦਿੱਤੀ ਜੋ ਯਿਸੂ ਉਸ ਕੌਮ ਦੇ ਬਦਲੇ ਮਰਨ ਨੂੰ
੫੨ ਸੀ ੦ ਅਤੇ ਨਿਰਾ ਉਸੇ ਕੌਮ ਦੇ ਬਦਲੇ ਨਹੀਂ ਸਗੋਂ
ਇਸ ਲਈ ਵੀ ਜੋ ਉਹ ਪਰਮੇਸ਼ੁਰ ਦਿਆਂ ਬਾਲਕਾਂ ਨੂੰ
ਜੋ ਖਿੰਡੇ ਹੋਏ ਹਨ ਇਕੱਠਿਆਂ ਕਰ ਕੇ ਇੱਕੋ ਬਣਾਵੇ ੦
੫੩ ਸੋ ਉਨ੍ਹਾਂ ਨੇ ਉਸੇ ਦਿਨ ਤੋਂ ਮਤਾ ਪਕਾਇਆ ਭਈ ਉਸ
ਨੂੰ ਜਾਨੋਂ ਮਾਰਨ ॥
੫੪ ਇਸ ਕਾਰਨ ਯਿਸੂ ਫੇਰ ਯਹੂਦੀਆਂ ਵਿੱਚ ਖੁਲ੍ਹਮ-
ਖੁਲ੍ਹਾ ਨਾ ਫਿਰਿਆ ਪਰ ਉੱਥੋਂ ਉਜਾੜ ਦੇ ਲਾਗੇ ਦੇ
ਦੇਸ ਵਿੱਚ ਇਫ਼ਰਾਈਮ ਕਰਕੇ ਇੱਕ ਨਗਰ ਨੂੰ ਗਿਆ

੫੫ ਅਤੇ ਚੇਲਿਆਂ ਸਣੇ ਉੱਥੇ ਰਿਹਾ ੦ ਪਰ ਯਹੂਦੀਆਂ
ਦਾ ਪਸਾਹ ਨਾਮੇ ਤਿਉਹਾਰ ਨੇੜੇ ਸੀ ਅਤੇ ਅਨੇਕ ਲੋਕ
ਆਪ ਨੂੰ ਸ਼ੁੱਧ ਕਰਨ ਲਈ ਤਿਉਹਾਰ ਤੋਂ ਪਹਿਲਾਂ ਪਿੰਡ
੫੬ ਪਿੰਡ ਤੋਂ ਯਰੂਸ਼ਲਮ ਨੂੰ ਗਏ ੦ ਸੋ ਉਨ੍ਹਾਂ ਨੇ ਯਿਸੂ ਦੀ
ਭਾਲ ਕੀਤੀ ਅਤੇ ਹੈਕਲ ਵਿੱਚ ਖੜੇ ਹੋ ਕੇ ਆਪੋ
ਵਿੱਚੀਂ ਕਹਿਣ ਲੱਗੇ, ਤੁਸੀਂ ਕੀ ਸਮਝਦੇ ਹੋ ਕਿ ਉਹ
੫੭ ਇਸ ਤਿਉਹਾਰ ਉੱਤੇ ਨਹੀਂ ਆਊਗਾ ? ੦ ਅਤੇ
ਪਰਧਾਨ ਜਾਜਕਾਂ ਅਰ ਫ਼ਰੀਸੀਆਂ ਨੇ ਹੁਕਮ ਕੀਤਾ
ਸੀ ਕਿ ਜੇ ਕੋਈ ਜਾਣਦਾ ਹੋਵੇ ਜੋ ਉਹ ਕਿੱਥੇ ਹੈ ਤਾਂ
ਦੱਸ ਦੇਵੇ ਭਈ ਓਹ ਉਸ ਨੂੰ ਫੜ ਲੈਣ ॥

## ੧੨ ਸ਼ਾਹੀ ਦਾਖ਼ਲਾ । ਯੂਨਾਨੀ ਪ੍ਰਭੂ ਦਾ ਦਰਸ਼ਣ ਲੋਚਦੇ ਹਨ

ਫੇਰ ਪਸਾਹ ਤੋਂ ਛੇ ਦਿਨ ਪਹਿਲਾਂ ਯਿਸੂ ਬੈਤ-
ਅਨਿਯਾ ਵਿੱਚ ਆਇਆ ਜਿੱਥੇ ਲਾਜ਼ਰ ਸੀ ਜਿਹ ਨੂੰ
੨ ਯਿਸੂ ਨੇ ਮੁਰਦਿਆਂ ਵਿੱਚੋਂ ਜਿਵਾਲਿਆ ਸੀ ੦ ਸੋ
ਉੱਥੇ ਉਨ੍ਹਾਂ ਉਸ ਦੇ ਲਈ ਭੋਜਨ ਤਿਆਰ ਕੀਤਾ ਅਤੇ
ਮਾਰਥਾ ਟਹਿਲ ਕਰਦੀ ਸੀ ਪਰ ਲਾਜ਼ਰ ਉਨ੍ਹਾਂ ਵਿੱਚੋਂ
ਇੱਕ ਸੀ ਜਿਹੜੇ ਉਹ ਦੇ ਨਾਲ ਖਾਣ ਬੈਠੇ ਸਨ ੦
੩ ਤਦ ਮਰਿਯਮ ਨੇ ਅੱਧ ਸੇਰ ਮਹਿੰਗ ਮੁੱਲਾ ਜਟਾ ਮਾਸੀ
ਦਾ ਖਰਾ ਅਤਰ ਲੈ ਕੇ ਯਿਸੂ ਦੇ ਚਰਨਾਂ ਨੂੰ ਮਲਿਆ
ਅਤੇ ਆਪਣੇ ਵਾਲਾਂ ਨਾਲ ਉਹ ਦੇ ਚਰਨ ਪੂੰਝੇ ਅਤੇ
੪ ਘਰ ਅਤਰ ਦੀ ਬਾਸਨਾ ਨਾਲ ਭਰ ਗਿਆ ੦ ਪਰ
ਉਹ ਦੇ ਚੇਲਿਆਂ ਵਿੱਚੋਂ ਯਹੂਦਾ ਇਸਕਰਿਯੋਤੀ ਨੇ
੫ ਜਿਨ ਉਸ ਨੂੰ ਫੜਵਾਉਣਾ ਸੀ ਆਖਿਆ, ੦ ਇਹ
ਅਤਰ ਤ੍ਰੈ ਸੌ ਰੁਪਏ ਨੂੰ ਵੇਚ ਕੇ ਕੰਗਾਲਾਂ ਨੂੰ ਕਿਉਂ
੬ ਨਾ ਦਿੱਤਾ ਗਿਆ ? ੦ ਪਰ ਉਹ ਨੇ ਇਹ ਗੱਲ ਇਸ
ਕਾਰਨ ਨਹੀਂ ਆਖੀ ਜੋ ਕੰਗਾਲਾਂ ਦੀ ਚਿੰਤਾ ਕਰਦਾ
ਸੀ ਪਰ ਇਸ ਕਾਰਨ ਜੋ ਉਹ ਚੋਰ ਸੀ ਅਤੇ ਗੁਥਲੀ
ਉਹ ਦੇ ਕੋਲ ਰਹਿੰਦੀ ਸੀ ਅਰ ਜੋ ਕੁਝ ਉਸ ਵਿੱਚ
੭ ਪਾਇਆ ਜਾਂਦਾ ਉਹ ਨੂੰ ਲੈ ਜਾਂਦਾ ਸੀ ੦ ਤਾਂ ਯਿਸੂ
ਨੇ ਆਖਿਆ, ਉਹ ਨੂੰ ਇਹ ਮੇਰੇ ਕਫ਼ਨਾਉਣ ਦਫ਼ਨਾ-
੮ ਉਣ ਦੇ ਦਿਨ ਲਈ ਰੱਖਣ ਦਿਹ ੦ ਕੰਗਾਲ ਤਾਂ ਸਦਾ
ਤੁਹਾਡੇ ਨਾਲ ਹਨ ਪਰ ਮੈਂ ਸਦਾ ਤੁਹਾਡੇ ਨਾਲ ਨਹੀਂ
ਹਾਂ ॥
੯ ਤਦ ਯਹੂਦੀਆਂ ਦੇ ਬਹੁਤ ਸਾਰੇ ਲੋਕ ਜਾਣ ਗਏ
ਭਈ ਉਹ ਉੱਥੇ ਹੈ ਅਤੇ ਓਹ ਆਏ ਨਿਰਾ ਯਿਸੂ
ਪਿੱਛੇ ਨਹੀਂ ਸਗੋਂ ਇਸ ਲਈ ਵੀ ਜੋ ਲਾਜ਼ਰ ਨੂੰ ਵੇਖਣ
ਜਿਹ ਨੂੰ ਉਸ ਨੇ ਮੁਰਦਿਆਂ ਵਿੱਚੋਂ ਜਿਵਾਲਿਆ ਸੀ ੦
੧੦ ਪਰ ਪਰਧਾਨ ਜਾਜਕਾਂ ਨੇ ਮਤਾ ਪਕਾਇਆ ਜੋ ਲਾਜ਼ਰ
੧੧ ਨੂੰ ਵੀ ਜਾਨੋਂ ਮਾਰ ਦੇਈਏ ੦ ਕਿਉਂਕਿ ਉਹ ਦੇ ਕਾਰਨ
ਯਹੂਦੀਆਂ ਵਿੱਚੋਂ ਬਾਹਲੇ ਲੋਕ ਚੱਲੇ ਗਏ ਅਤੇ ਯਿਸੂ
ਉੱਤੇ ਨਿਹਚਾ ਕਰਦੇ ਸਨ ॥
੧੨ ਦੂਜੇ ਦਿਨ ਬਹੁਤ ਸਾਰੇ ਲੋਕ ਜੋ ਤਿਉਹਾਰ ਤੇ
ਆਏ ਹੋਏ ਸਨ ਜਦ ਉਨ੍ਹਾਂ ਨੇ ਸੁਣਿਆ ਜੋ ਯਿਸੂ
੧੩ ਯਰੂਸ਼ਲਮ ਨੂੰ ਆਉਂਦਾ ਹੈ ੦ ਖਜੂਰਾਂ ਦੀਆਂ
ਟਹਿਣੀਆਂ ਲੈ ਕੇ ਉਹ ਦੇ ਮਿਲਣ ਨੂੰ ਨਿੱਕਲੇ ਅਤੇ
ਉੱਚੀ ਦਿੱਤੀ ਬੋਲਣ ਲੱਗੇ, ਹੋਸੰਨਾ ! ਧੰਨ ਉਹ
ਜਿਹੜਾ ਪ੍ਰਭੁ ਦੇ ਨਾਮ ਉੱਤੇ ਆਉਂਦਾ ਹੈ ਅਤੇ
੧੪ ਇਸਰਾਏਲ ਦਾ ਪਾਤਸ਼ਾਹ ਹੈ ! ੦ ਅਤੇ ਯਿਸੂ ਨੇ ਇੱਕ
ਗਧੀ ਦਾ ਬੱਚਾ ਪਾਇਆ ਅਤੇ ਉਸ ਉੱਤੇ ਸਵਾਰ
ਹੋਇਆ ਜਿਵੇਂ ਲਿਖਿਆ ਹੋਇਆ ਹੈ *
੧੫ ਸੀਯੋਨ ਦੀ ਬੇਟੀ, ਨਾ ਡਰ,
ਵੇਖ ਤੇਰਾ ਪਾਤਸ਼ਾਹ ਗਧੀ ਦੇ ਬੱਚੇ ਤੇ
ਸਵਾਰ ਹੋ ਕੇ ਆਉਂਦਾ ਹੈ ॥
੧੬ ਉਹ ਦੇ ਚੇਲਿਆਂ ਨੇ ਪਹਿਲਾਂ ਏਹ ਗੱਲਾਂ ਨਾ
ਸਮਝੀਆਂ ਪਰ ਜਾਂ ਯਿਸੂ ਆਪਣੇ ਤੇਜ ਨੂੰ ਪਹੁੰਚਿਆ
ਤਾਂ ਉਨ੍ਹਾਂ ਨੂੰ ਚੇਤੇ ਆਇਆ ਜੋ ਏਹ ਗੱਲਾਂ ਉਸੇ ਵਿਖੇ
ਲਿਖੀਆਂ ਹੋਈਆਂ ਸਨ ਅਤੇ ਉਨ੍ਹਾਂ ਉਸ ਦੇ ਨਾਲ ਏਹ
੧੭ ਕੰਮ ਕੀਤੇ ਸਨ ੦ ਤਦ ਉਨ੍ਹਾਂ ਲੋਕਾਂ ਨੇ ਜਿਹੜੇ ਉਸ
ਵੇਲੇ ਉਹ ਦੇ ਨਾਲ ਸਨ ਜਦ ਉਹ ਨੇ ਲਾਜ਼ਰ ਨੂੰ
ਕਬਰੋਂ ਬਾਹਰ ਸੱਦਿਆ ਅਤੇ ਮੁਰਦਿਆਂ ਵਿੱਚੋਂ
੧੮ ਜਿਵਾਲਿਆ ਸੀ ਸਾਖੀ ਦਿੱਤੀ ੦ ਇਸ ਕਰਕੇ ਵੀ ਲੋਕ
ਉਹ ਨੂੰ ਜਾ ਮਿਲੇ ਕਿਉਂ ਜੋ ਉਨ੍ਹਾਂ ਸੁਣਿਆ ਸੀ ਭਈ
੧੯ ਉਸ ਨੇ ਇਹ ਨਿਸ਼ਾਨ ਵਿਖਾਇਆ ੦ ਤਾਂ ਫ਼ਰੀਸੀ
ਆਪਸ ਵਿੱਚ ਕਹਿਣ ਲੱਗੇ, ਤੁਸੀਂ ਵੇਖਦੇ ਹੋ ਜੋ
ਤੁਹਾਥੋਂ ਕੁਝ ਨਹੀਂ ਬਣਿ ਆਉਂਦਾ । ਵੇਖੋ ਜਗਤ ਉਹ
ਦੇ ਪਿੱਛੇ ਲੱਗ ਤੁਰਿਆ ! ॥
੨੦ ਜਿਹੜੇ ਲੋਕ ਤਿਉਹਾਰ ਉੱਤੇ ਬੰਦਗੀ ਕਰਨ ਆਏ
੨੧ ਉਨ੍ਹਾਂ ਵਿੱਚ ਕਈ ਯੂਨਾਨੀ ਸਨ ੦ ਸੋ ਓਹ ਫ਼ਿਲਿੱਪੁਸ

* ਜ਼ਕ. ੯ : ੯ ।

ਦੇ ਕੋਲ ਜੋ ਗਲੀਲ ਦੇ ਬੈਤਸੈਦੇ ਦਾ ਸੀ ਆਏ ਅਤੇ
ਉਹ ਦੇ ਅੱਗੇ ਅਰਜ਼ ਕਰ ਕੇ ਆਖਿਆ, ਜੀ, ਅਸਾਂ
੨੨ ਯਿਸੂ ਦਾ ਦਰਸ਼ਨ ਕਰਨਾ ਹੈ ੦ ਫਿਲਿੱਪੁਸ ਨੇ ਆਣ
ਕੇ ਅੰਦ੍ਰਿਯਾਸ ਨੂੰ ਕਹਿ ਦਿੱਤਾ ਅਤੇ ਅੰਦ੍ਰਿਯਾਸ ਅਰ
੨੩ ਫਿਲਿੱਪੁਸ ਨੇ ਆਣ ਕੇ ਯਿਸੂ ਨੂੰ ਆਖਿਆ ੦ ਯਿਸੂ
ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਵੇਲਾ ਆ ਪੁੱਜਿਆ ਹੈ ਜੋ
੨੪ ਮਨੁੱਖ ਦੇ ਪੁੱਤ੍ਰ ਦੀ ਵਡਿਆਈ ਕੀਤੀ ਜਾਏ ੦ ਮੈਂ
ਤੁਹਾਨੂੰ ਸੱਚ ਸੱਚ ਆਖਦਾ ਹਾਂ ਜੋ ਕਣਕ ਦਾ ਦਾਣਾ
ਜੇ ਜ਼ਮੀਨ ਵਿੱਚ ਪੈ ਕੇ ਨਾ ਮਰੇ ਤਾਂ ਉਹ ਇਕੱਲਾ ਹੀ
ਰਹਿੰਦਾ ਹੈ ਪਰ ਜੇ ਮਰੇ ਤਾਂ ਬਹੁਤ ਸਾਰਾ ਫਲ ਦਿੰਦਾ ੦
੨੫ ਜਿਹੜਾ ਆਪਣੀ ਜਾਨ ਨਾਲ ਹਿਤ ਕਰਦਾ ਹੈ ਉਹ ਉਸ
ਨੂੰ ਗੁਆਉਂਦਾ ਅਤੇ ਜਿਹੜਾ ਇਸ ਜਗਤ ਵਿੱਚ
ਆਪਣੀ ਜਾਨ ਨਾਲ ਵੈਰ ਰੱਖਦਾ ਹੈ ਉਹ ਸਦੀਪਕ
੨੬ ਜੀਉਣ ਤਾਈਂ ਉਹ ਦੀ ਰੱਛਿਆ ਕਰੇਗਾ ੦ ਜੇ ਕੋਈ
ਮੇਰੀ ਸੇਵਾ ਕਰੇ ਤਾਂ ਮੇਰੇ ਪਿੱਛੇ ਹੋ ਤੁਰੇ ਅਰ ਜਿੱਥੇ
ਮੈਂ ਹਾਂ ਮੇਰਾ ਸੇਵਕ ਭੀ ਉੱਥੇ ਹੋਵੇਗਾ । ਜੇ ਕੋਈ ਮੇਰੀ
੨੭ ਸੇਵਾ ਕਰੇ ਤਾਂ ਪਿਤਾ ਉਹ ਦਾ ਆਦਰ ਕਰੇਗਾ ੦ ਹੁਣ
ਮੇਰਾ ਜੀ ਘਬਰਾਉਂਦਾ ਹੈ ਅਤੇ ਮੈਂ ਕੀ ਆਖਾਂ ? ਹੇ
ਪਿਤਾ ਮੈਨੂੰ ਇਸ ਘੜੀ ਤੋਂ ਬਚਾ ? ਪਰ ਇਸੇ ਲਈ
੨੮ ਮੈਂ ਇਸ ਘੜੀ ਤੀਕੁ ਆਇਆ ਹਾਂ ੦ ਹੇ ਪਿਤਾ
ਆਪਣੇ ਨਾਮ ਨੂੰ ਵਡਿਆਈ ਦੇਹ । ਤਦੋਂ ਏਹ ਸੁਰਗੀ
ਬਾਣੀ ਆਈ ਜੋ ਮੈਂ ਉਹ ਨੂੰ ਵਡਿਆਈ ਦਿੱਤੀ ਹੈ
੨੯ ਅਰ ਫੇਰ ਵੀ ਦਿਆਂਗਾ ੦ ਤਦ ਲੋਕਾਂ ਨੇ ਜਿਹੜੇ
ਕੋਲ ਖੜੋਤੇ ਸਨ ਜਾਂ ਇਹ ਸੁਣਿਆ ਤਾਂ ਕਹਿਣ ਲੱਗੇ
ਜੋ ਬੱਦਲ ਗਰਜਿਆ ਹੈ । ਹੋਰਨਾਂ ਆਖਿਆ, ਦੂਤ ਨੇ
੩੦ ਇਹ ਦੇ ਨਾਲ ਗੱਲ ਕੀਤੀ ਹੈ ੦ ਯਿਸੂ ਨੇ ਉੱਤਰ
ਦਿੱਤਾ ਕਿ ਇਹ ਸ਼ਬਦ ਮੇਰੇ ਲਈ ਨਹੀਂ ਪਰ ਤੁਹਾਡੇ
੩੧ ਲਈ ਆਇਆ ਹੈ ੦ ਹੁਣ ਇਸ ਜਗਤ ਦਾ ਨਿਆਉਂ
ਹੁੰਦਾ ਹੈ । ਹੁਣ ਇਸ ਜਗਤ ਦਾ ਸਰਦਾਰ ਬਾਹਰ
੩੨ ਕੱਢਿਆ ਜਾਵੇਗਾ ੦ ਅਰ ਮੈਂ ਜੋ ਧਰਤੀ ਉੱਤੋਂ ਉੱਚਾ
ਕੀਤਾ ਜਾਵਾਂ ਤਾਂ ਸਾਰਿਆਂ ਨੂੰ ਆਪਣੀ ਵੱਲ ਖਿੱਚਾਂਗਾ ੦
੩੩ ਉਸ ਨੇ ਇਹ ਆਖਿਆ ਭਈ ਪਤਾ ਦੇਵੇ ਜੋ ਉਹ ਨੇ
੩੪ ਆਪ ਕਿਹੜੀ ਮੌਤ ਨਾਲ ਮਰਨਾ ਸੀ ੦ ਇਸ ਕਾਰਨ
ਲੋਕਾਂ ਨੇ ਉਹ ਨੂੰ ਉੱਤਰ ਦਿੱਤਾ, ਅਸਾਂ ਸ਼ਰਾ ਵਿੱਚੋਂ
ਸੁਣਿਆ ਹੈ ਜੋ ਮਸੀਹ ਸਦਾ ਰਹੂ । ਫੇਰ ਤੂੰ ਕਿੱਕੁਰ
ਆਖਦਾ ਹੈਂ ਭਈ ਮਨੁੱਖ ਦੇ ਪੁੱਤ੍ਰ ਦਾ ਉੱਚਾ ਕੀਤਾ
ਜਾਣਾ ਜ਼ਰੂਰ ਹੈ ? ਇਹ ਮਨੁੱਖ ਦਾ ਪੁੱਤ੍ਰ ਕੌਣ ਹੈ ? ੦
੩੫ ਸੋ ਯਿਸੂ ਨੇ ਉਨ੍ਹਾਂ ਨੂੰ ਕਿਹਾ ਕਿ ਚਾਨਣ ਅਜੇ ਥੋੜਾ
ਚਿਰ ਹੋਰ ਤੁਹਾਡੇ ਵਿੱਚ ਹੈ । ਜਿੰਨਾ ਚਿਰ ਚਾਨਣ
ਤੁਹਾਡੇ ਨਾਲ ਹੈ ਚੱਲੇ ਚੱਲੋ ਭਈ ਕਿਤੇ ਐਉਂ ਨਾ ਹੋਵੇ
ਜੋ ਅਨ੍ਹੇਰਾ ਤੁਹਾਨੂੰ ਆ ਘੇਰੇ ਅਤੇ ਜੋ ਅਨ੍ਹੇਰੇ ਵਿੱਚ
ਚੱਲਦਾ ਹੈ ਸੋ ਨਹੀਂ ਜਾਣਦਾ ਜੋ ਉਹ ਕਿੱਥੇ ਤੁਰਦਾ
੩੬ ਹੈ ੦ ਜਿੰਨਾ ਚਿਰ ਚਾਨਣ ਤੁਹਾਡੇ ਨਾਲ ਹੈ ਚਾਨਣ
ਉੱਤੇ ਨਿਹਚਾ ਕਰੋ ਤਾਂ ਜੋ ਤੁਸੀਂ ਚਾਨਣ ਦੇ ਪੁੱਤ੍ਰ
ਹੋਵੋ ॥

ਯਿਸੂ ਨੇ ਏਹ ਗੱਲਾਂ ਆਖੀਆਂ ਅਤੇ ਜਾ ਕੇ ਉਨ੍ਹਾਂ
੩੭ ਤੋਂ ਲੁਕ ਗਿਆ ੦ ਭਾਵੇਂ ਉਸ ਨੇ ਉਨ੍ਹਾਂ ਦੇ ਸਾਹਮਣੇ
ਐੱਨੇ ਨਿਸ਼ਾਨ ਵਿਖਾਏ ਸਨ ਤਾਂ ਵੀ ਉਨ੍ਹਾਂ ਉਸ ਉੱਤੇ
੩੮ ਨਿਹਚਾ ਨਹੀਂ ਕੀਤੀ ੦ ਤਾਂ ਜੋ ਯਸਾਯਾਹ ਨਬੀ ਦਾ
ਬਚਨ * ਪੂਰਾ ਹੋਵੇ ਜਿਹੜਾ ਉਹ ਨੇ ਕਿਹਾ ਸੀ ਕਿ ਹੇ
ਪ੍ਰਭੁ ਸਾਡੇ ਸਨੇਹੇ ਦੀ ਕਿਨ ਪਰਤੀਤ ਕੀਤੀ ਅਤੇ ਪ੍ਰਭੁ
੩੯ ਦੀ ਬਾਂਹ ਕਿਸ ਉੱਤੇ ਪਰਗਟ ਹੋਈ ਹੈ ? ੦ ਇਸ
ਕਾਰਨ ਓਹ ਨਿਹਚਾ ਨਾ ਕਰ ਸੱਕੇ ਕਿਉਂ ਜੋ ਯਸਾਯਾਹ
ਨੇ ਫੇਰ ਆਖਿਆ, †

੪੦ ਉਸ ਨੇ ਓਹਨਾਂ ਦੀਆਂ ਅੱਖਾਂ ਅੰਨ੍ਹੀਆਂ ਕਰ ਦਿੱਤੀਆਂ,
ਅਤੇ ਓਹਨਾਂ ਦਾ ਦਿਲ ਕਠੋਰ ਕੀਤਾ ਹੈ,
ਮਤੇ ਓਹ ਅੱਖਾਂ ਨਾਲ ਵੇਖਣ,
ਅਤੇ ਮਨ ਨਾਲ ਸਮਝਣ ਅਰ ਮੁੜ ਆਉਣ,
ਅਤੇ ਮੈਂ ਓਹਨਾਂ ਨੂੰ ਚੰਗਾ ਕਰਾਂ ॥

੪੧ ਯਸਾਯਾਹ ਨੇ ਏਹ ਬਚਨ ਕੀਤੇ ਇਸ ਲਈ ਜੋ
ਉਨ ਉਸ ਦਾ ਤੇਜ ਵੇਖਿਆ ਅਰ ਉਸੇ ਦੇ ਵਿਖੇ
੪੨ ਬੋਲਿਆ ੦ ਤਾਂ ਵੀ ਸਰਦਾਰਾਂ ਵਿੱਚੋਂ ਭੀ ਬਹੁਤਿਆਂ
ਨੇ ਉਸ ਉੱਤੇ ਨਿਹਚਾ ਕੀਤੀ ਪਰ ਫ਼ਰੀਸੀਆਂ ਦੇ
ਕਾਰਨ ਉਨ੍ਹਾਂ ਨੇ ਜ਼ਬਾਨੀ ਨਾ ਮੰਨਿਆ ਭਈ ਐਉਂ ਨਾ
੪੩ ਹੋਵੇ ਜੋ ਅਸੀਂ ਸਮਾਜ ਵਿੱਚੋਂ ਛੇਕੇ ਜਾਈਏ ੦ ਕਿਉਂ ਕਿ
ਓਹ ਪਰਮੇਸ਼ੁਰ ਦੀ ਵਡਿਆਈ ਨਾਲੋਂ ਮਨੁੱਖਾਂ ਦੀ
ਵਡਿਆਈ ਦੇ ਬਹੁਤੇ ਭੁੱਖੇ ਸਨ ॥

੪੪ ਯਿਸੂ ਨੇ ਉੱਚੀ ਅਵਾਜ਼ ਨਾਲ ਆਖਿਆ, ਜਿਹੜਾ
ਮੇਰੇ ਉੱਤੇ ਨਿਹਚਾ ਕਰਦਾ ਹੈ ਉਹ ਮੇਰੇ ਉੱਤੇ ਨਹੀਂ

* ਯਸ. ੫੩ : ੧ । † ਯਸ. ੬ : ੯, ੧੦ ।

ਸਗੋਂ ਉਸ ਉੱਤੇ ਨਿਹਚਾ ਕਰਦਾ ਹੈ ਜਿਨ ਮੈਨੂੰ
੪੫ ਘੱਲਿਆ ੦ ਅਰ ਜੋ ਮੈਨੂੰ ਵੇਖਦਾ ਹੈ ਸੋ ਉਹ ਨੂੰ ਵੇਖਦਾ
੪੬ ਹੈ ਜਿਨ ਮੈਨੂੰ ਘੱਲਿਆ ੦ ਮੈਂ ਜਗਤ ਵਿੱਚ ਚਾਨਣ
ਹੋ ਕੇ ਆਇਆ ਹਾਂ ਤਾਂ ਜੋ ਹਰ ਕੋਈ ਜੋ ਮੇਰੇ ਉੱਤੇ
੪੭ ਨਿਹਚਾ ਕਰਦਾ ਹੈ ਸੋ ਅਨ੍ਹੇਰੇ ਵਿੱਚ ਨਾ ਰਹੇ ੦ ਅਰ
ਜੇ ਕੋਈ ਮੇਰੀਆਂ ਗੱਲਾਂ ਸੁਣੇ ਅਤੇ ਨਾ ਮੰਨੇ ਤਾਂ ਮੈਂ
ਉਹ ਨੂੰ ਦੋਸ਼ੀ ਨਹੀਂ ਠਹਿਰਾਉਂਦਾ ਕਿਉਂ ਜੋ ਮੈਂ ਜਗਤ
ਨੂੰ ਦੋਸ਼ੀ ਠਹਿਰਾਉਣ ਨਹੀਂ ਸਗੋਂ ਜਗਤ ਨੂੰ ਬਚਾਉਣ
੪੮ ਆਇਆ ਹਾਂ ੦ ਜਿਹੜਾ ਮੈਨੂੰ ਰੱਦ ਕਰਦਾ ਹੈ ਅਤੇ
ਮੇਰੀਆਂ ਗੱਲਾਂ ਨਹੀਂ ਕਬੂਲਦਾ, ਉਹ ਨੂੰ ਇੱਕ ਦੋਸ਼ੀ
ਠਹਿਰਾਉਂਦਾ ਹੈ । ਜਿਹੜਾ ਬਚਨ ਮੈਂ ਕਿਹਾ ਓਹੀਓ
੪੯ ਅੰਤ ਦੇ ਦਿਨ ਉਸ ਨੂੰ ਦੋਸ਼ੀ ਠਹਿਰਾਵੇਗਾ ੦ ਕਿਉਂ
ਜੋ ਮੈਂ ਆਪ ਤੋਂ ਨਹੀਂ ਬੋਲਿਆ ਪਰ ਪਿਤਾ ਜਿਨ ਮੈਨੂੰ
ਘੱਲਿਆ ਉਸੇ ਨੇ ਮੈਨੂੰ ਹੁਕਮ ਦਿੱਤਾ ਭਈ ਮੈਂ ਕੀ
੫੦ ਬਚਨ ਕਰਾਂ ਅਤੇ ਕੀ ਬੋਲਾਂ ੦ ਅਰ ਮੈਂ ਜਾਣਦਾ ਹਾਂ
ਕਿ ਉਹ ਦਾ ਬਚਨ ਸਦੀਪਕ ਜੀਉਣ ਹੈ । ਇਸ
ਕਾਰਨ ਮੈਂ ਜੋ ਕੁਝ ਬੋਲਦਾ ਹਾਂ ਸੋ ਜਿਵੇਂ ਪਿਤਾ ਨੇ ਮੈਨੂੰ
ਆਖਿਆ ਹੈ ਤਿਵੇਂ ਬੋਲਦਾ ਹਾਂ ॥

## ਪ੍ਰਭੁ ਚੇਲਿਆਂ ਦੇ ਪੈਰ ਧੋਂਦਾ ਹੈ

**੧੩** ਪਸਾਹ ਦੇ ਤਿਉਹਾਰ ਤੋਂ ਪਹਿਲਾਂ ਯਿਸੂ ਨੇ
ਇਹ ਜਾਣ ਕੇ ਭਈ ਮੇਰੀ ਘੜੀ ਆ ਪਹੁੰਚੀ ਹੈ ਜਾਂ
ਮੈਂ ਇਸ ਜਗਤ ਨੂੰ ਛੱਡ ਕੇ ਪਿਤਾ ਦੇ ਕੋਲ ਜਾਵਾਂ
ਆਪਣੇ ਨਿੱਜ ਲੋਕਾਂ ਨਾਲ ਜਿਹੜੇ ਜਗਤ ਵਿੱਚ ਸਨ
ਪਿਆਰ ਕਰ ਕੇ ਉਨ੍ਹਾਂ ਨੂੰ ਅੰਤ ਤੋੜੀ ਪਿਆਰ ਕਰਦਾ
੨ ਰਿਹਾ ੦ ਅਰ ਖਾਣ ਦੇ ਵੇਲੇ ਜਦ ਸ਼ਤਾਨ ਸ਼ਮਊਨ
ਦੇ ਪੁੱਤ੍ਰ ਯਹੂਦਾ ਇਸਕਰਿਯੋਤੀ ਦੇ ਦਿਲ ਵਿੱਚ ਇਹ
੩ ਪਾ ਚੁੱਕਿਆ ਸੀ ਜੋ ਉਹ ਉਸ ਨੂੰ ਫੜਵਾ ਦੇਵੇ ੦ ਤਦ
ਯਿਸੂ ਇਹ ਜਾਣ ਕੇ ਭਈ ਪਿਤਾ ਨੇ ਸੱਭੋ ਕੁਝ ਮੇਰੇ
ਹੱਥ ਵਿੱਚ ਸੌਂਪਿਆ ਹੈ ਅਤੇ ਮੈਂ ਪਰਮੇਸ਼ੁਰ ਦੇ ਕੋਲੋਂ
ਆਇਆ ਹਾਂ ਅਤੇ ਪਰਮੇਸ਼ੁਰ ਦੇ ਕੋਲ ਜਾਂਦਾ ਹਾਂ ੦
੪ ਖਾਣੇ ਤੋਂ ਉੱਠਿਆ ਅਰ ਆਪਣੇ ਬਸਤ੍ਰ ਲਾਹ ਛੱਡੇ
੫ ਅਰ ਪਰਨਾ ਲੈ ਕੇ ਆਪਣਾ ਲੱਕ ਬੰਨ੍ਹਿਆ ੦ ਫੇਰ
ਬਾਟੀ ਵਿੱਚ ਜਲ ਪਾ ਕੇ ਉਹ ਚੇਲਿਆਂ ਦੇ ਪੈਰ ਧੋਣ
ਅਤੇ ਉਸ ਪਰਨੇ ਨਾਲ ਜਿਹੜਾ ਬੱਧਾ ਹੋਇਆ ਸੀ
੬ ਪੂੰਝਣ ਲੱਗਾ ੦ ਸੋ ਉਹ ਸ਼ਮਊਨ ਪਤਰਸ ਕੋਲ
ਆਇਆ । ਉਨ ਉਸ ਨੂੰ ਆਖਿਆ, ਪ੍ਰਭੁ ਜੀ ਤੂੰ ਮੇਰੇ
੭ ਪੈਰ ਧੋਂਦਾ ਹੈਂ ? ੦ ਯਿਸੂ ਨੇ ਉਹ ਨੂੰ ਉੱਤਰ ਦਿੱਤਾ,
ਜੋ ਮੈਂ ਕਰਦਾ ਹਾਂ ਸੋ ਤੂੰ ਹੁਣ ਨਹੀਂ ਜਾਣਦਾ ਪਰ
੮ ਇਹ ਦੇ ਪਿੱਛੋਂ ਸਮਝੇਂਗਾ ੦ ਪਤਰਸ ਨੇ ਉਸ ਨੂੰ
ਕਿਹਾ, ਤੈਂ ਮੇਰੇ ਪੈਰ ਕਦੇ ਨਾ ਧੋਣੇ ! ਯਿਸੂ ਨੇ ਉਹ
ਨੂੰ ਉੱਤਰ ਦਿੱਤਾ, ਜੇ ਮੈਂ ਤੈਨੂੰ ਨਾ ਧੋਵਾਂ ਤਾਂ ਮੇਰੇ ਨਾਲ
੯ ਤੇਰਾ ਕੋਈ ਹਿੱਸਾ ਨਾ ਹੋਵੇਗਾ ੦ ਸ਼ਮਊਨ ਪਤਰਸ ਨੇ
ਉਸ ਨੂੰ ਆਖਿਆ, ਪ੍ਰਭੁ ਜੀ ਨਿਰੇ ਮੇਰੇ ਪੈਰ ਹੀ ਨਹੀਂ
੧੦ ਸਗੋਂ ਹੱਥ ਅਰ ਸਿਰ ਭੀ ਧੋ ! ੦ ਯਿਸੂ ਨੇ ਉਹ ਨੂੰ
ਆਖਿਆ, ਜਿਹੜਾ ਨ੍ਹਾਇਆ ਗਿਆ ਹੈ ਉਹ ਨੂੰ
ਬਿਨਾ ਪੈਰ ਧੋਣ ਦੇ ਹੋਰ ਕੁਝ ਲੋੜ ਨਹੀਂ ਸਗੋਂ ਸਾਰਾ
੧੧ ਸ਼ੁੱਧ ਹੈ ਅਰ ਤੁਸੀਂ ਸ਼ੁੱਧ ਹੋ ਪਰ ਸੱਭੇ ਨਹੀਂ ੦ ਉਹ
ਤਾਂ ਆਪਣੇ ਫੜਵਾਉਣ ਵਾਲੇ ਨੂੰ ਜਾਣਦਾ ਸੀ ਇਸੇ
ਕਰਕੇ ਉਸ ਨੇ ਆਖਿਆ ਭਈ ਤੁਸੀਂ ਸੱਭੇ ਸ਼ੁੱਧ ਨਹੀਂ
ਹੋ ॥

੧੨ ਉਪਰੰਤ ਜਾਂ ਉਹ ਉਨ੍ਹਾਂ ਦੇ ਪੈਰ ਧੋ ਹਟਿਆ ਅਤੇ
ਆਪਣੇ ਬਸਤ੍ਰ ਲੈ ਲਏ ਤਾਂ ਫੇਰ ਬੈਠ ਕੇ ਉਨ੍ਹਾਂ ਨੂੰ
ਆਖਿਆ, ਕੀ ਤੁਸੀਂ ਸਮਝਦੇ ਹੋ ਕਿ ਮੈਂ ਤੁਹਾਡੇ ਨਾਲ
੧੩ ਕੀ ਕੀਤਾ ? ੦ ਤੁਸੀਂ ਮੈਨੂੰ ਗੁਰੂ ਅਤੇ ਪ੍ਰਭੁ ਕਰਕੇ
ਬੁਲਾਉਂਦੇ ਹੋ ਅਰ ਠੀਕ ਆਖਦੇ ਹੋ ਕਿਉਂ ਜੋ ਮੈਂ
੧੪ ਹਾਂ ੦ ਸੋ ਜੇ ਮੈਂ ਗੁਰੂ ਅਤੇ ਪ੍ਰਭੁ ਹੋ ਕੇ ਤੁਹਾਡੇ ਪੈਰ
ਧੋਤੇ ਤਾਂ ਚਾਹੀਦਾ ਹੈ ਜੋ ਤੁਸੀਂ ਭੀ ਇੱਕ ਦੂਏ ਦੇ ਪੈਰ
੧੫ ਧੋਵੋ ੦ ਇਸ ਲਈ ਜੋ ਮੈਂ ਤੁਹਾਨੂੰ ਇੱਕ ਨਮੂਨਾ ਦੇ
ਛੱਡਿਆ ਹੈ ਤਾਂ ਜੋ ਜਿਵੇਂ ਮੈਂ ਤੁਹਾਡੇ ਨਾਲ ਕੀਤਾ ਤੁਸੀਂ
੧੬ ਭੀ ਤਿਵੇਂ ਹੀ ਕਰੋ ੦ ਮੈਂ ਤੁਹਾਨੂੰ ਸੱਚ ਸੱਚ ਆਖਦਾ
ਹਾਂ ਭਈ ਨੌਕਰ ਆਪਣੇ ਮਾਲਕ ਤੋਂ ਵੱਡਾ ਨਹੀਂ, ਨਾ
੧੭ ਭੇਜਿਆ ਹੋਇਆ ਆਪਣੇ ਭੇਜਣ ਵਾਲੇ ਤੋਂ ੦ ਜੇ
ਤੁਸੀਂ ਏਹ ਗੱਲਾਂ ਜਾਣਦੇ ਹੋ ਤਾਂ ਧੰਨ ਹੋ ਜੇ ਇਨ੍ਹਾਂ ਨੂੰ
੧੮ ਕਰੋ ਭੀ ੦ ਮੈਂ ਤੁਸਾਂ ਸਭਨਾਂ ਦੇ ਵਿਖੇ ਨਹੀਂ ਆਖਦਾ
ਹਾਂ । ਮੈਂ ਉਨ੍ਹਾਂ ਨੂੰ ਜਾਣਦਾ ਹਾਂ ਜਿਨ੍ਹਾਂ ਨੂੰ ਮੈਂ ਚੁਣ
ਲਿਆ ਹੈ, ਪਰ ਇਹ ਇਸ ਲਈ ਹੈ ਜੋ ਲਿਖਤ * ਪੂਰੀ
ਹੋਵੇ ਭਈ ਉਸ ਨੇ ਜਿਹੜਾ ਮੇਰੀ ਰੋਟੀ ਖਾਂਦਾ ਹੈ ਮੇਰੇ
੧੯ ਉੱਤੇ ਆਪਣੀ ਲੱਤ ਚੁੱਕੀ ੦ ਏਦੋਂ ਅੱਗੇ ਇਸ ਗੱਲ
ਦੇ ਹੋਣ ਤੋਂ ਪਹਿਲਾਂ ਮੈਂ ਤੁਹਾਨੂੰ ਦੱਸਦਾ ਹਾਂ ਤਾਂ ਜਿਸ

---

* ਜ਼. ੪੧ : ੯ ।

ਵੇਲੇ ਇਹ ਪੂਰੀ ਹੋ ਲਵੇ ਤਾਂ ਤੁਸੀਂ ਪਰਤੀਤ ਕਰੋ ਜੋ
੨੦ ਮੈਂ ਉਹੋ ਹਾਂ ੦ ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ
ਜੋ ਮੇਰੇ ਘੱਲੇ ਹੋਏ ਨੂੰ ਕਬੂਲਦਾ ਹੈ ਸੋ ਮੈਨੂੰ ਕਬੂਲਦਾ
ਹੈ ਅਤੇ ਜੋ ਮੈਨੂੰ ਕਬੂਲਦਾ ਹੈ ਸੋ ਮੇਰੇ ਘੱਲਣ ਵਾਲੇ ਨੂੰ
ਕਬੂਲਦਾ ਹੈ ॥
੨੧ ਏਹ ਗੱਲਾਂ ਕਹਿ ਕੇ ਯਿਸੂ ਆਤਮਾ ਵਿੱਚ
ਘਬਰਾਉਣ ਲੱਗਾ ਅਤੇ ਸਾਖੀ ਦੇ ਕੇ ਬੋਲਿਆ, ਮੈਂ
ਤੁਹਾਨੂੰ ਸੱਚ ਸੱਚ ਆਖਦਾ ਹਾਂ ਜੋ ਤੁਹਾਡੇ ਵਿੱਚੋਂ ਇੱਕ
੨੨ ਮੈਨੂੰ ਫੜਵਾਏਗਾ ੦ ਚੇਲੇ ਇਸ ਭਰਮ ਵਿੱਚ ਪੈ ਕੇ ਜੋ
ਉਸ ਨੇ ਇਹ ਗੱਲ ਕਿਹ ਦੇ ਵਿਖੇ ਆਖੀ ਇੱਕ ਦੂਏ
੨੩ ਦੀ ਵੱਲ ਵੇਖਣ ਲੱਗੇ ੦ ਉਸ ਦੇ ਚੇਲਿਆਂ ਵਿੱਚੋਂ
ਇੱਕ ਜਿਹ ਨੂੰ ਯਿਸੂ ਪਿਆਰ ਕਰਦਾ ਸੀ ਯਿਸੂ ਦੀ
੨੪ ਛਾਤੀ ਤੇ ਢਾਸਣਾ ਲਾਏ ਹੋਏ ਸੀ ੦ ਇਸ ਲਈ
ਸ਼ਮਊਨ ਪਤਰਸ ਨੇ ਉਹ ਨੂੰ ਸੈਨਤ ਕੀਤੀ ਅਤੇ ਉਹ ਨੂੰ
ਆਖਿਆ, ਦੱਸ ਤਾਂ ਇਹ ਕਿਹ ਦੀ ਗੱਲ ਕਰਦਾ
੨੫ ਹੈ ? ੦ ਉਪਰੰਤ ਉਹ ਨੇ ਯਿਸੂ ਦੀ ਛਾਤੀ ਤੇ ਉਸੇ
ਤਰਾਂ ਢਾਸਣਾ ਲਾਇਆ ਹੋਇਆ ਉਸ ਤੋਂ ਪੁੱਛਿਆ,
੨੬ ਪ੍ਰਭੁ ਜੀ ਉਹ ਕਿਹੜਾ ਹੈ ? ੦ ਤਾਂ ਯਿਸੂ ਨੇ ਉੱਤਰ
ਦਿੱਤਾ, ਜਿਹ ਦੇ ਲਈ ਮੈਂ ਬੁਰਕੀ ਤਰ ਕਰਾਂ ਅਤੇ ਉਹ
ਨੂੰ ਦਿਆਂ ਉਹੋ ਹੈ । ਫੇਰ ਜਾਂ ਉਸ ਨੇ ਬੁਰਕੀ ਤਰ ਕਰ
ਲਈ ਤਾਂ ਲੈ ਕੇ ਸ਼ਮਊਨ ਇਸਕਰਿਯੋਤੀ ਦੇ ਪੁੱਤ੍ਰ
੨੭ ਯਹੂਦਾ ਨੂੰ ਦੇ ਦਿੱਤੀ ੦ ਅਤੇ ਬੁਰਕੀ ਦੇ ਪਿੱਛੋਂ ਉਸੇ
ਵੇਲੇ ਸ਼ਤਾਨ ਉਹ ਦੇ ਵਿੱਚ ਸਮਾਇਆ । ਤਾਂ ਯਿਸੂ ਨੇ
ਉਹ ਨੂੰ ਕਿਹਾ, ਜੋ ਤੂੰ ਕਰਨਾ ਹੈਂ ਸੋ ਛੇਤੀ ਕਰ ! ੦
੨੮ ਪਰ ਜਿਹੜੇ ਖਾਣ ਬੈਠੇ ਸਨ ਉਨ੍ਹਾਂ ਵਿੱਚੋਂ ਕਿਸੇ ਨੇ ਨਾ
ਜਾਤਾ ਭਈ ਓਨ ਉਹ ਨੂੰ ਇਹ ਕਾਹ ਦੇ ਲਈ
੨੯ ਆਖਿਆ ੦ ਯਹੂਦਾ ਦੇ ਕੋਲ ਗੁਥਲੀ ਰਹਿੰਦੀ ਸੀ
ਸੋ ਕਈਆਂ ਨੇ ਸਮਝਿਆ ਕਿ ਯਿਸੂ ਨੇ ਉਹ ਨੂੰ
ਆਖਿਆ ਹੈ ਭਈ ਤਿਉਹਾਰ ਦੇ ਲਈ ਜੋ ਕੁਝ ਸਾਨੂੰ
ਲੋੜੀਦਾ ਹੈ ਸੋ ਮੁੱਲ ਲਿਆ ਅਥਵਾ ਇਹ ਕਿ
੩੦ ਕੰਗਾਲਾਂ ਨੂੰ ਕੁਝ ਦਿਹ ੦ ਤਾਂ ਉਹ ਬੁਰਕੀ ਲੈ ਕੇ ਝੱਟ
ਬਾਹਰ ਨਿੱਕਲ ਗਿਆ ਅਤੇ ਉਹ ਰਾਤ ਦਾ ਵੇਲਾ
ਸੀ ॥
੩੧ ਫੇਰ ਜਾਂ ਉਹ ਬਾਹਰ ਨਿੱਕਲ ਗਿਆ ਤਾਂ ਯਿਸੂ ਨੇ
ਆਖਿਆ ਕਿ ਹੁਣ ਮਨੁੱਖ ਦੇ ਪੁੱਤ੍ਰ ਦੀ ਵਡਿਆਈ
ਅਰ ਉਹ ਦੇ ਵਿੱਚ ਪਰਮੇਸ਼ੁਰ ਦੀ ਵਡਿਆਈ ਕੀਤੀ
੩੨ ਜਾਂਦੀ ੦ ਜੇ ਪਰਮੇਸ਼ੁਰ ਦੀ ਵਡਿਆਈ ਉਹ ਦੇ ਵਿੱਚ
ਕੀਤੀ ਗਈ ਤਾਂ ਪਰਮੇਸ਼ੁਰ ਆਪਣੇ ਵਿੱਚ ਉਹ ਦੀ
ਵਡਿਆਈ ਕਰੇਗਾ ਸਗੋਂ ਹੁਣੇ ਉਹ ਦੀ ਵਡਿਆਈ
੩੩ ਕਰੇਗਾ ੦ ਹੇ ਬਾਲਕੋ, ਹੁਣ ਥੋੜਾ ਚਿਰ ਮੈਂ ਤੁਹਾਡੇ
ਨਾਲ ਹਾਂ । ਤੁਸੀਂ ਮੈਨੂੰ ਭਾਲੋਗੇ ਅਤੇ ਜਿਸ ਤਰਾਂ ਮੈਂ
ਯਹੂਦੀਆਂ ਨੂੰ ਕਿਹਾ ਸੀ ਕਿ ਜਿੱਥੇ ਮੈਂ ਜਾਂਦਾ ਹਾਂ
ਤੁਸੀਂ ਨਹੀਂ ਆ ਸੱਕਦੇ ਓਸੇ ਤਰਾਂ ਹੁਣ ਮੈਂ ਤੁਹਾਨੂੰ
੩੪ ਵੀ ਆਖਦਾ ਹਾਂ ੦ ਮੈਂ ਤੁਹਾਨੂੰ ਨਵਾਂ ਹੁਕਮ ਦਿੰਦਾ ਹਾਂ
ਕਿ ਇੱਕ ਦੂਏ ਨੂੰ ਪਿਆਰ ਕਰੋ ਅਰਥਾਤ ਜਿਵੇਂ ਮੈਂ
ਤੁਹਾਨੂੰ ਪਿਆਰ ਕੀਤਾ ਤਿਵੇਂ ਤੁਸੀਂ ਇੱਕ ਦੂਏ ਨੂੰ
੩੫ ਪਿਆਰ ਕਰੋ ੦ ਜੇ ਤੁਸੀਂ ਆਪੋ ਵਿੱਚ ਪ੍ਰੇਮ ਰੱਖੋ ਤਾਂ
ਇਸੇ ਤੋਂ ਸਭ ਜਾਣਨਗੇ ਭਈ ਤੁਸੀਂ ਮੇਰੇ ਚੇਲੇ ਹੋ ॥
੩੬ ਸ਼ਮਊਨ ਪਤਰਸ ਨੇ ਉਹ ਨੂੰ ਆਖਿਆ, ਪ੍ਰਭੁ ਜੀ
ਤੂੰ ਕਿੱਥੇ ਜਾਂਦਾ ਹੈਂ ? ਯਿਸੂ ਨੇ ਉੱਤਰ ਦਿੱਤਾ, ਜਿੱਥੇ
ਮੈਂ ਜਾਂਦਾ ਹਾਂ ਤੂੰ ਹੁਣ ਮੇਰੇ ਮਗਰ ਚੱਲ ਨਹੀਂ ਸੱਕਦਾ
ਪਰ ਇਹ ਦੇ ਪਿੱਛੋਂ ਤੂੰ ਮੇਰੇ ਮਗਰ ਚੱਲੇਂਗਾ ੦
੩੭ ਪਤਰਸ ਨੇ ਉਹ ਨੂੰ ਕਿਹਾ, ਪ੍ਰਭੁ ਜੀ ਮੈਂ ਹੁਣ ਤੇਰੇ ਮਗਰ
ਕਿਉਂ ਨਹੀਂ ਚੱਲ ਸੱਕਦਾ ? ਮੈਂ ਤੇਰੇ ਬਦਲੇ ਆਪਣੀ
੩੮ ਜਾਨ ਦੇ ਦਿਆਂਗਾ ! ੦ ਯਿਸੂ ਨੇ ਉੱਤਰ ਦਿੱਤਾ, ਕੀ
ਤੂੰ ਮੇਰੇ ਬਦਲੇ ਆਪਣੀ ਜਾਨ ਦੇ ਦੇਵੇਂਗਾ ? ਮੈਂ
ਤੈਨੂੰ ਸੱਚ ਆਖਦਾ ਹਾਂ, ਜਿੰਨਾ ਚਿਰ ਤੂੰ ਮੇਰਾ ਤਿੰਨ ਵਾਰੀ
ਇਨਕਾਰ ਨਾ ਕਰੇਂ ਕੁੱਕੜ ਬਾਂਗ ਨਾ ਦੇਵੇਗਾ ॥

## ਪਵਿੱਤ੍ਰ ਆਤਮਾ ਲਈ ਬਚਨ

੧੪ ਤੁਹਾਡਾ ਦਿਲ ਨਾ ਘਬਰਾਵੇ । ਪਰਮੇਸ਼ੁਰ
ਉੱਤੇ ਨਿਹਚਾ ਕਰੋ ਅਰ ਮੇਰੇ ਉੱਤੇ ਵੀ ਨਿਹਚਾ
੨ ਕਰੋ ੦ ਮੇਰੇ ਪਿਤਾ ਦੇ ਘਰ ਵਿੱਚ ਬਹੁਤ ਸਾਰੇ ਨਿਵਾਸ
ਹਨ ਨਹੀਂ ਤਾਂ ਮੈਂ ਤੁਹਾਨੂੰ ਕਹਿੰਦਾ ਕਿਉਂ ਜੋ ਮੈਂ
੩ ਤੁਹਾਡੇ ਲਈ ਜਗ੍ਹਾ ਤਿਆਰ ਕਰਨ ਜਾਂਦਾ ਹਾਂ ੦ ਅਰ
ਜੇ ਮੈਂ ਜਾ ਕੇ ਤੁਹਾਡੇ ਲਈ ਜਗ੍ਹਾ ਤਿਆਰ ਕਰਾਂ ਤਾਂ
ਫੇਰ ਆਣ ਕੇ ਤੁਹਾਨੂੰ ਆਪਣੇ ਕੋਲ ਲੈ ਲਵਾਂਗਾ
੪ ਭਈ ਜਿੱਥੇ ਮੈਂ ਹਾਂ ਤੁਸੀਂ ਭੀ ਹੋਵੋ ੦ ਅਰ ਜਿੱਥੇ ਮੈਂ
੫ ਜਾਂਦਾ ਹਾਂ ਤੁਸੀਂ ਉਹ ਦਾ ਰਾਹ ਜਾਣਦੇ ਹੋ ੦ ਥੋਮਾ
ਨੇ ਉਹ ਨੂੰ ਆਖਿਆ, ਪ੍ਰਭੁ ਜੀ ਸਾਨੂੰ ਇਹੋ ਪਤਾ ਨਹੀਂ
ਤੂੰ ਕਿੱਥੇ ਜਾਂਦਾ ਹੈਂ, ਫੇਰ ਰਾਹ ਕਿੱਕੁਰ ਜਾਣੀਏ ? ੦
੬ ਯਿਸੂ ਨੇ ਉਹ ਨੂੰ ਆਖਿਆ, ਰਾਹ ਅਤੇ ਸਚਿਆਈ

ਅਤੇ ਜੀਉਣ ਮੈਂ ਹਾਂ । ਕੋਈ ਮੇਰੇ ਵਸੀਲੇ ਬਿਨਾ
੭ ਪਿਤਾ ਦੇ ਕੋਲ ਨਹੀਂ ਆਉਂਦਾ ੦ ਜੇ ਤੁਸੀਂ ਮੈਨੂੰ
ਜਾਣਦੇ ਤਾਂ ਮੇਰੇ ਪਿਤਾ ਨੂੰ ਭੀ ਜਾਣਦੇ । ਏਦੋਂ
ਅੱਗੇ ਤੁਸੀਂ ਉਹ ਨੂੰ ਜਾਣਦੇ ਅਤੇ ਉਹ ਨੂੰ ਵੇਖ ਲਿਆ
੮ ਹੈ ੦ ਫਿਲਿੱਪੁਸ ਨੇ ਉਹ ਨੂੰ ਆਖਿਆ, ਪ੍ਰਭੂ ਜੀ ਪਿਤਾ
ਦਾ ਸਾਨੂੰ ਦਰਸ਼ਣ ਕਰਾ ਤਾਂ ਸਾਨੂੰ ਤ੍ਰਿਪਤ ਆਊ ੦
੯ ਯਿਸੂ ਨੇ ਉਹ ਨੂੰ ਆਖਿਆ, ਫਿਲਿੱਪੁਸ ਐੱਨੇ ਚਿਰ
ਤੋਂ ਮੈਂ ਤੁਹਾਡੇ ਨਾਲ ਹਾਂ ਅਰ ਕੀ ਤੈਂ ਮੈਨੂੰ ਨਹੀਂ
ਜਾਣਿਆ ? ਜਿਨ ਮੈਨੂੰ ਵੇਖਿਆ ਓਨ ਪਿਤਾ ਨੂੰ
ਵੇਖਿਆ ਹੈ । ਤੂੰ ਕਿੱਕੂੰ ਆਖਦਾ ਹੈਂ ਭਈ ਸਾਨੂੰ
੧੦ ਪਿਤਾ ਦਾ ਦਰਸ਼ਣ ਕਰਾ ? ੦ ਕੀ ਤੂੰ ਸਤ ਨਹੀਂ
ਮੰਨਦਾ ਜੋ ਮੈਂ ਪਿਤਾ ਵਿੱਚ ਅਰ ਪਿਤਾ ਮੇਰੇ ਵਿੱਚ ਹੈ ?
ਏਹ ਗੱਲਾਂ ਜਿਹੜੀਆਂ ਮੈਂ ਤੁਹਾਨੂੰ ਆਖਦਾ ਹਾਂ ਆਪ
ਤੋਂ ਨਹੀਂ ਆਖਦਾ ਪਰ ਪਿਤਾ ਮੇਰੇ ਵਿੱਚ ਰਹਿੰਦਿਆਂ
੧੧ ਆਪਣੇ ਕੰਮ ਕਰਦਾ ਹੈ ੦ ਮੇਰੀ ਪਰਤੀਤ ਕਰੋ ਕਿ
ਮੈਂ ਪਿਤਾ ਵਿੱਚ ਅਰ ਪਿਤਾ ਮੇਰੇ ਵਿੱਚ ਹੈ, ਨਹੀਂ ਤਾਂ
੧੨ ਕੰਮਾਂ ਹੀ ਦੇ ਕਾਰਨ ਮੇਰੀ ਪਰਤੀਤ ਕਰੋ ੦ ਮੈਂ ਤੁਹਾਨੂੰ
ਸੱਚ ਸੱਚ ਆਖਦਾ ਹਾਂ ਕਿ ਜੋ ਮੇਰੇ ਉੱਤੇ ਨਿਹਚਾ
ਕਰਦਾ ਹੈ ਸੋ ਏਹ ਕੰਮ ਜਿਹੜੇ ਮੈਂ ਕਰਦਾ ਹਾਂ ਉਹ
ਭੀ ਕਰੇਗਾ ਸਗੋਂ ਇਨ੍ਹਾਂ ਨਾਲੋਂ ਵੱਡੇ ਕੰਮ ਕਰੇਗਾ
੧੩ ਕਿਉਂ ਜੋ ਮੈਂ ਪਿਤਾ ਦੇ ਕੋਲ ਜਾਂਦਾ ਹਾਂ ੦ ਅਰ ਤੁਸੀਂ
ਮੇਰਾ ਨਾਮ ਲੈ ਕੇ ਜੋ ਕੁਝ ਮੰਗੋਗੇ ਮੈਂ ਸੋਈ ਕਰਾਂਗਾ
੧੪ ਤਾਂ ਜੋ ਪੁੱਤ੍ਰ ਵਿੱਚ ਪਿਤਾ ਦੀ ਵਡਿਆਈ ਹੋਵੇ ੦ ਜੇ
ਤੁਸੀਂ ਮੇਰਾ ਨਾਮ ਲੈ ਕੇ ਮੈਥੋਂ ਕੁਝ ਮੰਗੋਗੇ ਤਾਂ ਮੈਂ
੧੫ ਉਹੋ ਕਰਾਂਗਾ ੦ ਜੇ ਤੁਸੀਂ ਮੈਨੂੰ ਪਿਆਰ ਕਰਦੇ ਹੋ ਤਾਂ
੧੬ ਮੇਰੇ ਹੁਕਮਾਂ ਦੀ ਪਾਲਨਾ ਕਰੋਗੇ ੦ ਅਤੇ ਮੈਂ ਆਪਣੇ
ਪਿਤਾ ਤੋਂ ਮੰਗਾਂਗਾ ਅਰ ਉਹ ਤੁਹਾਨੂੰ ਦੂਜਾ ਸਹਾਇਕ
ਬਖ਼ਸ਼ੇਗਾ ਭਈ ਉਹ ਸਦਾ ਤੁਹਾਡੇ ਸੰਗ ਰਹੇ ੦
੧੭ ਅਰਥਾਤ ਸਚਿਆਈ ਦਾ ਆਤਮਾ ਜਿਹ ਨੂੰ ਜਗਤ
ਨਹੀਂ ਪਾ ਸੱਕਦਾ ਕਿਉਂ ਜੋ ਉਹ ਉਸ ਨੂੰ ਵੇਖਦਾ
ਨਹੀਂ, ਨਾ ਉਸ ਨੂੰ ਜਾਣਦਾ ਹੈ । ਤੁਸੀਂ ਉਸ ਨੂੰ
ਜਾਣਦੇ ਹੋ ਕਿਉਂਕਿ ਉਹ ਤੁਹਾਡੇ ਸੰਗ ਰਹਿੰਦਾ ਹੈ
੧੮ ਅਤੇ ਤੁਹਾਡੇ ਵਿੱਚ ਹੋਵੇਗਾ ੦ ਮੈਂ ਤੁਹਾਨੂੰ ਅਨਾਥ
੧੯ ਨਾ ਛੱਡਾਂਗਾ । ਮੈਂ ਤੁਹਾਡੇ ਕੋਲ ਆਵਾਂਗਾ ੦ ਹੁਣ
ਥੋੜੇ ਚਿਰ ਪਿੱਛੋਂ ਜਗਤ ਮੈਨੂੰ ਫੇਰ ਨਾ ਵੇਖੇਗਾ ਪਰ
ਤੁਸੀਂ ਮੈਨੂੰ ਵੇਖੋਗੇ । ਇਸ ਕਰਕੇ ਜੋ ਮੈਂ ਜੀਉਂਦਾ ਹਾਂ
੨੦ ਤੁਸੀਂ ਭੀ ਜੀਓਗੇ ੦ ਉਸ ਦਿਨ ਤੁਸੀਂ ਜਾਣੋਗੇ ਭਈ
ਮੈਂ ਆਪਣੇ ਪਿਤਾ ਵਿੱਚ ਅਰ ਤੁਸੀਂ ਮੇਰੇ ਵਿੱਚ ਅਤੇ
੨੧ ਮੈਂ ਤੁਹਾਡੇ ਵਿੱਚ ਹਾਂ ੦ ਜਿਹ ਦੇ ਕੋਲ ਮੇਰੇ ਹੁਕਮ
ਹਨ ਅਤੇ ਉਹ ਉਨ੍ਹਾਂ ਦੀ ਪਾਲਨਾ ਕਰਦਾ ਹੈ ਸੋਈ ਹੈ
ਜੋ ਮੈਨੂੰ ਪਿਆਰ ਕਰਦਾ ਹੈ, ਅਤੇ ਜਿਹੜਾ ਮੈਨੂੰ
ਪਿਆਰ ਕਰਦਾ ਹੈ ਉਹ ਮੇਰੇ ਪਿਤਾ ਦਾ ਪਿਆਰਾ
ਹੋਵੇਗਾ ਅਰ ਮੈਂ ਉਹ ਦੇ ਨਾਲ ਪਿਆਰ ਕਰਾਂਗਾ
ਅਤੇ ਆਪਣੇ ਤਾਈਂ ਉਸ ਉੱਤੇ ਪਰਗਟ ਕਰਾਂਗਾ ੦
੨੨ ਯਹੂਦਾ, ਨਾ ਇਸਕਰਿਯੋਤੀ, ਨੇ ਉਹ ਨੂੰ ਆਖਿਆ,
ਪ੍ਰਭੂ ਜੀ ਕੀ ਹੋਇਆ ਹੈ ਜੋ ਤੂੰ ਆਪਣਾ ਆਪ ਸਾਡੇ
ਉੱਤੇ ਪਰਗਟ ਕਰੇਂਗਾ ਅਰ ਜਗਤ ਉੱਤੇ ਨਹੀਂ ? ੦
੨੩ ਯਿਸੂ ਨੇ ਉਹ ਨੂੰ ਉੱਤਰ ਦਿੱਤਾ, ਜੇ ਕੋਈ ਮੈਨੂੰ ਪਿਆਰ
ਕਰਦਾ ਹੈ ਉਹ ਮੇਰੇ ਬਚਨ ਦੀ ਪਾਲਨਾ ਕਰੇਗਾ
ਅਤੇ ਮੇਰਾ ਪਿਤਾ ਉਹ ਨੂੰ ਪਿਆਰ ਕਰੇਗਾ ਅਤੇ
ਅਸੀਂ ਉਹ ਦੇ ਕੋਲ ਆਵਾਂਗੇ ਅਰ ਉਹ ਦੇ ਨਾਲ
੨੪ ਵਾਸ ਕਰਾਂਗੇ ੦ ਜਿਹੜਾ ਮੈਨੂੰ ਪਿਆਰ ਨਹੀਂ ਕਰਦਾ
ਉਹ ਮੇਰੇ ਬਚਨਾਂ ਦੀ ਪਾਲਨਾ ਨਹੀਂ ਕਰਦਾ ਅਤੇ
ਇਹ ਬਚਨ ਜੋ ਤੁਸੀਂ ਸੁਣਦੇ ਹੋ ਮੇਰਾ ਨਹੀਂ ਸਗੋਂ
ਪਿਤਾ ਦਾ ਹੈ ਜਿਨ ਮੈਨੂੰ ਘੱਲਿਆ ॥
੨੫ ਮੈਂ ਏਹ ਗੱਲਾਂ ਤੁਹਾਡੇ ਨਾਲ ਰਹਿੰਦਿਆਂ ਤੁਹਾਨੂੰ
੨੬ ਆਖੀਆਂ ਹਨ ੦ ਪਰ ਉਹ ਸਹਾਇਕ ਅਰਥਾਤ
ਪਵਿੱਤ੍ਰ ਆਤਮਾ ਜਿਹ ਨੂੰ ਪਿਤਾ ਮੇਰੇ ਨਾਮ ਉੱਤੇ
ਘੱਲੇਗਾ ਸੋ ਤੁਹਾਨੂੰ ਸੱਭੋ ਕੁਝ ਸਿਖਾਲੇਗਾ ਅਤੇ ਸੱਭੋ
ਕੁਝ ਜੋ ਮੈਂ ਤੁਹਾਨੂੰ ਆਖਿਆ ਹੈ ਤੁਹਾਨੂੰ ਚੇਤੇ
੨੭ ਕਰਾਵੇਗਾ ੦ ਮੈਂ ਤੁਹਾਨੂੰ ਸ਼ਾਂਤੀ ਦੇ ਜਾਂਦਾ ਹਾਂ ।
ਆਪਣੀ ਸ਼ਾਂਤੀ ਮੈਂ ਤੁਹਾਨੂੰ ਦਿੰਦਾ ਹਾਂ । ਜਿਸ ਤਰਾਂ
ਸੰਸਾਰ ਦਿੰਦਾ ਹੈ ਮੈਂ ਉਸ ਤਰਾਂ ਤੁਹਾਨੂੰ ਨਹੀਂ ਦਿੰਦਾ
ਹਾਂ । ਤੁਹਾਡਾ ਦਿਲ ਨਾ ਘਬਰਾਵੇ ਅਤੇ ਨਾ ਡਰੇ ੦
੨੮ ਤੁਸਾਂ ਸੁਣਿਆ ਜੋ ਮੈਂ ਤੁਹਾਨੂੰ ਆਖਿਆ ਸੀ ਭਈ ਮੈਂ
ਚੱਲਿਆ ਜਾਂਦਾ ਹਾਂ, ਫੇਰ ਤੁਹਾਡੇ ਕੋਲ ਆਉਂਦਾ ਹਾਂ ।
ਜੇ ਤੁਸੀਂ ਮੇਰੇ ਨਾਲ ਪਿਆਰ ਕਰਦੇ ਤਾਂ ਐਸ ਤੋਂ
ਅਨੰਦ ਹੁੰਦੇ ਜੋ ਮੈਂ ਪਿਤਾ ਕੋਲ ਜਾਂਦਾ ਹਾਂ ਕਿਉਂ ਜੋ
੨੯ ਪਿਤਾ ਮੈਥੋਂ ਵੱਡਾ ਹੈ ੦ ਅਤੇ ਹੁਣ ਉਸ ਗੱਲ ਦੇ ਹੋਣ
ਤੋਂ ਅੱਗੇ ਮੈਂ ਤੁਹਾਨੂੰ ਦੱਸਿਆ ਹੈ ਤਾਂ ਜਦ ਉਹ ਹੋ
੩੦ ਲਵੇ ਤਦ ਤੁਸੀਂ ਪਰਤੀਤ ਕਰੋ ੦ ਮੈਂ ਫੇਰ ਤੁਹਾਡੇ ਨਾਲ
ਬਹੁਤੀਆਂ ਗੱਲਾਂ ਨਾ ਕਰਾਂਗਾ ਇਸ ਲਈ ਜੋ ਜਗਤ

ਦਾ ਸਰਦਾਰ ਆਉਂਦਾ ਹੈ ਅਤੇ ਮੇਰੇ ਵਿੱਚ ਉਹ ਦਾ
੩੧ ਕੁਝ ਨਹੀਂ ਹੈ ੦ ਪਰ ਇਸ ਲਈ ਜੋ ਜਗਤ ਨੂੰ ਮਲੂਮ
ਹੋਵੇ ਭਈ ਮੈਂ ਪਿਤਾ ਨਾਲ ਪਿਆਰ ਕਰਦਾ ਹਾਂ, ਤਾਂ
ਜਿਵੇਂ ਪਿਤਾ ਨੇ ਮੈਨੂੰ ਆਗਿਆ ਦਿੱਤੀ ਹੈ ਮੈਂ ਤਿਵੇਂ
ਕਰਦਾ ਹਾਂ । ਉੱਠੋ, ਐਥੋਂ ਚੱਲੀਏ ॥

## ਅੰਗੂਰ ਦੀ ਬੇਲ ਅਤੇ ਟਹਿਣੀਆਂ

੧੫ ਮੈਂ ਸੱਚੀ ਅੰਗੂਰ ਦੀ ਬੇਲ ਹਾਂ ਅਤੇ ਮੇਰਾ ਪਿਤਾ
੨ ਬਾਗਵਾਨ ਹੈ ੦ ਹਰੇਕ ਟਹਿਣੀ ਜਿਹੜੀ ਮੇਰੇ ਵਿੱਚ ਹੈ
ਅਰ ਫਲ ਨਹੀਂ ਦਿੰਦੀ ਉਹ ਉਸ ਨੂੰ ਲਾਹ ਸੁੱਟਦਾ ਹੈ
ਅਤੇ ਹਰੇਕ ਜੋ ਫਲ ਦਿੰਦੀ ਹੈ ਉਹ ਉਸ ਨੂੰ ਛਾਂਗਦਾ
੩ ਹੈ ਤਾਂ ਜੋ ਹੋਰ ਵੀ ਫਲ ਦੇਵੇ ੦ ਤੁਸੀਂ ਤਾਂ ਉਸ ਬਚਨ
ਕਰਕੇ ਜੋ ਮੈਂ ਤੁਹਾਨੂੰ ਕਿਹਾ ਹੈ ਸਾਫ਼ ਹੋ ਚੁੱਕੇ ੦
੪ ਤੁਸੀਂ ਮੇਰੇ ਵਿੱਚ ਰਹੋ ਅਤੇ ਮੈਂ ਤੁਹਾਡੇ ਵਿੱਚ । ਜਿਸ
ਪਰਕਾਰ ਟਹਿਣੀ ਜੇ ਉਹ ਅੰਗੂਰ ਦੀ ਬੇਲ ਵਿੱਚ ਨਾ
ਰਹੇ ਆਪਣੇ ਆਪ ਫਲ ਨਹੀਂ ਦੇ ਸੱਕਦੀ ਇਸੇ
ਪਰਕਾਰ ਤੁਸੀਂ ਵੀ ਜੇ ਮੇਰੇ ਵਿੱਚ ਨਾ ਰਹੋ ਫਲ ਨਹੀਂ
੫ ਦੇ ਸੱਕਦੇ ੦ ਅੰਗੂਰ ਦੀ ਬੇਲ ਮੈਂ ਹਾਂ, ਤੁਸੀਂ
ਟਹਿਣੀਆਂ ਹੋ । ਜੋ ਮੇਰੇ ਵਿੱਚ ਰਹਿੰਦਾ ਹੈ ਅਤੇ ਮੈਂ
ਉਸ ਵਿੱਚ ਸੋਈ ਬਹੁਤਾ ਫਲ ਦਿੰਦਾ ਹੈ ਕਿਉਂ ਜੋ
ਮੈਥੋਂ ਵੱਖਰੇ ਹੋ ਕੇ ਤੁਸੀਂ ਕੁਝ ਨਹੀਂ ਕਰ ਸੱਕਦੇ ੦
੬ ਜੇ ਕੋਈ ਮੇਰੇ ਵਿੱਚ ਨਾ ਰਹੇ ਤਾਂ ਉਹ ਟਹਿਣੀ ਦੀ
ਨਿਆਈਂ ਬਾਹਰ ਸੁੱਟਿਆ ਜਾਂਦਾ ਅਤੇ ਸੁੱਕ ਜਾਂਦਾ ਹੈ
ਅਰ ਲੋਕ ਉਨ੍ਹਾਂ ਨੂੰ ਇਕੱਠਿਆਂ ਕਰ ਕੇ ਅੱਗ ਵਿੱਚ
ਝੋਕਦੇ ਹਨ ਅਤੇ ਓਹ ਸਾੜੀਆਂ ਜਾਂਦੀਆਂ ਹਨ ੦
੭ ਜੇ ਤੁਸੀਂ ਮੇਰੇ ਵਿੱਚ ਰਹੋ ਅਤੇ ਮੇਰੀਆਂ ਗੱਲਾਂ ਤੁਹਾਡੇ
ਵਿੱਚ ਰਹਿਣ ਤਾਂ ਜੋ ਚਾਹੋ ਮੰਗੋ ਅਤੇ ਉਹ ਤੁਹਾਡੇ
੮ ਲਈ ਹੋ ਜਾਵੇਗਾ ੦ ਮੇਰੇ ਪਿਤਾ ਦੀ ਵਡਿਆਈ ਇਸੇ
ਤੋਂ ਹੁੰਦੀ ਹੈ ਜੋ ਤੁਸੀਂ ਬਹੁਤਾ ਫਲ ਦਿਓ ਅਰ ਇਉਂ
੯ ਤੁਸੀਂ ਮੇਰੇ ਚੇਲੇ ਹੋਵੋਗੇ ੦ ਜਿਵੇਂ ਪਿਤਾ ਨੇ ਮੇਰੇ ਨਾਲ
ਪਿਆਰ ਕੀਤਾ ਤਿਵੇਂ ਮੈਂ ਵੀ ਤੁਹਾਡੇ ਨਾਲ ਪਿਆਰ
੧੦ ਕੀਤਾ । ਤੁਸੀਂ ਮੇਰੇ ਪ੍ਰੇਮ ਵਿੱਚ ਰਹੋ ੦ ਜੇਕਰ ਤੁਸੀਂ
ਮੇਰੇ ਹੁਕਮਾਂ ਦੀ ਪਾਲਨਾ ਕਰੋਗੇ ਤਾਂ ਮੇਰੇ ਪ੍ਰੇਮ ਵਿੱਚ
ਰਹੋਗੇ ਜਿਵੇਂ ਮੈਂ ਆਪਣੇ ਪਿਤਾ ਦੇ ਹੁਕਮਾਂ ਦੀ ਪਾਲਨਾ
ਕੀਤੀ ਹੈ ਅਤੇ ਉਹ ਦੇ ਪ੍ਰੇਮ ਵਿੱਚ ਰਹਿੰਦਾ ਹਾਂ ੦
੧੧ ਏਹ ਗੱਲਾਂ ਮੈਂ ਤੁਹਾਨੂੰ ਇਸ ਲਈ ਆਖੀਆਂ ਜੋ ਮੇਰੀ
ਖੁਸ਼ੀ ਤੁਹਾਡੇ ਵਿੱਚ ਹੋਵੇ ਅਤੇ ਤੁਹਾਡੀ ਖੁਸ਼ੀ ਪੂਰੀ ਹੋ
ਜਾਵੇ ॥
੧੨ ਮੇਰਾ ਹੁਕਮ ਇਹ ਹੈ ਭਈ ਤੁਸੀਂ ਇੱਕ ਦੂਏ
ਨਾਲ ਪਿਆਰ ਕਰੋ ਜਿਵੇਂ ਮੈਂ ਤੁਹਾਡੇ ਨਾਲ ਪਿਆਰ
੧੩ ਕੀਤਾ ੦ ਏਦੋਂ ਵੱਧ ਪਿਆਰ ਕਿਸੇ ਦਾ ਨਹੀਂ
ਹੁੰਦਾ ਜੋ ਆਪਣੀ ਜਾਨ ਆਪਣੇ ਮਿੱਤ੍ਰਾਂ ਦੇ ਬਦਲੇ
੧੪ ਦੇ ਦੇਵੇ ੦ ਜੇ ਤੁਸੀਂ ਓਹ ਕੰਮ ਕਰੋ ਜਿਨ੍ਹਾਂ ਦਾ ਮੈਂ
ਤੁਹਾਨੂੰ ਹੁਕਮ ਦਿੰਦਾ ਹਾਂ ਤਾਂ ਤੁਸੀਂ ਮੇਰੇ ਮਿੱਤ੍ਰ ਹੋ ੦
੧੫ ਹੁਣ ਤੋਂ ਅੱਗੇ ਮੈਂ ਤੁਹਾਨੂੰ ਦਾਸ ਨਹੀਂ ਆਖਾਂਗਾ
ਕਿਉਂ ਜੋ ਦਾਸ ਨਹੀਂ ਜਾਣਦਾ ਭਈ ਉਹ ਦਾ ਮਾਲਕ
ਕੀ ਕਰਦਾ ਹੈ, ਪਰ ਮੈਂ ਤੁਹਾਨੂੰ ਮਿੱਤ੍ਰ ਕਰਕੇ
ਆਖਿਆ ਹੈ ਕਿਉਂਕਿ ਮੈਂ ਜੋ ਕੁਝ ਆਪਣੇ ਪਿਤਾ
੧੬ ਕੋਲੋਂ ਸੁਣਿਆ ਸੋ ਸਭ ਤੁਹਾਨੂੰ ਦੱਸ ਦਿੱਤਾ ੦ ਤੁਸਾਂ
ਮੈਨੂੰ ਨਹੀਂ ਚੁਣਿਆ ਪਰ ਮੈਂ ਤੁਹਾਨੂੰ ਚੁਣਿਆ ਅਤੇ
ਤੁਹਾਨੂੰ ਠਹਿਰਾਇਆ ਸੀ ਜੋ ਤੁਸੀਂ ਜਾ ਕੇ ਫਲਦਾਰ
ਹੋਵੋ ਅਤੇ ਤੁਹਾਡਾ ਫਲ ਕਾਇਮ ਰਹੇ ਤਾਂ ਜੋ ਤੁਸੀਂ
ਮੇਰਾ ਨਾਮ ਲੈ ਕੇ ਜੋ ਕੁਝ ਪਿਤਾ ਤੋਂ ਮੰਗੋ ਸੋ ਉਹ
੧੭ ਤੁਹਾਨੂੰ ਦੇਵੇ ੦ ਮੈਂ ਤੁਹਾਨੂੰ ਇਨ੍ਹਾਂ ਗੱਲਾਂ ਦਾ ਇਸ
ਲਈ ਹੁਕਮ ਕਰਦਾ ਹਾਂ ਜੋ ਤੁਸੀਂ ਇੱਕ ਦੂਏ ਨਾਲ
ਪਿਆਰ ਕਰੋ ॥
੧੮ ਜੇ ਜਗਤ ਤੁਹਾਡੇ ਨਾਲ ਵੈਰ ਕਰਦਾ ਹੈ ਤੁਸੀਂ
ਜਾਣਦੇ ਹੋ ਜੋ ਉਹ ਨੇ ਤੁਹਾਥੋਂ ਅੱਗੇ ਮੇਰੇ ਨਾਲ ਵੈਰ
੧੯ ਕੀਤਾ ਹੈ ੦ ਜੇ ਤੁਸੀਂ ਜਗਤ ਦੇ ਹੁੰਦੇ ਤਾਂ ਜਗਤ
ਆਪਣਿਆਂ ਨਾਲ ਤੇਹ ਕਰਦਾ ਪਰ ਇਸ ਕਰਕੇ ਜੋ
ਤੁਸੀਂ ਜਗਤ ਦੇ ਨਹੀਂ ਹੋ ਪਰ ਮੈਂ ਤੁਹਾਨੂੰ ਜਗਤ
ਵਿੱਚੋਂ ਚੁਣ ਲਿਆ ਇਸ ਕਰਕੇ ਜਗਤ ਤੁਹਾਡੇ ਨਾਲ
੨੦ ਵੈਰ ਕਰਦਾ ਹੈ ੦ ਜਿਹੜੀ ਗੱਲ ਮੈਂ ਤੁਹਾਨੂੰ ਆਖੀ
ਸੀ ਚੇਤੇ ਰੱਖੋ ਭਈ ਦਾਸ ਆਪਣੇ ਮਾਲਕ ਨਾਲੋਂ
ਵੱਡਾ ਨਹੀਂ । ਜੇ ਉਨ੍ਹਾਂ ਮੈਨੂੰ ਸਤਾਇਆ ਤਾਂ ਓਹ
ਤੁਹਾਨੂੰ ਵੀ ਸਤਾਉਣਗੇ । ਜੇ ਉਨ੍ਹਾਂ ਮੇਰੇ ਬਚਨ ਦੀ
ਪਾਲਨਾ ਕੀਤੀ ਤਾਂ ਤੁਹਾਡੇ ਦੀ ਵੀ ਪਾਲਨਾ
੨੧ ਕਰਨਗੇ ੦ ਪਰ ਇਹ ਸਭ ਕੁਝ ਮੇਰੇ ਨਾਮ ਦੇ ਕਾਰਨ
ਓਹ ਤੁਹਾਡੇ ਨਾਲ ਕਰਨਗੇ ਕਿਉਂ ਜੋ ਓਹ ਉਸ ਨੂੰ
੨੨ ਨਹੀਂ ਜਾਣਦੇ ਹਨ ਜਿਨ ਮੈਨੂੰ ਘੱਲਿਆ ੦ ਜੇ ਮੈਂ ਨਾ
ਆਉਂਦਾ ਅਤੇ ਉਨ੍ਹਾਂ ਨਾਲ ਗੱਲਾਂ ਨਾ ਕਰਦਾ ਤਾਂ
ਉਨ੍ਹਾਂ ਦਾ ਪਾਪ ਨਾ ਹੁੰਦਾ, ਪਰ ਹੁਣ ਉਨ੍ਹਾਂ ਕੋਲ ਉਨ੍ਹਾਂ

੨੩ ਦੇ ਪਾਪ ਦਾ ਕੋਈ ਪੱਜ ਨਹੀਂ ੦ ਜਿਹੜਾ ਮੇਰੇ ਨਾਲ
ਵੈਰ ਕਰਦਾ ਹੈ ਉਹ ਮੇਰੇ ਪਿਤਾ ਨਾਲ ਵੀ ਵੈਰ ਕਰਦਾ
੨੪ ਹੈ ੦ ਜੇ ਮੈਂ ਉਨ੍ਹਾਂ ਵਿੱਚ ਓਹ ਕੰਮ ਨਾ ਕਰਦਾ ਜੋ ਹੋਰ
ਕਿਨੇ ਨਹੀਂ ਕੀਤੇ ਤਾਂ ਉਨ੍ਹਾਂ ਦਾ ਪਾਪ ਨਾ ਹੁੰਦਾ ਪਰ
ਹੁਣ ਤਾਂ ਉਨ੍ਹਾਂ ਨੇ ਮੈਨੂੰ ਅਤੇ ਨਾਲੇ ਮੇਰੇ ਪਿਤਾ ਨੂੰ
੨੫ ਵੇਖਿਆ ਅਤੇ ਸਾਡੇ ਨਾਲ ਵੈਰ ਵੀ ਕੀਤਾ ਹੈ ੦ ਪਰ
ਇਹ ਇਸ ਲਈ ਹੋਇਆ ਕਿ ਉਹ ਬਚਨ ਪੂਰਾ ਹੋਵੇ
ਜਿਹੜਾ ਉਨ੍ਹਾਂ ਦੀ ਸ਼ਰਾ ਵਿੱਚ ਲਿਖਿਆ ਹੋਇਆ ਹੈ
੨੬ ਭਈ ਉਨ੍ਹਾਂ ਧਿਗਾਨੇ ਮੇਰੇ ਨਾਲ ਵੈਰ ਕੀਤਾ ੦ ਪਰ ਜਾਂ
ਉਹ ਸਹਾਇਕ ਆਵੇ ਜਿਹ ਨੂੰ ਮੈਂ ਤੁਹਾਡੇ ਕੋਲ ਪਿਤਾ
ਦੀ ਵੱਲੋਂ ਘੱਲਾਂਗਾ ਅਰਥਾਤ ਸਚਿਆਈ ਦਾ ਆਤਮਾ
ਜਿਹੜਾ ਪਿਤਾ ਵੱਲੋਂ ਨਿੱਕਲਦਾ ਹੈ ਤਾਂ ਉਹ ਮੇਰੇ ਹੱਕ
੨੭ ਵਿੱਚ ਸਾਖੀ ਦੇਵੇਗਾ ੦ ਅਤੇ ਤੁਸੀਂ ਵੀ ਗਵਾਹ ਹੋ
ਕਿਉਂਕਿ ਤੁਸੀਂ ਮੁੱਢੋਂ ਮੇਰੇ ਨਾਲ ਰਹੇ ਹੋ ॥

## ੧੬ ਮਸੀਹ ਦਾ ਜਾਣਾ ਅਤੇ ਸੱਚੇ ਸਹਾਇਕ ਦਾ ਆਉਣਾ

ਏਹ ਗੱਲਾਂ ਮੈਂ ਤੁਹਾਨੂੰ ਇਸ ਲਈ ਆਖੀਆਂ ਹਨ
੨ ਜੋ ਤੁਸੀਂ ਠੋਕਰ ਨਾ ਖਾਓ ੦ ਓਹ ਤੁਹਾਨੂੰ ਸਮਾਜਾਂ
ਵਿੱਚੋਂ ਛੇਕ ਦੇਣਗੇ ਸਗੋਂ ਉਹ ਸਮਾ ਆਉਂਦਾ ਹੈ
ਕਿ ਹਰੇਕ ਜੋ ਤੁਹਾਨੂੰ ਮਾਰ ਦੇਵੇ ਸੋ ਇਹ ਸਮਝੇਗਾ
੩ ਭਈ ਮੈਂ ਪਰਮੇਸ਼ੁਰ ਦੀ ਸੇਵਾ ਕਰਦਾ ਹਾਂ ੦ ਅਤੇ ਓਹ
ਇਸ ਲਈ ਇਹ ਕਰਨਗੇ ਜੋ ਉਨ੍ਹਾਂ ਨਾ ਪਿਤਾ ਨੂੰ ਅਤੇ
੪ ਨਾ ਮੈਨੂੰ ਜਾਣਿਆ ੦ ਪਰ ਮੈਂ ਤੁਹਾਡੇ ਨਾਲ ਏਹ ਗੱਲਾਂ
ਇਸ ਲਈ ਕੀਤੀਆਂ ਹਨ ਕਿ ਜਦ ਉਨ੍ਹਾਂ ਦਾ ਸਮਾ
ਆਵੇ ਤਦ ਤੁਸੀਂ ਉਨ੍ਹਾਂ ਨੂੰ ਚੇਤੇ ਕਰੋ ਕਿ ਮੈਂ ਤੁਹਾਨੂੰ
ਆਖੀਆਂ ਅਤੇ ਮੈਂ ਮੁੱਢੋਂ ਏਹ ਗੱਲਾਂ ਤੁਹਾਨੂੰ ਨਾ
੫ ਆਖੀਆਂ ਕਿਉਂ ਜੋ ਮੈਂ ਤੁਹਾਡੇ ਨਾਲ ਸਾਂ ੦ ਪਰ ਹੁਣ
ਮੈਂ ਉਹ ਦੇ ਕੋਲ ਜਾਂਦਾ ਹਾਂ ਜਿਨ ਮੈਨੂੰ ਘੱਲਿਆ ਸੀ
ਅਤੇ ਤੁਹਾਡੇ ਵਿੱਚੋਂ ਕੋਈ ਮੈਥੋਂ ਨਹੀਂ ਪੁੱਛਦਾ ਭਈ
੬ ਤੂੰ ਕਿੱਥੇ ਜਾਂਦਾ ਹੈਂ ? ੦ ਪਰ ਇਸ ਕਰਕੇ ਜੋ ਮੈਂ
ਤੁਹਾਨੂੰ ਏਹ ਗੱਲਾਂ ਕਹੀਆਂ ਹਨ ਤੁਹਾਡਾ ਦਿਲ ਗ਼ਮ
੭ ਨਾਲ ਭਰ ਗਿਆ ਹੈ ੦ ਪਰ ਮੈਂ ਤੁਹਾਨੂੰ ਸਤ ਆਖਦਾ
ਹਾਂ ਭਈ ਮੇਰਾ ਜਾਣਾ ਹੀ ਤੁਹਾਡੇ ਲਈ ਚੰਗਾ ਹੈ
ਕਿਉਂਕਿ ਜੇ ਮੈਂ ਨਾ ਜਾਵਾਂ ਤਾਂ ਸਹਾਇਕ ਤੁਹਾਡੇ ਕੋਲ
ਨਾ ਆਵੇਗਾ ਪਰ ਜੇ ਮੈਂ ਜਾਵਾਂ ਤਾਂ ਉਹ ਨੂੰ ਤੁਹਾਡੇ
੮ ਕੋਲ ਘੱਲ ਦਿਆਂਗਾ ੦ ਅਤੇ ਉਹ ਆਣ ਕੇ ਜਗਤ
ਨੂੰ ਪਾਪ, ਧਰਮ ਅਰ ਨਿਆਉਂ ਦੇ ਵਿਖੇ ਕਾਇਲ
੯ ਕਰੇਗਾ ੦ ਪਾਪ ਦੇ ਵਿਖੇ ਇਸ ਲਈ ਜੋ ਓਹ ਮੇਰੇ
੧੦ ਉੱਤੇ ਨਿਹਚਾ ਨਹੀਂ ਕਰਦੇ ਹਨ ੦ ਧਰਮ ਦੇ ਵਿਖੇ
ਇਸ ਲਈ ਜੋ ਮੈਂ ਪਿਤਾ ਕੋਲ ਜਾਂਦਾ ਹਾਂ ਅਤੇ ਤੁਸੀਂ
੧੧ ਮੈਨੂੰ ਫੇਰ ਨਹੀਂ ਵੇਖੋਗੇ ੦ ਨਿਆਉਂ ਦੇ ਵਿਖੇ ਇਸ
ਲਈ ਜੋ ਇਸ ਜਗਤ ਦੇ ਸਰਦਾਰ ਦਾ ਨਿਆਉਂ
੧੨ ਕੀਤਾ ਗਿਆ ਹੈ ੦ ਅਜੇ ਮੈਂ ਤੁਹਾਡੇ ਨਾਲ ਬਹੁਤੀਆਂ
ਗੱਲਾਂ ਕਰਨੀਆਂ ਹਨ ਪਰ ਹੁਣੇ ਤੁਸੀਂ ਸਹਾਰ ਨਹੀਂ
੧੩ ਸੱਕਦੇ ੦ ਪਰ ਜਦ ਉਹ ਅਰਥਾਤ ਸਚਿਆਈ ਦਾ
ਆਤਮਾ ਆਵੇ ਤਦ ਉਹ ਸਾਰੀ ਸਚਿਆਈ ਵਿੱਚ
ਤੁਹਾਡੀ ਅਗਵਾਈ ਕਰੇਗਾ ਕਿਉਂ ਜੋ ਉਹ ਆਪਣੀ
ਵੱਲੋਂ ਨਾ ਕਹੇਗਾ ਪਰ ਜੋ ਕੁਝ ਸੁਣੇਗਾ ਸੋਈ
ਆਖੇਗਾ ਅਤੇ ਉਹ ਹੋਣ ਵਾਲੀਆਂ ਗੱਲਾਂ ਤੁਹਾਨੂੰ
੧੪ ਦੱਸੇਗਾ ੦ ਉਹ ਮੇਰੀ ਵਡਿਆਈ ਕਰੇਗਾ ਕਿਉਂ ਜੋ
ਉਹ ਮੇਰੀਆਂ ਗੱਲਾਂ ਵਿੱਚੋਂ ਲਵੇਗਾ ਅਤੇ ਤੁਹਾਨੂੰ
੧੫ ਦੱਸੇਗਾ ੦ ਸੱਭੋ ਕੁਝ ਜੋ ਪਿਤਾ ਦਾ ਹੈ ਸੋ ਮੇਰਾ ਹੈ ।
ਇਸੇ ਕਾਰਨ ਮੈਂ ਆਖਿਆ ਜੋ ਉਹ ਮੇਰੀਆਂ ਗੱਲਾਂ
੧੬ ਵਿੱਚੋਂ ਲੈ ਕੇ ਤੁਹਾਨੂੰ ਦੱਸੇਗਾ ੦ ਥੋੜੇ ਚਿਰ ਪਿੱਛੋਂ
ਤੁਸੀਂ ਮੈਨੂੰ ਫੇਰ ਨਾ ਵੇਖੋਗੇ ਅਤੇ ਫੇਰ ਥੋੜੇ ਚਿਰ
੧੭ ਪਿੱਛੋਂ ਤੁਸੀਂ ਮੈਨੂੰ ਵੇਖੋਗੇ ੦ ਉਪਰੰਤ ਉਹ ਦੇ ਕਈ
ਚੇਲੇ ਆਪੋ ਵਿੱਚੀਂ ਕਹਿਣ ਲੱਗੇ, ਇਹ ਕੀ ਹੈ ਜੋ
ਉਹ ਸਾਨੂੰ ਆਖਦਾ ਹੈ ਭਈ ਥੋੜੇ ਚਿਰ ਪਿੱਛੋਂ ਤੁਸੀਂ
ਮੈਨੂੰ ਨਾ ਵੇਖੋਗੇ ਅਤੇ ਫੇਰ ਥੋੜੇ ਚਿਰ ਪਿੱਛੋਂ ਤੁਸੀਂ
ਮੈਨੂੰ ਵੇਖੋਗੇ ਅਰ ਇਹ, ਜੋ ਮੈਂ ਪਿਤਾ ਕੋਲ ਜਾਂਦਾ
੧੮ ਹਾਂ ? ੦ ਫੇਰ ਉਨ੍ਹਾਂ ਆਖਿਆ, ਇਹ ਥੋੜਾ ਚਿਰ ਜੋ
ਉਹ ਕਹਿੰਦਾ ਹੈ ਕੀ ਹੈ ? ਅਸੀਂ ਨਹੀਂ ਜਾਣਦੇ
੧੯ ਭਈ ਉਹ ਕੀ ਆਖਦਾ ਹੈ ੦ ਯਿਸੂ ਨੇ ਇਹ ਮਲੂਮ
ਕੀਤਾ ਜੋ ਓਹ ਮੈਥੋਂ ਪੁੱਛਿਆ ਚਾਹੁੰਦੇ ਹਨ ਅਤੇ ਉਨ੍ਹਾਂ
ਨੂੰ ਆਖਿਆ, ਕੀ ਤੁਸੀਂ ਆਪੋ ਵਿੱਚੀਂ ਉਹ ਦੀ ਪੁੱਛ
ਗਿੱਛ ਕਰਦੇ ਹੋ ਜੋ ਮੈਂ ਆਖਿਆ ਭਈ ਥੋੜੇ ਚਿਰ
ਪਿੱਛੋਂ ਤੁਸੀਂ ਮੈਨੂੰ ਨਾ ਵੇਖੋਗੇ ਅਤੇ ਫੇਰ ਥੋੜੇ ਚਿਰ
੨੦ ਪਿੱਛੋਂ ਤੁਸੀਂ ਮੈਨੂੰ ਵੇਖੋਗੇ ? ੦ ਮੈਂ ਤੁਹਾਨੂੰ ਸੱਚ ਸੱਚ
ਆਖਦਾ ਹਾਂ ਭਈ ਤੁਸੀਂ ਰੋਵੋਗੇ ਅਤੇ ਸੋਗ ਕਰੋਗੇ
ਪਰ ਜਗਤ ਅਨੰਦ ਕਰੇਗਾ । ਤੁਸੀਂ ਉਦਾਸ ਹੋਵੋਗੇ
ਪਰ ਤੁਹਾਡੀ ਉਦਾਸੀ ਅਨੰਦ ਨਾਲ ਬਦਲ ਜਾਵੇਗੀ ੦

੨੧ ਜਦ ਤੀਵੀਂ ਜਣਨ ਲੱਗਦੀ ਹੈ ਤਾਂ ਉਦਾਸ ਹੁੰਦੀ ਹੈ
ਇਸ ਕਾਰਨ ਜੋ ਉਹ ਦੀ ਘੜੀ ਆ ਪੁੱਜੀ ਹੈ ਪਰ ਜਾਂ
ਬਾਲਕ ਜਣ ਚੁੱਕਦੀ ਹੈ ਤਾਂ ਐਸ ਖੁਸ਼ੀ ਦੀ ਮਾਰੀ ਜੋ
ਇੱਕ ਮਨੁੱਖ ਜਗਤ ਵਿੱਚ ਜੰਮਿਆ ਉਹ ਉਸ ਪੀੜ ਨੂੰ
੨੨ ਫੇਰ ਚੇਤੇ ਨਹੀਂ ਕਰਦੀ ੦ ਸੋ ਹੁਣ ਤੁਸੀਂ ਉਦਾਸ ਹੋ
ਪਰ ਮੈਂ ਤੁਹਾਨੂੰ ਫੇਰ ਵੇਖਾਂਗਾ ਅਤੇ ਤੁਹਾਡਾ ਦਿਲ
ਅਨੰਦ ਹੋਵੇਗਾ ਅਰ ਤੁਹਾਡਾ ਅਨੰਦ ਤੁਹਾਥੋਂ ਕੋਈ
੨੩ ਨਹੀਂ ਖੋਹੇਗਾ ੦ ਅਤੇ ਉਸ ਦਿਨ ਤੁਸੀਂ ਮੈਥੋਂ ਕੋਈ
ਸਵਾਲ ਨਾ ਕਰੋਗੇ । ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ,
ਜੋ ਤੁਸੀਂ ਪਿਤਾ ਕੋਲੋਂ ਕੁਝ ਮੰਗੋ ਤਾਂ ਉਹ ਮੇਰੇ ਨਾਮ
੨੪ ਕਰਕੇ ਤੁਹਾਨੂੰ ਦੇਵੇਗਾ ੦ ਅਜੇ ਤੀਕੁਰ ਤੁਸਾਂ ਮੇਰਾ
ਨਾਮ ਲੈ ਕੇ ਕੁਝ ਨਹੀਂ ਮੰਗਿਆ । ਮੰਗੋ ਤਾਂ ਤੁਸੀਂ
ਲਓਗੇ ਭਈ ਤੁਹਾਡਾ ਅਨੰਦ ਪੂਰਾ ਹੋਵੇ ॥
੨੫ ਮੈਂ ਏਹ ਗੱਲਾਂ ਤੁਹਾਨੂੰ ਬੁਝਾਰਤਾਂ ਵਿੱਚ ਆਖੀਆਂ
ਹਨ । ਉਹ ਸਮਾ ਆਉਂਦਾ ਹੈ ਜਾਂ ਮੈਂ ਤੁਹਾਨੂੰ ਫੇਰ
ਬੁਝਾਰਤਾਂ ਵਿੱਚ ਨਾ ਕਹਾਂਗਾ ਪਰ ਖੋਲ੍ਹ ਕੇ ਤੁਹਾਨੂੰ ਪਿਤਾ
੨੬ ਦੀ ਖਬਰ ਦਿਆਂਗਾ ੦ ਉਸ ਦਿਨ ਤੁਸੀਂ ਮੇਰਾ ਨਾਮ
ਲੈ ਕੇ ਮੰਗੋਗੇ ਅਤੇ ਮੈਂ ਤੁਹਾਨੂੰ ਨਹੀਂ ਆਖਦਾ ਭਈ
ਮੈਂ ਪਿਤਾ ਅੱਗੇ ਤੁਹਾਡੇ ਲਈ ਬੇਨਤੀ ਕਰਾਂਗਾ ੦
੨੭ ਕਿਉਂ ਜੋ ਪਿਤਾ ਆਪ ਹੀ ਤੁਹਾਡੇ ਨਾਲ ਹਿਤ ਕਰਦਾ
ਹੈ ਇਸ ਲਈ ਜੋ ਤੁਸਾਂ ਮੇਰੇ ਨਾਲ ਹਿਤ ਕੀਤਾ ਅਤੇ
ਸਤ ਮੰਨਿਆ ਹੈ ਜੋ ਮੈਂ ਪਿਤਾ ਦੀ ਵੱਲੋਂ ਆਇਆ ੦
੨੮ ਮੈਂ ਪਿਤਾ ਵਿੱਚੋਂ ਨਿੱਕਲ ਕੇ ਜਗਤ ਵਿੱਚ ਆਇਆ
ਹਾਂ । ਫੇਰ ਜਗਤ ਨੂੰ ਛੱਡਦਾ ਅਤੇ ਪਿਤਾ ਦੇ ਕੋਲ
੨੯ ਜਾਂਦਾ ਹਾਂ ੦ ਉਹ ਦੇ ਚੇਲਿਆਂ ਨੇ ਕਿਹਾ, ਵੇਖੋ ਹੁਣ
ਤੂੰ ਖੋਲ੍ਹ ਕੇ ਆਖਦਾ ਹੈਂ ਅਤੇ ਕੋਈ ਬੁਝਾਰਤ ਨਹੀਂ
੩੦ ਕਹਿੰਦਾ ੦ ਹੁਣ ਅਸੀਂ ਜਾਣ ਗਏ ਭਈ ਤੂੰ ਸੱਭੋ
ਕੁਝ ਜਾਣਦਾ ਹੈਂ ਅਰ ਤੈਨੂੰ ਲੋੜ ਨਹੀਂ ਜੋ ਤੈਥੋਂ
ਕੋਈ ਪੁੱਛੇ । ਐਸ ਤੋਂ ਅਸੀਂ ਪਰਤੀਤ ਕਰਦੇ ਹਾਂ ਜੋ
੩੧ ਤੂੰ ਪਰਮੇਸ਼ੁਰ ਕੋਲੋਂ ਆਇਆ ਹੈਂ ੦ ਯਿਸੂ ਨੇ ਅੱਗੋਂ
ਉਨ੍ਹਾਂ ਨੂੰ ਆਖਿਆ, ਕੀ ਹੁਣ ਤੁਸੀਂ ਪਰਤੀਤ ਕਰਦੇ
੩੨ ਹੋ ? ੦ ਵੇਖੋ, ਸਮਾ ਆਉਂਦਾ ਹੈ ਸਗੋਂ ਆ ਪਹੁੰਚਿਆ
ਹੈ ਜੋ ਤੁਸੀਂ ਸੱਭੇ ਆਪੋ ਆਪਣੇ ਥਾਈਂ ਖਿੰਡ ਜਾਓਗੇ
ਅਤੇ ਮੈਨੂੰ ਇਕੱਲਾ ਛੱਡ ਦਿਓਗੇ ਪਰ ਤਾਂ ਵੀ ਮੈਂ
੩੩ ਇਕੱਲਾ ਨਹੀਂ ਕਿਉਂ ਜੋ ਪਿਤਾ ਮੇਰੇ ਨਾਲ ਹੈ ੦ ਮੈਂ
ਏਹ ਗੱਲਾਂ ਤੁਹਾਨੂੰ ਇਸ ਲਈ ਆਖੀਆਂ ਹਨ ਜੋ
ਤੁਹਾਨੂੰ ਮੇਰੇ ਵਿੱਚ ਸ਼ਾਂਤੀ ਹੋਵੇ । ਜਗਤ ਵਿੱਚ ਤੁਹਾਨੂੰ
ਕਸ਼ਟ ਹੈ ਪਰ ਹੌਂਸਲਾ ਰੱਖੋ, ਮੈਂ ਜਗਤ ਨੂੰ ਜਿੱਤ
ਲਿਆ ਹੈ ॥

## ਪ੍ਰਭੁ ਦੀ ਪ੍ਰਾਰਥਨਾ

੧੭ ਯਿਸੂ ਨੇ ਏਹ ਗੱਲਾਂ ਆਖੀਆਂ ਅਤੇ ਆਪ-
ਣੀਆਂ ਅੱਖਾਂ ਅਕਾਸ਼ ਵੱਲ ਚੁੱਕ ਕੇ ਕਿਹਾ, ਹੇ
ਪਿਤਾ ਘੜੀ ਆ ਪਹੁੰਚੀ ਹੈ । ਆਪਣੇ ਪੁੱਤ੍ਰ ਦੀ
ਵਡਿਆਈ ਕਰ ਤਾਂ ਜੋ ਪੁੱਤ੍ਰ ਤੇਰੀ ਵਡਿਆਈ ਕਰੇ ੦
੨ ਜਿਵੇਂ ਤੈਂ ਉਹ ਨੂੰ ਸਾਰੇ ਸਰੀਰਾਂ ਉੱਤੇ ਇਖ਼ਤਿਆਰ
ਬਖ਼ਸ਼ਿਆ ਭਈ ਉਹ ਉਨ੍ਹਾਂ ਸਭਨਾਂ ਨੂੰ ਜੋ ਤੈਂ ਉਹ ਨੂੰ
੩ ਦਿੱਤੇ ਹਨ ਸਦੀਪਕ ਜੀਉਣ ਦੇਵੇ ੦ ਅਤੇ ਸਦੀਪਕ
ਜੀਉਣ ਇਹ ਹੈ ਕਿ ਉਹ ਤੈਨੂੰ ਜੋ ਸੱਚਾ ਵਾਹਿਦ
ਪਰਮੇਸ਼ੁਰ ਹੈ ਅਤੇ ਯਿਸੂ ਮਸੀਹ ਨੂੰ ਜਿਹ ਨੂੰ ਤੈਂ
੪ ਘੱਲਿਆ ਜਾਣਨ ੦ ਜਿਹੜਾ ਕੰਮ ਤੈਂ ਮੈਨੂੰ ਕਰਨ
ਲਈ ਦਿੱਤਾ ਸੀ ਉਹ ਪੂਰਾ ਕਰ ਕੇ ਮੈਂ ਧਰਤੀ ਉੱਤੇ
੫ ਤੇਰੀ ਵਡਿਆਈ ਕੀਤੀ ੦ ਹੁਣ ਹੇ ਪਿਤਾ ਤੂੰ ਆਪਣੀ
ਸੰਗਤ ਦੀ ਉਸ ਵਡਿਆਈ ਨਾਲ ਜੋ ਮੈਂ ਜਗਤ ਦੇ
ਹੋਣ ਤੋਂ ਅੱਗੇ ਹੀ ਤੇਰੇ ਨਾਲ ਰੱਖਦਾ ਸਾਂ ਮੇਰੀ
੬ ਵਡਿਆਈ ਪਰਗਟ ਕਰ ੦ ਜਿਹੜੇ ਮਨੁੱਖ ਤੈਂ ਜਗਤ
ਵਿੱਚੋਂ ਮੈਨੂੰ ਦਿੱਤੇ ਓਹਨਾਂ ਉੱਤੇ ਮੈਂ ਤੇਰਾ ਨਾਮ
ਪਰਗਟ ਕੀਤਾ । ਓਹ ਤੇਰੇ ਸਨ ਅਤੇ ਤੈਂ ਓਹ ਮੈਨੂੰ
ਦਿੱਤੇ ਅਰ ਓਹਨਾਂ ਨੇ ਤੇਰੇ ਬਚਨ ਦੀ ਪਾਲਨਾ ਕੀਤੀ
੭ ਹੈ ੦ ਹੁਣ ਓਹਨਾਂ ਨੇ ਜਾਣਿਆ ਭਈ ਜੋ ਕੁਝ ਤੈਂ
੮ ਮੈਨੂੰ ਦਿੱਤਾ ਹੈ ਸੱਭੋ ਤੇਰੀ ਵੱਲੋਂ ਹੈ ੦ ਕਿਉਂਕਿ
ਜਿਹੜੀਆਂ ਗੱਲਾਂ ਤੈਂ ਮੈਨੂੰ ਦਿੱਤੀਆਂ ਓਹ ਮੈਂ ਓਹਨਾਂ
ਨੂੰ ਦਿੱਤੀਆਂ ਹਨ ਅਤੇ ਓਹਨਾਂ ਨੇ ਮੰਨ ਲਈਆਂ
ਅਤੇ ਸੱਚ ਜਾਣਿਆ ਜੋ ਮੈਂ ਤੇਰੀ ਵੱਲੋਂ ਆਇਆ
ਅਤੇ ਓਹਨਾਂ ਪਰਤੀਤ ਕੀਤੀ ਜੋ ਤੈਂ ਮੈਨੂੰ ਘੱਲਿਆ ੦
੯ ਮੈਂ ਓਹਨਾਂ ਲਈ ਬੇਨਤੀ ਕਰਦਾ ਹਾਂ । ਮੈਂ ਜਗਤ ਦੇ
ਲਈ ਨਹੀਂ ਪਰ ਓਹਨਾਂ ਲਈ ਬੇਨਤੀ ਕਰਦਾ ਹਾਂ ਜੋ
ਤੈਂ ਮੈਨੂੰ ਦਿੱਤੇ ਸਨ ਕਿਉਂ ਜੋ ਓਹ ਤੇਰੇ ਹਨ ੦
੧੦ ਮੇਰੀਆਂ ਸਾਰੀਆਂ ਚੀਜ਼ਾਂ ਤੇਰੀਆਂ ਹਨ ਅਤੇ ਤੇਰੀਆਂ
ਮੇਰੀਆਂ ਹਨ ਅਰ ਉਨ੍ਹਾਂ ਵਿੱਚ ਮੇਰੀ ਵਡਿਆਈ ਹੋਈ
੧੧ ਹੈ ੦ ਮੈਂ ਅੱਗੇ ਨੂੰ ਜਗਤ ਵਿੱਚ ਨਹੀਂ ਪਰ ਏਹ ਜਗਤ
ਵਿੱਚ ਹਨ ਅਤੇ ਮੈਂ ਤੇਰੇ ਕੋਲ ਆਉਂਦਾ ਹਾਂ । ਹੇ

ਪਵਿੱਤ੍ਰ ਪਿਤਾ ਆਪਣੇ ਹੀ ਉਸ ਨਾਮ ਨਾਲ ਜਿਹੜਾ
ਤੈਂ ਮੈਨੂੰ ਦਿੱਤਾ ਓਹਨਾਂ ਦੀ ਰੱਛਿਆ ਕਰ ਇਸ ਲਈ
੧੨ ਜੋ ਓਹ ਸਾਡੇ ਵਾਂਗਰ ਇੱਕ ਹੋਣ ੦ ਜਿੰਨਾ ਚਿਰ ਮੈਂ
ਓਹਨਾਂ ਦੇ ਨਾਲ ਸਾਂ ਮੈਂ ਤੇਰੇ ਉਸ ਨਾਮ ਨਾਲ ਜਿਹੜਾ
ਤੈਂ ਮੈਨੂੰ ਦਿੱਤਾ ਓਹਨਾਂ ਦੀ ਰੱਛਿਆ ਕੀਤੀ ਅਤੇ ਮੈਂ
ਓਹਨਾਂ ਦੀ ਰਾਖੀ ਕੀਤੀ ਅਤੇ ਨਾਸ ਦੇ ਪੁੱਤ੍ਰ ਬਾਝੋਂ
ਓਹਨਾਂ ਵਿੱਚੋਂ ਕਿਸੇ ਦਾ ਨਾਸ ਨਾ ਹੋਇਆ ਤਾਂ ਜੋ
੧੩ ਲਿਖਤ ਪੂਰੀ ਹੋਵੇ ੦ ਪਰ ਹੁਣ ਮੈਂ ਤੇਰੇ ਕੋਲ ਆਉਂਦਾ
ਹਾਂ ਅਤੇ ਮੈਂ ਜਗਤ ਵਿੱਚ ਏਹ ਗੱਲਾਂ ਆਖਦਾ ਹਾਂ
੧੪ ਤਾਂ ਜੋ ਮੇਰੀ ਖੁਸ਼ੀ ਓਹਨਾਂ ਵਿੱਚ ਪੂਰੀ ਹੋਵੇ ੦ ਮੈਂ ਤੇਰਾ
ਬਚਨ ਓਹਨਾਂ ਨੂੰ ਦਿੱਤਾ ਹੈ ਅਰ ਜਗਤ ਨੇ ਓਹਨਾਂ
ਨਾਲ ਵੈਰ ਕੀਤਾ ਕਿਉਂ ਜੋ ਓਹ ਜਗਤ ਦੇ ਨਹੀਂ
੧੫ ਹਨ ਜਿਵੇਂ ਮੈਂ ਜਗਤ ਦਾ ਨਹੀਂ ਹਾਂ ੦ ਮੈਂ ਇਹ
ਬੇਨਤੀ ਨਹੀਂ ਕਰਦਾ ਜੋ ਤੂੰ ਓਹਨਾਂ ਨੂੰ ਜਗਤ ਵਿੱਚੋਂ
ਚੁੱਕ ਲਵੇਂ ਪਰ ਇਹ ਜੋ ਤੂੰ ਦੁਸ਼ਟ ਤੋਂ ਓਹਨਾਂ ਦੀ
੧੬ ਰੱਛਿਆ ਕਰੇਂ ੦ ਓਹ ਜਗਤ ਦੇ ਨਹੀਂ ਹਨ ਜਿਵੇਂ
੧੭ ਮੈਂ ਜਗਤ ਦਾ ਨਹੀਂ ਹਾਂ ੦ ਓਹਨਾਂ ਨੂੰ ਸਚਿਆਈ
ਨਾਲ ਪਵਿੱਤ੍ਰ ਕਰ । ਤੇਰਾ ਬਚਨ ਸਚਿਆਈ ਹੈ ੦
੧੮ ਜਿਸ ਤਰਾਂ ਤੈਂ ਮੈਨੂੰ ਜਗਤ ਵਿੱਚ ਘੱਲਿਆ ਮੈਂ ਵੀ
੧੯ ਓਹਨਾਂ ਨੂੰ ਜਗਤ ਵਿੱਚ ਘੱਲਿਆ ੦ ਅਤੇ ਓਹਨਾਂ ਦੇ
ਕਾਰਨ ਮੈਂ ਆਪ ਨੂੰ ਸੰਕਲਪ ਕਰਦਾ ਹਾਂ ਤਾਂ ਜੋ ਓਹ
੨੦ ਵੀ ਸਚਿਆਈ ਵਿੱਚ ਸੰਕਲਪ ਹੋਣ ੦ ਮੈਂ ਨਿਰਾ ਏਹਨਾਂ
ਹੀ ਲਈ ਬੇਨਤੀ ਨਹੀਂ ਕਰਦਾ ਪਰ ਓਹਨਾਂ ਲਈ ਵੀ
ਜਿਹੜੇ ਏਹਨਾਂ ਦੇ ਬਚਨ ਨਾਲ ਮੇਰੇ ਉੱਤੇ ਨਿਹਚਾ
੨੧ ਕਰਨਗੇ ੦ ਜੋ ਓਹ ਸਭ ਇੱਕੋ ਹੋਣ ਜਿਸ ਤਰਾਂ, ਹੇ
ਪਿਤਾ, ਤੂੰ ਮੇਰੇ ਵਿੱਚ ਅਤੇ ਮੈਂ ਤੇਰੇ ਵਿੱਚ ਹਾਂ ਜੋ ਓਹ
ਵੀ ਸਾਡੇ ਵਿੱਚ ਹੋਣ ਤਾਂ ਜੋ ਜਗਤ ਸਤ ਮੰਨੇ ਭਈ ਤੈਂ
੨੨ ਮੈਨੂੰ ਘੱਲਿਆ ੦ ਅਤੇ ਜਿਹੜੀ ਵਡਿਆਈ ਤੈਂ ਮੈਨੂੰ
ਦਿੱਤੀ ਹੈ ਉਹ ਮੈਂ ਓਹਨਾਂ ਨੂੰ ਦਿੱਤੀ ਹੈ ਤਾਂ ਜੋ ਓਹ
੨੩ ਇੱਕੋ ਹੋਣ ਜਿਸ ਤਰਾਂ ਅਸੀਂ ਇੱਕੋ ਹਾਂ ੦ ਮੈਂ ਓਹਨਾਂ
ਵਿੱਚ ਅਤੇ ਤੂੰ ਮੇਰੇ ਵਿੱਚ ਤਾਂ ਕਿ ਓਹ ਸਿੱਧ ਹੋ ਕੇ ਇੱਕ
ਹੋ ਜਾਣ ਭਈ ਜਗਤ ਜਾਣ ਲਵੇ ਜੋ ਤੈਂ ਮੈਨੂੰ ਘੱਲਿਆ
ਅਤੇ ਓਹਨਾਂ ਨਾਲ ਪਿਆਰ ਕੀਤਾ ਜਿਵੇਂ ਤੈਂ ਮੇਰੇ
੨੪ ਨਾਲ ਪਿਆਰ ਕੀਤਾ ੦ ਹੇ ਪਿਤਾ ਮੈਂ ਚਾਹੁੰਦਾ ਹਾਂ
ਭਈ ਜਿਹੜੇ ਤੈਂ ਮੈਨੂੰ ਦਿੱਤੇ ਸੋ ਜਿੱਥੇ ਮੈਂ ਹਾਂ ਓਹ ਵੀ
ਮੇਰੇ ਨਾਲ ਹੋਣ ਤਾਂ ਜੋ ਓਹ ਮੇਰੀ ਵਡਿਆਈ ਜੋ ਤੈਂ
ਮੈਨੂੰ ਦਿੱਤੀ ਹੈ ਵੇਖਣ ਕਿਉਂਕਿ ਤੈਂ ਮੇਰੇ ਨਾਲ ਜਗਤ
੨੫ ਦੀ ਨੀਉਂ ਧਰਨ ਤੋਂ ਅੱਗੇ ਹੀ ਪਿਆਰ ਕੀਤਾ ੦ ਹੇ
ਧਰਮੀ ਪਿਤਾ, ਜਗਤ ਨੇ ਤੈਨੂੰ ਨਹੀਂ ਜਾਣਿਆ ਪਰ
ਮੈਂ ਤੈਨੂੰ ਜਾਣਿਆ ਅਤੇ ਏਹਨਾਂ ਨੇ ਜਾਣਿਆ ਭਈ
੨੬ ਤੈਂ ਮੈਨੂੰ ਘੱਲਿਆ ੦ ਅਰ ਮੈਂ ਤੇਰਾ ਨਾਮ ਏਹਨਾਂ ਉੱਤੇ
ਪਰਗਟ ਕੀਤਾ ਅਤੇ ਪਰਗਟ ਕਰਾਂਗਾ ਤਾਂ ਜਿਸ ਪ੍ਰੇਮ
ਨਾਲ ਤੈਂ ਮੈਨੂੰ ਪਿਆਰ ਕੀਤਾ ਸੋਈ ਓਹਨਾਂ ਵਿੱਚ
ਹੋਵੇ ਅਤੇ ਮੈਂ ਓਹਨਾਂ ਵਿੱਚ ਹੋਵਾਂ ॥

### ਪ੍ਰਭੁ ਦਾ ਫੜਿਆ ਜਾਣਾ ਅਤੇ ਪੇਸ਼ੀਆਂ

੧੮ ਯਿਸੂ ਏਹ ਗੱਲਾਂ ਕਹਿ ਕੇ ਆਪਣੇ ਚੇਲਿਆਂ
ਸਣੇ ਕਿਦਰੋਨ ਦੇ ਨਾਲੇ ਦੇ ਪਾਰ ਚੱਲਿਆ ਗਿਆ ।
ਉੱਥੇ ਇੱਕ ਬਾਗ ਸੀ ਜਿਹ ਦੇ ਵਿੱਚ ਉਹ ਅਤੇ ਉਹ
੨ ਦੇ ਚੇਲੇ ਜਾ ਵੜੇ ੦ ਅਰ ਯਹੂਦਾ ਭੀ ਜਿਹੜਾ ਉਹ
ਦਾ ਫੜਵਾਉਣ ਵਾਲਾ ਹੈਸੀ ਉਸ ਥਾਂ ਨੂੰ ਜਾਣਦਾ ਸੀ
ਕਿਉਂ ਜੋ ਯਿਸੂ ਆਪਣਿਆਂ ਚੇਲਿਆਂ ਨਾਲ ਉੱਥੇ
੩ ਬਹੁਤ ਵੇਰੀ ਜਾਂਦਾ ਹੁੰਦਾ ਸੀ ੦ ਉਪਰੰਤ ਯਹੂਦਾ
ਸਿਪਾਹੀਆਂ ਦਾ ਇੱਕ ਜੱਥਾ ਅਤੇ ਪਰਧਾਨ ਜਾਜਕਾਂ
ਅਤੇ ਫ਼ਰੀਸੀਆਂ ਦੀ ਵੱਲੋਂ ਪਿਆਦੇ ਲੈ ਕੇ ਦੀਵਿਆਂ
ਅਰ ਮਸਾਲਾਂ ਅਰ ਸ਼ਸਤਰਾਂ ਨਾਲ ਉੱਥੇ ਆਇਆ ੦
੪ ਤਾਂ ਯਿਸੂ ਸਭ ਕੁਝ ਜੋ ਉਹ ਦੇ ਉੱਤੇ ਬੀਤਣਾ ਸੀ
ਜਾਣ ਕੇ ਬਾਹਰ ਨਿੱਕਲਿਆ ਅਤੇ ਉਨ੍ਹਾਂ ਨੂੰ ਆਖਿਆ,
੫ ਤੁਸੀਂ ਕਿਹਨੂੰ ਭਾਲਦੇ ਹੋ ? ੦ ਉਨ੍ਹਾਂ ਉਸ ਨੂੰ ਉੱਤਰ
ਦਿੱਤਾ, ਯਿਸੂ ਨਾਸਰੀ ਨੂੰ । ਯਿਸੂ ਨੇ ਉਨ੍ਹਾਂ ਨੂੰ ਆਖਿਆ,
ਉਹ ਮੈਂ ਹੀ ਹਾਂ ਅਤੇ ਉਹ ਦਾ ਫੜਵਾਉਣ ਵਾਲਾ
੬ ਯਹੂਦਾ ਭੀ ਉਨ੍ਹਾਂ ਦੇ ਨਾਲ ਖੜਾ ਸੀ ੦ ਸੋ ਜਾਂ ਉਸ
ਨੇ ਉਨ੍ਹਾਂ ਨੂੰ ਆਖਿਆ, ਮੈਂ ਹੀ ਹਾਂ ਤਾਂ ਓਹ ਪਿਛਾਹਾਂ
੭ ਨੂੰ ਹਟ ਗਏ ਅਤੇ ਭੁੰਞੇਂ ਡਿੱਗ ਪਏ ੦ ਇਸ ਲਈ
ਉਸ ਨੇ ਉਨ੍ਹਾਂ ਨੂੰ ਫੇਰ ਪੁੱਛਿਆ, ਤੁਸੀਂ ਕਿਹਨੂੰ ਭਾਲਦੇ
੮ ਹੋ ? ਤਾਂ ਓਹ ਬੋਲੇ. ਯਿਸੂ ਨਾਸਰੀ ਨੂੰ ੦ ਯਿਸੂ ਨੇ
ਅੱਗੋਂ ਆਖਿਆ, ਮੈਂ ਤਾਂ ਤੁਹਾਨੂੰ ਦੱਸ ਦਿੱਤਾ ਜੋ ਮੈਂ
ਹੀ ਹਾਂ ਸੋ ਜੇ ਤੁਸੀਂ ਮੈਨੂੰ ਭਾਲਦੇ ਹੋ ਤਾਂ ਏਹਨਾਂ ਨੂੰ
੯ ਜਾਣ ਦਿਓ ੦ ਇਹ ਇਸ ਕਰਕੇ ਹੋਇਆ ਭਈ ਉਹ
ਬਚਨ ਜੋ ਉਸ ਨੇ ਕਿਹਾ ਸੀ ਪੂਰਾ ਹੋਵੇ ਕਿ ਜਿਹੜੇ
ਤੈਂ ਮੈਨੂੰ ਦਿੱਤੇ ਹਨ ਉਨ੍ਹਾਂ ਵਿੱਚੋਂ ਮੈਂ ਇੱਕ ਵੀ ਨਹੀਂ
੧੦ ਗੁਆਇਆ ੦ ਤਾਂ ਸ਼ਮਊਨ ਪਤਰਸ ਨੇ ਤਲਵਾਰ ਜੋ

ਉਹ ਦੇ ਕੋਲ ਸੀ ਧੂਹੀ ਅਤੇ ਸਰਦਾਰ ਜਾਜਕ ਦੇ
ਚਾਕਰ ਉੱਤੇ ਚਲਾਈ ਅਰ ਉਹ ਦਾ ਸੱਜਾ ਕੰਨ
ਉਡਾ ਦਿੱਤਾ । ਉਸ ਚਾਕਰ ਦਾ ਨਾਉਂ ਸੀ ਮਲਖੁਸ ੦
੧੧ ਤਦ ਯਿਸੂ ਨੇ ਪਤਰਸ ਨੂੰ ਆਖਿਆ, ਤਲਵਾਰ ਮਿਆਨ
ਕਰ ! ਜਿਹੜਾ ਪਿਆਲਾ ਪਿਤਾ ਨੇ ਮੈਨੂੰ ਦਿੱਤਾ, ਕੀ
ਮੈਂ ਉਹ ਨਾ ਪੀਆਂ ? ॥
੧੨ ਉਪਰੰਤ ਸਿਪਾਹੀਆਂ ਨੇ ਅਤੇ ਫੌਜ ਦੇ ਸਰਦਾਰ
ਅਤੇ ਯਹੂਦੀਆਂ ਦੇ ਪਿਆਦਿਆਂ ਨੇ ਯਿਸੂ ਨੂੰ ਫੜ
੧੩ ਕੇ ਬੰਨ੍ਹ ਲਿਆ ੦ ਅਤੇ ਪਹਿਲਾਂ ਉਹ ਨੂੰ ਅੰਨਾਸ
ਕੋਲ ਲੈ ਗਏ ਕਿਉਂ ਜੋ ਉਹ ਕਯਾਫ਼ਾ ਦਾ ਸੌਹਰਾ ਸੀ
੧੪ ਜਿਹੜਾ ਉਸ ਸਾਲ ਸਰਦਾਰ ਜਾਜਕ ਸੀ ੦ ਅਤੇ
ਕਯਾਫ਼ਾ ਉਹੋ ਹੈ ਜਿਨ ਯਹੂਦੀਆਂ ਨੂੰ ਸਲਾਹ ਦਿੱਤੀ
ਸੀ ਭਈ ਲੋਕਾਂ ਦੇ ਬਦਲੇ ਇੱਕ ਮਨੁੱਖ ਦਾ ਮਰਨਾ
ਚੰਗਾ ਹੈ ॥
੧੫ ਸ਼ਮਊਨ ਪਤਰਸ ਯਿਸੂ ਦੇ ਮਗਰ ਹੋ ਤੁਰਿਆ,
ਨਾਲੇ ਇੱਕ ਹੋਰ ਚੇਲਾ ਵੀ । ਉਹ ਚੇਲਾ ਸਰਦਾਰ
ਜਾਜਕ ਦਾ ਜਾਣੂ ਪਛਾਣੂ ਸੀ ਅਤੇ ਯਿਸੂ ਦੇ ਨਾਲ
੧੬ ਸਰਦਾਰ ਜਾਜਕ ਦੇ ਵੇਹੜੇ ਵਿੱਚ ਗਿਆ ੦ ਪਰ
ਪਤਰਸ ਬਾਹਰ ਬੂਹੇ ਕੋਲ ਖੜੋਤਾ ਰਿਹਾ । ਫੇਰ ਉਹ
ਦੂਜਾ ਚੇਲਾ ਜਿਹੜਾ ਸਰਦਾਰ ਜਾਜਕ ਦਾ ਜਾਣੂ
ਪਛਾਣੂ ਸੀ ਬਾਹਰ ਨਿੱਕਲਿਆ ਅਤੇ ਦਰਬਾਨਣ ਨੂੰ
੧੭ ਕਹਿ ਕੇ ਪਤਰਸ ਨੂੰ ਅੰਦਰ ਲਿਆਇਆ ੦ ਤਾਂ ਉਸ
ਗੋੱਲੀ ਨੇ ਜੋ ਦਰਬਾਨਣ ਸੀ ਪਤਰਸ ਨੂੰ ਆਖਿਆ,
ਕੀ ਤੂੰ ਭੀ ਐਸ ਮਨੁੱਖ ਦੇ ਚੇਲਿਆਂ ਵਿੱਚੋਂ ਹੈਂ ?
੧੮ ਉਹ ਬੋਲਿਆ, ਮੈਂ ਨਹੀਂ ਗਾਂ ੦ ਅਤੇ ਚਾਕਰ ਅਰ
ਸਿਪਾਹੀ ਕੋਲਿਆਂ ਦੀ ਅੱਗ ਬਾਲ ਕੇ ਖੜੇ ਸੇਕ
ਰਹੇ ਸਨ ਕਿਉਂ ਜੋ ਪਾਲਾ ਪੈਂਦਾ ਸੀ ਅਤੇ ਪਤਰਸ ਭੀ
ਉਨ੍ਹਾਂ ਦੇ ਨਾਲ ਖੜਾ ਸੇਕ ਰਿਹਾ ਸੀ ॥
੧੯ ਉਪਰੰਤ ਸਰਦਾਰ ਜਾਜਕ ਨੇ ਯਿਸੂ ਤੋਂ ਉਹ ਦੇ
ਚੇਲਿਆਂ ਅਤੇ ਉਹ ਦੀ ਸਿੱਖਿਆ ਦੇ ਵਿਖੇ ਪੁੱਛਿਆ ੦
੨੦ ਯਿਸੂ ਨੇ ਉਸ ਨੂੰ ਉੱਤਰ ਦਿੱਤਾ ਕਿ ਮੈਂ ਜਗਤ ਨਾਲ
ਖੋਲ੍ਹ ਕੇ ਗੱਲਾਂ ਕੀਤੀਆਂ ਹਨ । ਮੈਂ ਸਮਾਜ ਅਤੇ
ਹੈਕਲ ਵਿੱਚ ਜਿੱਥੇ ਸਭ ਯਹੂਦੀ ਇਕੱਠੇ ਹੁੰਦੇ ਹਨ
ਸਦਾ ਉਪਦੇਸ਼ ਕੀਤਾ ਹੈ ਅਤੇ ਮੈਂ ਓਹਲੇ ਵਿੱਚ ਕੁਝ
੨੧ ਨਹੀਂ ਕਿਹਾ ੦ ਤੂੰ ਮੈਥੋਂ ਕਿਉਂ ਪੁੱਛਦਾ ਹੈਂ ? ਜਿਨ੍ਹਾਂ
ਸੁਣਿਆ ਹੈ ਉਨ੍ਹਾਂ ਕੋਲੋਂ ਪੁੱਛ ਲੈ ਜੋ ਮੈਂ ਉਨ੍ਹਾਂ ਨੂੰ ਕੀ
ਆਖਿਆ । ਵੇਖੋ ਮੈਂ ਜੋ ਕੁਝ ਆਖਿਆ ਸੋ ਓਹ
੨੨ ਜਾਣਦੇ ਹਨ ੦ ਅਰ ਜਦ ਉਹ ਨੇ ਇਉਂ ਕਿਹਾ ਤਦ
ਸਿਪਾਹੀਆਂ ਵਿੱਚੋਂ ਇੱਕ ਨੇ ਜਿਹੜਾ ਕੋਲ ਖੜੋਤਾ ਸੀ
ਯਿਸੂ ਨੂੰ ਚਪੇੜ ਮਾਰ ਕੇ ਕਿਹਾ, ਤੂੰ ਸਰਦਾਰ ਜਾਜਕ
੨੩ ਨੂੰ ਇਉਂ ਉੱਤਰ ਦਿੰਦਾ ਹੈਂ ? ੦ ਯਿਸੂ ਨੇ ਉਹ ਨੂੰ
ਉੱਤਰ ਦਿੱਤਾ, ਜੇ ਮੈਂ ਬੁਰਾ ਕਿਹਾ ਤਾਂ ਤੂੰ ਬੁਰੇ ਦੀ
ਗਵਾਹੀ ਦਿਹ ਪਰ ਜੇ ਮੈਂ ਚੰਗਾ ਕਿਹਾ ਤਾਂ ਮੈਨੂੰ
੨੪ ਕਿਉਂ ਮਾਰਦਾ ਹੈਂ ? ੦ ਤਾਂ ਅੰਨਾਸ ਨੇ ਉਹ ਨੂੰ
ਬੱਧਾ ਹੋਇਆ ਕਯਾਫ਼ਾ ਸਰਦਾਰ ਜਾਜਕ ਦੇ ਕੋਲ
ਘੱਲਿਆ ॥
੨੫ ਅਤੇ ਸ਼ਮਊਨ ਪਤਰਸ ਖੜਾ ਸੇਕਦਾ ਸੀ । ਸੋ
ਉਨ੍ਹਾਂ ਉਸ ਨੂੰ ਪੁੱਛਿਆ, ਕੀ ਤੂੰ ਭੀ ਉਹ ਦੇ ਚੇਲਿਆਂ
ਵਿੱਚੋਂ ਹੈਂ ? ਉਹ ਮੁੱਕਰ ਗਿਆ ਅਤੇ ਬੋਲਿਆ, ਮੈਂ
੨੬ ਨਹੀਂ ਗਾਂ ੦ ਸਰਦਾਰ ਜਾਜਕ ਦੇ ਚਾਕਰਾਂ ਵਿੱਚੋਂ ਇੱਕ
ਨੇ ਜਿਹੜਾ ਉਸ ਮਨੁੱਖ ਦਾ ਸਾਕ ਸੀ ਜਿਹ ਦਾ ਕੰਨ
ਪਤਰਸ ਨੇ ਉਡਾ ਦਿੱਤਾ ਸੀ ਆਖਿਆ, ਭਲਾ, ਮੈਂ ਤੈਨੂੰ
੨੭ ਉਹ ਦੇ ਨਾਲ ਬਾਗ ਵਿੱਚ ਨਹੀਂ ਵੇਖਿਆ ? ੦ ਤਦ
ਪਤਰਸ ਫੇਰ ਮੁੱਕਰ ਗਿਆ ਅਤੇ ਝੱਟ ਕੁੱਕੜ ਨੇ
ਬਾਂਗ ਦਿੱਤੀ ॥
੨੮ ਫੇਰ ਯਿਸੂ ਨੂੰ ਕਯਾਫ਼ਾ ਦੇ ਕੋਲੋਂ ਹਾਕਮ ਦੀ
ਕਚਹਿਰੀ ਲੈ ਗਏ ਅਤੇ ਸਵੇਰ ਦਾ ਵੇਲਾ ਸੀ । ਓਹ
ਆਪ ਕਚਹਿਰੀ ਦੇ ਅੰਦਰ ਨਾ ਗਏ ਭਈ ਕਿਤੇ
ਭ੍ਰਿਸ਼ਟ ਨਾ ਹੋ ਜਾਣ ਪਰ ਪਸਾਹ ਦਾ ਭੋਜਨ ਖਾ
੨੯ ਸੱਕਣ ੦ ਉਪਰੰਤ ਪਿਲਾਤੁਸ ਨੇ ਉਨ੍ਹਾਂ ਦੇ ਕੋਲ ਬਾਹਰ
ਆਣ ਕੇ ਆਖਿਆ, ਤੁਸੀਂ ਐਸ ਮਨੁੱਖ ਦੇ ਜੁੰਮੇ ਕੀ ਦੋਸ਼
੩੦ ਲਾਉਂਦੇ ਹੋ ? ੦ ਉਨ੍ਹਾਂ ਉੱਤਰ ਦੇ ਕੇ ਉਸ ਨੂੰ ਆਖਿਆ,
ਜੇ ਇਹ ਬੁਰਿਆਰ ਨਾ ਹੁੰਦਾ ਤਾਂ ਅਸੀਂ ਉਹ ਨੂੰ
੩੧ ਤੁਹਾਡੇ ਹਵਾਲੇ ਨਾ ਕਰਦੇ ੦ ਤਦ ਪਿਲਾਤੁਸ ਨੇ ਉਨ੍ਹਾਂ
ਨੂੰ ਆਖਿਆ, ਤੁਸੀਂ ਆਪੇ ਇਹ ਨੂੰ ਲੈ ਜਾਓ ਅਤੇ
ਆਪਣੀ ਸ਼ਰਾ ਅਨੁਸਾਰ ਉਹ ਦਾ ਨਿਬੇੜਾ ਕਰੋ ।
ਯਹੂਦੀਆਂ ਨੇ ਉਹ ਨੂੰ ਆਖਿਆ ਭਈ ਕਿਸੇ ਨੂੰ
੩੨ ਕਤਲ ਕਰਨਾ ਸਾਡੇ ਵੱਸ ਨਹੀਂ ੦ ਇਹ ਇਸ ਲਈ
ਹੋਇਆ ਕਿ ਯਿਸੂ ਦਾ ਉਹ ਬਚਨ ਪੂਰਾ ਹੋਵੇ ਜਿਹੜਾ
ਉਨ ਇਸ ਗੱਲ ਦਾ ਪਤਾ ਦੇਣ ਨੂੰ ਕਿਹਾ ਸੀ ਭਈ
ਮੈਂ ਕਿਹੜੀ ਮੌਤ ਨਾਲ ਮਰਨਾ ਹੈ ॥

੩੩ ਫੇਰ ਪਿਲਾਤੁਸ ਕਚਹਿਰੀ ਦੇ ਅੰਦਰ ਗਿਆ ਅਤੇ
ਯਿਸੂ ਨੂੰ ਸੱਦ ਕੇ ਉਹ ਨੂੰ ਕਿਹਾ, ਭਲਾ ਯਹੂਦੀਆਂ ਦਾ
੩੪ ਪਾਤਸ਼ਾਹ ਤੂੰਏਂ ਹੈਂ ? ੦ ਯਿਸੂ ਨੇ ਉੱਤਰ ਦਿਤਾ, ਕੀ
ਤੂੰ ਇਹ ਗੱਲ ਆਪੇ ਆਖਦਾ ਹੈਂ ਯਾ ਹੋਰਨਾਂ ਮੇਰੇ
੩੫ ਵਿਖੇ ਤੈਨੂੰ ਦੱਸੀ ਹੈ ? ੦ ਪਿਲਾਤੁਸ ਨੇ ਅੱਗੋਂ ਕਿਹਾ,
ਭਲਾ, ਮੈਂ ਯਹੂਦੀ ਹਾਂ ? ਤੇਰੀ ਹੀ ਕੌਮ ਅਤੇ ਪਰਧਾਨ
ਜਾਜਕਾਂ ਨੇ ਤੈਨੂੰ ਮੇਰੇ ਹਵਾਲੇ ਕੀਤਾ ਹੈ। ਤੈਂ ਕੀ
੩੬ ਕੀਤਾ ? ੦ ਯਿਸੂ ਨੇ ਉੱਤਰ ਦਿੱਤਾ ਕਿ ਮੇਰੀ ਪਾਤਸ਼ਾਹੀ
ਇਸ ਜਗਤ ਤੋਂ ਨਹੀਂ। ਜੇ ਮੇਰੀ ਪਾਤਸ਼ਾਹੀ ਇਸ
ਜਗਤ ਤੋਂ ਹੁੰਦੀ ਤਾਂ ਮੇਰੇ ਨੌਕਰ ਲੜਦੇ ਜੋ ਮੈਂ
ਯਹੂਦੀਆਂ ਦੇ ਹਵਾਲੇ ਨਾ ਕੀਤਾ ਜਾਂਦਾ ਪਰ ਹੁਣ
੩੭ ਮੇਰੀ ਪਾਤਸ਼ਾਹੀ ਤਾਂ ਐਥੋਂ ਦੀ ਨਹੀਂ ੦ ਅੱਗੋਂ
ਪਿਲਾਤੁਸ ਨੇ ਉਹ ਨੂੰ ਆਖਿਆ, ਤਾਂ ਫੇਰ ਤੂੰ ਪਾਤਸ਼ਾਹ
ਹੈਂ ? ਯਿਸੂ ਨੇ ਉੱਤਰ ਦਿੱਤਾ, ਸਤ ਬਚਨ, ਮੈਂ
ਪਾਤਸ਼ਾਹ ਹੀ ਹਾਂ। ਮੈਂ ਇਸੇ ਲਈ ਜਨਮ ਧਾਰਿਆ
ਅਤੇ ਇਸੇ ਲਈ ਜਗਤ ਵਿੱਚ ਆਇਆ ਹਾਂ ਭਈ
ਸਚਿਆਈ ਉੱਤੇ ਸਾਖੀ ਦਿਆਂ। ਹਰੇਕ ਜੋ ਸਚਿਆਈ
੩੮ ਦਾ ਹੈ ਮੇਰਾ ਬਚਨ ਸੁਣਦਾ ਹੈ ੦ ਪਿਲਾਤੁਸ ਨੇ ਉਹ
ਨੂੰ ਆਖਿਆ, ਸਚਿਆਈ ਹੁੰਦੀ ਕੀ ਹੈ ? ॥
ਅਤੇ ਇਹ ਕਹਿ ਕੇ ਉਹ ਫੇਰ ਯਹੂਦੀਆਂ ਕੋਲ
ਬਾਹਰ ਨਿੱਕਲਿਆ ਅਤੇ ਉਨ੍ਹਾਂ ਨੂੰ ਆਖਿਆ, ਮੈਂ ਉਹ
੩੯ ਦਾ ਕੋਈ ਦੋਸ਼ ਨਹੀਂ ਵੇਖਦਾ ੦ ਪਰ ਤੁਹਾਡਾ ਇਹ
ਦਸਤੂਰ ਹੈ ਜੋ ਮੈਂ ਤੁਹਾਡੇ ਲਈ ਪਸਾਹ ਦੇ ਸਮੇਂ ਇੱਕ
ਨੂੰ ਛੱਡ ਦਿਆਂ। ਸੋ ਕੀ ਤੁਸੀਂ ਚਾਹੁੰਦੇ ਹੋ ਜੋ ਮੈਂ
ਤੁਹਾਡੇ ਲਈ ਯਹੂਦੀਆਂ ਦੇ ਪਾਤਸ਼ਾਹ ਨੂੰ ਛੱਡ
੪੦ ਦਿਆਂ ? ੦ ਤਾਂ ਉਨ੍ਹਾਂ ਫੇਰ ਡੰਡ ਪਾ ਕੇ ਆਖਿਆ,
ਇਸ ਨੂੰ ਨਹੀਂ ਪਰ ਬਰੱਬਾਸ ਨੂੰ ! ਅਤੇ ਬਰੱਬਾਸ ਇੱਕ
ਡਾਕੂ ਸੀ ॥

## ਸਲੀਬੀ ਮੌਤ

੧੯ ਸੋ ਤਦ ਪਿਲਾਤੁਸ ਨੇ ਯਿਸੂ ਨੂੰ ਫੜ ਕੇ ਕੋਰੜੇ
੨ ਮਰਵਾਏ ੦ ਅਤੇ ਸਿਪਾਹੀਆਂ ਨੇ ਕੰਡਿਆਂ ਦਾ ਤਾਜ
ਗੁੰਦ ਕੇ ਉਹ ਦੇ ਸਿਰ ਉੱਤੇ ਧਰਿਆ ਅਰ ਉਹ ਨੂੰ
੩ ਬੈਂਗਣੀ ਚੋਗਾ ਪਹਿਨਾਇਆ ੦ ਅਤੇ ਉਹ ਦੇ ਕੋਲ
ਆਣ ਕੇ ਕਹਿਣ ਲੱਗੇ, ਹੇ ਯਹੂਦੀਆਂ ਦੇ ਪਾਤਸ਼ਾਹ
੪ ਨਮਸਕਾਰ ! ਅਤੇ ਉਹ ਨੂੰ ਚਪੇੜਾਂ ਮਾਰੀਆਂ ੦ ਤਦ
ਪਿਲਾਤੁਸ ਨੇ ਫੇਰ ਬਾਹਰ ਨਿੱਕਲ ਕੇ ਉਨ੍ਹਾਂ ਨੂੰ
ਆਖਿਆ, ਵੇਖੋ ਮੈਂ ਉਹ ਨੂੰ ਤੁਹਾਡੇ ਕੋਲ ਬਾਹਰ
ਲਿਆਉਂਦਾ ਹਾਂ ਤਾਂ ਤੁਸੀਂ ਜਾਣੋ ਭਈ ਮੈਂ ਉਹ ਦਾ
੫ ਕੋਈ ਦੋਸ਼ ਨਹੀਂ ਵੇਖਦਾ ਹਾਂ ੦ ਤਾਂ ਯਿਸੂ ਕੰਡਿਆਂ ਦਾ
ਤਾਜ ਰੱਖੇ ਅਤੇ ਬੈਂਗਣੀ ਚੋਗਾ ਪਹਿਨੇ ਬਾਹਰ
ਨਿੱਕਲਿਆ, ਅਰ ਪਿਲਾਤੁਸ ਨੇ ਉਨ੍ਹਾਂ ਨੂੰ ਆਖਿਆ,
੬ ਵੇਖੋ ਐਸ ਮਨੁੱਖ ਨੂੰ ! ੦ ਜਾਂ ਪਰਧਾਨ ਜਾਜਕਾਂ ਅਤੇ
ਸਿਪਾਹੀਆਂ ਨੇ ਉਹ ਨੂੰ ਡਿੱਠਾ ਤਾਂ ਓਹ ਡੰਡ ਪਾ ਕੇ
ਬੋਲੇ, ਉਹ ਨੂੰ ਸਲੀਬ ਦਿਓ, ਸਲੀਬ ਦਿਓ !
ਪਿਲਾਤੁਸ ਨੇ ਉਨ੍ਹਾਂ ਨੂੰ ਕਿਹਾ, ਤੁਸੀਂ ਆਪੇ ਇਹ ਨੂੰ ਲੈ
ਕੇ ਸਲੀਬ ਦਿਓ ਕਿਉਂ ਜੋ ਮੈਂ ਇਹ ਦਾ ਕੋਈ ਦੋਸ਼
੭ ਨਹੀਂ ਵੇਖਦਾ ਹਾਂ ੦ ਯਹੂਦੀਆਂ ਨੇ ਉਹ ਨੂੰ ਉੱਤਰ
ਦਿੱਤਾ ਕਿ ਸਾਡੇ ਕੋਲ ਸ਼ਰਾ ਹੈ ਅਤੇ ਉਸ ਸ਼ਰਾ ਅਨੁਸਾਰ
ਇਹ ਮਰਨ ਜੋਗ ਹੈ ਇਸ ਲਈ ਜੋ ਇਹ ਨੇ ਆਪਣੇ
੮ ਆਪ ਨੂੰ ਪਰਮੇਸ਼ੁਰ ਦਾ ਪੁੱਤ੍ਰ ਬਣਾਇਆ ੦ ਜਦ
ਪਿਲਾਤੁਸ ਨੇ ਇਹ ਗੱਲ ਸੁਣੀ ਤਦ ਹੋਰ ਵੀ ਡਰ
੯ ਗਿਆ ੦ ਅਤੇ ਕਚਹਿਰੀ ਦੇ ਅੰਦਰ ਫੇਰ ਜਾ ਕੇ
ਯਿਸੂ ਤੋਂ ਪੁੱਛਿਆ, ਤੂੰ ਕਿੱਥੋਂ ਦਾ ਹੈਂ ? ਪਰ ਯਿਸੂ ਨੇ
੧੦ ਉਹ ਨੂੰ ਉੱਤਰ ਨਾ ਦਿੱਤਾ ੦ ਤਦ ਪਿਲਾਤੁਸ ਨੇ ਉਸ ਨੂੰ
ਆਖਿਆ, ਤੂੰ ਮੇਰੇ ਨਾਲ ਨਹੀਂ ਬੋਲਦਾ ? ਕੀ ਤੂੰ
ਨਹੀਂ ਜਾਣਦਾ ਜੋ ਇਹ ਮੇਰੇ ਵੱਸ ਵਿਚ ਹੈ ਕਿ ਭਾਵੇਂ
ਤੈਨੂੰ ਛੱਡ ਦਿਆਂ ਭਾਵੇਂ ਤੈਨੂੰ ਸਲੀਬ ਉੱਤੇ ਚਾੜ੍ਹਾਵਾਂ ?੦
੧੧ ਯਿਸੂ ਨੇ ਉਹ ਨੂੰ ਉੱਤਰ ਦਿੱਤਾ ਜੋ ਤੈਨੂੰ ਇਹ ਉੱਪਰੋਂ
ਨਾ ਦਿੱਤਾ ਜਾਂਦਾ ਤਾਂ ਮੇਰੇ ਉੱਤੇ ਤੇਰਾ ਕੁਝ ਵੱਸ ਨਾ
ਚੱਲਦਾ। ਇਸ ਕਾਰਨ ਜਿਨ ਮੈਨੂੰ ਤੇਰੇ ਹਵਾਲੇ ਕੀਤਾ
੧੨ ਉਹ ਦਾ ਪਾਪ ਵੱਧ ਹੈ ੦ ਇਸ ਗੱਲ ਕਰਕੇ ਪਿਲਾਤੁਸ
ਨੇ ਉਸ ਦੇ ਛੱਡਣ ਦੀ ਭਾਲ ਕੀਤੀ ਪਰ ਯਹੂਦੀ ਡੰਡ
ਪਾ ਕੇ ਕਹਿਣ ਲੱਗੇ, ਜੇ ਤੂੰ ਇਹ ਨੂੰ ਛੱਡ ਦੇਵੇਂ ਤਾਂ
ਤੂੰ ਕੈਸਰ ਦਾ ਮਿੱਤ੍ਰ ਨਹੀਂ ! ਹਰੇਕ ਜੋ ਆਪਣੇ ਆਪ
ਨੂੰ ਪਾਤਸ਼ਾਹ ਬਣਾਉਂਦਾ ਹੈ ਸੋ ਕੈਸਰ ਦੇ ਵਿਰੁੱਧ
੧੩ ਬੋਲਦਾ ਹੈ ! ੦ ਤਦ ਪਿਲਾਤੁਸ ਏਹ ਗੱਲਾਂ ਸੁਣ ਕੇ
ਯਿਸੂ ਨੂੰ ਬਾਹਰ ਲਿਆਇਆ ਅਤੇ ਉਸ ਥਾਂ ਜਿਹੜਾ
ਪੱਥਰ ਦਾ ਚਬੂਤਰਾ ਇਬਰਾਨੀ ਭਾਖਿਆ ਵਿੱਚ ਗੱਬਥਾ
ਕਰਕੇ ਆਖੀਦਾ ਹੈ ਅਦਾਲਤ ਦੀ ਗੱਦੀ ਉੱਤੇ ਬਹਿ
੧੪ ਗਿਆ ੦ ਇਹ ਪਸਾਹ ਦੀ ਤਿਆਰੀ ਦਾ ਦਿਨ ਅਤੇ

ਦੁਪਹਿਰ ਦਾ ਵੇਲਾ ਸੀ ਅਤੇ ਉਹ ਨੇ ਯਹੂਦੀਆਂ ਨੂੰ
੧੫ ਕਿਹਾ ਭਈ ਵੇਖੋ ਔਹ ਤੁਹਾਡਾ ਪਾਤਸ਼ਾਹ ! ੦ ਤਦ
ਓਹ ਡੰਡ ਪਾ ਉੱਠੇ ਕਿ ਲੈ ਜਾਓ, ਲੈ ਜਾਓ ! ਉਹ ਨੂੰ
ਸਲੀਬ ਦਿਓ ! ਪਿਲਾਤੁਸ ਨੇ ਉਨ੍ਹਾਂ ਨੂੰ ਆਖਿਆ, ਮੈਂ
ਤੁਹਾਡੇ ਪਾਤਸ਼ਾਹ ਨੂੰ ਸਲੀਬ ਦਿਆਂ ? ਪਰਧਾਨ
ਜਾਜਕਾਂ ਨੇ ਉੱਤਰ ਦਿੱਤਾ ਕਿ ਕੈਸਰ ਬਿਨਾ ਸਾਡਾ ਕੋਈ
੧੬ ਪਾਤਸ਼ਾਹ ਨਹੀਂ ਹੈ ੦ ਸੋ ਉਹ ਨੇ ਉਸ ਨੂੰ ਉਨ੍ਹਾਂ ਦੇ
ਹਵਾਲੇ ਕਰ ਦਿੱਤਾ ਭਈ ਉਹ ਸਲੀਬ ਉੱਤੇ ਚੜ੍ਹਾ-
ਇਆ ਜਾਵੇ ॥

੧੭ ਤਦ ਉਨ੍ਹਾਂ ਨੇ ਯਿਸੂ ਨੂੰ ਫੜ ਲਿਆ ਅਤੇ ਉਹ
ਆਪੇ ਸਲੀਬ ਚੁੱਕੀ ਬਾਹਰ ਉਸ ਥਾਂ ਨੂੰ ਗਿਆ ਜਿਹੜਾ
ਖੋਪਰੀ ਦਾ ਕਹਾਉਂਦਾ ਅਤੇ ਇਬਰਾਨੀ ਭਾਖਿਆ
੧੮ ਵਿੱਚ ਉਹ ਨੂੰ ਗਲਗਥਾ ਕਹਿੰਦੇ ਹਨ ੦ ਉੱਥੇ ਉਨ੍ਹਾਂ
ਉਸ ਨੂੰ ਅਰ ਉਸ ਦੇ ਨਾਲ ਹੋਰ ਦੋਹੁੰ ਨੂੰ ਸਲੀਬ
ਉੱਤੇ ਚੜ੍ਹਾਇਆ, ਇੱਕ ਔਧਰ ਤੇ ਇੱਕ ਉੱਧਰ
੧੯ ਅਤੇ ਯਿਸੂ ਵਿਚਾਲੇ ੦ ਅਤੇ ਪਿਲਾਤੁਸ ਨੇ ਇੱਕ
ਪੱਟੀ ਵੀ ਲਿਖਾ ਕੇ ਸਲੀਬ ਉੱਤੇ ਲਾਈ ਅਤੇ ਇਹ
ਲਿਖਿਆ ਹੋਇਆ ਸੀ, "ਯਿਸੂ ਨਾਸਰੀ ਯਹੂਦੀਆਂ
੨੦ ਦਾ ਪਾਤਸ਼ਾਹ" ੦ ਤਦ ਉਸ ਪੱਟੀ ਨੂੰ ਬਹੁਤਿਆਂ
ਯਹੂਦੀਆਂ ਨੇ ਵਾਚਿਆ ਕਿਉਂ ਜੋ ਉਹ ਥਾਂ ਜਿੱਥੇ
ਯਿਸੂ ਸਲੀਬ ਉੱਤੇ ਚੜ੍ਹਾਇਆ ਗਿਆ ਸੀ ਸ਼ਹਿਰੋਂ
ਨੇੜੇ ਸੀ ਅਰ ਉਹ ਇਬਰਾਨੀ ਅਤੇ ਲਾਤੀਨੀ ਅਤੇ
ਯੂਨਾਨੀ ਭਾਖਿਆਂ ਵਿੱਚ ਲਿਖਿਆ ਹੋਇਆ ਸੀ ੦
੨੧ ਤਾਂ ਯਹੂਦੀਆਂ ਦੇ ਪਰਧਾਨ ਜਾਜਕਾਂ ਨੇ ਪਿਲਾਤੁਸ ਨੂੰ
ਆਖਿਆ ਕਿ "ਯਹੂਦੀਆਂ ਦਾ ਪਾਤਸ਼ਾਹ" ਨਾ
ਲਿਖੋ ਪਰ ਇਹ ਕਿ "ਉਹ ਨੇ ਕਿਹਾ ਮੈਂ ਯਹੂਦੀਆਂ
੨੨ ਦਾ ਪਾਤਸ਼ਾਹ ਹਾਂ" ੦ ਪਿਲਾਤੁਸ ਨੇ ਉੱਤਰ ਦਿੱਤਾ
ਭਈ ਮੈਂ ਜੋ ਲਿਖਿਆ ਸੋ ਲਿਖਿਆ ॥

੨੩ ਫੇਰ ਸਿਪਾਹੀਆਂ ਨੇ ਜਾਂ ਯਿਸੂ ਨੂੰ ਸਲੀਬ ਉੱਤੇ
ਚੜ੍ਹਾਇਆ ਸੀ ਤਾਂ ਉਹ ਦੇ ਬਸਤਰ ਲੈ ਕੇ ਚਾਰ ਹਿੱਸੇ
ਕੀਤੇ, ਹਰੇਕ ਸਿਪਾਹੀ ਦੇ ਲਈ ਇੱਕ ਇੱਕ ਹਿੱਸਾ
ਅਤੇ ਕੁੜਤਾ ਵੀ ਲੈ ਲਿਆ, ਅਰ ਉਹ ਕੁੜਤਾ ਸੀਤੇ
੨੪ ਬਿਨਾ ਉੱਪਰੋਂ ਸਾਰਾ ਬੁਣਿਆ ਹੋਇਆ ਸੀ ੦ ਇਸ
ਲਈ ਉਨ੍ਹਾਂ ਆਪਸ ਵਿੱਚੀਂ ਕਿਹਾ, ਅਸੀਂ ਇਹ ਨੂੰ ਨਾ
ਪਾੜੀਏ ਪਰ ਇਹ ਦੇ ਉੱਤੇ ਗੁਣੇ ਪਾਈਏ ਜੋ ਇਹ
ਕਿਹ ਨੂੰ ਲੱਭੇ । ਇਹ ਇਸ ਲਈ ਹੋਇਆ ਭਈ ਇਹ
ਲਿਖਤ ਪੂਰੀ ਹੋਵੇ,*—

ਉਨ੍ਹਾਂ ਮੇਰੇ ਕੱਪੜੇ ਆਪਸ ਵਿੱਚੀਂ ਵੰਡ ਲਏ,
ਅਤੇ ਮੇਰੇ ਲਿਬਾਸ ਉੱਤੇ ਗੁਣੇ ਪਾਏ ॥

੨੫ ਸੋ ਸਿਪਾਹੀਆਂ ਨੇ ਇਹੋ ਕੀਤਾ ੦ ਅਤੇ ਯਿਸੂ ਦੀ
ਸਲੀਬ ਦੇ ਮੁੱਢ ਉਹ ਦੀ ਮਾਤਾ ਅਰ ਉਹ ਦੀ ਮਾਸੀ
ਕਲੋਪਾਸ ਦੀ ਪਤਨੀ ਮਰਿਯਮ ਅਤੇ ਮਰਿਯਮ
੨੬ ਮਗਦਲੀਨੀ ਖਲੋਤੀਆਂ ਸਨ ੦ ਤਦ ਯਿਸੂ ਨੇ
ਆਪਣੀ ਮਾਤਾ ਨੂੰ ਅਤੇ ਉਸ ਚੇਲੇ ਨੂੰ ਜਿਹ ਦੇ ਨਾਲ
ਉਹ ਪਿਆਰ ਕਰਦਾ ਸੀ ਕੋਲ ਖਲੋਤੇ ਵੇਖ ਕੇ
ਆਪਣੀ ਮਾਤਾ ਨੂੰ ਆਖਿਆ, ਹੇ ਬੀਬੀ ਜੀ, ਔਹ
੨੭ ਵੇਖ ਤੇਰਾ ਪੁੱਤ੍ਰ ੦ ਫੇਰ ਉਸ ਚੇਲੇ ਨੂੰ ਕਿਹਾ, ਔਹ
ਵੇਖ ਤੇਰੀ ਮਾਤਾ, ਅਤੇ ਉਸੇ ਵੇਲਿਓਂ ਉਹ ਚੇਲਾ ਉਸ
ਨੂੰ ਆਪਣੇ ਘਰ ਲੈ ਗਿਆ ॥

੨੮ ਇਹ ਦੇ ਪਿੱਛੋਂ ਯਿਸੂ ਨੇ ਇਹ ਜਾਣ ਕੇ ਭਈ
ਹੁਣ ਸੱਭੋ ਕੁਝ ਪੂਰਾ ਹੋ ਚੁੱਕਿਆ ਲਿਖਤ ਦੇ ਸੰਪੂਰਣ
੨੯ ਹੋਣ ਲਈ ਆਖਿਆ, ਮੈਂ ਤਿਹਾਇਆ ਹਾਂ ੦ ਉੱਥੇ
ਇੱਕ ਭਾਂਡਾ ਸਿਰਕੇ ਦਾ ਭਰਿਆ ਹੋਇਆ ਧਰਿਆ
ਸੀ ਸੋ ਉਨ੍ਹਾਂ ਨੇ ਇੱਕ ਸਪੰਜ ਸਿਰਕੇ ਨਾਲ ਭਰਿਆ
ਹੋਇਆ ਜ਼ੂਫ਼ੇ ਦੀ ਛਿਟੀ ਤੇ ਬੰਨ੍ਹ ਕੇ ਉਹ ਦੇ ਮੂੰਹ
੩੦ ਤਾਈਂ ਪੁਚਾਇਆ ੦ ਸੋ ਜਾਂ ਯਿਸੂ ਨੇ ਸਿਰਕਾ ਲਿਆ
ਤਾਂ ਆਖਿਆ, ਪੂਰਾ ਹੋਇਆ ਹੈ । ਤਦ ਉਹ ਨੇ ਸਿਰ
ਨਿਵਾ ਕੇ ਜਾਨ ਦੇ ਦਿੱਤੀ ॥

੩੧ ਤਾਂ ਯਹੂਦੀਆਂ ਨੇ ਇਸ ਲਈ ਜੋ ਉਹ ਤਿਆਰੀ
ਦਾ ਦਿਨ ਸੀ ਪਿਲਾਤੁਸ ਅੱਗੇ ਬੇਨਤੀ ਕੀਤੀ ਭਈ
ਉਨ੍ਹਾਂ ਦੀਆਂ ਲੱਤਾਂ ਤੋੜੀਆਂ ਜਾਣ ਅਤੇ ਓਹ ਉਤਾਰੇ
ਜਾਣ ਤਾਂ ਜੋ ਲੋਥਾਂ ਸਬਤ ਦੇ ਦਿਨ ਸਲੀਬ ਉੱਤੇ ਨਾ
ਰਹਿਣ ਕਿਉਂ ਜੋ ਉਸ ਸਬਤ ਦਾ ਦਿਨ ਇੱਕ ਵੱਡਾ
੩੨ ਦਿਨ ਸੀ ੦ ਤਦ ਸਿਪਾਹੀਆਂ ਨੇ ਆਣ ਕੇ ਪਹਿਲੇ
ਦੀਆਂ ਲੱਤਾਂ ਤੋੜੀਆਂ ਅਤੇ ਪਿੱਛੋਂ ਦੂਏ ਦੀਆਂ ਵੀ
ਜਿਹੜਾ ਉਹ ਦੇ ਨਾਲ ਸਲੀਬ ਉੱਤੇ ਚੜ੍ਹਾਇਆ
੩੩ ਹੋਇਆ ਸੀ ੦ ਅਰ ਯਿਸੂ ਦੇ ਕੋਲ ਆਣ ਕੇ ਜਾਂ
ਉਨ੍ਹਾਂ ਵੇਖਿਆ ਜੋ ਉਹ ਮਰ ਚੁੱਕਿਆ ਹੈ ਤਾਂ ਉਹ
੩੪ ਦੀਆਂ ਲੱਤਾਂ ਨਾ ਤੋੜੀਆਂ ੦ ਪਰ ਸਿਪਾਹੀਆਂ ਵਿੱਚੋਂ

* ਜ਼. ੨੨:੧੮ ।

ਇੱਕ ਨੇ ਬਰਛੀ ਨਾਲ ਉਹ ਦੀ ਵੱਖੀ ਵਿੰਨ੍ਹੀ ਅਤੇ
੩੫ ਓਵੇਂ ਹੀ ਲਹੂ ਅਤੇ ਪਾਣੀ ਨਿੱਕਲਿਆ ੦ ਅਰ ਜਿਹ
ਨੇ ਇਹ ਵੇਖਿਆ ਹੈ ਉਹ ਨੇ ਸਾਖੀ ਦਿੱਤੀ ਹੈ ਅਤੇ
ਉਹ ਦੀ ਸਾਖੀ ਸਤ ਹੈ ਅਰ ਉਹ ਜਾਣਦਾ ਹੈ ਭਈ
ਸਤ ਆਖਦਾ ਹੈ ਇਸ ਲਈ ਜੋ ਤੁਸੀਂ ਵੀ ਨਿਹਚਾ
੩੬ ਕਰੋ ੦ ਕਿਉਂਕਿ ਏਹ ਗੱਲਾਂ ਇਸ ਲਈ ਹੋਈਆਂ ਜੋ
ਇਹ ਲਿਖਤ * ਪੂਰੀ ਹੋਵੇ ਭਈ ਉਹ ਦੀ ਕੋਈ ਹੱਡੀ
੩੭ ਤੋੜੀ ਨਾ ਜਾਵੇਗੀ ੦ ਫੇਰ ਇਹ ਦੂਜੀ ਲਿਖਤ ਹੈ †
ਕਿ ਜਿਸ ਨੂੰ ਉਨ੍ਹਾਂ ਨੇ ਵਿੰਨ੍ਹਿਆ ਹੈ ਓਹ ਉਸ ਉੱਤੇ
ਨਿਗਾਹ ਕਰਨਗੇ ॥
੩੮ ਇਹ ਦੇ ਪਿੱਛੋਂ ਅਰਿਮਥੇਆ ਦੇ ਯੂਸੁਫ਼ ਨੇ
ਜਿਹੜਾ ਯਹੂਦੀਆਂ ਦੇ ਡਰ ਦੇ ਮਾਰੇ ਗੁੱਝਾ ਗੁੱਝਾ
ਯਿਸੂ ਦਾ ਚੇਲਾ ਸੀ ਪਿਲਾਤੁਸ ਕੋਲ ਅਰਜ਼ ਕੀਤੀ ਜੋ
ਮੈਂ ਯਿਸੂ ਦੀ ਲੋਥ ਲੈ ਜਾਵਾਂ, ਅਰ ਪਿਲਾਤੁਸ ਨੇ
ਹੁਕਮ ਦੇ ਦਿੱਤਾ। ਸੋ ਉਹ ਆਇਆ ਅਰ ਉਹ ਦੀ
੩੯ ਲੋਥ ਲੈ ਗਿਆ ੦ ਅਤੇ ਨਿਕੁਦੇਮੁਸ ਵੀ ਜਿਹੜਾ
ਪਹਿਲਾਂ ਉਹ ਦੇ ਕੋਲ ਰਾਤ ਨੂੰ ਆਇਆ ਸੀ ਪੰਜਾਹਕੁ
ਸੇਰ ਗੰਧਰਸ ਅਤੇ ਊਦ ਰਲੇ ਹੋਏ ਲਿਆਇਆ ੦
੪੦ ਫੇਰ ਉਨ੍ਹਾਂ ਯਿਸੂ ਦੀ ਲੋਥ ਲੈ ਕੇ ਉਹ ਨੂੰ ਸੁਗੰਧਾਂ
ਨਾਲ ਮਹੀਨ ਕੱਪੜੇ ਵਿੱਚ ਵਲ੍ਹੇਟਿਆ ਜਿਵੇਂ ਯਹੂਦੀਆਂ
੪੧ ਦੇ ਕਫ਼ਨਾਉਣ ਦਫ਼ਨਾਉਣ ਦੀ ਰੀਤ ਸੀ ੦ ਅਰ
ਉਸ ਥਾਂ ਜਿੱਥੇ ਉਹ ਨੂੰ ਸਲੀਬ ਉੱਤੇ ਚੜ੍ਹਾਇਆ ਸੀ
ਇੱਕ ਬਾਗ ਸੀ ਅਤੇ ਉਸ ਬਾਗ ਵਿੱਚ ਇੱਕ ਨਵੀਂ
ਕਬਰ ਸੀ ਜਿਸ ਦੇ ਵਿੱਚ ਕਦੇ ਕੋਈ ਨਹੀਂ ਸੀ
੪੨ ਰੱਖਿਆ ਗਿਆ ੦ ਸੋ ਯਹੂਦੀਆਂ ਦੀ ਤਿਆਰੀ ਦੇ
ਦਿਨ ਦੇ ਕਾਰਨ ਉਨ੍ਹਾਂ ਯਿਸੂ ਨੂੰ ਉੱਥੇ ਹੀ ਰੱਖਿਆ
ਕਿਉਂ ਜੋ ਇਹ ਕਬਰ ਨੇੜੇ ਸੀ ॥

## ਪ੍ਰਭੁ ਦਾ ਜੀ ਉੱਠਣਾ

੨੦ ਹਫ਼ਤੇ ਦੇ ਪਹਿਲੇ ਦਿਨ ਮਰਿਯਮ ਮਗਦਲੀਨੀ
ਤੜਕੇ ਜਦੋਂ ਅਨ੍ਹੇਰਾ ਹੀ ਸੀ ਕਬਰ ਉੱਤੇ ਆਈ ਅਰ
ਪੱਥਰ ਨੂੰ ਕਬਰ ਉੱਤੋਂ ਸਰਕਾਇਆ ਹੋਇਆ
੨ ਵੇਖਿਆ ੦ ਤਾਂ ਉਹ ਸ਼ਮਊਨ ਪਤਰਸ ਅਤੇ ਉਸ ਦੂਜੇ
ਚੇਲੇ ਦੇ ਕੋਲ ਜਿਹ ਨੂੰ ਯਿਸੂ ਤੇਹ ਕਰਦਾ ਸੀ ਭੱਜੀ
ਆਈ ਅਤੇ ਉਨ੍ਹਾਂ ਨੂੰ ਆਖਿਆ, ਪ੍ਰਭੁ ਨੂੰ ਕਬਰ ਵਿੱਚੋਂ
ਕੱਢ ਲੈ ਗਏ ਅਤੇ ਸਾਨੂੰ ਪਤਾ ਨਹੀਂ ਭਈ ਉਹ ਨੂੰ
੩ ਕਿੱਥੇ ਰੱਖਿਆ ! ੦ ਉਪਰੰਤ ਪਤਰਸ ਅਰ ਦੂਜਾ
੪ ਚੇਲਾ ਨਿੱਕਲੇ ਅਤੇ ਕਬਰ ਦੀ ਵੱਲ ਗਏ ੦ ਅਰ
ਓਹ ਦੋਵੇਂ ਇਕੱਠੇ ਭੱਜੇ ਪਰ ਦੂਆ ਚੇਲਾ ਪਤਰਸ
ਨਾਲੋਂ ਛੇਤੀ ਭੱਜ ਕੇ ਅੱਗੇ ਲੰਘ ਗਿਆ ਅਤੇ ਕਬਰ
੫ ਕੋਲ ਪਹਿਲਾਂ ਆਇਆ ੦ ਅਤੇ ਉਹ ਨੇ ਨਿਉਂ ਕੇ ਜਾਂ
ਝਾਤੀ ਮਾਰੀ ਤਾਂ ਕਤਾਨੀ ਕੱਪੜੇ ਪਏ ਹੋਏ ਡਿੱਠੇ ਪਰ
੬ ਉਹ ਅੰਦਰ ਨਾ ਗਿਆ ੦ ਤਦ ਸ਼ਮਊਨ ਪਤਰਸ ਵੀ
ਉਹ ਦੇ ਮਗਰੋਂ ਆ ਪੁੱਜਿਆ ਅਤੇ ਕਬਰ ਦੇ ਅੰਦਰ
ਜਾ ਕੇ ਕੀ ਵੇਖਦਾ ਹੈ ਜੋ ਕਤਾਨੀ ਕੱਪੜੇ ਪਏ ਹੋਏ
੭ ਹਨ ੦ ਅਤੇ ਉਹ ਰੁਮਾਲ ਜਿਹੜਾ ਉਸ ਦੇ ਸਿਰ ਉੱਤੇ
ਬੱਧਾ ਹੋਇਆ ਸੀ ਉਨ੍ਹਾਂ ਕਤਾਨੀ ਕੱਪੜਿਆਂ ਦੇ ਨਾਲ
ਹੈ ਨਹੀਂ ਪਰ ਵਲ੍ਹੇਟਿਆ ਹੋਇਆ ਇੱਕ ਥਾਂ ਵੱਖਰਾ
੮ ਪਿਆ ਹੈ ੦ ਸੋ ਤਦ ਉਹ ਦੂਆ ਚੇਲਾ ਵੀ ਜੋ ਕਬਰ
ਉੱਤੇ ਪਹਿਲਾਂ ਆਇਆ ਸੀ ਅੰਦਰ ਗਿਆ ਅਤੇ
੯ ਉਹ ਨੇ ਵੇਖ ਕੇ ਪਰਤੀਤ ਕੀਤੀ ੦ ਕਿਉਂ ਜੋ ਉਨ੍ਹਾਂ
ਅਜੇ ਇਸ ਲਿਖਤ ਦਾ ਅਰਥ ਨਹੀਂ ਸਮਝਿਆ ਸੀ
ਭਈ ਉਸ ਨੇ ਮੁਰਦਿਆਂ ਵਿੱਚੋਂ ਜੀ ਉੱਠਣਾ ਹੈ ੦
੧੦ ਤਾਂ ਓਹ ਚੇਲੇ ਆਪਣੇ ਘਰ ਨੂੰ ਫਿਰ ਮੁੜ ਗਏ ॥
੧੧ ਪਰ ਮਰਿਯਮ ਬਾਹਰ ਕਬਰ ਉੱਤੇ ਰੋਂਦੀ ਖੜੀ
ਰਹੀ। ਸੋ ਰੋਂਦੀ ਰੋਂਦੀ ਉਸ ਨੇ ਨਿਉਂ ਕੇ ਜਾਂ ਕਬਰ
੧੨ ਵਿੱਚ ਝਾਤੀ ਮਾਰੀ ੦ ਤਾਂ ਕੀ ਵੇਖਦੀ ਹੈ ਜੋ ਦੋ ਦੂਤ
ਚਿੱਟਾ ਪਹਿਰਾਵਾ ਪਹਿਨੇ ਹੋਏ ਇੱਕ ਸਿਰਹਾਣੇ ਅਤੇ
ਦੂਜਾ ਪੁਆਂਦੀ ਜਿੱਥੇ ਯਿਸੂ ਦੀ ਲੋਥ ਪਈ ਸੀ ਬੈਠੇ
੧੩ ਹਨ ੦ ਅਤੇ ਉਨ੍ਹਾਂ ਉਸ ਨੂੰ ਆਖਿਆ, ਹੇ ਬੀਬੀ, ਤੂੰ
ਕਿਉਂ ਰੋਂਦੀ ਹੈਂ ? ਉਸ ਨੇ ਉਨ੍ਹਾਂ ਨੂੰ ਆਖਿਆ, ਇਸ
ਲਈ ਜੋ ਮੇਰੇ ਪ੍ਰਭੁ ਨੂੰ ਲੈ ਗਏ ਅਤੇ ਮੈਨੂੰ ਪਤਾ ਨਹੀਂ
੧੪ ਜੋ ਉਹ ਨੂੰ ਕਿੱਥੇ ਰੱਖਿਆ ੦ ਇਹ ਕਹਿ ਕੇ ਉਹ
ਪਿੱਛੇ ਮੁੜੀ ਅਤੇ ਯਿਸੂ ਨੂੰ ਖਲੋਤਾ ਵੇਖਿਆ ਅਰ ਨਾ
੧੫ ਸਿਆਤਾ ਭਈ ਇਹ ਯਿਸੂ ਹੈ ੦ ਯਿਸੂ ਨੇ ਉਸ ਨੂੰ
ਕਿਹਾ, ਹੇ ਬੀਬੀ ਤੂੰ ਕਿਉਂ ਰੋਂਦੀ ਹੈਂ ? ਕਿਹ ਨੂੰ
ਭਾਲਦੀ ਹੈਂ ? ਉਸ ਨੇ ਇਹ ਜਾਣ ਕੇ ਜੋ ਇਹ
ਬਾਗਵਾਨ ਹੈ ਉਹ ਨੂੰ ਆਖਿਆ, ਮਹਾਰਾਜ ਜੇ ਉਹ
ਨੂੰ ਤੂੰ ਲੈ ਗਿਆ ਹੈਂ ਤਾਂ ਮੈਨੂੰ ਦੱਸ ਭਈ ਤੈਂ ਉਹ ਨੂੰ
ਕਿੱਥੇ ਰੱਖਿਆ ਹੈ ਅਤੇ ਮੈਂ ਉਹ ਨੂੰ ਲੈ ਜਾਵਾਂਗੀ ੦
੧੬ ਯਿਸੂ ਨੇ ਉਸ ਨੂੰ ਕਿਹਾ, ਹੇ ਮਰਿਯਮ ! ਉਸ ਨੇ ਫਿਰ

* ਜ਼. ੩੪ : ੨੦ । † ਜ਼ਕਰ. ੧੨ : ੧੦ ।

ਕੇ ਉਹ ਨੂੰ ਇਬਰਾਨੀ ਭਾਖਿਆ ਵਿੱਚ ਕਿਹਾ, ਹੇ
੧੭ ਰੱਬੋਨੀ ! ਅਰਥਾਤ ਹੇ ਗੁਰੂ ! ੦ ਯਿਸੂ ਨੇ ਉਸ ਨੂੰ
ਆਖਿਆ, ਮੈਨੂੰ ਨਾ ਛੋਹ ਕਿਉਂ ਜੋ ਮੈਂ ਅਜੇ ਪਿਤਾ ਦੇ
ਕੋਲ ਉੱਪਰ ਨਹੀਂ ਗਿਆ ਹਾਂ ਪਰ ਮੇਰੇ ਭਰਾਵਾਂ ਕੋਲ
ਜਾਹ ਅਤੇ ਉਨ੍ਹਾਂ ਨੂੰ ਆਖ ਭਈ ਮੈਂ ਉੱਪਰ ਆਪਣੇ
ਪਿਤਾ ਅਰ ਤੁਹਾਡੇ ਪਿਤਾ ਕੋਲ ਅਤੇ ਆਪਣੇ ਪਰਮੇਸ਼ੁਰ
੧੮ ਅਤੇ ਤੁਹਾਡੇ ਪਰਮੇਸ਼ੁਰ ਕੋਲ ਜਾਂਦਾ ਹਾਂ ੦ ਮਰਿਯਮ
ਮਗਦਲੀਨੀ ਆਈ ਅਤੇ ਚੇਲਿਆਂ ਨੂੰ ਕਿਹਾ, ਮੈਂ ਪ੍ਰਭੁ
ਨੂੰ ਵੇਖਿਆ ਹੈ ਅਤੇ ਉਨ ਮੈਨੂੰ ਏਹ ਬਚਨ ਕਹੇ ! ॥
੧੯ ਫੇਰ ਉਸੇ ਦਿਨ ਜੋ ਹਫਤੇ ਦਾ ਪਹਿਲਾ ਦਿਨ ਸੀ
ਜਾਂ ਸੰਝ ਹੋਈ ਤਾਂ ਜਿੱਥੇ ਓਹ ਚੇਲੇ ਸਨ ਅਰ
ਯਹੂਦੀਆਂ ਦੇ ਡਰ ਦੇ ਮਾਰੇ ਬੂਹੇ ਵੱਜੇ ਹੋਏ ਸਨ
ਯਿਸੂ ਆਇਆ ਅਤੇ ਵਿਚਕਾਰ ਖਲੋ ਕੇ ਉਨ੍ਹਾਂ ਨੂੰ
੨੦ ਆਖਿਆ, ਤੁਹਾਡੀ ਸ਼ਾਂਤੀ ਹੋਵੇ ! ੦ ਇਹ ਕਹਿ ਕੇ
ਉਨ ਆਪਣੇ ਹੱਥ ਅਰ ਵੱਖੀ ਉਨ੍ਹਾਂ ਨੂੰ ਵਿਖਾਲੀ । ਤਾਂ
੨੧ ਚੇਲੇ ਪ੍ਰਭੁ ਨੂੰ ਵੇਖ ਕੇ ਨਿਹਾਲ ਹੋਏ ! ੦ ਤਦ ਯਿਸੂ
ਨੇ ਫੇਰ ਉਨ੍ਹਾਂ ਨੂੰ ਆਖਿਆ, ਤੁਹਾਡੀ ਸ਼ਾਂਤੀ ਹੋਵੇ !
ਜਿਵੇਂ ਪਿਤਾ ਨੇ ਮੈਨੂੰ ਘੱਲਿਆ ਹੈ ਤਿਵੇਂ ਮੈਂ ਵੀ ਤੁਹਾਨੂੰ
੨੨ ਘੱਲਦਾ ਹਾਂ ੦ ਉਸ ਨੇ ਇਹ ਕਹਿ ਕੇ ਉਨ੍ਹਾਂ ਉੱਤੇ
ਫੂਕ ਮਾਰੀ ਅਤੇ ਕਿਹਾ, ਤੁਸੀਂ ਪਵਿੱਤ੍ਰ ਆਤਮਾ
੨੩ ਲਓ ੦ ਜਿਨ੍ਹਾਂ ਦੇ ਪਾਪ ਤੁਸੀਂ ਮਾਫ਼ ਕਰੋ ਓਹ ਉਨ੍ਹਾਂ
ਨੂੰ ਮਾਫ਼ ਕੀਤੇ ਜਾਂਦੇ ਹਨ ਅਰ ਜਿਨ੍ਹਾਂ ਦੇ ਤੁਸੀਂ ਕਾਇਮ
ਰੱਖੋ ਉਨ੍ਹਾਂ ਦੇ ਕਾਇਮ ਰਹੇ ਹਨ ॥
੨੪ ਪਰ ਉਨ੍ਹਾਂ ਬਾਰਾਂ ਵਿੱਚੋਂ ਥੋਮਾ ਜਿਹੜਾ ਦੀਦੁਮੁਸ
ਕਰਕੇ ਸੱਦੀਦਾ ਹੈ ਜਾਂ ਯਿਸੂ ਆਇਆ ਤਾਂ ਉਹ ਉਨ੍ਹਾਂ
੨੫ ਦੇ ਨਾਲ ਨਾ ਸੀ ੦ ਤਦ ਹੋਰਨਾਂ ਚੇਲਿਆਂ ਨੇ ਉਸ ਨੂੰ
ਕਿਹਾ, ਅਸਾਂ ਪ੍ਰਭੁ ਨੂੰ ਵੇਖਿਆ ਹੈ ! ਪਰ ਉਸ ਨੇ
ਉਨ੍ਹਾਂ ਨੂੰ ਆਖਿਆ, ਜਿੰਨਾ ਚਿਰ ਮੈਂ ਉਹ ਦੇ ਹੱਥਾਂ
ਵਿੱਚ ਕਿੱਲਾਂ ਦਾ ਨਿਸ਼ਾਨ ਨਾ ਵੇਖਾਂ ਅਤੇ ਕਿੱਲਾਂ ਦੇ
ਨਿਸ਼ਾਨ ਵਿੱਚ ਆਪਣੀ ਉਂਗਲ ਨਾ ਵਾੜਾਂ ਅਰ ਉਹ
ਦੀ ਵੱਖੀ ਵਿੱਚ ਆਪਣਾ ਹੱਥ ਨਾ ਵਾੜਾਂ ਓੱਨਾ ਚਿਰ
ਮੈਂ ਕਦੇ ਸਤ ਨਾ ਮੰਨਾਂਗਾ ॥
੨੬ ਅੱਠਾਂ ਦਿਨਾਂ ਪਿੱਛੋਂ ਉਹ ਦੇ ਚੇਲੇ ਫੇਰ ਅੰਦਰ
ਸਨ ਅਤੇ ਥੋਮਾ ਉਨ੍ਹਾਂ ਦੇ ਨਾਲ ਸੀ । ਬੂਹੇ ਵੱਜੇ ਹੋਏ
ਯਿਸੂ ਆਇਆ ਅਤੇ ਵਿਚਕਾਰ ਖਲੋ ਕੇ ਬੋਲਿਆ,
੨੭ ਤੁਹਾਡੀ ਸ਼ਾਂਤੀ ਹੋਵੇ ੦ ਫੇਰ ਉਹ ਨੇ ਥੋਮਾ ਨੂੰ ਆਖਿਆ,
ਆਪਣੀ ਉਂਗਲ ਉਰੇ ਕਰ ਅਤੇ ਮੇਰੇ ਹੱਥਾਂ ਨੂੰ ਵੇਖ
ਅਰ ਆਪਣਾ ਹੱਥ ਉਰੇ ਕਰ ਕੇ ਮੇਰੀ ਵੱਖੀ ਵਿੱਚ
ਵਾੜ ਅਤੇ ਬੇਪਰਤੀਤਾ ਨਾ ਹੋ ਸਗੋਂ ਪਰਤੀਤਮਾਨ ਹੋ ੦
੨੮ ਥੋਮਾ ਨੇ ਉਹ ਨੂੰ ਉੱਤਰ ਦਿੱਤਾ, ਹੇ ਮੇਰੇ ਪ੍ਰਭੁ ਅਤੇ ਮੇਰੇ
੨੯ ਪਰਮੇਸ਼ੁਰ ! ੦ ਯਿਸੂ ਨੇ ਉਸ ਨੂੰ ਆਖਿਆ, ਤੈਂ ਜੋ ਮੈਨੂੰ
ਵੇਖਿਆ ਇਸੇ ਕਰਕੇ ਪਰਤੀਤ ਕੀਤੀ ਹੈ ? ਧੰਨ ਓਹ
ਜਿਨ੍ਹਾਂ ਨਹੀਂ ਵੇਖਿਆ ਤਾਂ ਵੀ ਪਰਤੀਤ ਕਰਦੇ ਹਨ ॥
੩੦ ਯਿਸੂ ਨੇ ਹੋਰ ਵੀ ਬਾਹਲੇ ਨਿਸ਼ਾਨ ਚੇਲਿਆਂ ਦੇ
ਸਾਹਮਣੇ ਵਿਖਾਏ ਜੋ ਇਸ ਪੁਸਤਕ ਵਿੱਚ ਨਹੀਂ ਲਿਖੇ
੩੧ ਗਏ ੦ ਪਰ ਏਹ ਇਸ ਲਈ ਲਿਖੇ ਗਏ ਹਨ ਭਈ
ਤੁਸੀਂ ਪਰਤੀਤ ਕਰੋ ਕਿ ਯਿਸੂ ਜਿਹੜਾ ਹੈ ਉਹੋ ਮਸੀਹ
ਪਰਮੇਸ਼ੁਰ ਦਾ ਪੁੱਤ੍ਰ ਹੈ, ਨਾਲੇ ਪਰਤੀਤ ਕਰ ਕੇ ਉਹ ਦੇ
ਨਾਮ ਤੋਂ ਜੀਉਣ ਨੂੰ ਪ੍ਰਾਪਤ ਕਰੋ ॥

## ਆਖਰੀ ਦਰਸ਼ਣ

੨੧ ਇਹ ਦੇ ਪਿੱਛੋਂ ਯਿਸੂ ਨੇ ਫੇਰ ਆਪਣੇ ਤਾਈਂ
ਤਿਬਿਰਿਯਾਸ ਦੀ ਝੀਲ ਉੱਤੇ ਚੇਲਿਆਂ ਨੂੰ
ਵਿਖਾਲਿਆ ਅਤੇ ਉਹ ਨੇ ਇਉਂ ਵਿਖਾਲਿਆ ੦
੨ ਸ਼ਮਊਨ ਪਤਰਸ ਅਰ ਥੋਮਾ ਜਿਹੜਾ ਦੀਦੁਮੁਸ
ਕਹਾਉਂਦਾ ਹੈ ਅਰ ਨਥਾਨਿਏਲ ਜੋ ਗਲੀਲ ਦੇ ਕਾਨਾ
ਦਾ ਸੀ ਅਰ ਜ਼ਬਦੀ ਦੇ ਪੁੱਤ੍ਰ ਅਤੇ ਉਹ ਦੇ ਚੇਲਿਆਂ
੩ ਵਿੱਚੋਂ ਹੋਰ ਦੋ ਇਕੱਠੇ ਸਨ ੦ ਸ਼ਮਊਨ ਪਤਰਸ ਨੇ
ਉਨ੍ਹਾਂ ਨੂੰ ਆਖਿਆ, ਮੈਂ ਮੱਛੀਆਂ ਫੜਨ ਨੂੰ ਜਾਂਦਾ
ਹਾਂ । ਉਨ੍ਹਾਂ ਉਸ ਨੂੰ ਕਿਹਾ, ਅਸੀਂ ਭੀ ਤੇਰੇ ਨਾਲ
ਚੱਲਦੇ ਹਾਂ । ਓਹ ਨਿੱਕਲ ਕੇ ਬੇੜੀ ਉੱਤੇ ਚੜ੍ਹੇ ਅਤੇ
੪ ਉਸ ਰਾਤ ਕੁਝ ਨਾ ਫੜਿਆ ੦ ਜਾਂ ਦਿਨ ਚੜ੍ਹਨ
ਲੱਗਾ ਤਾਂ ਯਿਸੂ ਕੰਢੇ ਉੱਤੇ ਆ ਖਲੋਤਾ ਪਰ ਚੇਲਿਆਂ
੫ ਨੇ ਨਾ ਸਿਆਤਾ ਜੋ ਉਹ ਯਿਸੂ ਹੈ ੦ ਤਾਂ ਯਿਸੂ ਨੇ
ਉਨ੍ਹਾਂ ਨੂੰ ਆਖਿਆ, ਹੇ ਜੁਆਨੋ, ਤੁਸਾਂ ਖਾਣ ਨੂੰ ਕੁਝ
ਫੜਿਆ ? ਉਨ੍ਹਾਂ ਉਹ ਨੂੰ ਉੱਤਰ ਦਿੱਤਾ, ਨਹੀਂ ੦
੬ ਤਾਂ ਉਹ ਨੇ ਉਨ੍ਹਾਂ ਨੂੰ ਆਖਿਆ, ਬੇੜੀ ਦੇ ਸੱਜੇ ਪਾਸੇ
ਜਾਲ ਪਾਓ ਤਾਂ ਤੁਹਾਨੂੰ ਲੱਭੇਗਾ । ਸੋ ਉਨ੍ਹਾਂ ਪਾਇਆ
ਅਤੇ ਮੱਛੀਆਂ ਦੇ ਬਹੁਤ ਹੋਣ ਕਰਕੇ ਉਹ ਨੂੰ ਫੇਰ
੭ ਖਿੱਚ ਨਾ ਸੱਕੇ ੦ ਇਸ ਲਈ ਉਸ ਚੇਲੇ ਨੇ ਜਿਹ ਦੇ
ਨਾਲ ਯਿਸੂ ਪਿਆਰ ਕਰਦਾ ਸੀ ਪਤਰਸ ਨੂੰ ਆਖਿਆ,
ਇਹ ਤਾਂ ਪ੍ਰਭੁ ਹੈ ! ਸੋ ਜਾਂ ਸ਼ਮਊਨ ਪਤਰਸ ਨੇ ਇਹ

ਸੁਣਿਆ ਜੋ ਉਹ ਪ੍ਰਭੁ ਹੈ ਤਾਂ ਇਸ ਲਈ ਜੋ ਉਹ
ਨੰਗਾ ਸੀ ਉਹ ਨੇ ਉੱਤੇ ਦਾ ਲੀੜਾ ਲੱਕ ਨਾਲ ਬੰਨ੍ਹ
੮ ਕੇ ਝੀਲ ਵਿੱਚ ਛਾਲ ਮਾਰੀ ੦ ਪਰ ਹੋਰ ਚੇਲੇ ਮੱਛੀਆਂ
ਦਾ ਜਾਲ ਖਿੱਚਦੇ ਹੋਏ ਬੇੜੀ ਵਿੱਚੇ ਆਏ ਕਿਉਂਕਿ
ਓਹ ਜ਼ਮੀਨ ਤੋਂ ਦੂਰ ਨਹੀਂ ਪਰ ਦੋਕੁ ਸੌ ਹੱਥ ਦੀ
੯ ਵਿੱਥ ਤੇ ਸੀ ੦ ਉਪਰੰਤ ਜਾਂ ਉਹ ਜ਼ਮੀਨ ਉੱਤੇ ਉੱਤਰੇ
ਤਾਂ ਉਨ੍ਹਾਂ ਨੇ ਕੋਲਿਆਂ ਦੀ ਅੱਗ ਧਰੀ ਹੋਈ ਅਰ
ਉਹ ਦੇ ਉੱਤੇ ਮੱਛੀ ਰੱਖੀ ਹੋਈ ਅਤੇ ਰੋਟੀ ਵੇਖੀ ੦
੧੦ ਯਿਸੂ ਨੇ ਓਹਨਾਂ ਨੂੰ ਆਖਿਆ, ਉਨ੍ਹਾਂ ਮੱਛੀਆਂ ਵਿੱਚੋਂ
ਲਿਆਓ ਜਿਹੜੀਆਂ ਤੁਸਾਂ ਹੁਣ ਫੜੀਆਂ ਹਨ ੦
੧੧ ਸੋ ਸ਼ਮਊਨ ਪਤਰਸ ਨੇ ਚੜ੍ਹ ਕੇ ਉਸ ਜਾਲ ਨੂੰ ਜ਼ਮੀਨ
ਤੇ ਖਿੱਚਿਆ ਜਿਹ ਦੇ ਵਿੱਚ ਇੱਕ ਸੌ ਤ੍ਰਿਵੰਜਾ
ਵੱਡੀਆਂ ਵੱਡੀਆਂ ਮੱਛੀਆਂ ਭਰੀਆਂ ਹੋਈਆਂ ਸਨ
ਅਤੇ ਐੱਨੀਆਂ ਮੱਛੀਆਂ ਹੁੰਦਿਆਂ ਵੀ ਉਹ ਜਾਲ
੧੨ ਨਾ ਟੁੱਟਿਆ ੦ ਯਿਸੂ ਨੇ ਓਹਨਾਂ ਨੂੰ ਆਖਿਆ, ਆਓ
ਭੋਜਨ ਛਕੋ, ਅਤੇ ਚੇਲਿਆਂ ਵਿੱਚੋਂ ਕਿਸੇ ਦਾ ਹਿਆਉਂ
ਨਾ ਪਿਆ ਜੋ ਉਹ ਨੂੰ ਪੁੱਛੇ, ਤੂੰ ਕੌਣ ਹੈਂ ? ਕਿਉਂਕਿ
੧੩ ਓਹ ਜਾਣਦੇ ਸਨ ਭਈ ਇਹ ਪ੍ਰਭੁ ਹੈ ੦ ਯਿਸੂ
ਆਇਆ ਅਤੇ ਰੋਟੀ ਲੈ ਕੇ ਉਨ੍ਹਾਂ ਨੂੰ ਦਿੱਤੀ ਅਤੇ
੧੪ ਮੱਛੀ ਵੀ ੦ ਇਹ ਤੀਜੀ ਵਾਰ ਸੀ ਜੋ ਯਿਸੂ ਨੇ
ਮੁਰਦਿਆਂ ਵਿੱਚੋਂ ਜੀ ਉੱਠ ਕੇ ਚੇਲਿਆਂ ਨੂੰ ਆਪਣਾ
ਦਰਸ਼ਣ ਦਿੱਤਾ ॥
੧੫ ਸੋ ਜਾਂ ਉਹ ਖਾ ਹਟੇ ਤਾਂ ਯਿਸੂ ਨੇ ਸ਼ਮਊਨ ਪਤਰਸ
ਨੂੰ ਆਖਿਆ, ਹੇ ਸ਼ਮਊਨ ਯੂਹੰਨਾ ਦੇ ਪੁੱਤ੍ਰ ਕੀ ਤੂੰ ਮੈਨੂੰ
ਇਨ੍ਹਾਂ ਨਾਲੋਂ ਵਧ ਪਿਆਰ ਕਰਦਾ ਹੈਂ ? ਉਨ ਉਸ ਨੂੰ
ਆਖਿਆ, ਹਾਂ ਪ੍ਰਭੁ ਜੀ ਤੂੰ ਜਾਣਦਾ ਹੈਂ ਜੋ ਮੈਂ ਤੇਰੇ
ਨਾਲ ਹਿਤ ਕਰਦਾ ਹਾਂ । ਉਨ ਉਹ ਨੂੰ ਕਿਹਾ, ਮੇਰੇ
੧੬ ਲੇਲਿਆਂ ਨੂੰ ਚਾਰ ੦ ਉਸ ਨੇ ਫੇਰ ਦੂਜੀ ਵਾਰ ਉਹ
ਨੂੰ ਕਿਹਾ, ਹੇ ਸ਼ਮਊਨ ਯੂਹੰਨਾ ਦੇ ਪੁੱਤ੍ਰ ਕੀ ਤੂੰ ਮੈਨੂੰ
ਪਿਆਰ ਕਰਦਾ ਹੈਂ ? ਉਨ ਉਸ ਨੂੰ ਆਖਿਆ, ਹਾਂ
ਪ੍ਰਭੁ ਜੀ ਤੂੰ ਜਾਣਦਾ ਹੈਂ ਜੋ ਮੈਂ ਤੇਰੇ ਨਾਲ ਹਿਤ ਕਰਦਾ
ਹਾਂ । ਉਸ ਨੇ ਉਹ ਨੂੰ ਕਿਹਾ, ਮੇਰੀਆਂ ਭੇਡਾਂ ਦੀ
੧੭ ਰੱਛਿਆ ਕਰ ੦ ਉਸ ਨੇ ਤੀਜੀ ਵਾਰ ਉਹ ਨੂੰ ਕਿਹਾ,
ਹੇ ਸ਼ਮਊਨ ਯੂਹੰਨਾ ਦੇ ਪੁੱਤ੍ਰ ਕੀ ਤੂੰ ਮੇਰੇ ਨਾਲ ਹਿਤ
ਕਰਦਾ ਹੈਂ ? ਪਤਰਸ ਉਦਾਸ ਹੋਇਆ ਇਸ ਲਈ
ਜੋ ਉਸ ਨੇ ਤੀਜੀ ਵਾਰ ਉਹ ਨੂੰ ਕਿਹਾ, ਕੀ ਤੂੰ ਮੇਰੇ
ਨਾਲ ਹਿਤ ਕਰਦਾ ਹੈਂ ? ਅਤੇ ਉਸ ਨੂੰ ਆਖਿਆ,
ਪ੍ਰਭੁ ਜੀ ਤੂੰ ਤਾਂ ਸਭ ਜਾਣੀ ਜਾਣ ਹੈਂ । ਤੈਨੂੰ ਮਲੂਮ
ਹੈ ਜੋ ਮੈਂ ਤੇਰੇ ਨਾਲ ਹਿਤ ਕਰਦਾ ਹਾਂ । ਯਿਸੂ ਨੇ ਉਹ
੧੮ ਨੂੰ ਆਖਿਆ, ਮੇਰੀਆਂ ਭੇਡਾਂ ਨੂੰ ਚਾਰ ੦ ਮੈਂ ਤੈਨੂੰ
ਸੱਚ ਸੱਚ ਆਖਦਾ ਹਾਂ ਕਿ ਜਾਂ ਤੂੰ ਜੁਆਨ ਸੈਂ ਤਾਂ
ਆਪਣਾ ਲੱਕ ਬੰਨ੍ਹ ਕੇ ਜਿੱਥੇ ਤੇਰਾ ਜੀ ਕਰਦਾ ਸੀ ਤੂੰ
ਉੱਥੇ ਜਾਂਦਾ ਸੈਂ । ਪਰ ਜਾਂ ਤੂੰ ਬੁੱਢਾ ਹੋਵੇਂਗਾ ਤਾਂ
ਆਪਣੇ ਹੱਥ ਲੰਮੇ ਕਰੇਂਗਾ ਅਤੇ ਕੋਈ ਹੋਰ ਤੇਰਾ ਲੱਕ
ਬੰਨ੍ਹੇਗਾ ਅਰ ਜਿੱਥੇ ਤੇਰਾ ਜੀ ਨਾ ਕਰੇ ਉੱਥੇ ਤੈਨੂੰ ਲੈ
੧੯ ਜਾਵੇਗਾ ੦ ਉਸ ਨੇ ਇਹ ਗੱਲ ਇਸ ਲਈ ਆਖੀ
ਭਈ ਪਤਾ ਦੇਵੇ ਜੋ ਉਹ ਕਿਹੜੀ ਮੌਤ ਨਾਲ ਪਰਮੇਸ਼ੁਰ
ਦੀ ਵਡਿਆਈ ਕਰੇਗਾ ਅਰ ਇਹ ਕਹਿ ਕੇ ਉਹ ਨੂੰ
੨੦ ਆਖਿਆ, ਮੇਰੇ ਮਗਰ ਹੋ ਤੁਰ ੦ ਪਤਰਸ ਨੇ ਫਿਰ
ਕੇ ਉਸ ਚੇਲੇ ਨੂੰ ਮਗਰ ਆਉਂਦਾ ਵੇਖਿਆ ਜਿਹ ਨੂੰ
ਯਿਸੂ ਪਿਆਰ ਕਰਦਾ ਸੀ ਅਤੇ ਜਿਹ ਨੇ ਰਾਤ ਦੇ
ਖਾਣੇ ਦੇ ਵੇਲੇ ਉਸ ਦੀ ਛਾਤੀ ਉੱਤੇ ਢਾਸਣਾ
ਲਾਇਆ ਹੋਇਆ ਆਖਿਆ ਸੀ ਕਿ ਪ੍ਰਭੁ ਜੀ ਉਹ
੨੧ ਕੌਣ ਹੈ ਜੋ ਤੈਨੂੰ ਫੜਵਾਉਂਦਾ ਹੈ ? ੦ ਸੋ ਉਹ ਨੂੰ ਵੇਖ
ਕੇ ਪਤਰਸ ਨੇ ਯਿਸੂ ਨੂੰ ਕਿਹਾ, ਪ੍ਰਭੁ ਜੀ ਐਸ ਦੇ ਨਾਲ
੨੨ ਕੀ ਬੀਤੇਗੀ ? ੦ ਯਿਸੂ ਨੇ ਉਹ ਨੂੰ ਕਿਹਾ, ਜੇ ਮੈਂ
ਚਾਹਾਂ ਜੋ ਉਹ ਮੇਰੇ ਆਉਣ ਤੀਕ ਠਹਿਰੇ ਤਾਂ ਤੈਨੂੰ
੨੩ ਕੀ ? ਤੂੰ ਮੇਰੇ ਮਗਰ ਹੋ ਤੁਰ ੦ ਤਾਂ ਭਾਈਆਂ ਵਿੱਚ
ਇਹ ਗੱਲ ਖਿੰਡ ਗਈ ਭਈ ਉਹ ਚੇਲੇ ਨਾ ਮਰੂ ।
ਪਰ ਯਿਸੂ ਨੇ ਉਹ ਨੂੰ ਇਹ ਨਹੀਂ ਆਖਿਆ ਸੀ ਭਈ
ਉਹ ਨਾ ਮਰੇਗਾ ਪਰ ਇਹ ਕਿ ਜੇ ਮੈਂ ਚਾਹਾਂ ਜੋ ਉਹ
ਮੇਰੇ ਆਉਣ ਤੀਕ ਠਹਿਰੇ ਤਾਂ ਤੈਨੂੰ ਕੀ ? ॥
੨੪ ਇਹ ਉਹੋ ਚੇਲਾ ਹੈ ਜਿਹੜਾ ਇਨ੍ਹਾਂ ਗੱਲਾਂ ਦੀ
ਸਾਖੀ ਦਿੰਦਾ ਹੈ ਅਰ ਜਿਹ ਨੇ ਏਹ ਗੱਲਾਂ ਲਿਖੀਆਂ
ਅਤੇ ਅਸੀਂ ਜਾਣਦੇ ਹਾਂ ਜੋ ਉਹ ਦੀ ਸਾਖੀ ਸੱਚੀ ਹੈ ॥
੨੫ ਅਤੇ ਹੋਰ ਵੀ ਢੇਰ ਸਾਰੇ ਕੰਮ ਹਨ ਜਿਹੜੇ ਯਿਸੂ
ਨੇ ਕੀਤੇ । ਜੇ ਓਹ ਸੱਭੇ ਇੱਕ ਇੱਕ ਕਰਕੇ ਲਿਖੇ
ਜਾਂਦੇ ਤਾਂ ਮੈਂ ਸਮਝਦਾ ਹਾਂ ਭਈ ਜਿਹੜੀਆਂ ਪੁਸਤਕਾਂ
ਲਿਖੀਆਂ ਜਾਂਦੀਆਂ ਓਹ ਜਗਤ ਵਿੱਚ ਭੀ ਨਾ
ਸਮਾਉਂਦੀਆਂ ! ॥

# ਰਸੂਲਾਂ ਦੇ ਕਰਤੱਬ

ਪਵਿੱਤ੍ਰ ਆਤਮਾ ਦਾ ਕਰਾਰ

੧ ਹੇ ਥਿਉਫ਼ਿਲੁਸ, ਮੈਂ ਉਹ ਪਹਿਲੀ ਪੋਥੀ ਉਨ੍ਹਾਂ
ਸਾਰੀਆਂ ਗੱਲਾਂ ਦੇ ਵਿਖੇ ਉਚਰੀ ਜਿਹੜੀਆਂ ਯਿਸੂ
੨ ਕਰਨ ਅਤੇ ਸਿਖਾਉਣ ਲੱਗਾ ੦ ਉਸ ਦਿਨ ਤੀਕੁਰ
ਕਿ ਉਹ ਉਨ੍ਹਾਂ ਰਸੂਲਾਂ ਨੂੰ ਜਿਹੜੇ ਉਸ ਨੇ ਚੁਣੇ ਸਨ
ਪਵਿੱਤ੍ਰ ਆਤਮਾ ਦੇ ਰਾਹੀਂ ਹੁਕਮ ਦੇ ਕੇ ਉਤਾਹਾਂ
੩ ਉਠਾ ਲਿਆ ਗਿਆ ੦ ਉਸ ਨੇ ਆਪਣੇ ਦੁੱਖ ਭੋਗਣ
ਦੇ ਮਗਰੋਂ ਆਪ ਨੂੰ ਉਨ੍ਹਾਂ ਉੱਤੇ ਬਹੁਤਿਆਂ ਪਰਮਾਣਾਂ
ਨਾਲ ਜੀਉਂਦਾ ਪਰਗਟ ਕੀਤਾ ਕਿ ਉਹ ਚਾਹਲੀਆਂ
ਦਿਨਾਂ ਤੀਕੁ ਉਨ੍ਹਾਂ ਨੂੰ ਦਰਸ਼ਣ ਦਿੰਦਾ ਅਤੇ ਪਰਮੇਸ਼ੁਰ
੪ ਦੇ ਰਾਜ ਦੀਆਂ ਗੱਲਾਂ ਕਰਦਾ ਰਿਹਾ ੦ ਅਰ ਉਨ੍ਹਾਂ
ਦੇ ਨਾਲ ਇਕੱਠੇ ਹੋ ਕੇ ਉਸ ਨੇ ਉਨ੍ਹਾਂ ਨੂੰ ਹੁਕਮ
ਦਿੱਤਾ ਭਈ ਯਰੂਸ਼ਲਮ ਤੋਂ ਬਾਹਰ ਨਾ ਜਾਓ ਪਰ
ਪਿਤਾ ਦੇ ਉਸ ਕਰਾਰ ਦੀ ਉਡੀਕ ਵਿੱਚ ਰਹੋ ਜਿਹ
੫ ਦੇ ਵਿਖੇ ਤੁਸਾਂ ਮੈਥੋਂ ਸੁਣਿਆ ੦ ਕਿਉਂ ਜੋ ਯੂਹੰਨਾ
ਨੇ ਤਾਂ ਪਾਣੀ ਨਾਲ ਬਪਤਿਸਮਾ ਦਿੱਤਾ ਪਰ ਥੋੜੇ ਦਿਨਾਂ
ਪਿੱਛੋਂ ਤੁਹਾਨੂੰ ਪਵਿੱਤ੍ਰ ਆਤਮਾ ਨਾਲ ਬਪਤਿਸਮਾ
ਦਿੱਤਾ ਜਾਵੇਗਾ ॥

੬ ਸੋ ਜਾਂ ਓਹ ਇਕੱਠੇ ਹੋਏ ਤਾਂ ਉਨ੍ਹਾਂ ਉਸ ਤੋਂ
ਪੁੱਛਿਆ ਕਿ ਪ੍ਰਭੁ ਜੀ ਕੀ ਤੂੰ ਏਸ ਵੇਲੇ ਇਸਰਾਏਲ
੭ ਦਾ ਰਾਜ ਬਹਾਲ ਕਰਦਾ ਹੈਂ ? ੦ ਉਸ ਨੇ ਉਨ੍ਹਾਂ ਨੂੰ
ਆਖਿਆ, ਤੁਹਾਡਾ ਕੰਮ ਨਹੀਂ ਭਈ ਉਨ੍ਹਾਂ ਸਮਿਆਂ
ਅਤੇ ਵੇਲਿਆਂ ਨੂੰ ਜਾਣੋ ਜੋ ਪਿਤਾ ਨੇ ਆਪਣੇ ਵੱਸ
੮ ਵਿੱਚ ਰੱਖੇ ਹਨ ੦ ਪਰ ਜਾਂ ਪਵਿੱਤ੍ਰ ਆਤਮਾ ਤੁਹਾਡੇ
ਉੱਤੇ ਆਵੇਗਾ ਤਾਂ ਤੁਸੀਂ ਸ਼ਕਤੀ ਪਾਓਗੇ ਅਤੇ
ਯਰੂਸ਼ਲਮ ਅਰ ਸਾਰੇ ਯਹੂਦਿਯਾ ਅਤੇ ਸਾਮਰਿਯਾ
ਵਿੱਚ ਸਗੋਂ ਧਰਤੀ ਦੇ ਬੰਨੇ ਤੀਕੁਰ ਮੇਰੇ ਗਵਾਹ
੯ ਹੋਵੋਗੇ ੦ ਅਰ ਜਾਂ ਉਹ ਏਹ ਗੱਲਾਂ ਕਹਿ ਹਟਿਆ
ਤਾਂ ਉਨ੍ਹਾਂ ਦੇ ਵੇਖਦਿਆਂ ਵੇਖਦਿਆਂ ਉਹ ਉਤਾਹਾਂ
ਉਠਾਇਆ ਗਿਆ ਅਤੇ ਬੱਦਲੀ ਨੇ ਉਸ ਨੂੰ ਉਨ੍ਹਾਂ ਦੀ
੧੦ ਨਜ਼ਰੋਂ ਓਹਲੇ ਕਰ ਦਿੱਤਾ ੦ ਅਰ ਉਸ ਦੇ ਜਾਂਦਿਆਂ
ਹੋਇਆਂ ਜਾਂ ਓਹ ਅਕਾਸ਼ ਦੀ ਵੱਲ ਤੱਕ ਰਹੇ ਸਨ ਵੇਖੋ
ਦੋ ਜਣੇ ਚਿੱਟਾ ਪਹਿਰਾਵਾ ਪਹਿਨੀ ਉਨ੍ਹਾਂ ਦੇ ਕੋਲ
੧੧ ਖਲੋਤੇ ਸਨ ੦ ਅਤੇ ਓਹ ਆਖਣ ਲੱਗੇ, ਹੇ ਗਲੀਲੀ
ਪੁਰਖੋ, ਤੁਸੀਂ ਕਿਉਂ ਖੜੇ ਅਕਾਸ਼ ਦੀ ਵੱਲ ਵੇਖਦੇ ਹੋ ?
ਇਹ ਯਿਸੂ ਜਿਹੜਾ ਤੁਹਾਡੇ ਕੋਲੋਂ ਅਕਾਸ਼ ਉੱਪਰ ਉਠਾ
ਲਿਆ ਗਿਆ ਓਸੇ ਤਰਾਂ ਆਵੇਗਾ ਜਿਸ ਤਰਾਂ ਤੁਸਾਂ
ਉਸ ਨੂੰ ਅਕਾਸ਼ ਉੱਤੇ ਜਾਂਦੇ ਵੇਖਿਆ ॥

੧੨ ਤਦ ਓਹ ਉਸ ਪਹਾੜ ਤੋਂ ਜਿਹੜਾ ਜ਼ੈਤੂਨ ਦਾ
ਸਦੀਦਾ ਹੈ ਅਤੇ ਯਰੂਸ਼ਲਮ ਦੇ ਨੇੜੇ ਇੱਕ ਸਬਤ ਦੇ
੧੩ ਦਿਨ ਦੀ ਵਾਟ ਹੈ ਯਰੂਸ਼ਲਮ ਨੂੰ ਮੁੜੇ ੦ ਅਰ ਜਾਂ
ਪਹੁੰਚੇ ਤਾਂ ਉਸ ਚੁਬਾਰੇ ਉੱਤੇ ਚੜ੍ਹ ਗਏ ਜਿੱਥੇ ਓਹ
ਟਿਕਦੇ ਸਨ ਅਰਥਾਤ ਪਤਰਸ ਅਰ ਯੂਹੰਨਾ ਅਰ
ਯਾਕੂਬ ਅਰ ਅੰਦ੍ਰਿਯਾਸ ਅਰ ਫ਼ਿਲਿੱਪੁਸ ਅਰ ਥੋਮਾ
ਅਰ ਬਰਥੁਲਮਈ ਅਰ ਮੱਤੀ ਅਰ ਹਲਫ਼ਾ ਦਾ ਪੁੱਤ੍ਰ
ਯਾਕੂਬ ਅਰ ਸ਼ਮਊਨ ਜ਼ੇਲੋਤੇਸ ਅਰ ਯਾਕੂਬ ਦਾ ਪੁੱਤ੍ਰ
੧੪ ਯਹੂਦਾ ੦ ਏਹ ਸਭ ਇੱਕ ਮਨ ਹੋ ਕੇ ਇਸਤ੍ਰੀਆਂ ਅਤੇ
ਯਿਸੂ ਦੀ ਮਾਤਾ ਮਰਿਯਮ ਅਤੇ ਉਹ ਦੇ ਭਰਾਵਾਂ ਦੇ
ਨਾਲ ਲਗਾਤਾਰ ਪ੍ਰਾਰਥਨਾ ਕਰਦੇ ਰਹੇ ॥

੧੫ ਉਨ੍ਹੀਂ ਦਿਨੀਂ ਪਤਰਸ ਭਾਈਆਂ ਦੇ ਵਿਚਕਾਰ ਜੋ
ਸਾਰੇ ਮਿਲ ਕੇ ਕੋਈ ਇੱਕ ਸੌ ਵੀਹਕੁ ਇਕੱਠੇ ਹੋਏ ਸਨ
੧੬ ਖਲੋ ਕੇ ਬੋਲਿਆ ੦ ਹੇ ਭਾਈਓ ਜ਼ਰੂਰ ਸੀ ਕਿ ਉਹ
ਲਿਖਤ ਪੂਰੀ ਹੋਵੇ ਜੋ ਪਵਿੱਤ੍ਰ ਆਤਮਾ ਨੇ ਦਾਊਦ ਦੀ
ਜ਼ਬਾਨੀ ਯਹੂਦਾ ਦੇ ਵਿਖੇ ਜਿਹੜਾ ਯਿਸੂ ਦੇ ਫੜਵਾਉਣ
ਵਾਲਿਆਂ ਦਾ ਆਗੂ ਹੋਇਆ ਅਗੇਤਰੀ ਆਖੀ ੦
੧੭ ਕਿਉਂ ਜੋ ਉਹ ਸਾਡੇ ਵਿੱਚ ਗਿਣਿਆ ਗਿਆ ਅਰ ਉਹ
੧੮ ਨੇ ਇਸ ਸੇਵਾ ਦਾ ਅਧਿਕਾਰ ਪਾਇਆ ਸੀ ੦ ਸੋ ਉਹ
ਨੇ ਕੁਧਰਮ ਦੀ ਮਜੂਰੀ ਨਾਲ ਇੱਕ ਖੇਤ ਮੁੱਲ ਲਿਆ
ਅਰ ਮੂੰਧੇ ਮੂੰਹ ਡਿੱਗਿਆ ਅਤੇ ਉਹ ਦਾ ਢਿੱਡ ਪਾਟ
ਗਿਆ ਅਰ ਉਹ ਦੀਆਂ ਸਾਰੀਆਂ ਆਂਦਰਾਂ ਨਿੱਕਲ
੧੯ ਪਈਆਂ ੦ ਅਤੇ ਇਹ ਸਾਰੇ ਯਰੂਸ਼ਲਮ ਦੇ ਰਹਿਣ
ਵਾਲਿਆਂ ਉੱਤੇ ਉਜਾਗਰ ਹੋਇਆ ਐਥੋਂ ਤੀਕੁ ਜੋ

ਉਨ੍ਹਾਂ ਦੀ ਭਾਖਿਆ ਵਿੱਚ ਉਸ ਖੇਤ ਦਾ ਨਾਉਂ
"ਅਕਲਦਮਾ" ਅਰਥਾਤ "ਲਹੂ ਦਾ ਖੇਤ" ਪੈ
੨੦ ਗਿਆ ੦ ਕਿਉਂਕਿ ਜ਼ਬੂਰ ਦੇ ਪੁਸਤਕ ਵਿੱਚ ਲਿਖਿਆ
ਹੈ * ਭਈ

ਉਹ ਦਾ ਘਰ ਉੱਜੜ ਜਾਵੇ,
ਉਹ ਦੇ ਵਿੱਚ ਕੋਈ ਵੱਸਣ ਵਾਲਾ ਨਾ ਹੋਵੇ ॥

ਅਤੇ ਇਹ ਕਿ

ਉਹ ਦਾ ਹੁੱਦਾ ਕੋਈ ਹੋਰ ਲਵੇ ॥

੨੧ ਪਰੰਤੂ ਇਨ੍ਹਾਂ ਲੋਕਾਂ ਵਿੱਚੋਂ ਜਿਹੜੇ ਹਰ ਵੇਲੇ ਸਾਡੇ
ਸੰਗ ਰਹੇ ਜਾਂ ਪ੍ਰਭੁ ਯਿਸੂ ਸਾਡੇ ਵਿੱਚ ਆਇਆ
੨੨ ਜਾਇਆ ਕਰਦਾ ਸੀ ੦ ਯੂਹੰਨਾ ਦੇ ਬਪਤਿਸਮਾ ਤੋਂ
ਲੈਕੇ ਉਸ ਦਿਨ ਤੀਕੁਰ ਕਿ ਉਹ ਸਾਡੇ ਕੋਲੋਂ ਉਤਾਹਾਂ
ਉਠਾਇਆ ਗਿਆ, ਚਾਹੀਦਾ ਹੈ ਕਿ ਇਨ੍ਹਾਂ ਵਿੱਚੋਂ
ਇੱਕ ਸਾਡੇ ਨਾਲ ਉਹ ਦੇ ਜੀ ਉੱਠਣ ਦਾ ਗਵਾਹ
੨੩ ਹੋਵੇ ੦ ਤਦ ਉਨ੍ਹਾਂ ਨੇ ਦੋਹਾਂ ਨੂੰ ਖੜਾ ਕੀਤਾ, ਇੱਕ
ਯੂਸੁਫ਼ ਜਿਹੜਾ ਬਰਸੱਬਾਸ ਕਹਾਉਂਦਾ ਸੀ ਜਿਹ
੨੪ ਦਾ ਉਪਨਾਮ ਯੂਸਤੁਸ ਸੀ, ਦੂਜਾ ਮੱਥਿਯਾਸ ੦ ਅਰ
ਪ੍ਰਾਰਥਨਾ ਕਰ ਕੇ ਆਖਿਆ ਕਿ ਹੇ ਪ੍ਰਭੁ ਤੂੰ ਜੋ ਸਭਨਾਂ
ਦਾ ਅੰਤਰਜਾਮੀ ਹੈਂ ਵਿਖਾਲ ਕਿ ਇਨ੍ਹਾਂ ਦੋਹਾਂ ਵਿੱਚੋਂ
੨੫ ਤੈਂ ਕਿਹਨੂੰ ਚੁਣਿਆ ਹੈ ੦ ਜੋ ਇਸ ਸੇਵਾ ਅਤੇ
ਰਸੂਲਪੁਣੇ ਦੀ ਉਹ ਜਗ੍ਹਾ ਲਵੇ ਜਿਸ ਤੋਂ ਯਹੂਦਾ
ਡਿੱਗਿਆ ਭਈ ਉਹ ਆਪਣੀ ਨਿਜ ਥਾਂ ਨੂੰ ਜਾਵੇ ੦
੨੬ ਅਤੇ ਉਨ੍ਹਾਂ ਨੇ ਓਹਨਾਂ ਦੇ ਲਈ ਚਿੱਠੀਆਂ ਪਾਈਆਂ
ਅਰ ਚਿੱਠੀ ਮੱਥਿਯਾਸ ਦੇ ਨਾਉਂ ਦੀ ਨਿੱਕਲੀ । ਤਦ
ਉਹ ਉਨ੍ਹਾਂ ਗਿਆਰਾਂ ਰਸੂਲਾਂ ਨਾਲ ਗਿਣਿਆ ਗਿਆ ॥

## ਪੰਤੇਕੁਸਤ ਉੱਤੇ ਪਵਿੱਤ੍ਰ ਆਤਮਾ ਦਾ ਉਤਰਨਾ

੨ ਜਾਂ ਪੰਤੇਕੁਸਤ ਦਾ ਦਿਨ ਆਇਆ ਓਹ ਸਭ ਇੱਕ
੨ ਥਾਂ ਇਕੱਠੇ ਸਨ ੦ ਅਰ ਅਚਾਨਕ ਅਕਾਸ਼ ਤੋਂ ਇੱਕ
ਗੂੰਜ ਆਈ ਜਿਹੀ ਵੱਡੀ ਭਾਰੀ ਅਨ੍ਹੇਰੀ ਦੇ ਵਗਣ
ਦੀ ਹੁੰਦੀ ਹੈ ਅਤੇ ਉਸ ਨਾਲ ਸਾਰਾ ਘਰ ਜਿੱਥੇ ਓਹ
੩ ਬੈਠੇ ਸਨ ਭਰ ਗਿਆ ੦ ਅਰ ਉਨ੍ਹਾਂ ਨੂੰ ਅੱਗ ਜਹੀਆਂ
ਜੀਭਾਂ ਵੱਖਰੀਆਂ ਵੱਖਰੀਆਂ ਹੁੰਦੀਆਂ ਵਿਖਾਈ
ਦਿੱਤੀਆਂ ਅਤੇ ਓਹ ਉਨ੍ਹਾਂ ਵਿੱਚੋਂ ਹਰੇਕ ਉੱਤੇ
੪ ਠਹਿਰੀਆਂ ੦ ਤਦ ਓਹ ਸੱਭੇ ਪਵਿੱਤ੍ਰ ਆਤਮਾ ਨਾਲ
ਭਰ ਗਏ ਅਤੇ ਹੋਰ ਬੋਲੀਆਂ ਬੋਲਣ ਲੱਗ ਪਏ ਜਿਵੇਂ
ਆਤਮਾ ਨੇ ਉਨ੍ਹਾਂ ਨੂੰ ਬੋਲਣ ਦਿੱਤਾ ॥
੫ ਹਰੇਕ ਦੇਸ ਵਿੱਚੋਂ ਜੋ ਅਕਾਸ਼ ਦੇ ਹੇਠ ਹੈ ਯਹੂਦੀ
੬ ਭਗਤ ਲੋਕ ਯਰੂਸ਼ਲਮ ਵਿੱਚ ਵੱਸਦੇ ਸਨ ੦ ਸੋ ਜਾਂ
ਇਹ ਅਵਾਜ਼ ਆਈ ਤਾਂ ਭੀੜ ਲੱਗ ਗਈ ਅਤੇ ਲੋਕ
ਹੱਕੇ ਬੱਕੇ ਰਹਿ ਗਏ ਕਿਉਂ ਜੋ ਹਰੇਕ ਨੇ ਉਨ੍ਹਾਂ ਨੂੰ
੭ ਆਪਣੀ ਆਪਣੀ ਬੋਲੀ ਬੋਲਦੇ ਸੁਣਿਆ ੦ ਓਹ
ਅਚਰਜ ਰਹਿ ਗਏ ਅਰ ਹੈਰਾਨ ਹੋਕੇ ਕਹਿਣ ਲੱਗੇ,
ਵੇਖੋ ਏਹ ਸਭ ਜਿਹੜੇ ਬੋਲਦੇ ਹਨ ਕੀ ਗਲੀਲੀ
੮ ਨਹੀਂ ? ੦ ਫੇਰ ਕਿੱਕੁਰ ਹਰੇਕ ਸਾਡੇ ਵਿੱਚੋਂ ਆਪੋ
ਆਪਣੀ ਜਨਮ ਭੂਮ ਦੀ ਭਾਖਿਆ ਸੁਣਦਾ ਹੈ ? ੦
੯ ਅਸੀਂ ਜਿਹੜੇ ਪਾਰਥੀ ਅਰ ਮੇਦੀ ਅਰ ਇਲਾਮੀ
ਹਾਂ ਅਤੇ ਮਸੋਪੋਤਾਮਿਯਾ ਅਰ ਯਹੂਦਿਯਾ ਅਰ
੧੦ ਕੱਪਦੁਕਿਯਾ ਅਰ ਪੁੰਤੁਸ ਅਰ ਅਸਿਯਾ, ੦ ਫ਼ਰੂਗਿਯਾ
ਅਰ ਪਮਫ਼ੁਲਿਯਾ ਅਰ ਮਿਸਰ ਅਰ ਲਿਬਿਯਾ ਦੇ ਉਸ
ਹਿੱਸੇ ਦੇ ਰਹਿਣ ਵਾਲੇ ਹਾਂ ਜੋ ਕੁਰੇਨੇ ਦੇ ਲਾਗੇ ਹੈ
ਅਰ ਜਿਹੜੇ ਰੋਮੀ ਮੁਸਾਫ਼ਰ ਕੀ ਯਹੂਦੀ ਕੀ ਯਹੂਦੀ-
੧੧ ਮੁਰੀਦ ੦ ਅਤੇ ਕਰੇਤੀ ਅਤੇ ਅਰਬੀ ਹਾਂਗੇ ਉਨ੍ਹਾਂ ਨੂੰ
ਆਪਣੀ ਆਪਣੀ ਭਾਖਿਆ ਵਿੱਚ ਪਰਮੇਸ਼ੁਰ ਦੇ ਵੱਡੇ
ਵੱਡੇ ਕੰਮਾਂ ਦਾ ਵਖਾਣ ਕਰਦਿਆਂ ਸੁਣਦੇ ਹਾਂ ! ੦
੧੨ ਅਤੇ ਸੱਭੇ ਅਚਰਜ ਰਹਿ ਗਏ ਅਤੇ ਦੁਬਧਾ ਵਿੱਚ
ਪੈ ਕੇ ਇੱਕ ਦੂਜੇ ਨੂੰ ਆਖਣ ਲੱਗੇ ਕਿ ਇਹ ਕੀ
੧੩ ਹੋਇਆ ਚਾਹੁੰਦਾ ਹੈ ? ੦ ਹੋਰਨਾਂ ਮਖੌਲ ਨਾਲ
ਕਿਹਾ ਭਈ ਏਹ ਨਵੀਂ ਸ਼ਰਾਬ ਦੇ ਨਸ਼ੇ ਵਿੱਚ
ਹਨ ! ॥
੧੪ ਤਦ ਪਤਰਸ ਉਨ੍ਹਾਂ ਗਿਆਰਾਂ ਦੇ ਨਾਲ ਖੜੋ ਕੇ
ਉੱਚੀ ਅਵਾਜ਼ ਨਾਲ ਆਖਣ ਲੱਗਾ ਕਿ ਹੇ
ਯਹੂਦੀਓ ਅਤੇ ਯਰੂਸ਼ਲਮ ਦੇ ਸਭ ਰਹਿਣ ਵਾਲਿਓ !
ਇਹ ਜਾਣੋ ਅਤੇ ਕੰਨ ਲਾ ਕੇ ਮੇਰੀਆਂ ਗੱਲਾਂ
੧੫ ਸੁਣੋ ! ੦ ਕਿ ਏਹ ਜਿਵੇਂ ਤੁਸੀਂ ਸਮਝਦੇ ਹੋ ਨਸ਼ੇ
ਵਿੱਚ ਨਹੀਂ ਹਨ ਕਿਉਂ ਜੋ ਅਜੇ ਪਹਿਰ ਦਿਨ ਚੜ੍ਹਿਆ
੧੬ ਹੈ ੦ ਪਰ ਏਹ ਉਹ ਗੱਲ ਹੈ ਜੋ ਯੋਏਲ ਨਬੀ ਦੀ
ਜਬਾਨੀ ਕਹੀ ਗਈ ਸੀ, *—

* ਜ਼. ੬੯ : ੨੫, ੧੦੯ : ੮ ।

* ਯੋਏਲ ੨ : ੨੮–੩੨ ।

੧੭ ਪਰਮੇਸ਼ੁਰ ਆਖਦਾ ਹੈ ਕਿ ਅੰਤ ਦੇ ਦਿਨਾਂ ਵਿੱਚ
ਐਉਂ ਹੋਵੇਗਾ,
ਜੋ ਮੈਂ ਆਪਣੇ ਆਤਮਾ ਵਿੱਚੋਂ ਸਾਰੇ ਸਰੀਰਾਂ
ਉੱਤੇ ਵਹਾ ਦਿਆਂਗਾ,
ਅਤੇ ਤੁਹਾਡੇ ਪੁੱਤ੍ਰ ਅਰ ਤੁਹਾਡੀਆਂ ਧੀਆਂ ਅਗੰਮ
ਵਾਕ ਕਰਨਗੇ,
ਅਤੇ ਤੁਹਾਡੇ ਜੁਆਨ ਦਰਸ਼ਣ ਵੇਖਣਗੇ,
ਅਤੇ ਤੁਹਾਡੇ ਬੁੱਢੇ ਸੁਫ਼ਨੇ ਵੇਖਣਗੇ ।
੧੮ ਹਾਂ, ਮੈਂ ਆਪਣੇ ਦਾਸਾਂ ਅਤੇ ਆਪਣੀਆਂ
ਦਾਸੀਆਂ ਉੱਤੇ
ਉਨ੍ਹੀਂ ਦਿਨੀਂ ਆਪਣੇ ਆਤਮਾ ਵਿੱਚੋਂ ਵਹਾ
ਦਿਆਂਗਾ,
ਅਰ ਓਹ ਅਗੰਮ ਵਾਕ ਕਰਨਗੇ ।
੧੯ ਅਤੇ ਮੈਂ ਉਤਾਹਾਂ ਅਕਾਸ਼ ਵਿੱਚ ਅਚੰਭੇ,
ਅਰ ਹਿਠਾਹਾਂ ਧਰਤੀ ਉੱਤੇ ਨਿਸ਼ਾਨ,
ਲਹੂ ਤੇ ਅਗਨ ਤੇ ਧੂੰਏਂ ਦੇ ਬੱਦਲ ਵਿਖਾਵਾਂਗਾ ।
੨੦ ਪ੍ਰਭੁ ਦੇ ਵੱਡੇ ਤੇ ਪਰਸਿੱਧ ਦਿਨ ਦੇ ਆਉਣ ਤੋਂ
ਪਹਿਲਾਂ
ਸੂਰਜ ਅਨ੍ਹੇਰਾ ਅਰ ਚੰਦ ਲਹੂ ਹੋ ਜਾਵੇਗਾ,
੨੧ ਅਤੇ ਐਉਂ ਹੋਵੇਗਾ ਕਿ ਹਰੇਕ ਜਿਹੜਾ ਪ੍ਰਭੁ ਦਾ
ਨਾਮ ਲਵੇਗਾ ਬਚਾਇਆ ਜਾਵੇਗਾ ॥
੨੨ ਹੇ ਇਸਰਾਏਲੀਓ ਏਹ ਗੱਲਾਂ ਸੁਣੋ ਕਿ ਯਿਸੂ
ਨਾਸਰੀ ਇੱਕ ਮਨੁੱਖ ਸੀ ਜਿਹ ਦੇ ਸਤ ਹੋਣ ਦਾ ਪ੍ਰਮਾਣ
ਪਰਮੇਸ਼ੁਰ ਦੀ ਵੱਲੋਂ ਉਨ੍ਹਾਂ ਕਰਾਮਾਤਾਂ ਅਤੇ ਅਚੰਭਿਆਂ
ਅਤੇ ਨਿਸ਼ਾਨੀਆਂ ਨਾਲ ਤੁਹਾਨੂੰ ਦਿੱਤਾ ਗਿਆ ਜੋ
ਪਰਮੇਸ਼ੁਰ ਨੇ ਉਸ ਦੇ ਹੱਥੀਂ ਤੁਹਾਡੇ ਵਿੱਚ ਵਿਖਾਲੀਆਂ,
੨੩ ਜਿਹਾ ਤੁਸੀਂ ਆਪ ਜਾਣਦੇ ਹੋ ੦ ਉਸੇ ਨੂੰ ਜਦ
ਪਰਮੇਸ਼ੁਰ ਦੀ ਠਹਿਰਾਈ ਹੋਈ ਮੱਤ ਅਤੇ ਅਗੰਮ
ਗਿਆਨ ਦੇ ਅਨੁਸਾਰ ਹਵਾਲੇ ਕੀਤਾ ਗਿਆ ਤੁਸਾਂ
ਬੁਰਿਆਰਾਂ ਦੇ ਹੱਥੀਂ ਸਲੀਬ ਦੇ ਕੇ ਮਰਵਾ ਦਿੱਤਾ ੦
੨੪ ਉਸੇ ਨੂੰ ਪਰਮੇਸ਼ੁਰ ਨੇ ਕਾਲ ਦੇ ਬੰਧਨ ਖੋਲ੍ਹ ਕੇ
ਜਿਵਾਲਿਆ ਕਿਉਂ ਜੋ ਇਹ ਅਣਹੋਣਾ ਸੀ ਕਿ ਉਹ
੨੫ ਉਸ ਦੇ ਵੱਸ ਵਿੱਚ ਰਹੇ ੦ ਇਸ ਲਈ ਜੋ ਦਾਊਦ
ਉਹ ਦੇ ਵਿਖੇ ਆਖਦਾ ਹੈ, *—

* ਜ਼. ੧੬ : ੮–੧੧ ।

ਮੈਂ ਪ੍ਰਭੁ ਨੂੰ ਆਪਣੇ ਸਨਮੁਖ ਸਦਾ ਵੇਖਿਆ,
ਉਹ ਮੇਰੇ ਸੱਜੇ ਪਾਸੇ ਜੋ ਹੈ ਇਸ ਲਈ ਮੈਂ ਨਾ
ਡੋਲਾਂਗਾ ।
੨੬ ਇਸ ਕਾਰਨ ਮੇਰਾ ਦਿਲ ਅਨੰਦ ਹੋਇਆ,
ਅਤੇ ਮੇਰੀ ਜੀਭ ਨਿਹਾਲ ਹੋਈ —
ਹਾਂ, ਮੇਰਾ ਸਰੀਰ ਭੀ ਆਸਾ ਵਿੱਚ ਵੱਸੇਗਾ,
੨੭ ਕਿਉਂਕਿ ਤੂੰ ਮੇਰੀ ਜਾਨ ਨੂੰ ਪਤਾਲ ਵਿੱਚ ਨਾ
ਛੱਡੇਂਗਾ,
ਨਾ ਆਪਣੇ ਪਵਿੱਤ੍ਰ ਪੁਰਖ ਨੂੰ ਗਲਨ ਦੇਵੇਂਗਾ ।
੨੮ ਤੈਂ ਮੈਨੂੰ ਜੀਉਣ ਦੇ ਰਾਹ ਦੱਸੇ,
ਤੂੰ ਮੈਨੂੰ ਆਪਣੇ ਦਰਸ਼ਣ ਤੋਂ ਖੁਸ਼ੀ ਨਾਲ ਭਰ
ਦੇਵੇਂਗਾ ॥
੨੯ ਹੇ ਭਾਈਓ ਮੈਂ ਘਰਾਣੇ ਦੇ ਸਰਦਾਰ ਦਾਊਦ ਦੇ
ਵਿਖੇ ਤੁਹਾਨੂੰ ਬੇਧੜਕ ਕਹਿ ਸੱਕਦਾ ਹਾਂ ਭਈ ਉਹ ਤਾਂ
ਮੋਇਆ ਅਤੇ ਦੱਬਿਆ ਭੀ ਗਿਆ ਅਰ ਉਹ ਦੀ
੩੦ ਕਬਰ ਅੱਜ ਤੀਕੁਰ ਸਾਡੇ ਵਿੱਚ ਹੈ ੦ ਇਸ ਕਰਕੇ ਜੋ
ਉਹ ਨਬੀ ਸੀ ਅਤੇ ਇਹ ਜਾਣਦਾ ਸੀ ਜੋ ਪਰਮੇਸ਼ੁਰ ਨੇ
ਮੇਰੇ ਨਾਲ ਸੌਂਹ ਖਾਧੀ ਹੈ ਕਿ * ਤੇਰੇ ਵੰਸ ਵਿੱਚੋਂ ਇੱਕ
੩੧ ਨੂੰ ਮੈਂ ਤੇਰੀ ਗੱਦੀ ਉੱਤੇ ਬਹਾਲਾਂਗਾ ੦ ਉਹ ਨੇ ਇਹ
ਅੱਗਿਓਂ ਵੇਖ ਕੇ ਮਸੀਹ ਦੇ ਜੀ ਉੱਠਣ ਦੀ ਗੱਲ
ਕੀਤੀ ਕਿ ਨਾ ਉਹ ਪਤਾਲ ਵਿੱਚ ਛੱਡਿਆ ਗਿਆ
੩੨ ਅਤੇ ਨਾ ਉਸ ਦਾ ਸਰੀਰ ਗਲਿਆ ੦ ਉਸੇ ਯਿਸੂ ਨੂੰ
ਪਰਮੇਸ਼ੁਰ ਨੇ ਜੀਉਂਦਾ ਉਠਾਇਆ ਜਿਹ ਦੇ ਅਸੀਂ
੩੩ ਸੱਭੇ ਗਵਾਹ ਹਾਂ ੦ ਸੋ ਪਰਮੇਸ਼ੁਰ ਦੇ ਸੱਜੇ ਹੱਥ ਕੋਲ
ਅੱਤ ਉੱਚਾ ਹੋ ਕੇ ਅਰ ਪਿਤਾ ਤੋਂ ਪਵਿੱਤ੍ਰ ਆਤਮਾ ਦਾ
ਕਰਾਰ ਪਾ ਕੇ ਉਸ ਨੇ ਇਹ ਜੋ ਤੁਸੀਂ ਵੇਖਦੇ ਅਤੇ
੩੪ ਸੁਣਦੇ ਹੋ ਵਹਾ ਦਿੱਤਾ ੦ ਕਿਉਂ ਜੋ ਦਾਊਦ ਅਕਾਸ਼
ਉੱਤੇ ਨਾ ਗਿਆ ਪਰ ਉਹ ਆਪੇ ਕਹਿੰਦਾ ਹੈ, †—
ਪ੍ਰਭੁ ਨੇ ਮੇਰੇ ਪ੍ਰਭੁ ਨੂੰ ਆਖਿਆ,
ਤੂੰ ਮੇਰੇ ਸੱਜੇ ਪਾਸੇ ਬੈਠ,
੩੫ ਜਦ ਤੀਕਰ ਮੈਂ ਤੇਰੇ ਵੈਰੀਆਂ ਨੂੰ
ਤੇਰੇ ਪੈਰ ਰੱਖਣ ਦੀ ਚੌਂਕੀ ਨਾ ਕਰ ਦਿਆਂ ॥
੩੬ ਉਪਰੰਤ ਇਸਰਾਏਲ ਦਾ ਸਾਰਾ ਘਰਾਣਾ ਪੱਕ ਜਾਣੇ
ਭਈ ਇਸੇ ਯਿਸੂ ਨੂੰ ਜਿਹ ਨੂੰ ਤੁਸਾਂ ਸਲੀਬ ਉੱਤੇ

* ਜ਼. ੧੩੨ : ੧੧ । † ਜ਼. ੧੧੦ : ੧ ।

ਚਾੜ੍ਹਿਆ ਪਰਮੇਸ਼ੁਰ ਨੇ ਓਸ ਨੂੰ ਪ੍ਰਭੁ ਭੀ ਅਤੇ ਮਸੀਹ
ਭੀ ਕੀਤਾ ॥
੩੭ ਜਾਂ ਉਨ੍ਹਾਂ ਨੇ ਇਹ ਸੁਣਿਆ ਤਾਂ ਉਨ੍ਹਾਂ ਦੇ ਦਿਲ
ਛਿਦ ਗਏ ਅਤੇ ਪਤਰਸ ਅਰ ਬਾਕੀ ਦੇ ਰਸੂਲਾਂ ਨੂੰ
੩੮ ਕਿਹਾ ਕਿ ਹੇ ਭਾਈਓ ਅਸੀਂ ਕੀ ਕਰੀਏ ? ੦ ਤਦ
ਪਤਰਸ ਨੇ ਉਨ੍ਹਾਂ ਨੂੰ ਆਖਿਆ, ਤੋਬਾ ਕਰੋ ਅਤੇ ਤੁਹਾਡੇ
ਵਿੱਚੋਂ ਹਰੇਕ ਆਪੋ ਆਪਣੇ ਪਾਪਾਂ ਦੀ ਮਾਫ਼ੀ ਦੇ
ਲਈ ਯਿਸੂ ਮਸੀਹ ਦੇ ਨਾਮ ਉੱਤੇ ਬਪਤਿਸਮਾ ਲਵੇ
੩੯ ਤਾਂ ਪਵਿੱਤ੍ਰ ਆਤਮਾ ਦਾ ਦਾਨ ਪਾਓਗੇ ੦ ਕਿਉਂਕਿ
ਇਹ ਕਰਾਰ ਤੁਹਾਡੇ ਅਰ ਤੁਹਾਡੇ ਬਾਲਕਾਂ ਦੇ ਨਾਲ
ਹੈ ਅਤੇ ਓਹਨਾਂ ਸਭਨਾਂ ਨਾਲ ਜਿਹੜੇ ਦੂਰ ਹਨ
ਜਿੰਨਿਆਂ ਨੂੰ ਪ੍ਰਭੁ ਸਾਡਾ ਪਰਮੇਸ਼ੁਰ ਆਪਣੇ ਕੋਲ
੪੦ ਬੁਲਾਵੇ ੦ ਅਤੇ ਹੋਰ ਵੀ ਬਹੁਤੀਆਂ ਗੱਲਾਂ ਨਾਲ ਉਹ
ਨੇ ਸਾਖੀ ਦਿੱਤੀ ਅਤੇ ਉਪਦੇਸ਼ ਕੀਤਾ ਭਈ ਆਪਣੇ
੪੧ ਆਪ ਨੂੰ ਇਸ ਕੱਬੀ ਪੀਹੜੀ ਕੋਲੋਂ ਬਚਾਓ ੦ ਸੋ
ਜਿਨ੍ਹਾਂ ਉਹ ਦੀ ਗੱਲ ਮੰਨ ਲਈ ਓਹਨਾਂ ਨੇ ਬਪਤਿਸਮਾ
ਲਿਆ ਅਤੇ ਉਸੇ ਦਿਨ ਤਿੰਨਕੁ ਹਜ਼ਾਰ ਜਣੇ ਉਨ੍ਹਾਂ
੪੨ ਵਿੱਚ ਰਲ ਗਏ ੦ ਅਤੇ ਓਹ ਲਗਾਤਾਰ ਰਸੂਲਾਂ ਦੀ
ਸਿੱਖਿਆ ਅਤੇ ਸੰਗਤ ਵਿੱਚ ਅਤੇ ਰੋਟੀ ਤੋੜਨ ਅਰ
ਪ੍ਰਾਰਥਨਾ ਕਰਨ ਵਿੱਚ ਲੱਗੇ ਰਹੇ ॥
੪੩ ਹਰ ਇੱਕ ਜਾਨ ਨੂੰ ਡਰ ਲੱਗਾ ਅਰ ਬਹੁਤ ਸਾਰੇ
ਅਚੰਭੇ ਤੇ ਨਿਸ਼ਾਨ ਰਸੂਲਾਂ ਦੇ ਰਾਹੀਂ ਪਰਗਟ ਹੋਏ ੦
੪੪ ਅਰ ਜਿਨ੍ਹਾਂ ਨੇ ਨਿਹਚਾ ਕੀਤੀ ਸੀ ਓਹ ਸਭ ਇਕੱਠੇ
ਸਨ ਅਤੇ ਸਾਰੀਆਂ ਵਸਤਾਂ ਵਿੱਚ ਭਾਈਵਾਲ ਸਨ ੦
੪੫ ਅਤੇ ਆਪਣੀ ਮਿਲਖ ਅਰ ਮਾਲ ਵੇਚ ਕੇ ਜਿਹੀ
ਕਿਸੇ ਨੂੰ ਲੋੜ ਹੁੰਦੀ ਸੀ ਸਭਨਾਂ ਨੂੰ ਵੰਡ ਦਿੰਦੇ ਸਨ ੦
੪੬ ਅਰ ਦਿਨੋ ਦਿਨ ਇੱਕ ਮਨ ਹੋ ਕੇ ਹੈਕਲ ਵਿੱਚ
ਲਗਾਤਾਰ ਰਹਿੰਦੇ ਅਤੇ ਘਰੀਂ ਰੋਟੀ ਤੋੜਦੇ ਓਹ ਖੁਸ਼ੀ
੪੭ ਅਤੇ ਸਿੱਧੇ ਮਨ ਨਾਲ ਭੋਜਨ ਛਕਦੇ ਸਨ ੦ ਅਤੇ
ਪਰਮੇਸ਼ੁਰ ਦੀ ਉਸਤਤ ਕਰਦੇ ਸਨ ਅਰ ਸਾਰਿਆਂ
ਲੋਕਾਂ ਨੂੰ ਪਿਆਰੇ ਸਨ ਅਤੇ ਪ੍ਰਭੁ ਦਿਨੋ ਦਿਨ ਓਹਨਾਂ ਨੂੰ
ਜਿਹੜੇ ਬਚਾਏ ਜਾਂਦੇ ਸਨ ਉਨ੍ਹਾਂ ਵਿੱਚ ਰਲਾਉਂਦਾ ਸੀ॥

### ਜਮਾਂਦਰੂ ਲੰਙੇ ਦਾ ਚੰਗਾ ਹੋਣਾ

੩ ਪਤਰਸ ਅਤੇ ਯੂਹੰਨਾ ਪ੍ਰਾਰਥਨਾ ਕਰਨ ਦੇ ਵੇਲੇ
੨ ਤੀਏ ਪਹਿਰ ਹੈਕਲ ਨੂੰ ਚੱਲੇ ਜਾਂਦੇ ਸਨ ੦ ਅਤੇ ਲੋਕ
ਇੱਕ ਜਮਾਂਦਰੂ ਲੰਙੇ ਨੂੰ ਚੁੱਕੀ ਲਈ ਜਾਂਦੇ ਸਨ ਜਿਹ ਨੂੰ
ਰੋਜ਼ ਹੈਕਲ ਦੇ ਫਾਟਕ ਕੋਲ ਜਿਹੜਾ ਸੋਹਣਾ ਸੱਦੀਦਾ
ਹੈ ਬਹਾਲ ਦਿੰਦੇ ਸਨ ਭਈ ਉਹ ਹੈਕਲ ਵਿੱਚ ਜਾਣ
੩ ਵਾਲਿਆਂ ਤੋਂ ਭਿੱਛਿਆ ਮੰਗੇ ੦ ਜਾਂ ਉਹ ਨੇ ਪਤਰਸ
ਅਤੇ ਯੂਹੰਨਾ ਨੂੰ ਹੈਕਲ ਵਿੱਚ ਜਾਂਦਿਆਂ ਵੇਖਿਆ ਤਾਂ
੪ ਉਨ੍ਹਾਂ ਤੋਂ ਭਿੱਛਿਆ ਮੰਗੀ ੦ ਤਦੋਂ ਪਤਰਸ ਨੇ ਯੂਹੰਨਾ
ਦੇ ਨਾਲ ਉਹ ਨੂੰ ਧਿਆਨ ਨਾਲ ਵੇਖ ਕੇ ਆਖਿਆ
੫ ਕਿ ਸਾਡੀ ਵੱਲ ਵੇਖ ! ੦ ਤਾਂ ਉਹ ਨੇ ਉਨ੍ਹਾਂ ਕੋਲੋਂ ਕੁਝ
ਲੱਭਣ ਦੀ ਆਸਾ ਕਰਕੇ ਉਨ੍ਹਾਂ ਵੱਲ ਧਿਆਨ
੬ ਕੀਤਾ ੦ ਪਰ ਪਤਰਸ ਨੇ ਆਖਿਆ, ਸੋਨਾ ਚਾਂਦੀ ਤਾਂ
ਮੇਰੇ ਕੋਲ ਨਹੀਂ ਪਰ ਜੋ ਮੇਰੇ ਕੋਲ ਹੈ ਸੋ ਤੈਨੂੰ ਦਿੰਦਾ
ਹਾਂ। ਯਿਸੂ ਮਸੀਹ ਨਾਸਰੀ ਦੇ ਨਾਮ ਨਾਲ ਤੁਰ
੭ ਫਿਰ ! ੦ ਤਾਂ ਉਸ ਨੇ ਉਹ ਦਾ ਸੱਜਾ ਹੱਥ ਫੜ ਕੇ
ਉਹ ਨੂੰ ਉਠਾਲਿਆ। ਓਸੇ ਵੇਲੇ ਉਹ ਦੇ ਪੈਰ ਅਰ
੮ ਗਿੱਟੇ ਤਕੜੇ ਹੋ ਗਏ ੦ ਅਤੇ ਉਹ ਕੁੱਦ ਕੇ ਉੱਠ
ਖੜਾ ਹੋਇਆ ਅਰ ਤੁਰਨ ਲੱਗਾ ਅਰ ਤੁਰਦਾ ਅਤੇ
ਛਾਲਾਂ ਮਾਰਦਾ ਅਤੇ ਪਰਮੇਸ਼ੁਰ ਦੀ ਉਸਤਤ ਕਰਦਾ
੯ ਹੋਇਆ ਉਨ੍ਹਾਂ ਨਾਲ ਹੈਕਲ ਵਿੱਚ ਗਿਆ ੦ ਸਭਨਾਂ
ਲੋਕਾਂ ਨੇ ਉਹ ਨੂੰ ਤੁਰਦਾ ਅਤੇ ਪਰਮੇਸ਼ੁਰ ਦੀ ਉਸਤਤ
੧੦ ਕਰਦਾ ਵੇਖਿਆ ੦ ਅਤੇ ਉਹ ਨੂੰ ਪਛਾਣ ਲਿਆ
ਭਈ ਇਹ ਉਹੋ ਹੈ ਜਿਹੜਾ ਹੈਕਲ ਦੇ ਸੋਹਣੇ ਫਾਟਕ
ਉੱਤੇ ਭਿੱਛਿਆ ਮੰਗਣ ਨੂੰ ਬਹਿੰਦਾ ਹੁੰਦਾ ਸੀ ਅਤੇ
ਜੋ ਉਹ ਦੇ ਨਾਲ ਹੋਇਆ ਸੀ ਓਹ ਉਸ ਤੋਂ ਡਾਢੇ
ਹੈਰਾਨ ਹੋਏ ਅਤੇ ਅਚਰਜ ਮੰਨਿਆ ॥
੧੧ ਜਿਸ ਵੇਲੇ ਉਹ ਪਤਰਸ ਅਤੇ ਯੂਹੰਨਾ ਨੂੰ ਚਿੰਬੜਦਾ
ਜਾਂਦਾ ਸੀ ਸਾਰੇ ਲੋਕ ਬਹੁਤ ਦੰਗ ਹੋਏ ਹੋਏ ਉਸ
ਦਲਾਨ ਵਿੱਚ ਜਿਹੜਾ ਸੁਲੇਮਾਨ ਦਾ ਸੱਦੀਦਾ ਹੈ ਉਨ੍ਹਾਂ
੧੨ ਕੋਲ ਦੌੜੇ ਆਏ ੦ ਇਹ ਵੇਖ ਕੇ ਪਤਰਸ ਨੇ ਲੋਕਾਂ
ਨੂੰ ਅੱਗੋਂ ਆਖਿਆ ਕਿ ਹੇ ਇਸਰਾਏਲੀਓ, ਐਸ
ਮਨੁੱਖ ਉੱਤੇ ਤੁਸੀਂ ਕਿਉਂ ਅਚਰਜ ਮੰਨਦੇ ਹੋ ਅਤੇ
ਸਾਡੀ ਵੱਲ ਇਉਂ ਕਾਹਨੂੰ ਤੱਕ ਰਹੇ ਹੋ ਭਈ ਜਾਣੀਦਾ
ਅਸਾਂ ਆਪਣੀ ਸਮਰੱਥਾ ਯਾ ਭਗਤੀ ਨਾਲ ਇਹ
੧੩ ਨੂੰ ਤੁਰਨ ਦੀ ਸ਼ਕਤੀ ਦਿੱਤੀ ? ੦ ਅਬਰਾਹਾਮ ਅਤੇ
ਇਸਹਾਕ ਅਤੇ ਯਾਕੂਬ ਦੇ ਪਰਮੇਸ਼ੁਰ ਨੇ ਅਰਥਾਤ
ਸਾਡੇ ਪਿਉ ਦਾਦਿਆਂ ਦੇ ਪਰਮੇਸ਼ੁਰ ਨੇ ਆਪਣੇ ਸੇਵਕ
ਯਿਸੂ ਦੀ ਵਡਿਆਈ ਕੀਤੀ ਜਿਹ ਨੂੰ ਤੁਸਾਂ ਹਵਾਲੇ

ਕੀਤਾ ਅਤੇ ਪਿਲਾਤੁਸ ਦੇ ਸਾਹਮਣੇ ਉਸ ਤੋਂ ਇਨਕਾਰ
ਕੀਤਾ ਜਾਂ ਉਸ ਨੇ ਉਹ ਨੂੰ ਛੱਡ ਦੇਣ ਦੀ ਦਲੀਲ
੧੪ ਕੀਤੀ ੦ ਪਰ ਤੁਸਾਂ ਉਸ ਪਵਿੱਤ੍ਰ ਅਰ ਧਰਮੀ ਤੋਂ
ਇਨਕਾਰ ਕੀਤਾ ਅਤੇ ਚਾਹਿਆ ਭਈ ਇੱਕ ਖ਼ੂਨੀ
੧੫ ਤੁਹਾਡੇ ਲਈ ਛੱਡਿਆ ਜਾਵੇ ੦ ਪਰ ਜੀਉਣ ਦੇ
ਕਰਤਾ ਨੂੰ ਮਾਰ ਸੁੱਟਿਆ ਜਿਹ ਨੂੰ ਪਰਮੇਸ਼ੁਰ ਨੇ
ਮੁਰਦਿਆਂ ਵਿੱਚੋਂ ਜਿਵਾਲਿਆ ਅਤੇ ਅਸੀਂ ਏਸ ਗੱਲ
੧੬ ਦੇ ਗਵਾਹ ਹਾਂ ੦ ਉਹ ਦੇ ਨਾਮ ਉੱਤੇ ਨਿਹਚਾ ਕਰਨ
ਕਰਕੇ ਉਹ ਦੇ ਨਾਮ ਹੀ ਨੇ ਐਸ ਮਨੁੱਖ ਨੂੰ ਜਿਹ ਨੂੰ
ਤੁਸੀਂ ਵੇਖਦੇ ਅਤੇ ਜਾਣਦੇ ਹੋ ਤਕੜਾ ਕੀਤਾ । ਹਾਂ,
ਓਸੇ ਨਿਹਚਾ ਨੇ ਜਿਹੜੀ ਉਹ ਦੇ ਦੁਆਰੇ ਤੋਂ ਹੈ ਇਹ
ਪੂਰੀ ਤੰਦਰੁਸਤੀ ਤੁਸਾਂ ਸਭਨਾਂ ਦੇ ਸਾਹਮਣੇ ਉਸ ਨੂੰ
੧੭ ਦਿੱਤੀ ੦ ਅਤੇ ਹੁਣ ਹੇ ਭਾਈਓ, ਮੈਂ ਜਾਣਦਾ ਹਾਂ ਜੋ
ਤੁਸਾਂ ਅਣਜਾਣਪੁਣੇ ਨਾਲ ਇਹ ਕੀਤਾ ਜਿਵੇਂ ਤੁਹਾਡੇ
੧੮ ਸਰਦਾਰਾਂ ਨੇ ਭੀ ਕੀਤਾ ੦ ਪਰ ਜਿਨ੍ਹਾਂ ਗੱਲਾਂ ਦੀ
ਪਰਮੇਸ਼ੁਰ ਨੇ ਸਭਨਾਂ ਨਬੀਆਂ ਦੀ ਜ਼ਬਾਨੀ ਅਗੇਤੀ
ਖਬਰ ਦਿੱਤੀ ਸੀ ਭਈ ਮੇਰਾ ਮਸੀਹ ਨੇ ਦੁਖ ਝੱਲਣਾ
੧੯ ਹੈ ਸੋ ਉਸ ਨੇ ਇਉਂ ਪੂਰੀਆਂ ਕੀਤੀਆਂ ੦ ਇਸ ਲਈ
ਤੋਬਾ ਕਰੋ ਅਤੇ ਮੁੜੋ ਭਈ ਤੁਹਾਡੇ ਪਾਪ ਮਿਟਾਏ ਜਾਣ
ਤਾਂ ਜੋ ਪ੍ਰਭੁ ਦੇ ਹਜ਼ੂਰੋਂ ਸੁਖ ਦੇ ਦਿਨ ਆਉਣ ੦
੨੦ ਅਤੇ ਉਹ ਮਸੀਹ ਨੂੰ ਜਿਹੜਾ ਤੁਹਾਡੇ ਲਈ
ਠਹਿਰਾਇਆ ਹੋਇਆ ਹੈ, ਹਾਂ, ਯਿਸੂ ਹੀ ਨੂੰ, ਘੱਲ
੨੧ ਦੇਵੇ ੦ ਜ਼ਰੂਰ ਹੈ ਜੋ ਉਹ ਸੁਰਗ ਵਿੱਚ ਜਾ ਰਹੇ ਜਿੰਨਾ
ਚਿਰ ਸਾਰੀਆਂ ਚੀਜ਼ਾਂ ਦੇ ਸੁਧਾਰੇ ਜਾਣ ਦਾ ਸਮਾ ਨਾ
ਆਵੇ ਜਿਨ੍ਹਾਂ ਦੇ ਵਿਖੇ ਪਰਮੇਸ਼ੁਰ ਨੇ ਆਪਣੇ ਪਵਿੱਤ੍ਰ
ਨਬੀਆਂ ਦੀ ਜ਼ਬਾਨੀ ਮੁੱਢੋਂ ਹੀ ਆਖਿਆ ਸੀ ੦
੨੨ ਮੂਸਾ ਨੇ ਤਾਂ ਆਖਿਆ * ਭਈ ਪ੍ਰਭੁ ਪਰਮੇਸ਼ੁਰ ਤੁਹਾਡੇ
ਭਰਾਵਾਂ ਵਿੱਚੋਂ ਤੁਹਾਡੇ ਲਈ ਮੇਰੇ ਵਰਗਾ ਇੱਕ ਨਬੀ
ਖੜਾ ਕਰੇਗਾ । ਜੋ ਕੁਝ ਉਹ ਤੁਹਾਨੂੰ ਆਖੇ ਉਸ ਨੂੰ
੨੩ ਸੁਣੋ ੦ ਅਤੇ ਐਉਂ ਹੋਵੇਗਾ ਕਿ ਹਰ ਇੱਕ ਜਾਨ ਜੋ
ਉਸ ਨਬੀ ਦੀ ਨਾ ਸੁਣੇ ਕੌਮ ਵਿੱਚੋਂ ਛੇਕੀ ਜਾਵੇ ੦
੨੪ ਅਤੇ ਸਾਰਿਆਂ ਨਬੀਆਂ ਨੇ ਸਮੂਏਲ ਤੋਂ ਅਤੇ ਉਨ੍ਹਾਂ
ਤੋਂ ਜਿਹੜੇ ਉਹ ਦੇ ਮਗਰੋਂ ਹੋਏ, ਜਿੰਨਿਆਂ ਨੇ ਬਚਨ
ਕੀਤਾ, ਉਨ੍ਹਾਂ ਨੇ ਭੀ ਇਨ੍ਹਾਂ ਹੀ ਦਿਨਾਂ ਦੀ ਖਬਰ

* ਬਿਵ. ੧੮ : ੧੫, ੧੬, ੧੯ ।

੨੫ ਦਿੱਤੀ ੦ ਤੁਸੀਂ ਨਬੀਆਂ ਦੇ ਅਤੇ ਉਸ ਨੇਮ ਦੇ ਪੁੱਤ੍ਰ
ਹੋ ਜਿਹ ਨੂੰ ਪਰਮੇਸ਼ੁਰ ਨੇ ਤੁਹਾਡੇ ਪਿਉ ਦਾਦਿਆਂ
ਨਾਲ ਕੀਤਾ ਸੀ ਜਦ ਅਬਰਾਹਾਮ ਨੂੰ ਆਖਿਆ, *
ਤੇਰੀ ਅੰਸ ਵਿੱਚ ਧਰਤੀ ਦੇ ਸਾਰੇ ਘਰਾਣੇ ਬਰਕਤ
੨੬ ਪਾਉਣਗੇ ੦ ਪਰਮੇਸ਼ੁਰ ਨੇ ਆਪਣੇ ਸੇਵਕ ਨੂੰ ਖੜਾ
ਕਰ ਕੇ ਪਹਿਲਾਂ ਤੁਹਾਡੇ ਕੋਲ ਘੱਲਿਆ ਭਈ ਤੁਹਾਡੇ
ਵਿੱਚੋਂ ਹਰੇਕ ਨੂੰ ਉਹਦੀਆਂ ਬੁਰਿਆਈਆਂ ਤੋਂ ਹਟਾ
ਕੇ ਤੁਹਾਨੂੰ ਬਰਕਤ ਦੇਵੇ ॥

## ਦਲੇਰੀ ਲਈ ਕਲੀਸਿਯਾ ਦੀ ਬੇਨਤੀ

੪ ਜਾਂ ਓਹ ਲੋਕਾਂ ਨਾਲ ਬਚਨ ਕਰ ਰਹੇ ਸਨ ਤਾਂ
ਜਾਜਕ, ਹੈਕਲ ਦਾ ਸਰਦਾਰ ਅਤੇ ਸਦੂਕੀ ਓਹਨਾਂ
੨ ਉੱਤੇ ਚੜ੍ਹ ਆਏ ੦ ਕਿਉਂ ਜੋ ਓਹ ਇਸ ਗੱਲ ਤੋਂ
ਚਿੜ ਗਏ ਭਈ ਓਹ ਲੋਕਾਂ ਨੂੰ ਸਿਖਾਉਂਦੇ ਅਤੇ
ਯਿਸੂ ਦਾ ਪਰਮਾਣ ਦੇ ਕੇ ਮੋਇਆਂ ਦੇ ਜੀ ਉੱਠਣ
੩ ਦਾ ਉਪਦੇਸ਼ ਕਰਦੇ ਸਨ ੦ ਅਤੇ ਓਹਨਾਂ ਤੇ ਹੱਥ ਪਾ
ਕੇ ਦੂਏ ਦਿਨ ਤੀਕੁਰ ਹਵਾਲਾਤ ਵਿੱਚ ਰੱਖਿਆ ਕਿਉਂ
੪ ਜੋ ਹੁਣ ਸੰਝ ਪੈ ਗਈ ਸੀ ੦ ਪਰ ਉਨ੍ਹਾਂ ਵਿੱਚੋਂ ਜਿਨ੍ਹਾਂ
ਬਚਨ ਸੁਣਿਆ ਸੀ ਬਹੁਤਿਆਂ ਨੇ ਨਿਹਚਾ ਕੀਤੀ
ਅਤੇ ਉਨ੍ਹਾਂ ਮਨੁੱਖਾਂ ਦੀ ਗਿਣਤੀ ਪੰਜਕੁ ਹਜ਼ਾਰ ਹੋ
ਗਈ ॥
੫ ਦੂਜੇ ਦਿਨ ਇਉਂ ਹੋਇਆ ਕਿ ਉਨ੍ਹਾਂ ਦੇ ਸਰਦਾਰ
ਅਤੇ ਬਜ਼ੁਰਗ ਅਤੇ ਗ੍ਰੰਥੀ ਯਰੂਸ਼ਲਮ ਵਿੱਚ ਇਕੱਠੇ
੬ ਹੋਏ ੦ ਅਰ ਸਰਦਾਰ ਜਾਜਕ ਅੰਨਾਸ ਉੱਥੇ ਸੀ
ਨਾਲੇ ਕਯਾਫ਼ਾ ਅਰ ਯੂਹੰਨਾ ਅਰ ਸਿਕੰਦਰ ਅਤੇ
੭ ਜਿੰਨੇ ਸਰਦਾਰ ਜਾਜਕ ਦੇ ਸਾਕ ਨਾਤੇ ਦੇ ਸਨ ੦ ਤਾਂ
ਓਹਨਾਂ ਨੂੰ ਵਿਚਾਲੇ ਖੜਾ ਕਰ ਕੇ ਪੁੱਛਿਆ, ਤੁਸਾਂ
ਕਿਹੜੀ ਸ਼ਕਤੀ ਯਾ ਕਿਹੜੇ ਨਾਮ ਨਾਲ ਇਹ
੮ ਕੀਤਾ ? ੦ ਤਦੋਂ ਪਤਰਸ ਨੇ ਪਵਿੱਤ੍ਰ ਆਤਮਾ ਨਾਲ
ਭਰਪੂਰ ਹੋ ਕੇ ਉਨ੍ਹਾਂ ਨੂੰ ਆਖਿਆ, ਹੇ ਕੌਮ ਦੇ ਸਰਦਾਰੋ
੯ ਅਤੇ ਬਜ਼ੁਰਗੋ ੦ ਜੇ ਅੱਜ ਸਾਥੋਂ ਇਸ ਭਲੇ ਕੰਮ ਦੇ
ਵਿਖੇ ਪੁੱਛੀਦਾ ਹੈ ਜਿਹੜਾ ਇੱਕ ਬਲਹੀਨ ਮਨੁੱਖ ਨਾਲ
ਹੋਇਆ ਭਈ ਉਹ ਕਿੱਕਰ ਚੰਗਾ ਕੀਤਾ ਗਿਆ ਹੈ ੦
੧੦ ਤਾਂ ਤੁਸਾਂ ਸਭਨਾਂ ਨੂੰ ਅਤੇ ਇਸਰਾਏਲ ਦਿਆਂ ਸਾਰਿਆਂ
ਲੋਕਾਂ ਨੂੰ ਮਲੂਮ ਹੋਵੇ ਕਿ ਯਿਸੂ ਮਸੀਹ ਨਾਸਰੀ ਦੇ

* ਉਤਪਤ ੨੨ : ੧੮ ।

ਨਾਮ ਨਾਲ ਜਿਹ ਨੂੰ ਤੁਸਾਂ ਸਲੀਬ ਉੱਤੇ ਚੜ੍ਹਾਇਆ
ਅਤੇ ਜਿਹ ਨੂੰ ਪਰਮੇਸ਼ੁਰ ਨੇ ਮੁਰਦਿਆਂ ਵਿੱਚੋਂ
ਜਿਵਾਲਿਆ ਉੱਸੇ ਤੋਂ ਇਹ ਮਨੁੱਖ ਤੁਹਾਡੇ ਸਾਹਮਣੇ
੧੧ ਚੰਗਾ ਭਲਾ ਖੜਾ ਹੈ ੦ ਇਹ ਉਹ ਪੱਥਰ ਹੈ ਜਿਹ ਨੂੰ
ਤੁਸਾਂ ਰਾਜਾਂ ਨੇ ਰੱਦਿਆ ਜਿਹੜਾ ਖੂੰਜੇ ਦਾ ਸਿਰਾ ਹੋ
੧੨ ਗਿਆ ੦ ਅਰ ਕਿਸੇ ਦੂਏ ਤੋਂ ਮੁਕਤੀ ਨਹੀਂ ਕਿਉਂ
ਜੋ ਅਕਾਸ਼ ਦੇ ਹੇਠਾਂ ਮਨੁੱਖਾਂ ਵਿੱਚ ਕੋਈ ਦੂਜਾ ਨਾਮ
ਨਹੀਂ ਦਿੱਤਾ ਗਿਆ ਜਿਸ ਤੋਂ ਅਸੀਂ ਬਚਾਏ ਜਾਣਾ
ਹੈ ॥
੧੩ ਜਾਂ ਉਨ੍ਹਾਂ ਨੇ ਪਤਰਸ ਅਤੇ ਯੂਹੰਨਾ ਦੀ ਦਲੇਰੀ
ਵੇਖੀ ਅਤੇ ਜਾਣਿਆ ਜੋ ਓਹ ਵਿਦਵਾਨ ਨਹੀਂ ਸਗੋਂ
ਆਮ ਵਿੱਚੋਂ ਹਨ ਤਾਂ ਅਚਰਜ ਮੰਨਿਆ । ਫੇਰ
ਓਹਨਾਂ ਨੂੰ ਪਛਾਣਿਆ ਭਈ ਏਹ ਯਿਸੂ ਦੇ ਨਾਲ
੧੪ ਰਹੇ ਸਨ ੦ ਅਤੇ ਉਸ ਮਨੁੱਖ ਨੂੰ ਜਿਹੜਾ ਚੰਗਾ
ਹੋਇਆ ਸੀ ਓਹਨਾਂ ਦੇ ਨਾਲ ਖੜਾ ਵੇਖ ਕੇ ਇਹ ਦੇ
੧੫ ਵਿਰੁੱਧ ਕੁਝ ਨਾ ਕਹਿ ਸੱਕੇ ੦ ਪਰ ਓਹਨਾਂ ਨੂੰ ਸਭਾ
ਤੋਂ ਬਾਹਰ ਜਾਣ ਦਾ ਹੁਕਮ ਦੇ ਕੇ ਆਪਸ ਵਿੱਚ
੧੬ ਮਤਾ ਪਕਾਉਣ ਲੱਗੇ ੦ ਅਤੇ ਕਿਹਾ ਭਈ ਅਸੀਂ
ਇਨ੍ਹਾਂ ਮਨੁੱਖਾਂ ਨਾਲ ਕੀ ਕਰੀਏ ? ਕਿਉਂਕਿ ਇਹ ਜੋ
ਓਹਨਾਂ ਤੋਂ ਇੱਕ ਪਰਤੱਖ ਨਿਸ਼ਾਨ ਹੋਇਆ ਯਰੂਸ਼ਲਮ
ਦੇ ਸਾਰੇ ਰਹਿਣ ਵਾਲਿਆਂ ਉੱਤੇ ਪਰਗਟ ਹੈ ਅਤੇ
੧੭ ਅਸੀਂ ਇਸ ਤੋਂ ਮੁੱਕਰ ਨਹੀਂ ਸੱਕਦੇ ੦ ਪਰ ਇਸ
ਲਈ ਜੋ ਲੋਕਾਂ ਵਿੱਚ ਹੋਰ ਨਾ ਖਿੰਡ ਜਾਏ, ਆਓ
ਅਸੀਂ ਓਹਨਾਂ ਨੂੰ ਦਬਕਾਈਏ ਜੋ ਓਹ ਐਸ ਨਾਮ ਦਾ
੧੮ ਫੇਰ ਕਿਸੇ ਮਨੁੱਖ ਨਾਲ ਚਰਚਾ ਨਾ ਕਰਨ ੦ ਤਦ
ਓਹਨਾਂ ਨੂੰ ਸੱਦ ਕੇ ਤਗੀਦ ਕੀਤੀ ਭਈ ਕਦੇ ਯਿਸੂ
੧੯ ਦੇ ਨਾਮ ਉੱਤੇ ਨਾ ਕੂਣਾ ਨਾ ਸਿੱਖਿਆ ਦੇਣੀ ੦ ਪਰ
ਪਤਰਸ ਅਤੇ ਯੂਹੰਨਾ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਕੀ
ਪਰਮੇਸ਼ੁਰ ਦੇ ਅੱਗੇ ਇਹ ਜੋਗ ਹੈ ਜੋ ਅਸੀਂ ਪਰਮੇਸ਼ੁਰ
ਨਾਲੋਂ ਤੁਹਾਡੀ ਬਹੁਤੀ ਸੁਣੀਏ ? ਤੁਸੀਂ ਆਪੇ ਫ਼ੈਸਲਾ
੨੦ ਕਰੋ ੦ ਕਿਉਂਕਿ ਇਹ ਸਾਥੋਂ ਹੋ ਨਹੀਂ ਸੱਕਦਾ ਕਿ
ਜਿਹੜੀਆਂ ਗੱਲਾਂ ਅਸਾਂ ਵੇਖੀਆਂ ਅਤੇ ਸੁਣੀਆਂ
੨੧ ਓਹ ਨਾ ਆਖੀਏ ੦ ਤਦ ਉਨ੍ਹਾਂ ਨੇ ਓਹਨਾਂ ਨੂੰ ਹੋਰ
ਦਬਕਾ ਕੇ ਛੱਡ ਦਿੱਤਾ ਕਿਉਂਕਿ ਲੋਕਾਂ ਦੇ ਕਾਰਨ
ਓਹਨਾਂ ਉੱਤੇ ਡੰਨ ਲਾਉਣ ਦਾ ਕੋਈ ਰਾਹ ਨਾ
ਵੇਖਿਆ ਇਸ ਲਈ ਕਿ ਜੋ ਹੋਇਆ ਸੀ ਉਹ ਦੇ
ਕਾਰਨ ਸਭ ਲੋਕ ਪਰਮੇਸ਼ੁਰ ਦੀ ਵਡਿਆਈ ਕਰਦੇ
੨੨ ਸਨ ੦ ਕਿਉਂ ਜੋ ਉਹ ਮਨੁੱਖ ਜਿਹ ਦੇ ਉੱਤੇ ਇਹ
ਚੰਗਾ ਹੋਣ ਦਾ ਨਿਸ਼ਾਨ ਕੀਤਾ ਗਿਆ ਚਾਹਲੀਆਂ
ਵਰਿਹਾਂ ਤੋਂ ਉੱਤੇ ਦਾ ਸੀ ॥
੨੩ ਤਦ ਓਹ ਛੁੱਟ ਕੇ ਆਪਣੇ ਸਾਥੀਆਂ ਕੋਲ ਆਏ
ਅਰ ਜੋ ਕੁਝ ਪਰਧਾਨ ਜਾਜਕਾਂ ਅਤੇ ਬਜ਼ੁਰਗਾਂ ਨੇ
੨੪ ਓਹਨਾਂ ਨੂੰ ਆਖਿਆ ਸੀ ਸੁਣਾ ਦਿੱਤਾ ੦ ਜਦ ਉਨ੍ਹਾਂ
ਨੇ ਇਹ ਸੁਣਿਆ ਤਦ ਇੱਕ ਮਨ ਹੋ ਕੇ ਉੱਚੀ
ਅਵਾਜ਼ ਨਾਲ ਪਰਮੇਸ਼ੁਰ ਨੂੰ ਆਖਿਆ, ਹੇ ਮਾਲਕ
ਤੂੰਏਂ ਅਕਾਸ਼ ਅਤੇ ਧਰਤੀ ਅਤੇ ਸਮੁੰਦਰ ਅਤੇ ਸੱਭੋ
੨੫ ਕੁਝ ਜੋ ਉਨ੍ਹਾਂ ਦੇ ਵਿੱਚ ਹੈ ਰਚਿਆ ੦ ਤੈਂ ਪਵਿੱਤ੍ਰ
ਆਤਮਾ ਦੇ ਰਾਹੀਂ ਸਾਡੇ ਵਡੇਰੇ ਆਪਣੇ ਬੰਦੇ ਦਾਊਦ
ਦੀ ਜ਼ਬਾਨੀ ਆਖਿਆ, *—

ਕੌਮਾਂ ਕਾਹ ਨੂੰ ਡੰਡ ਪਾਈ ਹੈ,
ਅਤੇ ਉੱਮਤਾਂ ਨੇ ਵਿਅਰਥ ਸੋਚਾਂ ਕਿਉਂ ਕੀਤੀਆਂ
ਹਨ ?
੨੬ ਧਰਤੀ ਦੇ ਰਾਜੇ ਉੱਠ ਖੜੇ ਹੋਏ,
ਅਤੇ ਹਾਕਮ ਇਕੱਠੇ ਹੋਏ,
ਪ੍ਰਭੁ ਅਰ ਉਹ ਦੇ ਮਸੀਹ ਦੇ ਵਿਰੁੱਧ ॥

੨੭ ਕਿਉਂ ਜੋ ਸੱਚੀ ਮੁੱਚੀ ਇਸੇ ਸ਼ਹਿਰ ਵਿੱਚ ਤੇਰੇ
ਪਵਿੱਤ੍ਰ ਸੇਵਕ ਯਿਸੂ ਦੇ ਵਿਰੁੱਧ ਜਿਹ ਨੂੰ ਤੈਂ ਮਸਹ
ਕੀਤਾ ਹੇਰੋਦੇਸ ਅਰ ਪੁੰਤਿਯੁਸ ਪਿਲਾਤੁਸ ਪਰਾਈਆਂ
ਕੌਮਾਂ ਅਤੇ ਇਸਰਾਏਲ ਦੇ ਲੋਕਾਂ ਸਣੇ ਇਕੱਠੇ ਹੋਏ ੦
੨੮ ਇਸ ਲਈ ਕਿ ਜੋ ਕੁਝ ਤੇਰੇ ਹੱਥ ਅਤੇ ਤੇਰੀ ਮੱਤ ਨੇ
ਅਗੇਤਾ ਠਹਿਰਾ ਰੱਖਿਆ ਸੀ ਭਈ ਹੋਵੇ, ਸੋਈ
੨੯ ਕਰਨ ੦ ਅਤੇ ਹੁਣ ਹੇ ਪ੍ਰਭੁ ਓਹਨਾਂ ਦੀਆਂ ਧਮਕੀਆਂ
ਨੂੰ ਵੇਖ ਅਰ ਆਪਣੇ ਦਾਸਾਂ ਨੂੰ ਇਹ ਬਖ਼ਸ਼ ਕਿ ਅੱਤ
੩੦ ਦਲੇਰੀ ਨਾਲ ਤੇਰਾ ਬਚਨ ਸੁਣਾਉਣ ੦ ਜਦੋਂ ਤੂੰ
ਆਪਣਾ ਹੱਥ ਚੰਗਾ ਕਰਨ ਨੂੰ ਲੰਮਾ ਕਰੇਂ ਅਤੇ ਤੇਰੇ
ਪਵਿੱਤ੍ਰ ਸੇਵਕ ਯਿਸੂ ਦੇ ਨਾਮ ਤੋਂ ਨਿਸ਼ਾਨ ਅਤੇ
੩੧ ਅਚੰਭੇ ਪਰਗਟ ਹੋਣ ੦ ਜਦ ਓਹ ਬੇਨਤੀ ਕਰ ਹਟੇ
ਤਾਂ ਉਹ ਥਾਂ ਜਿੱਥੇ ਓਹ ਇਕੱਠੇ ਹੋਏ ਸਨ ਹਿੱਲ ਗਿਆ
ਅਤੇ ਸੱਭੋ ਪਵਿੱਤ੍ਰ ਆਤਮਾ ਨਾਲ ਭਰਪੂਰ ਹੋ ਗਏ ਅਰ
ਪਰਮੇਸ਼ੁਰ ਦਾ ਬਚਨ ਦਲੇਰੀ ਨਾਲ ਸੁਣਾਉਣ ਲੱਗੇ ॥

---

* ਜ਼. ੨:੧,੨ ।

੩੨ ਨਿਹਚਾ ਕਰਨ ਵਾਲਿਆਂ ਦੀ ਮੰਡਲੀ ਇੱਕ ਮਨ
ਅਤੇ ਇੱਕ ਜਾਨ ਸੀ ਅਰ ਕਿਸੇ ਨੇ ਆਪਣੇ ਮਾਲ
ਵਿੱਚੋਂ ਕਿਸੇ ਚੀਜ਼ ਨੂੰ ਆਪਣੀ ਨਹੀਂ ਆਖਿਆ ਪਰ
੩੩ ਓਹ ਸਾਰੀਆਂ ਵਸਤਾਂ ਵਿੱਚ ਭਾਈ ਵਾਲ ਸਨ ੦ ਅਤੇ
ਰਸੂਲ ਵੱਡੀ ਸ਼ਕਤੀ ਨਾਲ ਪ੍ਰਭੁ ਯਿਸੂ ਦੇ ਜੀ ਉੱਠਣ
ਦੀ ਸਾਖੀ ਦਿੰਦੇ ਸਨ ਅਰ ਉਨ੍ਹਾਂ ਸਭਨਾਂ ਉੱਤੇ ਵੱਡੀ
੩੪ ਕਿਰਪਾ ਸੀ ੦ ਉਨ੍ਹਾਂ ਵਿੱਚੋਂ ਕਿਸੇ ਨੂੰ ਘਾਟਾ ਨਾ ਸੀ
ਇਸ ਲਈ ਕਿ ਜਿਹੜੇ ਜ਼ਮੀਨਾਂ ਅਤੇ ਘਰਾਂ ਦੇ ਮਾਲਕ
ਸਨ ਓਹ ਉਨ੍ਹਾਂ ਨੂੰ ਵੇਚ ਕੇ ਵਿਕੀਆਂ ਹੋਈਆਂ ਵਸਤਾਂ
੩੫ ਦਾ ਮੁੱਲ ਲਿਆਉਂਦੇ ੦ ਅਤੇ ਰਸੂਲਾਂ ਦੇ ਚਰਨਾਂ
ਉੱਤੇ ਧਰਦੇ ਸਨ ਅਤੇ ਹਰੇਕ ਨੂੰ ਉਹ ਦੀ ਲੋੜ
ਅਨੁਸਾਰ ਵੰਡ ਦਿੰਦੇ ਸਨ ॥
੩੬ ਯੂਸੁਫ਼ ਜਿਹ ਦਾ ਰਸੂਲਾਂ ਨੇ ਬਰਨਬਾਸ ਅਰਥਾਤ
ਉਪਦੇਸ਼ ਦਾ ਪੁੱਤ੍ਰ ਨਾਉਂ ਧਰਿਆ ਜਿਹੜਾ ਇੱਕ ਲੇਵੀ
੩੭ ਅਤੇ ਜਨਮ ਦਾ ਕੁਪਰੁਸੀ ਸੀ ੦ ਉਹ ਦੇ ਕੋਲ ਕੁਝ
ਜ਼ਮੀਨ ਸੀ ਸੋ ਉਹ ਨੂੰ ਵੇਚ ਕੇ ਮੁੱਲ ਦਾ ਰੁਪਿਆ
ਲਿਆਂਦਾ ਅਤੇ ਰਸੂਲਾਂ ਦੇ ਚਰਨਾਂ ਉੱਤੇ ਧਰਿਆ ॥

### ਹਨਾਨਿਯਾ ਅਰ ਸਫ਼ੀਰਾ ਦਾ ਛਲ ਅਤੇ ਸਜ਼ਾ

## ੫

ਤਾਂ ਹਨਾਨਿਯਾ ਨਾਮੇ ਇੱਕ ਮਨੁੱਖ ਨੇ ਆਪਣੀ
੨ ਤੀਵੀਂ ਸਫ਼ੀਰਾ ਨਾਲ ਰਲ ਕੇ ਮਿਲਖ ਵੇਚੀ ੦ ਅਤੇ
ਉਹ ਦੇ ਮੁੱਲ ਵਿੱਚੋਂ ਕੁਝ ਰੱਖ ਛੱਡਿਆ ਜੋ ਉਹ ਦੀ
ਤੀਵੀਂ ਵੀ ਜਾਣਦੀ ਸੀ ਅਰ ਕੁਝ ਲਿਆ ਕੇ ਰਸੂਲਾਂ
੩ ਦੇ ਚਰਨਾਂ ਉੱਤੇ ਧਰਿਆ ੦ ਤਦ ਪਤਰਸ ਨੇ
ਆਖਿਆ, ਹਨਾਨਿਯਾ ਸ਼ਤਾਨ ਤੇਰੇ ਮਨ ਵਿੱਚ ਕਿਉਂ
ਸਮਾਇਆ ਜੋ ਤੂੰ ਪਵਿੱਤ੍ਰ ਆਤਮਾ ਨਾਲ ਝੂਠ ਬੋਲੇਂ
ਅਤੇ ਉਸ ਖੇਤ ਦੇ ਮੁੱਲ ਵਿੱਚੋਂ ਕੁਝ ਰੱਖ ਛੱਡੇਂ ? ੦
੪ ਜਦ ਤੀਕੁਰ ਉਹ ਰਿਹਾ, ਕੀ ਤੇਰਾ ਆਪਣਾ ਨਾ
ਰਿਹਾ ? ਅਰ ਜਾਂ ਵਿਕ ਗਿਆ ਤਾਂ ਤੇਰੇ ਵੱਸ ਵਿੱਚ
ਨਾ ਸੀ ? ਤੈਂ ਕਿਉਂ ਇਹ ਗੱਲ ਆਪਣੇ ਮਨ ਵਿੱਚ
ਸੋਚੀ ? ਤੂੰ ਮਨੁੱਖਾਂ ਨਾਲ ਨਹੀਂ ਸਗੋਂ ਪਰਮੇਸ਼ੁਰ
੫ ਨਾਲ ਝੂਠ ਬੋਲਿਆ ਹੈ ੦ ਹਨਾਨਿਯਾ ਏਹ ਗੱਲਾਂ
ਸੁਣਦਿਆਂ ਸਾਰ ਡਿੱਗ ਪਿਆ ਅਤੇ ਉਹ ਨੇ ਪ੍ਰਾਣ
ਛੱਡ ਦਿੱਤੇ ਅਤੇ ਜਿਨ੍ਹਾਂ ਸੁਣਿਆ ਉਨ੍ਹਾਂ ਸਭਨਾਂ ਨੂੰ
੬ ਵੱਡਾ ਡਰ ਲੱਗਾ ੦ ਅਤੇ ਜੁਆਨਾਂ ਨੇ ਉੱਠ ਕੇ ਉਹ
ਨੂੰ ਕਫ਼ਨਾਇਆ ਅਰ ਬਾਹਰ ਲੈ ਜਾ ਕੇ ਦੱਬ
ਦਿੱਤਾ ॥
੭ ਤਾਂ ਤਿੰਨਾਂ ਘੰਟਿਆਂ ਦੇ ਪਿੱਛੋਂ ਉਹ ਦੀ ਤੀਵੀਂ
੮ ਇਹ ਵਿਥਿਆ ਨਾ ਜਾਣ ਕੇ ਅੰਦਰ ਆਈ ੦ ਤਦ
ਪਤਰਸ ਨੇ ਉਹ ਨੂੰ ਅੱਗੋਂ ਆਖਿਆ ਕਿ ਮੈਨੂੰ ਦੱਸ,
ਤੁਸਾਂ ਉਹ ਖੇਤ ਐੱਨੇ ਹੀ ਨੂੰ ਵੇਚਿਆ ? ਉਹ ਬੋਲੀ,
੯ ਆਹੋ ਐੱਨੇ ਹੀ ਨੂੰ ੦ ਤਦ ਪਤਰਸ ਨੇ ਉਹ ਨੂੰ ਕਿਹਾ,
ਕਿਉਂ ਤੁਸਾਂ ਪ੍ਰਭੁ ਦੇ ਆਤਮਾ ਦੇ ਪਰਤਾਉਣ ਲਈ
ਏਕਾ ਕੀਤਾ ? ਵੇਖ ਤੇਰੇ ਭਰਤਾ ਦੇ ਦੱਬਣ ਵਾਲਿਆਂ
ਦੇ ਪੈਰ ਦਰ ਉੱਤੇ ਹਨ ਅਤੇ ਓਹ ਤੈਨੂੰ ਬਾਹਰ ਲੈ
੧੦ ਜਾਣਗੇ ! ੦ ਉਹ ਉਸੇ ਵੇਲੇ ਉਸ ਦੇ ਪੈਰਾਂ ਕੋਲ
ਡਿੱਗ ਪਈ ਅਤੇ ਪ੍ਰਾਣ ਛੱਡ ਦਿੱਤੇ । ਤਦ ਉਨ੍ਹਾਂ
ਜੁਆਨਾਂ ਨੇ ਅੰਦਰ ਜਾ ਕੇ ਉਹ ਨੂੰ ਮੋਈ ਵੇਖਿਆ
ਅਤੇ ਬਾਹਰ ਲੈ ਜਾ ਕੇ ਉਹ ਦੇ ਭਰਤਾ ਦੇ ਕੋਲ ਦੱਬ
੧੧ ਦਿੱਤਾ ੦ ਤਾਂ ਸਾਰੀ ਕਲੀਸਿਯਾ ਅਤੇ ਜਿਨ੍ਹਾਂ ਏਹ ਗੱਲਾਂ
ਸੁਣੀਆਂ ਉਨ੍ਹਾਂ ਸਭਨਾਂ ਨੂੰ ਵੱਡਾ ਡਰ ਲੱਗਾ ॥
੧੨ ਰਸੂਲਾਂ ਦੇ ਹੱਥੋਂ ਬਹੁਤ ਸਾਰੀਆਂ ਨਿਸ਼ਾਨ ਅਰ
ਅਚੰਭੇ ਲੋਕਾਂ ਵਿੱਚ ਪਰਗਟ ਹੋਏ ਅਤੇ ਓਹ ਸੱਭੇ
ਇੱਕ ਮਨ ਹੋ ਕੇ ਸੁਲੇਮਾਨ ਦੇ ਦਲਾਨ ਵਿੱਚ ਸਨ ੦
੧੩ ਹੋਰਨਾਂ ਵਿੱਚੋਂ ਕਿਸੇ ਦਾ ਹਿਆਉ ਨਾ ਪਿਆ ਜੋ ਉਨ੍ਹਾਂ
ਦੀ ਸੰਗਤ ਕਰੇ ਪਰ ਲੋਕ ਉਨ੍ਹਾਂ ਦੀ ਵਡਿਆਈ ਕਰਦੇ
੧੪ ਸਨ ੦ ਅਤੇ ਹੋਰ ਨਿਹਚਾਵਾਨ ਭੀ ਨਾਲੇ ਮਨੁੱਖ ਨਾਲੇ
ਤੀਵੀਆਂ ਟੋਲੀਆਂ ਦੀਆਂ ਟੋਲੀਆਂ ਪ੍ਰਭੁ ਨਾਲ
੧੫ ਮਿਲਦੀਆਂ ਜਾਂਦੀਆਂ ਸਨ ੦ ਐਥੋਂ ਤੋੜੀ ਜੋ ਲੋਕਾਂ
ਨੇ ਰੋਗੀਆਂ ਨੂੰ ਵੀ ਬਾਹਰ ਚੌਕਾਂ ਵਿੱਚ ਲਿਆਂਦਾ
ਅਤੇ ਉਨ੍ਹਾਂ ਨੂੰ ਖਟੋਲਿਆਂ ਅਤੇ ਮੰਜੀਆਂ ਉੱਤੇ ਪਾਇਆਂ
ਇਸ ਲਈ ਕਿ ਜਦ ਪਤਰਸ ਆਵੇ ਤਦ ਹੋਰ ਨਹੀਂ
ਤਾਂ ਉਹ ਦਾ ਪਰਛਾਵਾਂ ਹੀ ਉਨ੍ਹਾਂ ਵਿੱਚੋਂ ਕਿਸੇ ਉੱਤੇ
੧੬ ਪੈ ਜਾਵੇ ੦ ਅਤੇ ਯਰੂਸ਼ਲਮ ਦੇ ਆਲੇ ਦੁਆਲੇ ਦੇ
ਨਗਰਾਂ ਵਿੱਚੋਂ ਵੀ ਬਹੁਤ ਸਾਰੇ ਲੋਕ ਰੋਗੀਆਂ ਨੂੰ
ਅਤੇ ਉਨ੍ਹਾਂ ਨੂੰ ਜਿਹੜੇ ਭਰਿਸ਼ਟ ਆਤਮਿਆਂ ਦੇ
ਦੁਖਾਏ ਹੋਏ ਸਨ ਲਿਆ ਕੇ ਇਕੱਠੇ ਹੋਏ ਅਤੇ ਓਹ
ਸਭ ਚੰਗੇ ਕੀਤੇ ਗਏ ॥
੧੭ ਪਰ ਸਰਦਾਰ ਜਾਜਕ ਅਤੇ ਉਹ ਦੇ ਨਾਲ ਦੇ ਸਭ
ਜੋ ਸਦੂਕੀ ਪੰਥ ਦੇ ਸਨ ਉੱਠੇ ਅਤੇ ਓਹ ਖਾਰ ਨਾਲ
੧੮ ਭਰ ਗਏ ੦ ਅਤੇ ਰਸੂਲਾਂ ਉੱਤੇ ਹੱਥ ਪਾ ਕੇ ਉਹਨਾਂ

੧੯ ਨੂੰ ਆਮ ਹਵਾਲਾਤ ਵਿੱਚ ਪਾ ਦਿੱਤਾ ○ ਪਰ ਰਾਤ ਨੂੰ
ਪ੍ਰਭੁ ਦੇ ਇੱਕ ਦੂਤ ਨੇ ਉਸ ਬੰਦੀਖ਼ਾਨੇ ਦੇ ਬੂਹੇ ਖੋਲ੍ਹੇ
੨੦ ਅਤੇ ਓਹਨਾਂ ਨੂੰ ਬਾਹਰ ਕੱਢ ਕੇ ਆਖਿਆ, ○ ਜਾਓ
ਹੈਕਲ ਵਿੱਚ ਖੜੋ ਕੇ ਐਸ ਜੀਉਣ ਦੀਆਂ ਸਾਰੀਆਂ
੨੧ ਗੱਲਾਂ ਲੋਕਾਂ ਨੂੰ ਸੁਣਾਓ ○ ਸੋ ਇਹ ਸੁਣ ਕੇ ਓਹ
ਤੜਕੇ ਹੈਕਲ ਵਿੱਚ ਗਏ ਅਤੇ ਉਪਦੇਸ਼ ਦੇਣ ਲੱਗੇ।
ਜਾਂ ਸਰਦਾਰ ਜਾਜਕ ਅਰ ਉਹ ਦੇ ਨਾਲ ਦੇ ਆਏ
ਤਾਂ ਮਹਾਂ ਸਭਾ ਅਤੇ ਇਸਰਾਏਲੀਆਂ ਦੀ ਸਾਰੀ
ਪੰਚਾਇਤ ਨੂੰ ਇਕੱਠਾ ਕੀਤਾ ਅਤੇ ਕੈਦਖ਼ਾਨੇ ਵਿੱਚ
੨੨ ਕਹਾ ਭੇਜਿਆ ਭਈ ਓਹਨਾਂ ਨੂੰ ਲੈ ਆਉਣ ○ ਪਰ
ਜਾਂ ਸਿਪਾਹੀ ਆਏ ਤਾਂ ਓਹਨਾਂ ਨੂੰ ਬੰਦੀਖ਼ਾਨੇ ਵਿੱਚ ਨਾ
੨੩ ਡਿੱਠਾ ਸੋ ਓਹ ਮੁੜ ਆਏ ○ ਅਤੇ ਖਬਰ ਦਿੱਤੀ ਭਈ
ਅਸਾਂ ਤਾਂ ਕੈਦਖ਼ਾਨੇ ਨੂੰ ਵੱਡੀ ਚੌਕਸੀ ਨਾਲ ਬੰਦ ਕੀਤਾ
ਹੋਇਆ ਅਤੇ ਪਹਿਰੇ ਵਾਲਿਆਂ ਨੂੰ ਫਾਟਕਾਂ ਉੱਤੇ
ਖੜੇ ਖਲੋਤੇ ਵੇਖਿਆ ਪਰ ਜਾਂ ਖੋਲ੍ਹਿਆ ਤਾਂ ਅੰਦਰ
੨੪ ਕਿਸੇ ਨੂੰ ਨਾ ਡਿੱਠਾ ○ ਜਾਂ ਹੈਕਲ ਦੇ ਸਰਦਾਰ ਅਤੇ
ਪਰਧਾਨ ਜਾਜਕਾਂ ਨੇ ਏਹ ਗੱਲਾਂ ਸੁਣੀਆਂ ਤਾਂ ਇਨ੍ਹਾਂ
ਕਰਕੇ ਦੁਬਧਾ ਵਿੱਚ ਪਏ ਭਈ ਕੀ ਜਾਣੀਏ ਇਹ
੨੫ ਗੱਲ ਕਿੱਥੋਂ ਤੋੜੀ ਵਧੇ ? ○ ਤਦ ਕਿਨੇ ਆਣ ਕੇ
ਉਨ੍ਹਾਂ ਨੂੰ ਖਬਰ ਦਿੱਤੀ ਕਿ ਵੇਖੋ ਜਿਨ੍ਹਾਂ ਮਨੁੱਖਾਂ ਨੂੰ ਤੁਸਾਂ
ਬੰਦੀਖ਼ਾਨੇ ਵਿੱਚ ਪਾ ਦਿੱਤਾ ਸੀ ਓਹ ਹੈਕਲ ਵਿੱਚ ਖੜੇ
੨੬ ਲੋਕਾਂ ਨੂੰ ਉਪਦੇਸ਼ ਕਰਦੇ ਹਨ ! ○ ਤਦ ਉਹ ਸਰਦਾਰ
ਸਿਪਾਹੀਆਂ ਨਾਲ ਜਾ ਕੇ ਓਹਨਾਂ ਨੂੰ ਲਿਆਇਆ ਪਰ
ਧੱਕੇ ਨਾਲ ਨਹੀਂ ਕਿਉਂ ਜੋ ਓਹ ਲੋਕਾਂ ਤੋਂ ਡਰਦੇ ਸਨ
੨੭ ਭਈ ਓਹ ਕਿਤੇ ਸਾਨੂੰ ਪਥਰਾਹ ਨਾ ਕਰਨ ○ ਅਤੇ
ਓਹਨਾਂ ਨੂੰ ਲਿਆ ਕੇ ਮਹਾਂ ਸਭਾ ਵਿੱਚ ਖੜੇ ਕੀਤਾ।
੨੮ ਤਦ ਸਰਦਾਰ ਜਾਜਕ ਨੇ ਓਹਨਾਂ ਨੂੰ ਪੁੱਛਿਆ ○ ਭਈ
ਅਸਾਂ ਤਾਂ ਤੁਹਾਨੂੰ ਤਗੀਦ ਨਾਲ ਹੁਕਮ ਕੀਤਾ ਸੀ ਜੋ
ਇਸ ਨਾਮ ਦਾ ਉਪਦੇਸ਼ ਨਾ ਕਰਨਾ ਅਤੇ ਵੇਖੋ ਤੁਸਾਂ
ਯਰੂਸ਼ਲਮ ਨੂੰ ਆਪਣੀ ਸਿੱਖਿਆ ਨਾਲ ਭਰ ਦਿੱਤਾ,
ਨਾਲੇ ਚਾਹੁੰਦੇ ਹੋ ਜੋ ਇਸ ਮਨੁੱਖ ਦਾ ਖ਼ੂਨ ਸਾਡੇ
੨੯ ਜ਼ੁੰਮੇ ਲਾਓ ○ ਤਦ ਪਤਰਸ ਅਤੇ ਰਸੂਲਾਂ ਨੇ ਉੱਤਰ
ਦਿੱਤਾ ਕਿ ਮਨੁੱਖਾਂ ਦੇ ਹੁਕਮ ਨਾਲੋਂ ਪਰਮੇਸ਼ੁਰ ਦਾ
੩੦ ਹੁਕਮ ਮੰਨਣਾ ਜਰੂਰੀ ਹੈ ○ ਸਾਡੇ ਪਿਉ ਦਾਦਿਆਂ ਦੇ
ਪਰਮੇਸ਼ੁਰ ਨੇ ਯਿਸੂ ਨੂੰ ਜਿਵਾਲਿਆ ਜਿਹ ਨੂੰ ਤੁਸਾਂ ਕਾਠ
੩੧ ਉੱਤੇ ਲਮਕਾ ਕੇ ਮਾਰ ਸੁੱਟਿਆ ○ ਉਸੇ ਨੂੰ ਪਰਮੇਸ਼ੁਰ
ਨੇ ਆਪਣੇ ਸੱਜੇ ਹੱਥ ਨਾਲ ਅੱਤ ਉੱਚਾ ਕਰ ਕੇ
ਹਾਕਮ ਅਤੇ ਮੁਕਤੀਦਾਤਾ ਠਹਿਰਾਇਆ ਤਾਂ ਜੋ ਉਹ
ਇਸਰਾਏਲ ਨੂੰ ਤੋਬਾ ਅਤੇ ਪਾਪਾਂ ਦੀ ਮਾਫ਼ੀ ਬਖ਼ਸ਼ੇ ○
੩੨ ਅਸੀਂ ਏਹਨਾਂ ਗੱਲਾਂ ਦੇ ਗਵਾਹ ਹਾਂ ਅਤੇ ਪਵਿੱਤ੍ਰ
ਆਤਮਾ ਵੀ ਜੋ ਪਰਮੇਸ਼ੁਰ ਨੇ ਆਪਣੇ ਮੰਨਣ ਵਾਲਿਆਂ
ਨੂੰ ਬਖ਼ਸ਼ਿਆ ॥
੩੩ ਇਹ ਸੁਣ ਕੇ ਓਹ ਜਲ ਗਏ ਅਤੇ ਓਹਨਾਂ ਨੂੰ ਮਾਰ
੩੪ ਸੁੱਟਣ ਦੀ ਦਲੀਲ ਕੀਤੀ ○ ਪਰ ਗਮਲੀਏਲ ਨਾਮੇ
ਇੱਕ ਫ਼ਰੀਸੀ ਨੇ ਜੋ ਸ਼ਰਾ ਦਾ ਪੜ੍ਹਾਉਣ ਵਾਲਾ ਸੀ
ਅਤੇ ਸਭਨਾਂ ਲੋਕਾਂ ਵਿੱਚ ਪਤਵੰਤਾ ਸੀ ਮਹਾਂ ਸਭਾ
ਵਿੱਚ ਉੱਠ ਕੇ ਹੁਕਮ ਕੀਤਾ ਭਈ ਇਨ੍ਹਾਂ ਮਨੁੱਖਾਂ ਨੂੰ
੩੫ ਰਤੀਕੁ ਬਾਹਰ ਕਰ ਦਿਓ ○ ਤਾਂ ਉਸ ਨੇ ਉਨ੍ਹਾਂ ਨੂੰ
ਆਖਿਆ ਕਿ ਹੇ ਇਸਰਾਏਲੀ ਲੋਕੋ, ਖਬਰਦਾਰ ਰਹੋ
ਜੋ ਤੁਸੀਂ ਇਨ੍ਹਾਂ ਮਨੁੱਖਾਂ ਨਾਲ ਕੀ ਕਰਨਾ ਚਾਹੁੰਦੇ ਹੋ ○
੩੬ ਕਿਉਂ ਜੋ ਇਨ੍ਹਾਂ ਦਿਨਾਂ ਤੋਂ ਅੱਗੇ ਥੇਉਦਾਸ ਉੱਠਿਆ
ਅਤੇ ਕਹਿਣ ਲੱਗਾ ਭਈ ਮੈਂ ਕੁਝ ਹਾਂ ਅਤੇ ਗਿਣਤੀ
ਵਿੱਚ ਚਾਰਕੁ ਸੌ ਆਦਮੀ ਉਹ ਦੇ ਨਾਲ ਰਲ ਗਏ,
ਸੋ ਉਹ ਮਾਰਿਆ ਗਿਆ ਅਰ ਸਭ ਜੋ ਉਹ ਨੂੰ ਮੰਨਦੇ
ਸਨ ਖਿੰਡ ਖਿੰਡਾ ਗਏ ਅਤੇ ਬੇ ਠਿਕਾਣੇ ਹੋ ਗਏ ○
੩੭ ਉਹ ਦੇ ਪਿੱਛੋਂ ਮਰਦੁਮਸ਼ੁਮਾਰੀ ਦੇ ਦਿਨੀਂ ਯਹੂਦਾ
ਗਲੀਲੀ ਉੱਠਿਆ ਅਤੇ ਲੋਕਾਂ ਨੂੰ ਆਪਣੇ ਮਗਰ
ਲਾ ਲਿਆ। ਉਹ ਦਾ ਵੀ ਨਾਸ ਹੋਇਆ ਅਰ ਜਿੰਨੇ
੩੮ ਉਹ ਨੂੰ ਮੰਨਦੇ ਸਨ ਸਭ ਛਿੰਨ ਭਿੰਨ ਹੋ ਗਏ ○ ਅਤੇ
ਹੁਣ ਮੈਂ ਤੁਹਾਨੂੰ ਆਖਦਾ ਹਾਂ ਭਈ ਇਨ੍ਹਾਂ ਮਨੁੱਖਾਂ ਤੋਂ
ਲਾਂਭੇ ਹੋਵੋ ਅਤੇ ਇਨ੍ਹਾਂ ਨੂੰ ਜਾਣ ਦਿਓ ਕਿਉਂਕਿ ਜੇ
ਇਹ ਮੱਤ ਅਰ ਇਹ ਕੰਮ ਆਦਮੀਆਂ ਦੀ ਵੱਲੋਂ ਹੈ
੩੯ ਤਾਂ ਨਸ਼ਟ ਹੋ ਜਾਊ ○ ਪਰ ਜੇ ਪਰਮੇਸ਼ੁਰ ਦੀ ਵੱਲੋਂ ਹੈ
ਤਾਂ ਤੁਸੀਂ ਉਨ੍ਹਾਂ ਨੂੰ ਨਸ਼ਟ ਨਹੀਂ ਕਰ ਸੱਕੋਗੇ ਭਈ
ਕਿਤੇ ਐਉਂ ਨਾ ਹੋਵੇ ਜੋ ਤੁਸੀਂ ਪਰਮੇਸ਼ੁਰ ਨਾਲ ਵੀ
੪੦ ਲੜਨ ਵਾਲੇ ਠਹਿਰੋ ○ ਉਨ੍ਹਾਂ ਨੇ ਉਹ ਦੀ ਮੰਨ ਲਈ
ਅਰ ਜਾਂ ਰਸੂਲਾਂ ਨੂੰ ਕੋਲ ਸੱਦਿਆ ਤਾਂ ਮਾਰ ਕੁੱਟ ਕੇ
ਓਹਨਾਂ ਨੂੰ ਤਗੀਦ ਕੀਤੀ ਜੋ ਯਿਸੂ ਦੇ ਨਾਮ ਦਾ ਚਰਚਾ
੪੧ ਨਾ ਕਰਨਾ, ਫੇਰ ਓਹਨਾਂ ਨੂੰ ਛੱਡ ਦਿੱਤਾ ○ ਸੋ ਓਹ
ਇਸ ਗੱਲ ਤੋਂ ਅਨੰਦ ਕਰਦੇ ਹੋਏ ਜੋ ਅਸੀਂ ਉਸ
ਨਾਮ ਦੇ ਕਾਰਨ ਬੇਪਤ ਹੋਣ ਦੇ ਜੋਗ ਗਿਣੇ ਗਏ
੪੨ ਮਹਾਂ ਸਭਾ ਦੇ ਸਾਹਮਣਿਓਂ ਚੱਲੇ ਗਏ ○ ਅਤੇ ਓਹ

ਰੋਜ ਹੈਕਲ ਵਿੱਚ ਅਤੇ ਘਰੀਂ ਉਪਦੇਸ਼ ਕਰਨ ਅਰ
ਇਹ ਖੁਸ਼ ਖਬਰੀ ਸੁਣਾਉਣ ਤੋਂ ਨਾ ਹਟੇ ਭਈ ਯਿਸੂ
ਉਹੀ ਮਸੀਹ ਹੈ ! ॥

## ਸੱਤ ਸੇਵਕਾਂ ਦਾ ਚੁਣਾਓ

੬ ਉਨ੍ਹੀਂ ਦਿਨੀਂ ਜਾਂ ਚੇਲੇ ਬਹੁਤ ਹੁੰਦੇ ਜਾਂਦੇ ਸਨ ਤਾਂ
ਯੂਨਾਨੀ-ਯਹੂਦੀ ਇਬਰਾਨੀਆਂ ਉੱਤੇ ਬੁੜਬੁੜਾਉਣ
ਲੱਗੇ ਕਿਉਂ ਜੋ ਦਿਨ ਦਿਨ ਦੀ ਟਹਿਲ ਵਿੱਚ ਉਨ੍ਹਾਂ
੨ ਦੀਆਂ ਵਿਧਵਾਂ ਦੀ ਸੁਧ ਨਹੀਂ ਲੈਂਦੇ ਸਨ ੦ ਤਦ
ਉਨ੍ਹਾਂ ਬਾਰਾਂ ਨੇ ਚੇਲਿਆਂ ਦੀ ਸੰਗਤ ਨੂੰ ਕੋਲ ਸੱਦ ਕੇ
ਆਖਿਆ, ਇਹ ਚੰਗੀ ਗੱਲ ਨਹੀਂ ਜੋ ਅਸੀਂ
ਪਰਮੇਸ਼ੁਰ ਦਾ ਬਚਨ ਛੱਡ ਕੇ ਖਿਲਾਉਣ ਪਿਲਾਉਣ
੩ ਦੀ ਟਹਿਲ ਕਰੀਏ ੦ ਸੋ ਭਾਈਓ ਆਪਣੇ ਵਿੱਚੋਂ
ਸੱਤ ਨੇਕ ਨਾਮ ਆਦਮੀਆਂ ਨੂੰ ਜਿਹੜੇ ਆਤਮਾ ਅਤੇ
ਬੁੱਧ ਨਾਲ ਭਰਪੂਰ ਹੋਣ ਚੁਣ ਲਓ ਭਈ ਅਸੀਂ
੪ ਓਹਨਾਂ ਨੂੰ ਇਸ ਕੰਮ ਉੱਤੇ ਠਹਿਰਾਈਏ ੦ ਪਰ ਅਸੀਂ
ਪ੍ਰਾਰਥਨਾ ਵਿੱਚ ਅਰ ਬਚਨ ਦੀ ਸੇਵਾ ਵਿੱਚ ਲੱਗੇ
੫ ਰਹਾਂਗੇ ੦ ਇਹ ਗੱਲ ਸਾਰੀ ਸੰਗਤ ਨੂੰ ਚੰਗੀ ਲੱਗੀ
ਅਤੇ ਉਨ੍ਹਾਂ ਨੇ ਇਸਤੀਫ਼ਾਨ ਨਾਮੇ ਇੱਕ ਪੁਰਸ਼ ਨੂੰ
ਜਿਹੜਾ ਨਿਹਚਾ ਅਰ ਪਵਿੱਤ੍ਰ ਆਤਮਾ ਨਾਲ ਭਰਪੂਰ
ਸੀ ਅਰ ਫ਼ਿਲਿੱਪੁਸ ਅਰ ਪ੍ਰੋਖੋਰੁਸ ਅਰ ਨਿਕਾਨੋਰ
ਅਰ ਤੀਮੋਨ ਅਰ ਪਰਮਨਾਸ ਅਰ ਨਿਕਲਾਉਸ ਨੂੰ ਜੋ
ਅੰਤਾਕਿਯਾ ਦਾ ਇੱਕ ਯਹੂਦੀ-ਮੁਰੀਦ ਸੀ ਚੁਣਿਆ ੦
੬ ਅਤੇ ਓਹਨਾਂ ਨੂੰ ਰਸੂਲਾਂ ਦੇ ਅੱਗੇ ਖੜਾ ਕੀਤਾ ਅਤੇ
ਉਨ੍ਹਾਂ ਨੇ ਪ੍ਰਾਰਥਨਾ ਕਰ ਕੇ ਓਹਨਾਂ ਉੱਤੇ ਹੱਥ ਰੱਖੇ ॥
੭ ਤਾਂ ਪਰਮੇਸ਼ੁਰ ਦਾ ਬਚਨ ਫੈਲਦਾ ਗਿਆ ਅਰ
ਯਰੂਸ਼ਲਮ ਵਿੱਚ ਚੇਲਿਆਂ ਦੀ ਗਿਣਤੀ ਬਹੁਤ ਵਧਦੀ
ਜਾਂਦੀ ਸੀ ਅਤੇ ਬਹੁਤ ਸਾਰੇ ਜਾਜਕ ਉਸ ਮੱਤ ਦੇ
ਮੰਨਣ ਵਾਲੇ ਹੋ ਗਏ ॥
੮ ਇਸਤੀਫ਼ਾਨ ਕਿਰਪਾ ਅਰ ਸ਼ਕਤੀ ਨਾਲ ਭਰਪੂਰ
ਹੋ ਕੇ ਵੱਡੇ ਅਚੰਭੇ ਅਤੇ ਨਿਸ਼ਾਨ ਲੋਕਾਂ ਦੇ ਵਿੱਚ
੯ ਕਰਦਾ ਸੀ ੦ ਪਰ ਉਸ ਸਮਾਜ ਵਿੱਚੋਂ ਜੋ ਲਿਬਰਤੀ-
ਨੀਆਂ ਦੀ ਕਹਾਉਂਦੀ ਹੈ ਅਰ ਕੁਰੇਨੀਆਂ ਅਤੇ
ਸਿਕੰਦਰੀਆਂ ਵਿੱਚੋਂ ਅਤੇ ਉਨ੍ਹਾਂ ਵਿੱਚੋਂ ਜਿਹੜੇ
ਕਿਲਿਕਿਯਾ ਅਤੇ ਅਸਿਯਾ ਤੋਂ ਆਏ ਸਨ ਕਈਕੁ
ਆਦਮੀ ਉੱਠ ਕੇ ਇਸਤੀਫ਼ਾਨ ਨਾਲ ਬਹਿਸ ਕਰਨ
੧੦ ਲੱਗੇ ੦ ਪਰ ਓਹ ਉਸ ਬੁੱਧ ਅਰ ਆਤਮਾ ਦਾ ਜਿਹ
ਦੇ ਨਾਲ ਉਹ ਗੱਲਾਂ ਕਰਦਾ ਸੀ ਸਾਹਮਣਾ ਨਾ ਕਰ
੧੧ ਸੱਕੇ ੦ ਫੇਰ ਉਨ੍ਹਾਂ ਨੇ ਮਨੁੱਖਾਂ ਨੂੰ ਗੰਢਿਆ ਜਿਹੜੇ
ਬੋਲੇ ਭਈ ਅਸਾਂ ਇਹ ਨੂੰ ਮੂਸਾ ਦੇ ਅਤੇ ਪਰਮੇਸ਼ੁਰ ਦੇ
੧੨ ਵਿਰੁੱਧ ਕੁਫ਼ਰ ਬਕਦੇ ਸੁਣਿਆ ੦ ਤਦ ਉਨ੍ਹਾਂ ਨੇ ਲੋਕਾਂ
ਅਤੇ ਬਜ਼ੁਰਗਾਂ ਅਤੇ ਗ੍ਰੰਥੀਆਂ ਨੂੰ ਉਭਾਰਿਆ ਅਰ
ਉਸ ਉੱਤੇ ਚੜ੍ਹ ਆਏ ਅਤੇ ਫੜ ਕੇ ਮਹਾਂ ਸਭਾ
੧੩ ਵਿੱਚ ਲੈ ਗਏ ੦ ਉਨ੍ਹਾਂ ਨੇ ਝੂਠੇ ਗਵਾਹਾਂ ਨੂੰ ਖੜੇ ਕੀਤਾ
ਜੋ ਬੋਲੇ ਭਈ ਇਹ ਮਨੁੱਖ ਇਸ ਪਵਿੱਤ੍ਰ ਅਸਥਾਨ
ਅਤੇ ਸ਼ਰਾ ਦੇ ਵਿਰੁੱਧ ਬੋਲਣ ਤੋਂ ਨਹੀਂ ਹਟਦਾ ੦
੧੪ ਅਸਾਂ ਤਾਂ ਉਹ ਨੂੰ ਇਹ ਆਖਦੇ ਸੁਣਿਆ ਹੈ ਭਈ
ਇਹ ਯਿਸੂ ਨਾਸਰੀ ਇਸ ਅਸਥਾਨ ਨੂੰ ਢਾਹ ਦੇਊਗਾ
ਅਤੇ ਜਿਹੜੀਆਂ ਰੀਤਾਂ ਮੂਸਾ ਨੇ ਸਾਨੂੰ ਸੌਂਪੀਆਂ ਉਨ੍ਹਾਂ
੧੫ ਨੂੰ ਬਦਲ ਦੇਊਗਾ ੦ ਜਾਂ ਉਨ੍ਹਾਂ ਸਭਨਾਂ ਨੇ ਜਿਹੜੇ
ਮਹਾਂ ਸਭਾ ਵਿੱਚ ਬੈਠੇ ਸਨ ਉਹ ਦੀ ਵੱਲ ਧਿਆਨ
ਕੀਤਾ ਤਾਂ ਉਹ ਦਾ ਮੂੰਹ ਦੂਤ ਦੇ ਮੂੰਹ ਵਰਗਾ
ਡਿੱਠਾ ॥

## ਇਸਤੀਫ਼ਾਨ ਦਾ ਉਪਦੇਸ਼ ਅਤੇ ਮੌਤ

੭ ਤਦ ਸਰਦਾਰ ਜਾਜਕ ਨੇ ਪੁੱਛਿਆ ਕਿ ਏਹ ਗੱਲਾਂ
੨ ਏਵੇਂ ਹੀ ਹਨ ? ੦ ਤਾਂ ਉਹ ਬੋਲਿਆ, ਹੇ ਭਾਈਓ
ਅਤੇ ਹੇ ਪਿਤਰੋ, ਸੁਣੋ । ਸਾਡੇ ਪਿਤਾ ਅਬਰਾਹਾਮ ਨੂੰ
ਹਾਰਾਨ ਵਿੱਚ ਵੱਸਣ ਤੋਂ ਅੱਗੇ ਜਦ ਉਹ ਮਸੋਪੋਤਾਮਿਯਾ
੩ ਵਿੱਚ ਸੀ ਤੇਜ ਰੂਪ ਪਰਮੇਸ਼ੁਰ ਵਿਖਾਈ ਦਿੱਤਾ ੦ ਅਤੇ
ਉਹ ਨੂੰ ਆਖਿਆ, ਤੂੰ ਆਪਣੇ ਦੇਸ ਅਤੇ ਆਪਣੇ
ਸਾਕਾਂ ਵਿੱਚੋਂ ਨਿੱਕਲ ਕੇ ਉਸ ਦੇਸ ਵਿੱਚ ਜਿਹੜਾ ਮੈਂ
੪ ਤੈਨੂੰ ਵਿਖਾਵਾਂਗਾ ਚੱਲਿਆ ਆ ੦ ਤਦ ਉਹ ਕਲਦੀਆਂ
ਦੇ ਦੇਸ ਤੋਂ ਨਿੱਕਲ ਕੇ ਹਾਰਾਨ ਵਿੱਚ ਜਾ ਵੱਸਿਆ
ਅਤੇ ਉਹ ਦੇ ਪਿਉ ਦੇ ਮਰਨ ਪਿੱਛੋਂ ਪਰਮੇਸ਼ੁਰ ਨੇ
ਉਹ ਨੂੰ ਉੱਥੋਂ ਲਿਆ ਕੇ ਐਸ ਦੇਸ ਵਿੱਚ ਵਸਾਇਆ
੫ ਜਿੱਥੇ ਹੁਣ ਤੁਸੀਂ ਰਹਿੰਦੇ ਹੋ ੦ ਇਹ ਦੇ ਵਿੱਚ ਕੁਝ
ਅਧਿਕਾਰ ਸਗੋਂ ਪੈਰ ਰੱਖਣ ਦੀ ਥਾਂ ਵੀ ਨਾ ਦਿੱਤੀ
ਪਰ ਉਸ ਨੇ ਕਰਾਰ ਕੀਤਾ ਜੋ ਮੈਂ ਇਹ ਧਰਤੀ ਤੈਨੂੰ
ਅਤੇ ਤੇਰੇ ਪਿੱਛੋਂ ਤੇਰੀ ਅੰਸ ਨੂੰ ਦਿਆਂਗਾ ਭਾਵੇਂ ਉਹ
੬ ਦਾ ਬਾਲਕ ਅਜੇ ਹੈ ਨਹੀਂ ਸੀ ੦ ਪਰਮੇਸ਼ੁਰ ਨੇ ਐਉਂ
ਆਖਿਆ ਭਈ ਤੇਰੀ ਅੰਸ ਪਰਦੇਸ ਵਿੱਚ ਜਾ ਰਹੇਗੀ

ਅਤੇ ਓਹ ਉਸ ਨੂੰ ਗੁਲਾਮ ਬਣਾ ਕੇ ਰੱਖਣਗੇ ਅਰ
੭ ਚਾਰ ਸੌ ਵਰਿਹਾਂ ਤੀਕ ਦੁਖ ਦੇਣਗੇ ੦ ਫੇਰ ਪਰਮੇਸ਼ੁਰ
ਨੇ ਆਖਿਆ, ਮੈਂ ਉਸ ਕੌਮ ਉੱਤੇ ਜਿਹ ਦੇ ਓਹ
ਗੁਲਾਮ ਹੋਣਗੇ ਡੰਨ ਲਾਵਾਂਗਾ ਅਰ ਉਹ ਦੇ ਪਿੱਛੋਂ
ਓਹ ਨਿੱਕਲ ਆਉਣਗੇ ਅਤੇ ਇਸੇ ਥਾਂ ਵਿੱਚ ਮੇਰੀ
੮ ਉਪਾਸਨਾ ਕਰਨਗੇ ੦ ਅਤੇ ਉਸ ਨੇ ਉਹ ਦੇ ਨਾਲ
ਸੁੰਨਤ ਦਾ ਨੇਮ ਕੀਤਾ । ਸੋ ਇਸ ਤਰਾਂ ਉਹ ਦੇ
ਇਸਹਾਕ ਜੰਮਿਆ ਅਤੇ ਉਹ ਨੇ ਅੱਠਵੇਂ ਦਿਨ ਉਹ
ਦੀ ਸੁੰਨਤ ਕੀਤੀ ਅਤੇ ਇਸਹਾਕ ਦੇ ਯਾਕੂਬ ਅਰ
ਯਾਕੂਬ ਦੇ ਘਰ ਬਾਰਾਂ ਗੋਤਾਂ ਦੇ ਸਰਦਾਰ ਜੰਮੇ ੦
੯ ਅਤੇ ਉਨ੍ਹਾਂ ਸਰਦਾਰਾਂ ਨੇ ਯੂਸੁਫ਼ ਨਾਲ ਖੁਣਸ ਕਰ ਕੇ
ਉਹ ਨੂੰ ਵੇਚ ਦਿੱਤਾ ਕਿ ਮਿਸਰ ਵਿੱਚ ਲੈ ਜਾਣ ਪਰ
੧੦ ਪਰਮੇਸ਼ੁਰ ਉਹ ਦੇ ਨਾਲ ਸੀ ੦ ਅਤੇ ਉਹ ਨੂੰ ਉਹ ਦੇ
ਸਾਰੇ ਕਸ਼ਟਾਂ ਤੋਂ ਛੁਡਾਇਆ ਅਤੇ ਉਹ ਨੂੰ ਮਿਸਰ ਦੇ
ਪਾਤਸ਼ਾਹ ਫ਼ਿਰਊਨ ਦੇ ਸਾਹਮਣੇ ਕਿਰਪਾ ਅਰ ਬੁੱਧ
ਦਿੱਤੀ ਅਤੇ ਉਸ ਨੇ ਉਹ ਨੂੰ ਮਿਸਰ ਦਾ ਅਤੇ ਆਪਣੇ
੧੧ ਸਾਰੇ ਘਰ ਦਾ ਹਾਕਮ ਬਣਾਇਆ ੦ ਫੇਰ ਸਾਰੇ
ਮਿਸਰ ਅਤੇ ਕਨਾਨ ਵਿੱਚ ਕਾਲ ਪਿਆ ਅਰ ਵੱਡਾ
ਕਸ਼ਟ ਆਇਆ ਅਤੇ ਸਾਡੇ ਪਿਉ ਦਾਦਿਆਂ ਨੂੰ
੧੨ ਅੰਨ ਨਹੀਂ ਸੀ ਲੱਭਦਾ ੦ ਪਰ ਜਾਂ ਯਾਕੂਬ ਨੇ
ਸੁਣਿਆ ਭਈ ਮਿਸਰ ਵਿੱਚ ਅਨਾਜ ਹੈ ਤਾਂ ਸਾਡੇ
੧੩ ਪਿਉ ਦਾਦਿਆਂ ਨੂੰ ਪਹਿਲੀ ਵਾਰ ਘੱਲਿਆ ੦ ਅਤੇ
ਦੂਈ ਵਾਰ ਭਾਈਆਂ ਉੱਤੇ ਯੂਸੁਫ਼ ਪਰਗਟ ਹੋ ਗਿਆ
ਅਰ ਯੂਸੁਫ਼ ਦਾ ਘਰਾਣਾ ਫ਼ਿਰਊਨ ਨੂੰ ਮਲੂਮ ਹੋ
੧੪ ਗਿਆ ੦ ਤਦ ਯੂਸੁਫ਼ ਨੇ ਆਪਣੇ ਪਿਉ ਯਾਕੂਬ ਨੂੰ
ਅਤੇ ਆਪਣੇ ਸਾਰੇ ਕੋੜਮੇ ਨੂੰ ਜੋ ਪੰਝੱਤਰ ਪ੍ਰਾਣੀ ਸਨ
੧੫ ਮੰਗਾ ਲਿਆ ੦ ਸੋ ਯਾਕੂਬ ਮਿਸਰ ਵਿੱਚ ਗਿਆ
ਅਤੇ ਉਹ ਆਪ ਮਰ ਗਿਆ ਅਰ ਸਾਡੇ ਪਿਉ
੧੬ ਦਾਦੇ ਵੀ ੦ ਅਤੇ ਓਹ ਸ਼ਕਮ ਵਿੱਚ ਪੁਚਾਏ ਗਏ
ਅਰ ਉਸ ਕਬਰਸਥਾਨ ਵਿੱਚ ਦੱਬੇ ਗਏ ਜਿਹੜਾ
ਅਬਰਾਹਾਮ ਨੇ ਸ਼ਕਮ ਵਿੱਚ ਹਮੋਰ ਦੇ ਪੁੱਤ੍ਰਾਂ ਤੋਂ ਰੁਪਏ
੧੭ ਦੇ ਕੇ ਮੁੱਲ ਲਿਆ ਸੀ ੦ ਪਰ ਜਾਂ ਉਸ ਕਰਾਰ ਦਾ
ਵੇਲਾ ਜਿਹ ਦਾ ਪਰਮੇਸ਼ੁਰ ਨੇ ਅਬਰਾਹਾਮ ਨਾਲ ਨੇਮ
ਕੀਤਾ ਸੀ ਨੇੜੇ ਆਇਆ ਤਾਂ ਓਹ ਲੋਕ ਮਿਸਰ
੧੮ ਵਿੱਚ ਵਧਣ ਅਤੇ ਬਹੁਤ ਹੋਣ ਲੱਗੇ ੦ ਉਸ ਵੇਲੇ
ਤੀਕੁਰ ਕਿ ਮਿਸਰ ਦਾ ਇੱਕ ਹੋਰ ਪਾਤਸ਼ਾਹ ਹੋਇਆ
੧੯ ਜਿਹੜਾ ਯੂਸੁਫ਼ ਨੂੰ ਨਾ ਜਾਣਦਾ ਸੀ ੦ ਉਹ ਨੇ ਸਾਡੀ
ਕੌਮ ਨਾਲ ਚਤਰਾਈ ਕਰ ਕੇ ਸਾਡੇ ਪਿਉ ਦਾਦਿਆਂ
ਨੂੰ ਤੰਗ ਕੀਤਾ ਭਈ ਓਹ ਆਪਣਿਆਂ ਬਾਲਕਾਂ ਨੂੰ
੨੦ ਬਾਹਰ ਸੁੱਟ ਦੇਣ ਕਿ ਜੀਉਂਦੇ ਨਾ ਰਹਿਣ ੦ ਉਸ
ਸਮੇਂ ਮੂਸਾ ਜੰਮਿਆ ਜੋ ਅੱਤ ਸੋਹਣਾ * ਸੀ । ਉਹ
ਤਿੰਨਾਂ ਮਹੀਨਿਆਂ ਤੀਕੁਰ ਆਪਣੇ ਪਿਉ ਦੇ ਘਰ ਵਿੱਚ
੨੧ ਪਲਦਾ ਰਿਹਾ ੦ ਅਤੇ ਜਾਂ ਉਹ ਬਾਹਰ ਸੁੱਟਿਆ
ਗਿਆ ਤਾਂ ਫ਼ਿਰਊਨ ਦੀ ਧੀ ਨੇ ਉਹ ਨੂੰ ਉਠਾ ਲਿਆ
੨੨ ਅਤੇ ਉਹ ਨੂੰ ਆਪਣਾ ਪੁੱਤ੍ਰ ਕਰਕੇ ਪਾਲਿਆ ੦ ਸੋ
ਮੂਸਾ ਨੇ ਮਿਸਰੀਆਂ ਦੀ ਸਾਰੀ ਵਿੱਦਿਆ ਸਿੱਖੀ ਅਤੇ
ਆਪਣਿਆਂ ਬਚਨਾਂ ਅਤੇ ਕਰਨੀਆਂ ਵਿੱਚ ਸਮਰਥ
੨੩ ਸੀ ੦ ਜਦ ਉਹ ਪੂਰਿਆਂ ਚਾਹਲੀਆਂ ਵਰਿਹਾਂ ਦਾ
ਹੋਣ ਲੱਗਾ ਤਦ ਉਹ ਦੇ ਮਨ ਵਿੱਚ ਆਇਆ ਭਈ
ਮੈਂ ਜਾ ਕੇ ਆਪਣੇ ਭਾਈ ਇਸਰਾਏਲੀਆਂ ਦੀ ਖਬਰ
੨੪ ਲਵਾਂ ੦ ਤਦ ਇੱਕ ਉੱਤੇ ਵਾਧਾ ਹੁੰਦਾ ਵੇਖ ਕੇ ਉਹ
ਦੀ ਸਹਾਇਤਾ ਕੀਤੀ ਅਤੇ ਮਿਸਰੀ ਨੂੰ ਜਾਨੋਂ ਮਾਰਿਆ
ਅਰ ਜਿਹ ਦੇ ਨਾਲ ਜ਼ੋਰਾਵਰੀ ਹੋਈ ਸੀ ਉਹ ਦਾ
੨੫ ਵੱਟਾ ਲਿਆ ੦ ਤਾਂ ਉਸ ਨੇ ਸੋਚਿਆ ਭਈ ਮੇਰੇ ਭਾਈ
ਸਮਝਣਗੇ ਜੋ ਪਰਮੇਸ਼ੁਰ ਮੇਰੇ ਹੱਥੀਂ ਉਨ੍ਹਾਂ ਨੂੰ ਛੁਟਕਾਰਾ
੨੬ ਦੇਣ ਲੱਗਾ ਹੈ, ਪਰ ਓਹ ਨਾ ਸਮਝੇ ੦ ਫੇਰ ਅਗਲੇ
ਭਲਕ ਜਾਂ ਓਹ ਲੜਦੇ ਸਨ ਤਾਂ ਉਨ੍ਹਾਂ ਨੂੰ ਵਿਖਾਈ
ਦਿੱਤਾ ਅਤੇ ਇਹ ਕਹਿ ਕੇ ਉਨ੍ਹਾਂ ਵਿੱਚ ਮੇਲ ਕਰਾਉਣਾ
ਚਾਹਿਆ ਕਿ ਹੇ ਪੁਰਖੋ ਤੁਸੀਂ ਤਾਂ ਭਾਈ ਭਾਈ ਹੋ ।
ਕਿਉਂ ਇੱਕ ਦੂਏ ਦੇ ਉੱਤੇ ਵਾਧਾ ਕਰਦੇ ਹੋ ? ੦
੨੭ ਪਰ ਜਿਹੜਾ ਆਪਣੇ ਗੁਆਂਢੀ ਦੇ ਉੱਤੇ ਵਾਧਾ
ਕਰਦਾ ਸੀ ਉਸ ਨੇ ਉਹ ਨੂੰ ਧੱਕਾ ਦੇ ਕੇ ਆਖਿਆ
ਭਈ ਤੈਨੂੰ ਕਿਨ ਸਾਡੇ ਉੱਤੇ ਹਾਕਮ ਅਤੇ ਨਿਆਈ
੨੮ ਬਣਾਇਆ ਹੈ ? ੦ ਭਲਾ, ਤੂੰ ਮੈਨੂੰ ਭੀ ਮਾਰਿਆ
ਚਾਹੁੰਦਾ ਹੈਂ ਜਿਵੇਂ ਤੈਂ ਕੱਲ ਉਸ ਮਿਸਰੀ ਨੂੰ ਮਾਰ
੨੯ ਸੁੱਟਿਆ ਸੀ ? ੦ ਇਸ ਗੱਲ ਉੱਤੇ ਮੂਸਾ ਭੱਜ
ਗਿਆ ਅਤੇ ਮਿਦਯਾਨ ਦੇਸ ਵਿੱਚ ਜਾ ਰਿਹਾ ।
੩੦ ਉੱਥੇ ਉਹ ਦੇ ਦੋ ਪੁੱਤ੍ਰ ਜੰਮੇ ੦ ਅਤੇ ਜਾਂ ਚਾਹਲੀ ਵਰਹੇ
ਬੀਤ ਗਏ ਤਾਂ ਸੀਨਈ ਦੇ ਪਹਾੜ ਦੀ ਉਜਾੜ ਵਿੱਚ
ਇੱਕ ਦੂਤ ਅੱਗ ਦੀ ਲੋ ਵਿੱਚ ਝਾੜੀ ਵਿੱਚੋਂ ਉਹ ਨੂੰ

* ਅਥਵਾ ਪਰਮੇਸ਼ੁਰ ਅੱਗੇ ਸੋਹਣਾ ।

੩੧ ਵਿਖਾਈ ਦਿੱਤਾ ੦ ਮੂਸਾ ਨੇ ਵੇਖ ਕੇ ਉਸ ਦਰਸ਼ਣ ਤੋਂ
ਅਚਰਜ ਮੰਨਿਆ ਅਤੇ ਜਾਂ ਤੱਕਣ ਲਈ ਨੇੜੇ ਢੁਕਿਆ
੩੨ ਤਾਂ ਪ੍ਰਭੁ ਦੀ ਅਵਾਜ਼ ਆਈ ੦ ਭਈ ਮੈਂ ਤੇਰੇ ਪਿਉ
ਦਾਦਿਆਂ ਦਾ ਪਰਮੇਸ਼ੁਰ ਹਾਂ, ਅਬਰਾਹਾਮ ਦਾ ਅਤੇ
ਇਸਹਾਕ ਦਾ ਅਤੇ ਯਾਕੂਬ ਦਾ ਪਰਮੇਸ਼ੁਰ । ਤਦ ਮੂਸਾ
ਕੰਬ ਉੱਠਿਆ ਅਤੇ ਉਹ ਨੂੰ ਤੱਕਣ ਦਾ ਹਿਆਉ ਨਾ
੩੩ ਪਿਆ ੦ ਤਦ ਪ੍ਰਭੁ ਨੇ ਉਹ ਨੂੰ ਆਖਿਆ ਕਿ
ਆਪਣਿਆਂ ਪੈਰਾਂ ਦੀ ਜੁੱਤੀ ਲਾਹ ਕਿਉਂ ਜੋ ਇਹ ਥਾਂ
੩੪ ਜਿੱਥੇ ਤੂੰ ਖਲੋਤਾ ਹੈਂ ਪਵਿੱਤ੍ਰ ਧਰਤੀ ਹੈ ੦ ਮੈਂ ਦ੍ਰਿਸ਼ਟ
ਕਰ ਕੇ ਆਪਣੇ ਲੋਕਾਂ ਦਾ ਜਿਹੜੇ ਮਿਸਰ ਵਿੱਚ ਹਨ
ਕਸ਼ਟ ਵੇਖਿਆ ਅਤੇ ਮੈਂ ਉਨ੍ਹਾਂ ਦੇ ਹੌਕੇ ਸੁਣ ਕੇ ਉਨ੍ਹਾਂ
ਨੂੰ ਛੁਡਾਉਣ ਉੱਤਰਿਆ ਹਾਂ ਸੋ ਹੁਣ ਆ, ਮੈਂ ਤੈਨੂੰ
੩੫ ਮਿਸਰ ਵਿੱਚ ਘੱਲਾਂਗਾ ੦ ਉਸੇ ਮੂਸਾ ਨੂੰ ਜਿਸ ਤੋਂ ਉਨ੍ਹਾਂ
ਨੇ ਇਨਕਾਰ ਕਰ ਕੇ ਕਿਹਾ ਜੋ ਤੈਨੂੰ ਕਿਹ ਨੇ ਹਾਕਮ
ਅਤੇ ਨਿਆਈ ਬਣਾਇਆ ? ਉਸੇ ਨੂੰ ਪਰਮੇਸ਼ੁਰ ਨੇ
ਉਸ ਦੂਤ ਦੇ ਹੱਥੀਂ ਜੋ ਉਹ ਨੂੰ ਝਾੜੀ ਵਿੱਚ ਵਿਖਾਈ
ਦਿੱਤਾ ਸੀ ਹਾਕਮ ਅਤੇ ਛੁਟਕਾਰਾ ਦੇਣ ਵਾਲਾ ਕਰਕੇ
੩੬ ਘੱਲਿਆ ੦ ਇਹੋ ਮਨੁੱਖ ਮਿਸਰ ਵਿੱਚ ਅਤੇ ਲਾਲ
ਸਮੁੰਦਰ ਵਿੱਚ ਅਤੇ ਉਜਾੜ ਵਿੱਚ ਚਾਹਲੀਆਂ ਵਰਿਹਾਂ
ਤੀਕੁਰ ਅਚੰਭੇ ਅਤੇ ਨਿਸ਼ਾਨ ਵਿਖਾ ਕੇ ਉਨ੍ਹਾਂ ਨੂੰ ਕੱਢ
੩੭ ਲਿਆਇਆ ੦ ਇਹ ਉਹੋ ਮੂਸਾ ਹੈ ਜਿਨ ਇਸਰਾਏਲ
ਦਿਆਂ ਪੁੱਤ੍ਰਾਂ ਨੂੰ ਆਖਿਆ ਭਈ ਪਰਮੇਸ਼ੁਰ ਤੁਹਾਡੇ
ਭਾਈਆਂ ਵਿੱਚੋਂ ਤੁਹਾਡੇ ਲਈ ਮੇਰੇ ਜਿਹਾ ਇੱਕ ਨਬੀ
੩੮ ਖੜਾ ਕਰੇਗਾ ੦ ਇਹ ਉਹੋ ਹੈ ਜੋ ਉਜਾੜ ਦੀ
ਕਲੀਸਿਯਾ ਵਿੱਚ ਉਸ ਦੂਤ ਦੇ ਸੰਗ ਜਿਹੜਾ ਸੀਨਈ
ਦੇ ਪਹਾੜ ਉੱਤੇ ਉਹ ਦੇ ਨਾਲ ਬੋਲਿਆ ਅਤੇ ਸਾਡੇ
ਪਿਉ ਦਾਦਿਆਂ ਦੇ ਸੰਗ ਸੀ, ਅਤੇ ਉਸ ਨੇ ਜੀਉਂਦੇ
੩੯ ਬਚਨ ਪਾਏ ਭਈ ਸਾਨੂੰ ਸੌਂਪ ਦੇਵੇ ੦ ਪਰ ਸਾਡੇ ਪਿਉ
ਦਾਦਿਆਂ ਨੇ ਉਹ ਦੇ ਅਧੀਨ ਹੋਣਾ ਨਾ ਚਾਹਿਆ
ਸਗੋਂ ਉਹ ਨੂੰ ਧੱਕਾ ਦਿੱਤਾ ਅਤੇ ਉਨ੍ਹਾਂ ਦਾ ਦਿਲ
੪੦ ਮਿਸਰ ਦੀ ਵੱਲ ਫਿਰਿਆ ੦ ਅਤੇ ਉਨ੍ਹਾਂ ਹਾਰੂਨ ਨੂੰ
ਆਖਿਆ ਭਈ ਸਾਡੇ ਲਈ ਠਾਕਰ ਬਣਾ ਜਿਹੜੇ ਸਾਡੇ
ਅੱਗੇ ਅੱਗੇ ਚੱਲਣ ਕਿਉਂ ਜੋ ਉਹ ਮੂਸਾ ਜਿਹੜਾ ਸਾਨੂੰ
ਮਿਸਰ ਦੇਸ ਵਿੱਚੋਂ ਕੱਢ ਲਿਆਇਆ ਸਾਨੂੰ ਪਤਾ
੪੧ ਨਹੀਂ ਭਈ ਉਹ ਨੂੰ ਕੀ ਹੋਇਆ ੦ ਉਨ੍ਹੀਂ ਦਿਨੀਂ
ਉਨ੍ਹਾਂ ਨੇ ਇੱਕ ਵੱਛਾ ਬਣਾਇਆ ਅਤੇ ਉਸ ਮੂਰਤ ਨੂੰ
ਬਲੀਦਾਨ ਚੜ੍ਹਾਇਆ ਅਤੇ ਆਪਣੇ ਹੱਥਾਂ ਦੇ ਕੰਮ
੪੨ ਉੱਤੇ ਖੁਸ਼ੀ ਮਨਾਈ ੦ ਪਰ ਪਰਮੇਸ਼ੁਰ ਉਨ੍ਹਾਂ ਤੋਂ ਫਿਰ
ਗਿਆ ਅਤੇ ਉਨ੍ਹਾਂ ਨੂੰ ਛੱਡ ਦਿੱਤਾ ਕਿ ਅਕਾਸ਼ ਦੀ
ਸੈਨਾ ਨੂੰ ਪੂਜਣ ਜਿਵੇਂ ਨਬੀਆਂ ਦੀ ਪੋਥੀ ਵਿੱਚ
ਲਿਖਿਆ ਹੋਇਆ ਹੈ, *—

ਹੇ ਇਸਰਾਏਲ ਦੇ ਘਰਾਣੇ,
ਕੀ ਤੁਸਾਂ ਮੈਨੂੰ ਉਜਾੜ ਵਿੱਚ ਚਾਹਲੀ ਵਰਹੇ
ਪਸੂ ਭੇਟ ਅਤੇ ਬਲੀਦਾਨ ਚੜ੍ਹਾਏ ?
੪੩ ਅਰ ਤੁਸੀਂ ਮੋਲੋਖ ਦੇ ਤੰਬੂ,
ਅਤੇ ਰਿਫ਼ਾਨ ਦਿਉਤੇ ਦੇ ਤਾਰੇ ਨੂੰ,
ਅਰਥਾਤ ਉਨ੍ਹਾਂ ਮੂਰਤਾਂ ਨੂੰ ਚੁੱਕੀ ਫਿਰਦੇ ਸਾਓ
ਜਿਹੜੀਆਂ ਤੁਸਾਂ ਪੂਜਣ ਲਈ ਬਣਾਈਆਂ,
ਅਤੇ ਮੈਂ ਤੁਹਾਨੂੰ ਕੱਢ ਕੇ ਬਾਬੁਲ ਤੋਂ ਪਰੇ ਲੈ ਜਾ
ਕੇ ਵਸਾਵਾਂਗਾ ॥

੪੪ ਸਾਖੀ ਦਾ ਤੰਬੂ ਉਜਾੜ ਵਿੱਚ ਸਾਡੇ ਪਿਉ ਦਾਦਿਆਂ
ਦੇ ਕੋਲ ਸੀ ਜਿਵੇਂ ਉਸੇ ਨੇ ਆਗਿਆ ਦਿੱਤੀ ਜਿਨ
ਮੂਸਾ ਨੂੰ ਆਖਿਆ ਸੀ ਭਈ ਉਹ ਨੂੰ ਉਸ ਖਾਕੇ
੪੫ ਉੱਤੇ ਬਣਾ ਜੋ ਤੈਂ ਵੇਖਿਆ ਹੈ ੦ ਅਤੇ ਉਸ ਨੂੰ ਸਾਡੇ
ਪਿਉ ਦਾਦੇ ਅਗਲਿਆਂ ਤੋਂ ਪਾ ਕੇ ਯਹੋਸ਼ੁਆ ਦੇ ਨਾਲ
ਤਦ ਐੱਥੇ ਲਿਆਏ ਜਦ ਉਨ੍ਹਾਂ ਕੌਮਾਂ ਦੀ ਮਿਲਖ
ਪਾਈ ਜਿਨ੍ਹਾਂ ਨੂੰ ਪਰਮੇਸ਼ੁਰ ਨੇ ਸਾਡੇ ਪਿਉ ਦਾਦਿਆਂ
ਦੇ ਅੱਗਿਓਂ ਕੱਢ ਦਿੱਤਾ ਅਤੇ ਉਹ ਦਾਊਦ ਦੇ ਦਿਨਾਂ
੪੬ ਤੀਕ ਰਿਹਾ ੦ ਉਹ ਨੇ ਪਰਮੇਸ਼ੁਰ ਦੇ ਹਜ਼ੂਰੋਂ ਕਿਰਪਾ ਪਾ
ਕੇ ਚਾਹਿਆ ਜੋ ਯਾਕੂਬ ਦੇ ਪਰਮੇਸ਼ੁਰ ਦੇ ਲਈ ਇੱਕ
੪੭ ਅਸਥਾਨ ਬਣਾਵੇ ੦ ਪਰ ਸੁਲੇਮਾਨ ਨੇ ਉਹ ਦੇ ਲਈ
੪੮ ਇੱਕ ਭਵਨ ਬਣਾਇਆ ੦ ਪਰ ਅੱਤ ਮਹਾਨ ਹੱਥਾਂ
ਦੀਆਂ ਬਣੀਆਂ ਹੋਈਆਂ ਹੈਕਲਾਂ ਵਿੱਚ ਨਹੀਂ ਵੱਸਦਾ
ਜਿਵੇਂ ਨਬੀ ਕਹਿੰਦਾ ਹੈ, †—

੪੯ ਅਕਾਸ਼ ਮੇਰਾ ਸਿੰਘਾਸਣ,
ਅਤੇ ਧਰਤੀ ਮੇਰੇ ਪੈਰ ਰੱਖਣ ਦੀ ਚੌਕੀ ਹੈ ।
ਤੁਸੀਂ ਮੇਰੇ ਲਈ ਕਿਹੋ ਜਿਹਾ ਭਵਨ ਬਣਾਓਗੇ,
ਪ੍ਰਭੁ ਆਖਦਾ ਹੈ,
ਯਾ ਕਿਹੜਾ ਥਾਂ ਮੇਰੇ ਅਰਾਮ ਦਾ ਹੈ ?

---

* ਆਮੋਸ ੫ : ੨੫–੨੭ ।     † ਯਸ. ੬੬ : ੧, ੨ ।

੫੦ ਕੀ ਮੇਰੇ ਹੱਥਾਂ ਨੇ ਏਹ ਸਭ ਵਸਤਾਂ ਨਹੀਂ
ਬਣਾਈਆਂ ? ॥
੫੧ ਹੇ ਹਠੀ ਅਤੇ ਮਨ ਅਰ ਕੰਨ ਦੇ ਬੇ ਸੁੰਨਤੀ ਲੋਕੋ,
ਤੁਸੀਂ ਸਦਾ ਪਵਿੱਤ੍ਰ ਆਤਮਾ ਦਾ ਸਾਹਮਣਾ ਕਰਦੇ
ਹੋ ! ਜਿਵੇਂ ਤੁਹਾਡੇ ਪਿਉ ਦਾਦਿਆਂ ਨੇ ਕੀਤਾ ਤਿਹਾ
੫੨ ਤੁਸੀਂ ਵੀ ਕਰਦੇ ਹੋ ੦ ਨਬੀਆਂ ਵਿੱਚੋਂ ਕਿਹ ਨੂੰ ਤੁਹਾਡੇ
ਪਿਉ ਦਾਦਿਆਂ ਨੇ ਨਹੀਂ ਸਤਾਇਆ ? ਸਗੋਂ ਉਨ੍ਹਾਂ
ਨੇ ਉਸ ਧਰਮੀ ਦੇ ਆਉਣ ਦੀ ਖਬਰ ਦੇਣ ਵਾਲਿਆਂ
ਨੂੰ ਵੱਢ ਸੁੱਟਿਆ ਜਿਹ ਦੇ ਹੁਣ ਤੁਸੀਂ ਫੜਵਾਉਣ
੫੩ ਵਾਲੇ ਅਤੇ ਖੂਨੀ ਹੋਏ ੦ ਤੁਸਾਂ ਸ਼ਰਾ ਨੂੰ ਜਿਹੀ ਦੂਤਾਂ
ਦੇ ਰਾਹੀਂ ਠਹਿਰਾਈ ਗਈ ਸੀ ਪਾਇਆ ਪਰ ਉਹ
ਦੀ ਪਾਲਨਾ ਨਾ ਕੀਤੀ ॥
੫੪ ਏਹ ਗੱਲਾਂ ਸੁਣਦੇ ਹੀ ਓਹ ਮਨ ਵਿੱਚ ਸੜ ਗਏ
੫੫ ਅਤੇ ਉਸ ਉੱਤੇ ਦੰਦ ਪੀਹਣ ਲੱਗੇ ੦ ਪਰ ਉਹ ਨੇ
ਪਵਿੱਤ੍ਰ ਆਤਮਾ ਨਾਲ ਭਰਪੂਰ ਹੋ ਕੇ ਅਕਾਸ਼ ਦੀ ਵੱਲ
ਨਜ਼ਰ ਲਾਈ ਹੋਈ ਪਰਮੇਸ਼ੁਰ ਦਾ ਤੇਜ ਅਤੇ ਯਿਸੂ ਨੂੰ
੫੬ ਪਰਮੇਸ਼ੁਰ ਦੇ ਸੱਜੇ ਹੱਥ ਖੜਾ ਵੇਖਿਆ ੦ ਅਤੇ ਕਿਹਾ,
ਵੇਖੋ ਮੈਂ ਅਕਾਸ਼ ਨੂੰ ਖੁਲ੍ਹਾ ਅਤੇ ਮਨੁੱਖ ਦੇ ਪੁੱਤ੍ਰ ਨੂੰ
੫੭ ਪਰਮੇਸ਼ੁਰ ਦੇ ਸੱਜੇ ਹੱਥ ਖੜਾ ਵੇਖਦਾ ਹਾਂ ! ੦ ਪਰ
ਉਨ੍ਹਾਂ ਨੇ ਉੱਚੀ ਅਵਾਜ਼ ਨਾਲ ਡੰਡ ਪਾ ਕੇ ਆਪਣੇ
ਕੰਨ ਬੰਦ ਕੀਤੇ ਅਤੇ ਇੱਕ ਮਨ ਹੋ ਕੇ ਉਹ ਦੇ ਉੱਤੇ
੫੮ ਟੁੱਟ ਪਏ ੦ ਅਤੇ ਸ਼ਹਿਰੋਂ ਬਾਹਰ ਕੱਢ ਕੇ ਉਹ ਨੂੰ
ਪਥਰਾਹ ਕੀਤਾ ਅਰ ਗਵਾਹਾਂ ਨੇ ਆਪਣੇ ਬਸਤਰ
ਸੌਲੁਸ ਨਾਮੇ ਇੱਕ ਜੁਆਨ ਦੇ ਪੈਰਾਂ ਕੋਲ ਲਾਹ ਕੇ ਰੱਖ
੫੯ ਦਿੱਤੇ ੦ ਸੋ ਉਨ੍ਹਾਂ ਨੇ ਇਸਤੀਫ਼ਾਨ ਨੂੰ ਪਥਰਾਹ ਕੀਤਾ
ਜੋ ਬੇਨਤੀ ਕਰਦਾ ਅਤੇ ਇਹ ਆਖਦਾ ਸੀ ਕਿ ਹੇ
ਪ੍ਰਭੁ ਯਿਸੂ, ਮੇਰੇ ਆਤਮਾ ਨੂੰ ਆਪਣੇ ਕੋਲ ਲੈ ਲੈ ! ੦
੬੦ ਫੇਰ ਉਹ ਗੋਡੇ ਟੇਕ ਕੇ ਉੱਚੀ ਬੋਲਿਆ ਕਿ ਹੇ ਪ੍ਰਭੁ
ਇਹ ਪਾਪ ਉਨ੍ਹਾਂ ਦੇ ਜ਼ੁੰਮੇ ਨਾ ਲਾ ! ਅਤੇ ਇਹ ਕਹਿ
ਕੇ ਉਹ ਸੌਂ ਗਿਆ, ਅਰ ਸੌਲੁਸ ਉਹ ਦੇ ਮਾਰ ਦੇਣ
ਉੱਤੇ ਰਾਜ਼ੀ ਸੀ ॥

### ਕਲੀਸਿਯਾ ਦਾ ਸਤਾਇਆ ਜਾਣਾ ।
### ਹਬਸ਼ੀ ਖੋਜਾ

੮ ਉਸੇ ਦਿਨ ਕਲੀਸਿਯਾ ਉੱਤੇ ਜੋ ਯਰੂਸ਼ਲਮ ਵਿੱਚ
ਸੀ ਵੱਡਾ ਕਸ਼ਟ ਹੋਣ ਲੱਗਾ ਅਤੇ ਰਸੂਲਾਂ ਤੋਂ ਬਿਨਾ
ਓਹ ਸਭ ਯਹੂਦਿਯਾ ਅਰ ਸਾਮਰਿਯਾ ਦੇ ਦੇਸਾਂ ਵਿੱਚ
੨ ਖਿੰਡ ਗਏ ੦ ਭਗਤ ਲੋਕਾਂ ਨੇ ਇਸਤੀਫ਼ਾਨ ਨੂੰ ਦੱਬਿਆ
੩ ਅਤੇ ਉਹ ਦੇ ਲਈ ਵੱਡਾ ਵਿਰਲਾਪ ਕੀਤਾ ੦ ਪਰ
ਸੌਲੁਸ ਕਲੀਸਿਯਾ ਦਾ ਨਾਸ ਕਰਦਾ ਸੀ ਅਤੇ ਉਹ
ਘਰਾਂ ਵਿੱਚ ਵੜ ਵੜ ਕੇ ਮਰਦਾਂ ਅਤੇ ਤੀਵੀਆਂ ਨੂੰ ਧੂ
ਘਸੀਟ ਕੇ ਕੈਦ ਵਿੱਚ ਪੁਆਉਂਦਾ ਸੀ ॥
੪ ਸੋ ਜਿਹੜੇ ਖਿੰਡ ਗਏ ਸਨ ਬਚਨ ਦੀ ਖੁਸ਼ ਖਬਰੀ
੫ ਸੁਣਾਉਂਦੇ ਫਿਰੇ ੦ ਅਤੇ ਫ਼ਿਲਿੱਪੁਸ ਨੇ ਸਾਮਰਿਯਾ ਦੇ
ਨਗਰ ਵਿੱਚ ਜਾ ਕੇ ਉਨ੍ਹਾਂ ਦੇ ਅੱਗੇ ਮਸੀਹ ਦਾ
੬ ਪਰਚਾਰ ਕੀਤਾ ੦ ਅਤੇ ਜਾਂ ਲੋਕਾਂ ਨੇ ਓਹ ਨਿਸ਼ਾਨ ਜੋ
ਉਹ ਵਿਖਾਉਂਦਾ ਸੀ ਸੁਣੇ ਅਤੇ ਵੇਖੇ ਤਾਂ ਇੱਕ ਮਨ ਹੋ
ਕੇ ਫ਼ਿਲਿੱਪੁਸ ਦੀਆਂ ਗੱਲਾਂ ਉੱਤੇ ਚਿੱਤ ਲਾਇਆ ੦
੭ ਕਿਉਂਕਿ ਭਰਿਸ਼ਟ ਆਤਮੇ ਬਹੁਤਿਆਂ ਵਿੱਚੋਂ ਜਿਨ੍ਹਾਂ
ਨੂੰ ਚਿੰਬੜੇ ਹੋਏ ਸਨ ਉੱਚੀ ਅਵਾਜ਼ ਨਾਲ ਚੀਕਾਂ
ਮਾਰਦੇ ਨਿੱਕਲ ਗਏ ਅਤੇ ਅਧਰੰਗੀ ਅਤੇ ਲੰਙੇ ਬਥੇਰੇ
੮ ਚੰਗੇ ਕੀਤੇ ਗਏ ੦ ਅਰ ਉਸ ਨਗਰ ਵਿੱਚ ਵੱਡੀ ਧੰਨ
ਧੰਨ ਹੋਈ ॥
੯ ਪਰ ਸ਼ਮਊਨ ਨਾਮੇ ਇੱਕ ਮਨੁੱਖ ਸੀ ਜਿਹੜਾ ਅੱਗੇ
ਉਸ ਨਗਰ ਵਿੱਚ ਜਾਦੂ ਕਰ ਕੇ ਸਾਮਰਿਯਾ ਦੇ ਲੋਕਾਂ
ਨੂੰ ਹੈਰਾਨ ਕਰਦਾ ਅਤੇ ਆਖਦਾ ਸੀ ਭਈ ਮੈਂ ਕੋਈ
੧੦ ਮਹਾਂ ਪੁਰਖ ਹਾਂ ੦ ਅਰ ਛੋਟੇ ਤੋਂ ਲੈਕੇ ਵੱਡੇ ਤਾਈਂ ਸਭ
ਉਹ ਦੀ ਵੱਲ ਚਿੱਤ ਲਾ ਕੇ ਆਖਦੇ ਸਨ ਭਈ ਇਹ
ਮਨੁੱਖ ਪਰਮੇਸ਼ੁਰ ਦੀ ਉਹ ਸ਼ਕਤੀ ਹੈ ਜਿਹੜੀ ਵੱਡੀ
੧੧ ਕਹਾਉਂਦੀ ਹੈ ! ੦ ਅਤੇ ਉਨ੍ਹਾਂ ਉਹ ਦੀ ਵੱਲ ਇਸ
ਕਰਕੇ ਚਿੱਤ ਲਾਇਆ ਕਿ ਉਹ ਨੇ ਬਹੁਤ ਚਿਰ ਤੋਂ
੧੨ ਜਾਦੂ ਕਰ ਕੇ ਉਨ੍ਹਾਂ ਨੂੰ ਹੈਰਾਨ ਕਰ ਰੱਖਿਆ ਸੀ ੦ ਪਰ
ਜਾਂ ਉਨ੍ਹਾਂ ਨੇ ਫ਼ਿਲਿੱਪੁਸ ਦੀ ਪਰਤੀਤ ਕੀਤੀ ਜੋ
ਪਰਮੇਸ਼ੁਰ ਦੇ ਰਾਜ ਅਤੇ ਯਿਸੂ ਮਸੀਹ ਦੇ ਨਾਮ ਦੀ
ਖੁਸ਼ ਖਬਰੀ ਸੁਣਾਉਂਦਾ ਸੀ ਤਾਂ ਮਨੁੱਖ ਨਾਲੇ ਤੀਵੀਆਂ
੧੩ ਬਪਤਿਸਮਾ ਲੈਣ ਲੱਗੇ ੦ ਨਾਲੇ ਸ਼ਮਊਨ ਨੇ ਆਪ ਵੀ
ਪਰਤੀਤ ਕੀਤੀ ਅਤੇ ਬਪਤਿਸਮਾ ਲੈ ਕੇ ਫ਼ਿਲਿੱਪੁਸ ਦੇ
ਨਾਲ ਹੀ ਰਿਹਾ ਅਤੇ ਨਿਸ਼ਾਨੀਆਂ ਅਤੇ ਵੱਡੀਆਂ
ਕਰਾਮਾਤਾਂ ਜੋ ਪਰਗਟ ਹੋਈਆਂ ਸਨ ਵੇਖ ਕੇ ਦੰਗ
ਹੋਇਆ ॥
੧੪ ਜਾਂ ਰਸੂਲਾਂ ਨੇ ਜਿਹੜੇ ਯਰੂਸ਼ਲਮ ਵਿੱਚ ਸਨ ਇਹ
ਸੁਣਿਆ ਭਈ ਸਾਮਰਿਯਾ ਨੇ ਪਰਮੇਸ਼ੁਰ ਦਾ ਬਚਨ

ਮੰਨ ਲਿਆ ਹੈ ਤਾਂ ਪਤਰਸ ਅਤੇ ਯੂਹੰਨਾ ਨੂੰ ਉਨ੍ਹਾਂ ਦੇ
੧੫ ਕੋਲ ਘੱਲਿਆ ੦ ਓਹਨਾਂ ਜਾ ਕੇ ਉਨ੍ਹਾਂ ਦੇ ਲਈ
ਪ੍ਰਾਰਥਨਾ ਕੀਤੀ ਭਈ ਓਹ ਪਵਿੱਤ੍ਰ ਆਤਮਾ ਪਾਉਣ ੦
੧੬ ਕਿਉਂ ਜੋ ਉਹ ਅਜੇ ਤੀਕੁਰ ਉਨ੍ਹਾਂ ਵਿੱਚੋਂ ਕਿਸੇ ਤੇ
ਨਾ ਉਤਰਿਆ ਸੀ ਪਰ ਉਨ੍ਹਾਂ ਨਿਰਾ ਪ੍ਰਭੁ ਯਿਸੂ ਦੇ
੧੭ ਨਾਮ ਉੱਤੇ ਬਪਤਿਸਮਾ ਲਿਆ ਸੀ ੦ ਤਦ ਇਨ੍ਹਾਂ ਨੇ
ਉਨ੍ਹਾਂ ਉੱਤੇ ਹੱਥ ਰੱਖੇ ਅਤੇ ਉਨ੍ਹਾਂ ਨੂੰ ਪਵਿੱਤ੍ਰ ਆਤਮਾ
੧੮ ਮਿਲਿਆ ੦ ਸੋ ਜਾਂ ਸ਼ਮਊਨ ਨੇ ਵੇਖਿਆ ਜੋ ਰਸੂਲਾਂ
ਦੇ ਹੱਥ ਰੱਖਣ ਨਾਲ ਪਵਿੱਤ੍ਰ ਆਤਮਾ ਦਿੱਤਾ ਜਾਂਦਾ
੧੯ ਹੈ ਤਾਂ ਉਨ੍ਹਾਂ ਦੇ ਕੋਲ ਰੁਪਏ ਲਿਆਇਆ ੦ ਅਤੇ
ਬੋਲਿਆ ਕਿ ਮੈਨੂੰ ਭੀ ਇਹ ਸ਼ਕਤੀ ਦਿਓ ਤਾਂ ਜੋ ਮੈਂ
ਜਿਸ ਕਿਸੇ ਤੇ ਹੱਥ ਰੱਖਾਂ ਸੋ ਉਹ ਨੂੰ ਪਵਿੱਤ੍ਰ ਆਤਮਾ
੨੦ ਮਿਲੇ ੦ ਪਰ ਪਤਰਸ ਨੇ ਉਹ ਨੂੰ ਕਿਹਾ, ਤੇਰੇ ਰੁਪਏ ਤੇਰੇ
ਨਾਲ ਨਾਸ ਹੋਣ ਇਸ ਲਈ ਜੋ ਤੈਂ ਪਰਮੇਸ਼ੁਰ ਦੀ
੨੧ ਦਾਤ ਨੂੰ ਮੁੱਲ ਲੈਣ ਦਾ ਖਿਆਲ ਕੀਤਾ ! ੦ ਤੇਰਾ
ਇਸ ਗੱਲ ਵਿੱਚ ਨਾ ਹਿੱਸਾ ਹੈ ਨਾ ਸਾਂਝ ਕਿਉਂ ਜੋ
੨੨ ਤੇਰਾ ਮਨ ਪਰਮੇਸ਼ੁਰ ਦੇ ਅੱਗੇ ਸਿੱਧਾ ਨਹੀਂ ੦ ਸੋ ਤੂੰ
ਆਪਣੀ ਇਸ ਬੁਰਿਆਈ ਤੋਂ ਤੋਬਾ ਕਰ ਅਤੇ ਪ੍ਰਭੁ ਦੇ
ਅੱਗੇ ਬੇਨਤੀ ਕਰ ਤਾਂ ਕੀ ਜਾਣੀਏ ਜੋ ਤੇਰੇ ਮਨ ਦੀ
੨੩ ਸੋਚ ਮਾਫ਼ ਕੀਤੀ ਜਾਵੇ ੦ ਕਿਉਂ ਜੋ ਮੈਂ ਵੇਖਦਾ ਹਾਂ
ਭਈ ਤੂੰ ਪਿੱਤ ਦੀ ਕੁੜੱਤਣ ਅਤੇ ਬਦੀ ਦੇ ਬੰਧਨ ਵਿੱਚ
੨੪ ਹੈਂ ੦ ਸ਼ਮਊਨ ਨੇ ਉੱਤਰ ਦਿੱਤਾ, ਤੁਸੀਂ ਹੀ ਮੇਰੇ ਲਈ
ਪ੍ਰਭੁ ਦੇ ਅੱਗੇ ਬੇਨਤੀ ਕਰੋ ਭਈ ਜਿਹੜੀਆਂ ਗੱਲਾਂ
ਤੁਸਾਂ ਆਖੀਆਂ ਹਨ ਉਨ੍ਹਾਂ ਵਿੱਚੋਂ ਕੋਈ ਮੇਰੇ ਉੱਤੇ ਨਾ
ਆ ਪਵੇ ॥
੨੫ ਸੋ ਜਾਂ ਉਨ੍ਹਾਂ ਸਾਖੀ ਦਿੱਤੀ ਅਤੇ ਪ੍ਰਭੁ ਦਾ ਬਚਨ
ਸੁਣਾਇਆ ਤਾਂ ਯਰੂਸ਼ਲਮ ਨੂੰ ਮੁੜੇ ਅਤੇ ਸਾਮਰੀਆਂ
ਦਿਆਂ ਬਹੁਤ ਸਾਰਿਆਂ ਪਿੰਡਾਂ ਵਿੱਚ ਖੁਸ਼ ਖਬਰੀ
ਸੁਣਾਈ ॥
੨੬ ਪਰ ਪ੍ਰਭੁ ਦੇ ਇੱਕ ਦੂਤ ਨੇ ਫ਼ਿਲਿੱਪੁਸ ਨਾਲ ਬਚਨ
ਕਰ ਕੇ ਆਖਿਆ ਕਿ ਉੱਠ ਅਤੇ ਦੱਖਣ ਵੱਲ ਉਸ
ਰਸਤੇ ਉੱਤੇ ਜਾਹ ਜੋ ਯਰੂਸ਼ਲਮ ਤੋਂ ਗਾਜ਼ਾ ਨੂੰ ਜਾਂਦਾ
੨੭ ਹੈ, ਉਹ ਉਜਾੜ ਹੈ ੦ ਤਾਂ ਉਹ ਉੱਠ ਕੇ ਤੁਰ ਪਿਆ
ਅਰ ਵੇਖੋ ਕਿ ਹਬਸ਼ ਦੇਸ ਦਾ ਇੱਕ ਮਨੁੱਖ ਸੀ ਜਿਹੜਾ
ਖੋਜਾ ਅਰ ਹਬਸ਼ ਦੀ ਰਾਣੀ ਕੰਦਾਕੇ ਦਾ ਵੱਡਾ
ਇਖ਼ਤਿਆਰ ਵਾਲਾ ਅਤੇ ਉਹ ਦੇ ਸਾਰੇ ਖ਼ਜ਼ਾਨੇ ਉੱਤੇ
ਸੀ ਅਰ ਯਰੂਸ਼ਲਮ ਵਿੱਚ ਬੰਦਗੀ ਕਰਨ ਨੂੰ ਆਇਆ
੨੮ ਸੀ ੦ ਉਹ ਮੁੜਿਆ ਜਾਂਦਾ ਅਤੇ ਆਪਣੇ ਰਥ ਵਿੱਚ
ਬੈਠਾ ਹੋਇਆ ਯਸਾਯਾਹ ਨਬੀ ਦੀ ਪੋਥੀ ਵਾਚ ਰਿਹਾ
੨੯ ਸੀ ੦ ਤਾਂ ਆਤਮਾ ਨੇ ਫ਼ਿਲਿੱਪੁਸ ਨੂੰ ਕਿਹਾ ਕਿ ਅਗਾਹਾਂ
੩੦ ਚੱਲ ਅਤੇ ਐਸ ਰਥ ਨਾਲ ਮਿਲ ਜਾਹ ੦ ਸੋ
ਫ਼ਿਲਿੱਪੁਸ ਨੇ ਉਸ ਵੱਲ ਦੌੜ ਕੇ ਉਸ ਨੂੰ ਯਸਾਯਾਹ
ਨਬੀ ਦੀ ਪੋਥੀ ਨੂੰ ਵਾਚਦੇ ਸੁਣਿਆ ਅਤੇ ਕਿਹਾ, ਜੋ
੩੧ ਕੁਝ ਤੁਸੀਂ ਵਾਚਦੇ ਹੋ ਸਮਝਦੇ ਭੀ ਹੋ ? ੦ ਉਸ ਨੇ
ਆਖਿਆ, ਜਦ ਤਾਈਂ ਕੋਈ ਮੈਨੂੰ ਰਾਹ ਨਾ ਦੱਸੇ ਇਹ
ਮੈਥੋਂ ਕਿਕੂੰ ਹੋ ਸੱਕੇ ? ਫੇਰ ਉਸ ਨੇ ਫ਼ਿਲਿੱਪੁਸ ਅੱਗੇ
੩੨ ਬੇਨਤੀ ਕੀਤੀ ਕਿ ਮੇਰੇ ਨਾਲ ਤੂੰ ਚੜ੍ਹ ਬੈਠ ੦ ਉਸ
ਪੋਥੀ ਦੀ ਪਉੜੀ ਜੋ ਉਹ ਵਾਚ ਰਿਹਾ ਸੀ ਸੋ
ਏਹ ਸੀ,*—

ਉਹ ਭੇਡ ਦੀ ਨਿਆਈਂ ਕੱਟੇ ਜਾਣ ਨੂੰ ਲਿਆਂਦਾ
ਗਿਆ,
ਅਰ ਜਿਵੇਂ ਲੇਲਾ ਆਪਣੀ ਉੱਨ ਕਤਰਨ ਵਾਲੇ
ਦੇ ਅੱਗੇ ਗੁੰਗਾ ਰਹਿੰਦਾ ਹੈ,
ਤਿਵੇਂ ਹੀ ਉਹ ਆਪਣਾ ਮੂੰਹ ਨਹੀਂ ਖੋਲ੍ਹਦਾ !
੩੩ ਉਹ ਦੀ ਅਧੀਨਗੀ ਵਿੱਚ ਉਹ ਦਾ ਨਿਆਉਂ
ਨਖੁੱਟ ਗਿਆ ।
ਉਹ ਦੀ ਪੀੜ੍ਹੀ ਦਾ ਕੌਣ ਬਿਆਨ ਕਰੇਗਾ ?
ਕਿਉਂ ਕਿ ਉਹ ਦੀ ਜਾਨ ਧਰਤੀ ਉੱਤੋਂ ਚੁੱਕੀ
ਜਾਂਦੀ ਹੈ ॥

੩੪ ਤਾਂ ਉਸ ਖੋਜੇ ਨੇ ਅੱਗੋਂ ਫ਼ਿਲਿੱਪੁਸ ਨੂੰ ਆਖਿਆ,
ਮੈਂ ਤੇਰੇ ਅੱਗੇ ਇਹ ਅਰਜ਼ ਕਰਦਾ ਹਾਂ ਭਈ ਨਬੀ
ਕਿਹ ਦੀ ਗੱਲ ਕਰਦਾ ਹੈ, ਆਪਣੀ ਯਾ ਕਿਸੇ ਹੋਰ
੩੫ ਜਣੇ ਦੀ ? ੦ ਤਦ ਫ਼ਿਲਿੱਪੁਸ ਨੇ ਆਪਣਾ ਮੂੰਹ
ਖੋਲ੍ਹਿਆ ਅਤੇ ਉਸ ਲਿਖਤ ਤੋਂ ਸ਼ੁਰੂ ਕਰ ਕੇ ਯਿਸੂ ਦੀ
੩੬ ਖੁਸ਼ ਖਬਰੀ ਉਸ ਨੂੰ ਸੁਣਾਈ ੦ ਅਤੇ ਓਹ ਰਾਹ ਤੇ
ਜਾਂਦੇ ਜਾਂਦੇ ਇੱਕ ਪਾਣੀ ਦੇ ਕੋਲ ਅੱਪੜੇ । ਤਾਂ ਉਸ
ਖੋਜੇ ਨੇ ਕਿਹਾ ਕਿ ਵੇਖ, ਪਾਣੀ ਹੈਗਾ । ਹੁਣ ਮੈਨੂੰ
ਬਪਤਿਸਮਾ ਲੈਣ ਤੋਂ ਕਿਹੜੀ ਚੀਜ਼ ਰੋਕਦੀ ਹੈ ? ੦
੩੮ ਤਦ ਉਸ ਨੇ ਰਥ ਖੜਾ ਕਰਨ ਦਾ ਹੁਕਮ ਕੀਤਾ ਅਤੇ
ਫ਼ਿਲਿੱਪੁਸ ਅਤੇ ਖੋਜਾ ਦੋਵੇਂ ਪਾਣੀ ਵਿੱਚ ਉਤਰੇ ਅਤੇ

* ਯਸ. ੫੩ : ੭, ੮ ।

੩੯ ਉਹ ਨੇ ਉਸ ਨੂੰ ਬਪਤਿਸਮਾ ਦਿੱਤਾ ੦ ਅਰ ਜਾਂ ਓਹ
ਪਾਣੀ ਵਿੱਚੋਂ ਨਿੱਕਲ ਆਏ ਤਾਂ ਪ੍ਰਭੁ ਦਾ ਆਤਮਾ
ਫ਼ਿਲਿੱਪੁਸ ਨੂੰ ਫੜ ਲੈ ਗਿਆ ਅਤੇ ਖੋਜੇ ਨੇ ਉਹ ਨੂੰ
ਫੇਰ ਨਾ ਵੇਖਿਆ ਕਿਉਂ ਜੋ ਉਹ ਅਨੰਦ ਨਾਲ ਆਪਣੇ
੪੦ ਰਾਹ ਚੱਲਿਆ ਗਿਆ ੦ ਪਰ ਫ਼ਿਲਿੱਪੁਸ ਅਜ਼ੋਤੁਸ
ਵਿੱਚ ਮਿਲਿਆ ਅਰ ਜਦ ਤੀਕੁਰ ਕੈਸਰਿਯਾ ਵਿੱਚ ਨਾ
ਆਇਆ ਉਹ ਲੰਘਦਾ ਹੋਇਆ ਸਭਨਾਂ ਨਗਰਾਂ ਵਿੱਚ
ਖੁਸ਼ ਖਬਰੀ ਸੁਣਾਉਂਦਾ ਗਿਆ ॥

## ੯ ਸੌਲੁਸ ਦਾ ਮਸੀਹੀ ਹੋਣਾ । ਤਬਿਥਾ ਦਾ ਜਿਵਾਉਣਾ

ਪਰ ਸੌਲੁਸ ਅਜੇ ਪ੍ਰਭੁ ਦੇ ਚੇਲਿਆਂ ਦੇ ਦਬਕਾਉਣ
ਅਤੇ ਕਤਲ ਕਰਨ ਤੇ ਦਮ ਮਾਰਦਾ ਹੋਇਆ ਸਰਦਾਰ
੨ ਜਾਜਕ ਦੇ ਕੋਲ ਗਿਆ ੦ ਅਤੇ ਉਸ ਕੋਲੋਂ ਦੰਮਿਸਕ
ਦੀਆਂ ਸਮਾਜਾਂ ਦੇ ਨਾਉਂ ਇਸ ਪਰਕਾਰ ਦੀਆਂ
ਚਿੱਠੀਆਂ ਮੰਗੀਆਂ ਭਈ ਜੋ ਇਸ ਪੰਥ ਦੇ ਮੈਨੂੰ ਮਿਲਣ
ਭਾਵੇਂ ਮਨੁੱਖ ਭਾਵੇਂ ਤੀਵੀਂ ਤਾਂ ਓਹਨਾਂ ਨੂੰ ਬੱਧੇ ਹੋਏ
੩ ਯਰੂਸ਼ਲਮ ਵਿੱਚ ਲਿਆਵਾਂ ੦ ਜਾਂ ਉਹ ਚੱਲਿਆ ਜਾਂਦਾ
ਸੀ ਤਾਂ ਐਉਂ ਹੋਇਆ ਜੋ ਉਹ ਦੰਮਿਸਕ ਦੇ ਨੇੜੇ ਆ
ਢੁੱਕਿਆ ਅਤੇ ਅਚਾਣਕ ਅਕਾਸ਼ੋਂ ਇੱਕ ਜੋਤ ਉਹ ਦੇ
੪ ਚੁਫੇਰੇ ਚਮਕੀ ੦ ਤਾਂ ਉਹ ਭੁਵੇਂ ਡਿੱਗ ਪਿਆ ਅਤੇ
ਇੱਕ ਅਵਾਜ਼ ਸੁਣੀ ਜੋ ਉਹ ਨੂੰ ਕਹਿੰਦੀ ਸੀ, ਹੇ ਸੌਲੁਸ,
੫ ਹੇ ਸੌਲੁਸ ! ਤੂੰ ਮੈਨੂੰ ਕਿਉਂ ਸਤਾਉਂਦਾ ਹੈਂ ? ੦ ਉਹ ਨੇ
ਆਖਿਆ, ਪ੍ਰਭੁ ਜੀ, ਤੂੰ ਕੌਣ ਹੈਂ ? ਉਸ ਨੇ ਕਿਹਾ,
੬ ਮੈਂ ਯਿਸੂ ਹਾਂ ਜਿਹ ਨੂੰ ਤੂੰ ਸਤਾਉਂਦਾ ਹੈਂ ੦ ਪਰ ਉੱਠ
ਅਤੇ ਸ਼ਹਿਰ ਵਿੱਚ ਜਾਹ ਅਰ ਜੋ ਕੁਝ ਤੈਨੂੰ ਕਰਨਾ
੭ ਚਾਹੀਦਾ ਹੈ ਸੋ ਤੈਨੂੰ ਦੱਸਿਆ ਜਾਵੇਗਾ ੦ ਜਿਹੜੇ ਪੁਰਖ
ਉਹ ਦੇ ਨਾਲ ਪੈਂਡਾ ਕਰਦੇ ਸਨ ਓਹ ਚੁੱਪ ਚਾਪ ਖੜੇ
ਰਹੇ ਕਿ ਉਨ੍ਹਾਂ ਅਵਾਜ਼ ਤਾਂ ਸੁਣੀ ਪਰ ਕਿਸੇ ਨੂੰ ਡਿੱਠਾ
੮ ਨਾ ਸੀ ੦ ਸੌਲੁਸ ਭੋਂ ਉੱਤੋਂ ਉੱਠਿਆ ਪਰ ਜਾਂ
ਆਪਣੀਆਂ ਅੱਖਾਂ ਖੋਲ੍ਹੀਆਂ ਤਾਂ ਉਹ ਨੂੰ ਕੁਝ ਨਾ
ਦਿੱਸਿਆ ਅਰ ਉਹ ਦਾ ਹੱਥ ਫੜ ਕੇ ਦੰਮਿਸਕ
੯ ਵਿੱਚ ਲਿਆਏ ੦ ਅਤੇ ਉਹ ਤਿੰਨ ਦਿਨ ਅੰਨ੍ਹਾ ਰਿਹਾ
ਅਤੇ ਨਾ ਕੁਝ ਖਾਧਾ ਨਾ ਪੀਤਾ ॥

੧੦ ਦੰਮਿਸਕ ਵਿੱਚ ਹਨਾਨਿਯਾਹ ਨਾਉਂ ਦਾ ਇੱਕ ਚੇਲਾ
ਸੀ । ਉਹ ਨੂੰ ਪ੍ਰਭੁ ਨੇ ਦਰਸ਼ਣ ਦੇ ਕੇ ਕਿਹਾ, ਹੇ
ਹਨਾਨਿਯਾਹ ! ਉਸ ਆਖਿਆ, ਪ੍ਰਭੁ ਜੀ ਵੇਖ, ਮੈਂ
੧੧ ਹਾਜ਼ਰ ਹਾਂ ੦ ਤਾਂ ਪ੍ਰਭੁ ਨੇ ਉਹ ਨੂੰ ਕਿਹਾ, ਉੱਠ ਅਤੇ
ਉਸ ਗਲੀ ਵਿੱਚ ਜੋ ਸਿੱਧੀ ਕਹਾਉਂਦੀ ਹੈ ਜਾਹ ਅਤੇ
ਯਹੂਦਾ ਦੇ ਘਰ ਵਿੱਚ ਸੌਲੁਸ ਨਾਮੇ ਤਰਸੁਸ ਦੇ ਰਹਿਣ
ਵਾਲੇ ਦੇ ਲਈ ਪੁੱਛ ਕਿਉਂਕਿ ਵੇਖ ਉਹ ਪ੍ਰਾਰਥਨਾ
੧੨ ਕਰਦਾ ਹੈ ੦ ਅਤੇ ਉਸ ਨੇ ਹਨਾਨਿਯਾਹ ਨਾਮੇ ਇੱਕ
ਮਨੁੱਖ ਨੂੰ ਅੰਦਰ ਆਉਂਦਿਆਂ ਅਤੇ ਆਪਣੇ ਉੱਤੇ
ਹੱਥ ਰੱਖਦਿਆਂ ਡਿੱਠਾ ਹੈ ਤਾਂ ਜੋ ਫੇਰ ਸੁਜਾਖਾ ਹੋਵੇ ੦
੧੩ ਪਰ ਹਨਾਨਿਯਾਹ ਨੇ ਉੱਤਰ ਦਿੱਤਾ ਕਿ ਪ੍ਰਭੁ ਜੀ ਮੈਂ
ਬਹੁਤਿਆਂ ਕੋਲੋਂ ਏਸ ਮਨੁੱਖ ਦੀ ਗੱਲ ਸੁਣੀ ਹੈ. ਜੋ
ਇਹ ਨੇ ਯਰੂਸ਼ਲਮ ਵਿੱਚ ਤੇਰੇ ਸੰਤਾਂ ਨਾਲ ਕੇਡੀ
੧੪ ਬੁਰਿਆਈ ਕੀਤੀ ਹੈ ! ੦ ਅਤੇ ਉਸ ਨੇ ਪਰਧਾਨ
ਜਾਜਕਾਂ ਦੀ ਵੱਲੋਂ ਇਸ ਗੱਲ ਦੀ ਮੁਖ਼ਤਿਆਰੀ ਪਾਈ
ਹੈ ਭਈ ਏਥੇ ਵੀ ਤੇਰੇ ਨਾਮ ਲੈਣ ਵਾਲਿਆਂ ਸਭਨਾਂ
੧੫ ਨੂੰ ਬੰਨ੍ਹ ਲਵੇ ੦ ਪਰ ਪ੍ਰਭੁ ਨੇ ਉਹ ਨੂੰ ਆਖਿਆ, ਤੂੰ
ਚੱਲਿਆ ਜਾਹ ਕਿਉਂ ਜੋ ਉਹ ਮੇਰੇ ਲਈ ਇੱਕ ਚੁਣਿਆ
ਹੋਇਆ ਵਸੀਲਾ ਹੈ ਭਈ ਪਰਾਈਆਂ ਕੌਮਾਂ ਅਤੇ
ਰਾਜਿਆਂ ਅਤੇ ਇਸਰਾਏਲ ਦੀ ਅੰਸ ਅੱਗੇ ਮੇਰਾ ਨਾਮ
੧੬ ਪੁਚਾਵੇ ੦ ਕਿਉਂਕਿ ਮੈਂ ਉਸ ਨੂੰ ਵਿਖਾਵਾਂਗਾ ਜੋ ਮੇਰੇ
ਨਾਮ ਦੇ ਬਦਲੇ ਉਸ ਨੂੰ ਕੀ ਕੁਝ ਝੱਲਣਾ ਪਵੇਗਾ ੦
੧੭ ਤਦ ਹਨਾਨਿਯਾਹ ਚੱਲਿਆ ਗਿਆ ਅਤੇ ਉਸ ਘਰ
ਵਿੱਚ ਜਾ ਵੜਿਆ ਅਰ ਉਸ ਤੇ ਹੱਥ ਰੱਖ ਕੇ ਬੋਲਿਆ,
ਹੇ ਭਾਈ ਸੌਲੁਸ, ਪ੍ਰਭੁ ਅਰਥਾਤ ਯਿਸੂ ਨੇ ਜੋ ਤੈਨੂੰ
ਉਸ ਰਾਹ ਵਿੱਚ ਜਿਸ ਤੋਂ ਤੂੰ ਆਇਆ ਸੀ ਵਿਖਾਈ
ਦਿੱਤਾ ਮੈਨੂੰ ਘੱਲਿਆ ਹੈ ਭਈ ਤੂੰ ਸੁਜਾਖਾ ਹੋ ਜਾਵੇਂ
੧੮ ਅਰ ਪਵਿੱਤ੍ਰ ਆਤਮਾ ਨਾਲ ਭਰ ਜਾਵੇਂ ੦ ਓਵੇਂ ਉਹ
ਦੀਆਂ ਅੱਖਾਂ ਤੋਂ ਛਿਲਕੇ ਜੇਹੇ ਡਿੱਗੇ ਅਤੇ ਉਹ
ਸੁਜਾਖਾ ਹੋ ਗਿਆ ਅਤੇ ਉੱਠ ਕੇ ਬਪਤਿਸਮਾ ਲਿਆ
ਅਰ ਪਰਸ਼ਾਦ ਛਕ ਕੇ ਤਕੜਾ ਹੋ ਗਿਆ ॥

੧੯ ਫੇਰ ਉਹ ਕਈ ਦਿਨ ਦੰਮਿਸਕ ਵਿੱਚ ਚੇਲਿਆਂ
੨੦ ਦੇ ਨਾਲ ਰਿਹਾ ੦ ਅਰ ਉਹ ਤੁਰਤ ਸਮਾਜਾਂ ਵਿੱਚ
ਯਿਸੂ ਦਾ ਪਰਚਾਰ ਕਰਨ ਲੱਗਾ ਭਈ ਉਹ ਪਰਮੇਸ਼ੁਰ
੨੧ ਦਾ ਪੁੱਤ੍ਰ ਹੈ ੦ ਅਤੇ ਸਭ ਸੁਣਨ ਵਾਲੇ ਅਚਰਜ ਹੋ
ਕੇ ਬੋਲੇ, ਕੀ ਇਹ ਉਹੋ ਨਹੀਂ ਜਿਹੜਾ ਯਰੂਸ਼ਲਮ ਵਿੱਚ
ਇਸ ਨਾਮ ਦੇ ਲੈਣ ਵਾਲਿਆਂ ਦਾ ਨਾਸ ਕਰਦਾ ਸੀ
ਅਤੇ ਉਹ ਇਸੇ ਗੱਲ ਲਈ ਐਥੇ ਆਇਆ ਸੀ ਭਈ

ਉਨ੍ਹਾਂ ਨੂੰ ਬੱਧੇ ਹੋਏ ਪਰਧਾਨ ਜਾਜਕਾਂ ਦੇ ਅੱਗੇ ਲੈ
੨੨ ਜਾਵੇ ? o ਪਰ ਸੌਲੁਸ ਹੋਰ ਵੀ ਤਕੜਾ ਹੁੰਦਾ ਗਿਆ
ਅਤੇ ਇਸ ਗੱਲ ਨੂੰ ਸਾਬਤ ਕਰ ਕੇ ਭਈ ਮਸੀਹ ਇਹੋ
ਹੈ ਉਨ੍ਹਾਂ ਯਹੂਦੀਆਂ ਨੂੰ ਜਿਹੜੇ ਦੰਮਿਸਕ ਵਿੱਚ ਰਹਿੰਦੇ
ਸਨ ਘਬਰਾ ਦਿੱਤਾ ॥

੨੩ ਜਾਂ ਬਹੁਤ ਦਿਨ ਬੀਤ ਗਏ ਤਾਂ ਯਹੂਦੀਆਂ ਨੇ
੨੪ ਉਹ ਦੇ ਮਾਰ ਘੱਤਣ ਦਾ ਮਤਾ ਪਕਾਇਆ o ਪਰ
ਉਨ੍ਹਾਂ ਦਾ ਮਤਾ ਸੌਲੁਸ ਨੂੰ ਮਲੂਮ ਹੋ ਗਿਆ ਅਤੇ
ਉਨ੍ਹਾਂ ਨੇ ਰਾਤ ਦਿਨ ਦਰਵੱਜਿਆਂ ਦੀ ਵੀ ਰਾਖੀ
੨੫ ਕੀਤੀ ਭਈ ਉਹ ਨੂੰ ਮਾਰ ਸੁੱਟਣ o ਪਰ ਉਹ
ਦੇ ਚੇਲਿਆਂ ਨੇ ਰਾਤ ਦੇ ਵੇਲੇ ਉਹ ਨੂੰ ਲਿਆ
ਅਤੇ ਟੋਕਰੇ ਵਿੱਚ ਬਹਾਲ ਕੇ ਸਫ਼ੀਲ ਉੱਪਰੋਂ ਉਤਾਰ
ਦਿੱਤਾ ॥

੨੬ ਜਾਂ ਉਹ ਯਰੂਸ਼ਲਮ ਵਿੱਚ ਆਇਆ ਤਾਂ ਚੇਲਿਆਂ
ਵਿੱਚ ਰਲ ਜਾਣ ਦਾ ਜਤਨ ਕੀਤਾ ਪਰ ਸਭ ਉਸ ਤੋਂ
ਡਰਦੇ ਸਨ ਕਿਉਂ ਜੋ ਉਹ ਦੇ ਚੇਲੇ ਹੋਣ ਨੂੰ ਸਤ ਨਾ
੨੭ ਮੰਨਿਆ o ਪਰ ਬਰਨਬਾਸ ਉਹ ਨੂੰ ਰਸੂਲਾਂ ਦੇ ਕੋਲ
ਲੈ ਗਿਆ ਅਤੇ ਉਨ੍ਹਾਂ ਨੂੰ ਦੱਸਿਆ ਭਈ ਉਹ ਨੇ ਕਿਸ
ਪਰਕਾਰ ਰਾਹ ਵਿੱਚ ਪ੍ਰਭੁ ਨੂੰ ਡਿੱਠਾ ਸੀ ਅਤੇ ਉਸ ਨੇ
ਉਹ ਦੇ ਨਾਲ ਗੱਲਾਂ ਕੀਤੀਆਂ ਅਤੇ ਉਹ ਕਿਸ ਤਰਾਂ
ਦੰਮਿਸਕ ਵਿੱਚ ਯਿਸੂ ਦੇ ਨਾਮ ਉੱਤੇ ਬੇਧੜਕ ਬਚਨ
੨੮ ਕਰਦਾ ਸੀ o ਤਦ ਉਹ ਉਨ੍ਹਾਂ ਦੇ ਨਾਲ ਯਰੂਸ਼ਲਮ
੨੯ ਵਿੱਚ ਆਉਂਦਾ ਜਾਂਦਾ ਰਿਹਾ o ਅਤੇ ਪ੍ਰਭੁ ਦੇ ਨਾਮ
ਤੇ ਬੇਧੜਕ ਬਚਨ ਕਰਦਾ ਸੀ ਅਤੇ ਯੂਨਾਨੀ-
ਯਹੂਦੀਆਂ ਨਾਲ ਗੱਲਾਂ ਅਤੇ ਬਹਿਸ ਕਰਦਾ ਸੀ ਪਰ
੩੦ ਉਨ੍ਹਾਂ ਉਹ ਦੇ ਮਾਰ ਸੁੱਟਣ ਨੂੰ ਲੱਕ ਬੱਧਾ o ਜਾਂ
ਭਾਈਆਂ ਨੂੰ ਇਹ ਮਲੂਮ ਹੋਇਆ ਤਾਂ ਓਹ ਉਸ ਨੂੰ
ਕੈਸਰਿਯਾ ਵਿੱਚ ਲਿਆਏ ਅਤੇ ਤਰਸੁਸ ਦੀ ਵੱਲ
ਤੋਰ ਦਿੱਤਾ ॥

੩੧ ਸੋ ਸਾਰੇ ਯਹੂਦਿਯਾ ਅਤੇ ਗਲੀਲ ਅਤੇ ਸਾਮਰਿਯਾ
ਵਿੱਚ ਕਲੀਸਿਯਾ ਨੇ ਸੁਖ ਪਾਇਆ ਅਤੇ ਬਣਦੀ
ਗਈ ਅਤੇ ਪ੍ਰਭੁ ਦੇ ਭੈ ਅਤੇ ਪਵਿੱਤ੍ਰ ਆਤਮਾ ਦੀ
ਤਸੱਲੀ ਵਿੱਚ ਚੱਲਦਿਆਂ ਹੋਇਆਂ ਵਧਦੀ ਜਾਂਦੀ
ਸੀ ॥

੩੨ ਤਾਂ ਐਉਂ ਹੋਇਆ ਕਿ ਪਤਰਸ ਸਭਨੀਂ ਪਾਸੀਂ
ਫਿਰਦਾ ਫਿਰਦਾ ਉਨ੍ਹਾਂ ਸੰਤਾਂ ਕੋਲ ਵੀ ਆਇਆ
੩੩ ਜਿਹੜੇ ਲੁੱਦਾ ਵਿੱਚ ਰਹਿੰਦੇ ਸਨ o ਅਰ ਉੱਥੇ
ਐਨਿਯਾਸ ਨਾਮੇ ਇੱਕ ਮਨੁੱਖ ਉਹ ਨੂੰ ਮਿਲਿਆ
ਜਿਹੜਾ ਅੱਠਾਂ ਵਰਿਹਾਂ ਤੋਂ ਅਧਰੰਗ ਦੇ ਮਾਰੇ ਮੰਜੇ
੩੪ ਉੱਤੇ ਪਿਆ ਹੋਇਆ ਸੀ o ਪਤਰਸ ਨੇ ਉਸ ਨੂੰ
ਆਖਿਆ, ਐਨਿਯਾਸ, ਯਿਸੂ ਮਸੀਹ ਤੈਨੂੰ ਚੰਗਾ
ਕਰਦਾ ਹੈ, ਉੱਠ ਅਤੇ ਆਪਣਾ ਵਿਛਾਉਣਾ ਸੁਧਾਰ,
੩੫ ਅਤੇ ਉਹ ਝੱਟ ਉੱਠਿਆ ! o ਤਾਂ ਲੁੱਦਾ ਅਤੇ ਸ਼ਰੋਨ
ਦੇ ਸਾਰੇ ਵਾਸੀਆਂ ਨੇ ਉਸ ਨੂੰ ਵੇਖਿਆ ਅਤੇ ਪ੍ਰਭੁ ਦੀ
ਵੱਲ ਫਿਰੇ ॥

੩੬ ਯਾੱਪਾ ਵਿੱਚ ਤਬਿਥਾ ਕਰਕੇ ਜਿਹ ਦਾ ਅਰਥ
ਹਰਨੀ ਹੈ ਇੱਕ ਚੇਲੀ ਸੀ । ਇਹ ਤੀਵੀਂ ਸ਼ੁਭ ਕਰਮਾਂ
੩੭ ਅਤੇ ਪੁੰਨ ਦਾਨ ਕਰਨ ਵਿੱਚ ਰੁੱਝੀ ਰਹਿੰਦੀ ਸੀ o ਤਾਂ
ਐਉਂ ਹੋਇਆ ਕਿ ਉਨ੍ਹੀਂ ਦਿਨੀਂ ਬਿਮਾਰ ਹੋ ਕੇ ਉਹ
ਮਰ ਗਈ ਅਤੇ ਉਸ ਨੂੰ ਨੁਲ੍ਹਾ ਧੁਲਾ ਕੇ ਇੱਕ ਚੁਬਾਰੇ
੩੮ ਵਿੱਚ ਰੱਖ ਦਿੱਤਾ o ਅਰ ਇਸ ਲਈ ਜੋ ਲੁੱਦਾ ਯਾੱਪਾ
ਦੇ ਨੇੜੇ ਸੀ ਚੇਲਿਆਂ ਨੇ ਇਹ ਸੁਣ ਕੇ ਜੋ ਪਤਰਸ
ਉੱਥੇ ਹੀ ਹੈ ਦੋ ਮਨੁੱਖ ਭੇਜ ਕੇ ਉਹ ਦੀ ਮਿੰਨਤ
ਕੀਤੀ ਭਈ ਸਾਡੇ ਕੋਲ ਆਉਣ ਵਿੱਚ ਢਿੱਲ ਨਾ
੩੯ ਕਰਿਓ o ਤਦ ਪਤਰਸ ਉੱਠ ਕੇ ਉਨ੍ਹਾਂ ਦੇ ਨਾਲ ਤੁਰ
ਪਿਆ ਅਰ ਜਾਂ ਉੱਥੇ ਪੁੱਜਿਆ ਤਾਂ ਓਹ ਉਹ ਨੂੰ ਉਸ
ਚੁਬਾਰੇ ਵਿੱਚ ਲੈ ਗਏ ਅਤੇ ਸਭ ਵਿਧਵਾਂ ਉਹ ਦੇ
ਕੋਲ ਖੜੀਆਂ ਰੋਂਦੀਆਂ ਸਨ ਅਤੇ ਓਹ ਕੁੜਤੇ ਅਤੇ
ਬਸਤਰ ਜੋ ਦੋਰਕਸ ਨੇ ਓਹਨਾਂ ਦੇ ਨਾਲ ਹੁੰਦਿਆਂ
੪੦ ਬਣਾਏ ਵਿਖਾਲਦੀਆਂ ਸਨ o ਪਰ ਪਤਰਸ ਨੇ ਸਭਨਾਂ
ਨੂੰ ਬਾਹਰ ਕੱਢਿਆ ਅਤੇ ਗੋਡੇ ਟੇਕ ਕੇ ਪ੍ਰਾਰਥਨਾ
ਕੀਤੀ ਅਰ ਲੋਥ ਦੀ ਵੱਲ ਮੁੜ ਕੇ ਕਿਹਾ, ਹੇ ਤਬਿਥਾ,
ਉੱਠ ! ਤਾਂ ਉਸ ਨੇ ਆਪਣੀਆਂ ਅੱਖੀਆਂ ਖੋਲ੍ਹੀਆਂ
੪੧ ਅਤੇ ਪਤਰਸ ਨੂੰ ਵੇਖ ਕੇ ਉੱਠ ਬੈਠੀ ! o ਉਹ ਨੇ ਹੱਥ
ਦੇ ਕੇ ਉਸ ਨੂੰ ਉਠਾਲਿਆ ਅਤੇ ਸੰਤਾਂ ਅਰ ਵਿਧਵਾਂ
ਨੂੰ ਸੱਦ ਕੇ ਉਸ ਨੂੰ ਉਨ੍ਹਾਂ ਦੇ ਅੱਗੇ ਜੀਉਂਦੀ ਹਾਜ਼ਰ
੪੨ ਕੀਤਾ o ਇਹ ਗੱਲ ਸਾਰੇ ਯਾੱਪਾ ਵਿੱਚ ਉਜਾਗਰ
ਹੋ ਗਈ ਅਰ ਬਥੇਰਿਆਂ ਨੇ ਪ੍ਰਭੁ ਉੱਤੇ ਨਿਹਚਾ
੪੩ ਕੀਤੀ o ਫੇਰ ਐਉਂ ਹੋਇਆ ਕਿ ਉਹ ਬਹੁਤ ਦਿਨ
ਯਾੱਪਾ ਵਿੱਚ ਸ਼ਮਊਨ ਨਾਮੇ ਇੱਕ ਖਟੀਕ ਦੇ ਘਰ
ਟਿਕਿਆ ॥

## ੧੦ ਪਰਾਈਆਂ ਕੌਮਾਂ ਉੱਤੇ ਪਵਿੱਤ੍ਰ ਆਤਮਾ ਦਾ ਉਤਰਨਾ

ਕੈਸਰਿਯਾ ਵਿੱਚ ਕੁਰਨੇਲਿਯੁਸ ਕਰਕੇ ਇੱਕ ਮਨੁੱਖ
ਸੀ ਜਿਹੜਾ ਇਤਾਲਿਯਾਨੀ ਨਾਮੇ ਇੱਕ ਪਲਟਣ ਦਾ
੨ ਸੂਬੇਦਾਰ ਸੀ ੦ ਉਹ ਧਰਮੀ ਲੋਕ ਅਤੇ ਆਪਣੇ ਸਾਰੇ
ਟੱਬਰ ਸਣੇ ਪਰਮੇਸ਼ੁਰ ਦਾ ਭੌ ਕਰਨ ਵਾਲਾ ਸੀ ਅਤੇ
ਲੋਕਾਂ ਨੂੰ ਬਹੁਤ ਦਾਨ ਦਿੰਦਾ ਅਤੇ ਨਿੱਤ ਪਰਮੇਸ਼ੁਰ
੩ ਅੱਗੇ ਬੇਨਤੀ ਕਰਦਾ ਸੀ ੦ ਉਹ ਨੇ ਦਿਨ ਦੇ ਤੀਏਕੁ
ਪਹਿਰ ਦਰਸ਼ਣ ਪਾ ਕੇ ਸਾਫ਼ ਵੇਖਿਆ ਭਈ ਪਰਮੇਸ਼ੁਰ
ਦਾ ਇੱਕ ਦੂਤ ਉਹ ਦੇ ਕੋਲ ਅੰਦਰ ਆਇਆ ਅਤੇ
੪ ਉਹ ਨੂੰ ਆਖਿਆ, ਹੇ ਕੁਰਨੇਲਿਯੁਸ ! ੦ ਉਹ ਨੇ ਉਸ
ਦੀ ਵੱਲ ਧਿਆਨ ਕਰ ਕੇ ਵੇਖਿਆ ਅਤੇ ਡਰ ਕੇ
ਕਿਹਾ, ਪ੍ਰਭੁ ਜੀ, ਕੀ ਹੈ ? ਉਸ ਨੇ ਉਹ ਨੂੰ ਆਖਿਆ,
ਤੇਰੀਆਂ ਪ੍ਰਾਰਥਨਾਂ ਅਤੇ ਤੇਰੇ ਦਾਨ ਯਾਦਗੀਰੀ ਦੇ
੫ ਲਈ ਪਰਮੇਸ਼ੁਰ ਦੇ ਹਜ਼ੂਰ ਪਹੁੰਚੇ ੦ ਅਤੇ ਹੁਣ ਯਾੱਪਾ
ਨੂੰ ਮਨੁੱਖ ਭੇਜ ਕੇ ਉਸ ਸ਼ਮਊਨ ਨੂੰ ਜਿਹੜਾ ਪਤਰਸ
੬ ਸੱਦੀਦਾ ਹੈ ਬੁਲਵਾ ਲੈ ੦ ਉਹ ਕਿਸੇ ਸ਼ਮਊਨ ਖਟੀਕ
ਦੇ ਉਤਰਿਆ ਹੋਇਆ ਹੈ ਜਿਹ ਦਾ ਘਰ ਸਮੁੰਦਰ ਦੇ
੭ ਕੰਢੇ ਹੈ ੦ ਅਰ ਜਾਂ ਉਹ ਦੂਤ ਜਿਹ ਨੇ ਉਸ ਨਾਲ
ਗੱਲਾਂ ਕੀਤੀਆਂ ਸਨ ਚੱਲਿਆ ਗਿਆ ਤਾਂ ਉਹ ਨੇ
ਆਪਣੇ ਟਹਿਲੂਆਂ ਵਿੱਚੋਂ ਦੋ ਜਣੇ ਅਤੇ ਉਨ੍ਹਾਂ
ਵਿੱਚੋਂ ਜਿਹੜੇ ਨਿੱਤ ਉਹ ਦੇ ਕੋਲ ਰਹਿੰਦੇ ਸਨ ਇੱਕ
੮ ਧਰਮੀ ਸਿਪਾਹੀ ਨੂੰ ਸੱਦਿਆ ੦ ਅਤੇ ਸਭ ਗੱਲਾਂ
ਉਨ੍ਹਾਂ ਨੂੰ ਸੁਣਾ ਕੇ ਯਾੱਪਾ ਨੂੰ ਘੱਲਿਆ ॥
੯ ਦੂਜੇ ਦਿਨ ਜਾਂ ਓਹ ਰਾਹ ਵਿੱਚ ਚੱਲੇ ਜਾਂਦੇ ਸਨ
ਅਤੇ ਨਗਰ ਦੇ ਨੇੜੇ ਜਾ ਢੁੱਕੇ ਤਾਂ ਪਤਰਸ ਦੁਪਹਿਰਕੁ
੧੦ ਵੇਲੇ ਕੋਠੇ ਉੱਤੇ ਪ੍ਰਾਰਥਨਾ ਕਰਨ ਗਿਆ ੦ ਅਤੇ
ਉਹ ਨੂੰ ਭੁੱਖ ਲੱਗੀ ਅਰ ਉਹ ਨੇ ਚਾਹਿਆ ਭਈ ਕੁਝ
ਖਾਵੇ ਪਰ ਜਾਂ ਓਹ ਤਿਆਰ ਕਰ ਰਹੇ ਸਨ ਉਹ ਬੇਸੁਧ
੧੧ ਹੋ ਗਿਆ ੦ ਅਤੇ ਕੀ ਵੇਖਦਾ ਹੈ ਕਿ ਅਕਾਸ਼ ਖੁਲ੍ਹਾ
ਹੈ ਅਤੇ ਇੱਕ ਚੀਜ਼ ਵੱਡੀ ਚਾਦਰ ਦੇ ਸਮਾਨ ਚੌਹੁੰ
ਪੱਲਿਆਂ ਤੋਂ ਧਰਤੀ ਦੀ ਵੱਲ ਲਮਕਾਈ ਹੋਈ ਹੇਠਾਂ
੧੨ ਉਤਰਦੀ ਹੈ ੦ ਉਸ ਵਿੱਚ ਸਭ ਤਰਾਂ ਦੇ ਚੁਪਾਏ ਅਰ
ਧਰਤੀ ਦੇ ਘਿੱਸਰਨ ਵਾਲੇ ਜੀਉ ਜੰਤ ਅਤੇ ਅਕਾਸ਼
੧੩ ਦੇ ਪੰਛੀ ਸਨ ੦ ਅਤੇ ਉਹ ਨੂੰ ਇੱਕ ਅਵਾਜ਼ ਆਈ
੧੪ ਕਿ ਹੇ ਪਤਰਸ ਉੱਠ ਅਤੇ ਕੱਟ ਕੇ ਖਾਹ ! ੦ ਪਰ
ਪਤਰਸ ਨੇ ਆਖਿਆ, ਨਾ ਪ੍ਰਭੁ ਜੀ ਐਉਂ ਨਹੀਂ
ਹੋਣਾ ਕਿਉਂ ਜੋ ਮੈਂ ਕੋਈ ਅਸ਼ੁੱਧ ਯਾ ਭ੍ਰਿਸ਼ਟ ਚੀਜ਼
੧੫ ਕਦੇ ਨਹੀਂ ਖਾਧੀ ੦ ਫੇਰ ਦੂਈ ਵਾਰ ਉਹ ਨੂੰ ਅਵਾਜ਼
ਆਈ ਕਿ ਜੋ ਕੁਝ ਪਰਮੇਸ਼ੁਰ ਨੇ ਸ਼ੁੱਧ ਕੀਤਾ ਉਹ ਨੂੰ
੧੬ ਤੂੰ ਅਸ਼ੁੱਧ ਨਾ ਕਹੁ ੦ ਇਹ ਤਿੰਨ ਵਾਰੀ ਹੋਇਆ ਅਰ
ਝੱਟ ਉਹ ਚੀਜ਼ ਅਕਾਸ਼ ਉੱਤੇ ਚੁੱਕੀ ਗਈ ॥
੧੭ ਜਾਂ ਪਤਰਸ ਆਪਣੇ ਮਨ ਵਿੱਚ ਚਿੰਤਾ ਕਰ ਰਿਹਾ
ਸੀ ਭਈ ਇਹ ਦਰਸ਼ਣ ਜਿਹੜਾ ਮੈਂ ਵੇਖਿਆ ਹੈ ਸੋ
ਕੀ ਹੋਊ ? ਤਾਂ ਵੇਖੋ ਓਹ ਮਨੁੱਖ ਜਿਹੜੇ ਕੁਰਨੇਲਿਯੁਸ
ਦੇ ਭੇਜੇ ਹੋਏ ਸਨ ਸ਼ਮਊਨ ਦਾ ਘਰ ਪੁੱਛਦੇ ਪੁੱਛਦੇ
੧੮ ਡੇਉੜ੍ਹੀ ਤੇ ਆਣ ਖੜੋਤੇ ੦ ਅਤੇ ਹਾਕ ਮਾਰ ਕੇ
ਪੁੱਛਿਆ ਭਈ ਸ਼ਮਊਨ ਜਿਹ ਨੂੰ ਪਤਰਸ ਕਰਕੇ
੧੯ ਆਖੀਦਾ ਹੈ ਏਥੇ ਹੀ ਉਤਰਿਆ ਹੋਇਆ ਹੈ ? ੦ ਜਾਂ
ਪਤਰਸ ਉਸ ਦਰਸ਼ਣ ਦੀ ਸੋਚ ਵਿੱਚ ਪਿਆ ਹੋਇਆ
ਸੀ ਤਾਂ ਆਤਮਾ ਨੇ ਉਹ ਨੂੰ ਆਖਿਆ, ਵੇਖ ਤਿੰਨ
੨੦ ਮਨੁੱਖ ਤੈਨੂੰ ਭਾਲਦੇ ਹਨ ੦ ਪਰ ਤੂੰ ਉੱਠ ਅਤੇ ਹੇਠਾਂ
ਜਾਹ ਅਰ ਨਿਸੰਗ ਉਨ੍ਹਾਂ ਦੇ ਨਾਲ ਤੁਰ ਪਉ ਕਿਉਂ
੨੧ ਜੋ ਉਨ੍ਹਾਂ ਨੂੰ ਮੈਂ ਭੇਜਿਆ ਹੈ ੦ ਤਦ ਪਤਰਸ ਨੇ ਉਨ੍ਹਾਂ
ਮਨੁੱਖਾਂ ਕੋਲ ਉਤਰ ਕੇ ਕਿਹਾ ਕਿ ਵੇਖੋ, ਜਿਹ ਨੂੰ ਤੁਸੀਂ
ਭਾਲਦੇ ਹੋ ਸੋ ਮੈਂ ਹੀ ਹਾਂ। ਤੁਸੀਂ ਕਾਹ ਦੇ ਲਈ
੨੨ ਆਏ ਹੋ ? ੦ ਓਹ ਬੋਲੇ, ਕੁਰਨੇਲਿਯੁਸ ਸੂਬੇਦਾਰ ਜੋ
ਧਰਮੀ ਪੁਰਖ ਅਤੇ ਪਰਮੇਸ਼ੁਰ ਦਾ ਭੌ ਕਰਨ ਵਾਲਾ
ਅਰ ਯਹੂਦੀਆਂ ਦੀ ਸਾਰੀ ਕੌਮ ਵਿੱਚ ਨੇਕਨਾਮ ਹੈ
ਉਹ ਨੂੰ ਇੱਕ ਪਵਿੱਤ੍ਰ ਦੂਤ ਨੇ ਹੁਕਮ ਦਿੱਤਾ ਭਈ
ਤੁਹਾਨੂੰ ਆਪਣੇ ਘਰ ਬੁਲਾਵੇ ਅਤੇ ਤੁਹਾਥੋਂ ਕੋਲੋਂ
੨੩ ਗੱਲਾਂ ਸੁਣੇ ੦ ਤਦ ਉਸ ਨੇ ਉਨ੍ਹਾਂ ਨੂੰ ਅੰਦਰ ਸੱਦ
ਕੇ ਆਦਰ ਭਾਉ ਕੀਤਾ ॥
ਦੂਜੇ ਦਿਨ ਉਹ ਉੱਠ ਕੇ ਉਨ੍ਹਾਂ ਦੇ ਨਾਲ ਗਿਆ
ਅਤੇ ਕਈ ਭਾਈ ਯਾੱਪਾ ਦੇ ਰਹਿਣ ਵਾਲੇ ਉਹ ਦੇ
੨੪ ਨਾਲ ਹੋ ਤੁਰੇ ੦ ਅਗਲੇ ਭਲਕ ਓਹ ਕੈਸਰਿਯਾ ਵਿੱਚ
ਪਹੁੰਚੇ ਅਤੇ ਕੁਰਨੇਲਿਯੁਸ ਆਪਣੇ ਸਾਕਾਂ ਅਰ
ਪਿਆਰੇ ਮਿੱਤ੍ਰਾਂ ਨੂੰ ਇਕੱਠੇ ਕਰ ਕੇ ਉਹਨਾਂ ਦਾ ਰਾਹ
੨੫ ਵੇਖ ਰਿਹਾ ਸੀ ੦ ਜਾਂ ਪਤਰਸ ਅੰਦਰ ਜਾਣ ਲੱਗਾ
ਤਾਂ ਐਉਂ ਹੋਇਆ ਕਿ ਕੁਰਨੇਲਿਯੁਸ ਉਹ ਨੂੰ ਆ
ਮਿਲਿਆ ਅਤੇ ਉਹ ਦੇ ਪੈਰੀਂ ਪੈ ਕੇ ਮੱਥਾ ਟੇਕਿਆ ੦

੨੬ ਪਰ ਪਤਰਸ ਨੇ ਉਸ ਨੂੰ ਉੱਠਾ ਕੇ ਆਖਿਆ, ਉੱਠ
੨੭ ਖਲੋ, ਮੈਂ ਆਪ ਭੀ ਤਾਂ ਮਨੁੱਖ ਹੀ ਹਾਂ ੦ ਅਰ ਉਸ
ਨਾਲ ਗੱਲਾਂ ਬਾਤਾਂ ਕਰਦਾ ਅੰਦਰ ਗਿਆ ਅਤੇ
੨੮ ਬਹੁਤ ਸਾਰੇ ਲੋਕ ਇਕੱਠੇ ਹੋਏ ਵੇਖੇ ੦ ਤਾਂ ਉਹ ਨੇ
ਉਨ੍ਹਾਂ ਨੂੰ ਆਖਿਆ, ਤੁਸੀਂ ਆਪ ਜਾਣਦੇ ਹੋ ਜੋ
ਯਹੂਦੀ ਆਦਮੀ ਨੂੰ ਕਿਸੇ ਪਰਾਈ ਕੌਮ ਵਾਲੇ ਨਾਲ
ਮੇਲ ਮਿਲਾਪ ਰੱਖਣਾ ਯਾ ਉਹ ਦੇ ਘਰ ਜਾਣਾ ਮਨਾ
ਹੈ ਪਰੰਤੂ ਪਰਮੇਸ਼ੁਰ ਨੇ ਮੇਰੇ ਉੱਤੇ ਪਰਗਟ ਕੀਤਾ ਹੈ
ਭਈ ਮੈਂ ਕਿਸੇ ਮਨੁੱਖ ਨੂੰ ਅਸ਼ੁੱਧ ਯਾ ਭਰਿਸ਼ਟ ਨਾ
੨੯ ਕਹਾਂ ੦ ਇਸ ਲਈ ਮੈਂ ਜਾਂ ਸੱਦਿਆ ਗਿਆ ਤਾਂ
ਇਹ ਦੇ ਵਿਰੁੱਧ ਕੁਝ ਨਾ ਕਹਿ ਕੇ ਚੱਲਿਆ
ਆਇਆ । ਸੋ ਮੈਂ ਇਹ ਪੁੱਛਣਾ ਹਾਂ ਭਈ ਤੁਸਾਂ ਮੈਨੂੰ
੩੦ ਕਾਹ ਦੇ ਲਈ ਬੁਲਾਇਆ ਹੈ ? ੦ ਕੁਰਨੇਲਿਯੁਸ ਨੇ
ਕਿਹਾ ਕਿ ਚਾਰ ਦਿਨ ਹੋਏ ਮੈਂ ਇਸੇ ਵੇਲੇ ਤੀਕੁਰ
ਆਪਣੇ ਘਰ ਵਿੱਚ ਤੀਜੇ ਪਹਿਰ ਦੀ ਪ੍ਰਾਰਥਨਾ ਕਰ
ਰਿਹਾ ਸਾਂ ਅਤੇ ਵੇਖੋ, ਇੱਕ ਪੁਰਖ ਭੜਕੀਲੇ ਬਸਤਰ
੩੧ ਪਹਿਨੀ ਮੇਰੇ ਸਾਹਮਣੇ ਖੜਾ ਸੀ ੦ ਅਤੇ ਕਹਿੰਦਾ ਸੀ,
ਹੇ ਕੁਰਨੇਲਿਯੁਸ ਤੇਰੀ ਪ੍ਰਾਰਥਨਾ ਸੁਣੀ ਗਈ ਅਤੇ
ਤੇਰੇ ਦਾਨ ਪਰਮੇਸ਼ੁਰ ਦੀ ਦਰਗਾਹੇ ਯਾਦ ਹੋਏ ੦
੩੨ ਇਸ ਲਈ ਯਾੱਪਾ ਵੱਲ ਮਨੁੱਖ ਭੇਜ ਅਤੇ ਸ਼ਮਊਨ ਨੂੰ
ਜਿਹੜਾ ਪਤਰਸ ਕਹਾਉਂਦਾ ਹੈ ਬੁਲਵਾ ਲੈ । ਉਹ
ਸਮੁੰਦਰ ਦੇ ਕੰਢੇ ਸ਼ਮਊਨ ਖਟੀਕ ਦੇ ਘਰ ਉਤਰਿਆ
੩੩ ਹੋਇਆ ਹੈ ੦ ਉਪਰੰਤ ਮੈਂ ਉਸੇ ਵੇਲੇ ਮਨੁੱਖ ਤੇਰੇ ਕੋਲ
ਘੱਲੇ ਅਤੇ ਤੈਂ ਚੰਗਾ ਕੀਤਾ ਜੋ ਐਥੇ ਆਇਆ । ਸੋ
ਹੁਣ ਅਸੀਂ ਸੱਭੇ ਪਰਮੇਸ਼ੁਰ ਦੇ ਅੱਗੇ ਹਾਜ਼ਰ ਹਾਂ ਭਈ
ਜੋ ਕੁਝ ਪ੍ਰਭੁ ਨੇ ਤੈਨੂੰ ਹੁਕਮ ਕੀਤਾ ਹੈ ਸੋ ਸੁਣੀਏ ॥
੩੪ ਤਦ ਪਤਰਸ ਨੇ ਮੂੰਹ ਖੋਲ੍ਹ ਕੇ ਆਖਿਆ, ਮੈਂ ਸੱਚ
ਮੁੱਚ ਜਾਣ ਲਿਆ ਜੋ ਪਰਮੇਸ਼ੁਰ ਕਿਸੇ ਦਾ ਪੱਖ ਨਹੀਂ
੩੫ ਕਰਦਾ ੦ ਸਗੋਂ ਹਰੇਕ ਕੌਮ ਵਿੱਚੋਂ ਜੋ ਕੋਈ ਉਸ ਤੋਂ
ਡਰਦਾ ਅਤੇ ਧਰਮ ਦੇ ਕੰਮ ਕਰਦਾ ਹੈ ਸੋ ਉਹ ਨੂੰ
੩੬ ਭਾਉਂਦਾ ਹੈ ੦ ਜਿਹੜਾ ਬਚਨ ਉਸ ਨੇ ਇਸਰਾਏਲ
ਦੇ ਵੰਸ ਦੇ ਕੋਲ ਘੱਲਿਆ ਜਦ ਯਿਸੂ ਮਸੀਹ ਦੇ
ਵਸੀਲੇ ਤੋਂ ਜੋ ਸਭਨਾਂ ਦਾ ਪ੍ਰਭੁ ਹੈ ਸੁਲਾਹ ਦੀ ਖੁਸ਼
੩੭ ਖਬਰੀ ਸੁਣਾਈ ੦ ਉਸ ਗੱਲ ਨੂੰ ਤੁਸੀਂ ਆਪ ਜਾਣਦੇ
ਹੋ ਜਿਹੜੀ ਉਸ ਬਪਤਿਸਮਾ ਦੇ ਮਗਰੋਂ ਜਿਹ ਦਾ
ਯੂਹੰਨਾ ਨੇ ਪਰਚਾਰ ਕੀਤਾ ਸੀ ਗਲੀਲ ਤੋਂ ਸਾਰੇ
੩੮ ਯਹੂਦਿਯਾ ਵਿੱਚ ਫੈਲ ਗਈ ੦ ਅਰਥਾਤ ਯਿਸੂ
ਨਾਸਰੀ ਭਈ ਪਰਮੇਸ਼ੁਰ ਨੇ ਕਿਸ ਬਿਧ ਨਾਲ ਉਹ
ਨੂੰ ਪਵਿੱਤ੍ਰ ਆਤਮਾ ਅਤੇ ਸਮਰੱਥਾ ਨਾਲ ਮਸਹ ਕੀਤਾ
ਜੋ ਉਹ ਭਲਾ ਕਰਦਾ ਅਤੇ ਸਭਨਾਂ ਨੂੰ ਜੋ ਸ਼ਤਾਨ ਦੇ
ਕਾਬੂ ਕੀਤੇ ਹੋਏ ਸਨ ਚੰਗਾ ਕਰਦਾ ਫਿਰਿਆ ਕਿਉਂ
੩੯ ਜੋ ਪਰਮੇਸ਼ੁਰ ਉਹ ਦੇ ਨਾਲ ਸੀ ੦ ਅਸੀਂ ਉਨ੍ਹਾਂ ਸਭਨਾਂ
ਕੰਮਾਂ ਦੇ ਗਵਾਹ ਹਾਂ ਜਿਹੜੇ ਉਹ ਨੇ ਯਹੂਦੀਆਂ ਦੇ
ਦੇਸ ਅਤੇ ਯਰੂਸ਼ਲਮ ਵਿੱਚ ਕੀਤੇ ਅਤੇ ਉਨ੍ਹਾਂ ਨੇ ਉਹ
੪੦ ਨੂੰ ਰੁੱਖ ਉੱਤੇ ਲਮਕਾ ਕੇ ਮਾਰ ਸੁੱਟਿਆ ੦ ਉਹ ਨੂੰ
ਪਰਮੇਸ਼ੁਰ ਨੇ ਤੀਜੇ ਦਿਨ ਜਿਵਾਲਿਆ ਅਤੇ ਉਹ ਨੂੰ
੪੧ ਪਰਗਟ ਹੋਣ ਦਿੱਤਾ ੦ ਸਭਨਾਂ ਲੋਕਾਂ ਉੱਤੇ ਨਹੀਂ
ਪਰ ਉਨ੍ਹਾਂ ਗਵਾਹਾਂ ਉੱਤੇ ਜਿਹੜੇ ਅੱਗਿਓਂ ਹੀ
ਪਰਮੇਸ਼ੁਰ ਦੇ ਚੁਣੇ ਹੋਏ ਸਨ ਅਰਥਾਤ ਸਾਡੇ ਉੱਤੇ
ਜਿਨ੍ਹਾਂ ਉਹ ਦੇ ਮੁਰਦਿਆਂ ਵਿੱਚੋਂ ਜੀ ਉੱਠਣ ਦੇ
੪੨ ਪਿੱਛੋਂ ਉਹ ਦੇ ਨਾਲ ਖਾਧਾ ਪੀਤਾ ੦ ਅਤੇ ਉਹ ਨੇ
ਸਾਨੂੰ ਆਗਿਆ ਦਿੱਤੀ ਭਈ ਲੋਕਾਂ ਦੇ ਅੱਗੇ ਪਰਚਾਰ
ਕਰੋ ਅਤੇ ਸਾਖੀ ਦਿਓ ਜੋ ਇਹ ਉਹੋ ਹੈ ਜਿਹੜਾ
ਪਰਮੇਸ਼ੁਰ ਦੀ ਵੱਲੋਂ ਠਹਿਰਾਇਆ ਹੋਇਆ ਹੈ ਭਈ
ਜੀਉਂਦਿਆਂ ਅਤੇ ਮੋਇਆਂ ਦਾ ਨਿਆਉਂ ਕਰਨ
੪੩ ਵਾਲਾ ਹੋਵੇ ੦ ਉਹ ਦੇ ਉੱਤੇ ਸਭ ਨਬੀ ਸਾਖੀ ਦਿੰਦੇ
ਹਨ ਕਿ ਜੋ ਕੋਈ ਉਹ ਦੇ ਉੱਤੇ ਨਿਹਚਾ ਕਰੇ ਸੋ ਉਹ
ਦੇ ਨਾਮ ਕਰਕੇ ਪਾਪਾਂ ਦੀ ਮਾਫ਼ੀ ਪਾਵੇਗਾ ॥
੪੪ ਪਤਰਸ ਏਹ ਗੱਲਾਂ ਕਰਦਾ ਹੀ ਸੀ ਕਿ ਪਵਿੱਤ੍ਰ
ਆਤਮਾ ਬਚਨ ਦੇ ਸਭਨਾਂ ਸੁਣਨ ਵਾਲਿਆਂ ਤੇ
੪੫ ਉਤਰਿਆ ੦ ਅਰ ਸੁੰਨਤ ਕੀਤੇ ਹੋਏ ਨਿਹਚਾਵਾਨ ਜਿੰਨੇ
ਪਤਰਸ ਦੇ ਨਾਲ ਆਏ ਸਨ ਸਭ ਦੰਗ ਹੋ ਗਏ ਜੋ
ਪਰਾਈਆਂ ਕੌਮਾਂ ਦੇ ਲੋਕਾਂ ਉੱਤੇ ਵੀ ਪਵਿੱਤ੍ਰ ਆਤਮਾ
੪੬ ਦੀ ਦਾਤ ਵਹਾਈ ਗਈ ੦ ਕਿਉਂ ਜੋ ਉਨ੍ਹਾਂ ਨੇ ਓਹਨਾਂ
ਨੂੰ ਬੋਲੀਆਂ ਬੋਲਦੇ ਅਤੇ ਪਰਮੇਸ਼ੁਰ ਦੀ ਵਡਿਆਈ
ਕਰਦੇ ਸੁਣਿਆ । ਤਦ ਪਤਰਸ ਨੇ ਅੱਗੋਂ ਆਖਿਆ ੦
੪੭ ਕੀ ਕੋਈ ਪਾਣੀ ਨੂੰ ਰੋਕ ਸੱਕਦਾ ਹੈ ਕਿ ਏਹਨਾਂ ਲੋਕਾਂ
ਨੂੰ ਜਿਨ੍ਹਾਂ ਸਾਡੇ ਵਾਂਙੁ ਪਵਿੱਤ੍ਰ ਆਤਮਾ ਪਾਇਆ ਹੈ
੪੮ ਬਪਤਿਸਮਾ ਨਾ ਦਿੱਤਾ ਜਾਵੇ ? ੦ ਅਤੇ ਉਸ ਨੇ ਹੁਕਮ
ਕੀਤਾ ਕਿ ਓਹਨਾਂ ਨੂੰ ਯਿਸੂ ਮਸੀਹ ਦੇ ਨਾਮ ਉੱਤੇ
ਬਪਤਿਸਮਾ ਦਿੱਤਾ ਜਾਵੇ । ਫੇਰ ਓਹਨਾਂ ਉਸ ਦੀ
ਮਿੰਨਤ ਕੀਤੀ ਭਈ ਉਹ ਕੁਝ ਦਿਨ ਉੱਥੇ ਰਹੇ ॥

## ਅੰਤਾਕਿਯਾ ਦੀ ਕਲੀਸਿਯਾ

੧੧ ਰਸੂਲਾਂ ਅਰ ਭਾਈਆਂ ਨੇ ਜੋ ਯਹੂਦਿਯਾ ਵਿੱਚ
ਸਨ ਸੁਣਿਆ ਕਿ ਪਰਾਈਆਂ ਕੌਮਾਂ ਦੇ ਲੋਕਾਂ ਨੇ ਵੀ
੨ ਪਰਮੇਸ਼ੁਰ ਦਾ ਬਚਨ ਮੰਨ ਲਿਆ ਹੈ ੦ ਅਤੇ ਜਾਂ
ਪਤਰਸ ਯਰੂਸ਼ਲਮ ਵਿੱਚ ਆਇਆ ਤਾਂ ਓਹ ਜਿਹੜੇ
੩ ਸੁੰਨਤੀਆਂ ਵਿੱਚੋਂ ਸਨ ੦ ਉਹ ਦੇ ਨਾਲ ਇਹ ਕਹਿ
ਕੇ ਝਗੜਨ ਲੱਗੇ ਭਈ ਤੈਂ ਬੇਸੁੰਨਤੀਆਂ ਕੋਲ ਜਾ ਕੇ
੪ ਉਨ੍ਹਾਂ ਨਾਲ ਖਾਧਾ ! ੦ ਤਦ ਪਤਰਸ ਸ਼ੁਰੂ ਕਰ ਕੇ
ਜਿਵੇਂ ਹੋਇਆ ਸੀ ਤਿਵੇਂ ਉਨ੍ਹਾਂ ਦੇ ਅੱਗੇ ਬਿਆਨ
੫ ਕਰ ਕੇ ਕਹਿਣ ਲੱਗਾ ੦ ਕਿ ਮੈਂ ਯਾੱਪਾ ਦੇ ਨਗਰ
ਵਿੱਚ ਪ੍ਰਾਰਥਨਾ ਕਰਦਾ ਸਾ ਅਤੇ ਬੇਸੁਧੀ ਵਿੱਚ
ਦਰਸ਼ਣ ਡਿੱਠਾ ਕਿ ਇੱਕ ਚੀਜ਼ ਵੱਡੀ ਚਾਦਰ ਦੇ
ਸਮਾਨ ਚੌਹੁੰ ਪੱਲਿਆਂ ਤੋਂ ਅਕਾਸ਼ੋਂ ਲਮਕਾਈ ਹੋਈ
੬ ਉਤਰਦੀ ਮੇਰੇ ਤੀਕੁਰ ਆਈ ੦ ਜਾਂ ਮੈਂ ਉਹ ਦੀ ਵੱਲ
ਧਿਆਨ ਕਰ ਕੇ ਸੋਚਿਆ ਤਾਂ ਧਰਤੀ ਦੇ ਚੁਪਾਏ ਅਤੇ
ਜੰਗਲੀ ਜਨਾਉਰ ਅਤੇ ਘਿੱਸਰਨ ਵਾਲੇ ਜੀਉ ਜੰਤ
੭ ਅਤੇ ਅਕਾਸ਼ ਦੇ ਪੰਛੀ ਵੇਖੇ ੦ ਅਤੇ ਮੈਂ ਇੱਕ
ਅਵਾਜ਼ ਭੀ ਸੁਣੀ ਜੋ ਮੈਨੂੰ ਆਖਦੀ ਹੈ, ਹੇ ਪਤਰਸ
੮ ਉੱਠ ਅਤੇ ਕੱਟ ਕੇ ਖਾਹ ੦ ਪਰ ਮੈਂ ਆਖਿਆ, ਨਾ
ਪ੍ਰਭੁ ਜੀ ਐਉਂ ਨਹੀਂ ਹੋਣਾ ਕਿਉਂ ਜੋ ਕੋਈ ਅਸ਼ੁੱਧ
ਯਾ ਭ੍ਰਿਸ਼ਟ ਚੀਜ਼ ਮੇਰੇ ਮੂੰਹ ਵਿੱਚ ਕਦੇ ਨਹੀਂ
੯ ਆਈ ! ੦ ਅਤੇ ਦੂਜੀ ਵਾਰ ਅਵਾਜ਼ ਨੇ ਅਕਾਸ਼ੋਂ
ਉੱਤਰ ਦਿੱਤਾ ਭਈ ਜੋ ਕੁਝ ਪਰਮੇਸ਼ੁਰ ਨੇ ਸ਼ੁੱਧ ਕੀਤਾ
੧੦ ਹੈ ਉਹ ਨੂੰ ਤੂੰ ਅਸ਼ੁੱਧ ਨਾ ਕਹੁ ੦ ਇਹ ਤਿੰਨ ਵਾਰੀ
ਹੋਇਆ ਅਤੇ ਉਹ ਸਭ ਕੁਝ ਫੇਰ ਅਕਾਸ਼ ਵੱਲ
੧੧ ਖਿੱਚਿਆ ਗਿਆ ੦ ਅਰ ਵੇਖੋ ਕਿ ਓਸੇ ਵੇਲੇ ਘਰ
ਦੇ ਅੱਗੇ ਜਿੱਥੇ ਅਸੀਂ ਸਾਂ ਤਿੰਨ ਮਨੁੱਖ ਆਣ ਖਲੋਤੇ
ਜਿਹੜੇ ਕੈਸਰਿਯਾ ਤੋਂ ਮੇਰੇ ਕੋਲ ਘੱਲੇ ਹੋਏ ਸਨ ੦
੧੨ ਅਰ ਆਤਮਾ ਨੇ ਮੈਨੂੰ ਕਿਹਾ ਭਈ ਤੂੰ ਉਨ੍ਹਾਂ ਦੇ ਨਾਲ
ਚੱਲਿਆ ਜਾਹ ਅਤੇ ਕੁਝ ਭਿੰਨ ਭੇਦ ਨਾ ਰੱਖ ਅਤੇ
ਏਹ ਛੇਓ ਭਾਈ ਵੀ ਮੇਰੇ ਨਾਲ ਤੁਰ ਪਏ ਅਤੇ ਅਸੀਂ
੧੩ ਉਸ ਮਨੁੱਖ ਦੇ ਘਰ ਜਾ ਵੜੇ ੦ ਤਦ ਉਸ ਨੇ ਸਾਨੂੰ
ਦੱਸਿਆ ਭਈ ਕਿੱਕੁਰ ਉਸ ਨੇ ਆਪਣੇ ਘਰ ਵਿੱਚ
ਦੂਤ ਨੂੰ ਖੜੇ ਵੇਖਿਆ ਜਿਨ ਆਖਿਆ ਕਿ ਯਾੱਪਾ ਵੱਲ
ਮਨੁੱਖ ਭੇਜ ਕੇ ਸ਼ਮਊਨ ਨੂੰ ਜਿਹੜਾ ਪਤਰਸ ਕਹਾਉਂਦਾ
੧੪ ਹੈ ਬੁਲਵਾ ੦ ਉਹ ਤੈਨੂੰ ਅਜੇਹੀਆਂ ਗੱਲਾਂ ਸੁਣਾਵੇਗਾ
ਜਿਨ੍ਹਾਂ ਤੋਂ ਤੂੰ ਅਤੇ ਤੇਰਾ ਸਾਰਾ ਘਰ ਬਚਾਏ ਜਾਓਗੇ ੦
੧੫ ਅਤੇ ਜਾਂ ਮੈਂ ਗੱਲਾਂ ਕਰਨ ਲੱਗਾ ਤਾਂ ਪਵਿੱਤ੍ਰ ਆਤਮਾ
ਉਨ੍ਹਾਂ ਤੇ ਉਤਰਿਆ ਜਿਸ ਤਰਾਂ ਪਹਿਲਾਂ ਸਾਡੇ ਉੱਤੇ
੧੬ ਉਤਰਿਆ ਸੀ ੦ ਤਦ ਮੈਨੂੰ ਪ੍ਰਭੁ ਦਾ ਬਚਨ ਚੇਤੇ
ਆਇਆ ਕਿ ਕਿਸ ਤਰਾਂ ਉਹ ਨੇ ਆਖਿਆ ਸੀ ਭਈ
ਯੂਹੰਨਾ ਨੇ ਤਾਂ ਪਾਣੀ ਨਾਲ ਬਪਤਿਸਮਾ ਦਿੱਤਾ ਪਰ
ਤੁਹਾਨੂੰ ਪਵਿੱਤ੍ਰ ਆਤਮਾ ਨਾਲ ਬਪਤਿਸਮਾ ਦਿੱਤਾ
੧੭ ਜਾਵੇਗਾ ੦ ਇਸ ਲਈ ਜਦ ਪਰਮੇਸ਼ੁਰ ਨੇ ਉਨ੍ਹਾਂ ਨੂੰ
ਉਹੋ ਜਹੀ ਦਾਤ ਦਿੱਤੀ ਜਹੀ ਸਾਨੂੰ ਭੀ ਜਦ ਅਸੀਂ
ਪ੍ਰਭੁ ਯਿਸੂ ਮਸੀਹ ਉੱਤੇ ਨਿਹਚਾ ਕੀਤੀ ਤਾਂ ਫੇਰ ਮੈਂ
੧੮ ਕੌਣ ਸਾਂ ਜੋ ਪਰਮੇਸ਼ੁਰ ਨੂੰ ਰੋਕ ਸੱਕਦਾ ? ੦ ਜਾਂ ਉਨ੍ਹਾਂ
ਏਹ ਗੱਲਾਂ ਸੁਣੀਆਂ ਤਾਂ ਚੁੱਪ ਹੋ ਗਏ ਅਤੇ ਇਹ ਕਹਿ
ਕੇ ਪਰਮੇਸ਼ੁਰ ਦੀ ਵਡਿਆਈ ਕੀਤੀ ਕਿ ਤਦ ਤਾਂ
ਪਰਮੇਸ਼ੁਰ ਨੇ ਪਰਾਈਆਂ ਕੌਮਾਂ ਨੂੰ ਭੀ ਜੀਉਣ ਲਈ
ਤੋਬਾ ਬਖ਼ਸ਼ੀ ਹੈ ! ॥

੧੯ ਉਪਰੰਤ ਓਹ ਲੋਕ ਜਿਹੜੇ ਉਸ ਬਿਪਤਾ ਤੋਂ ਜੋ
ਇਸਤੀਫ਼ਾਨ ਦੇ ਕਾਰਨ ਹੋਈ ਸੀ ਛਿੰਨ ਭਿੰਨ ਹੋ ਗਏ
ਸਨ ਓਹ ਫੈਨੀਕੇ ਅਤੇ ਕੁਪਰੁਸ ਅਤੇ ਅੰਤਾਕਿਯਾ
ਤੀਕੁਰ ਫਿਰਦਿਆਂ ਹੋਇਆਂ ਯਹੂਦੀਆਂ ਤੋਂ ਬਿਨਾ
੨੦ ਹੋਰ ਕਿਸੇ ਨੂੰ ਬਚਨ ਨਹੀਂ ਸੁਣਾਉਂਦੇ ੦ ਪਰ ਉਨ੍ਹਾਂ
ਵਿੱਚੋਂ ਕਈ ਕੁਪਰੁਸ ਅਰ ਕੁਰੇਨੇ ਦੇ ਮਨੁੱਖ ਸਨ ਜਿਨ੍ਹਾਂ
ਅੰਤਾਕਿਯਾ ਵਿੱਚ ਆਣ ਕੇ ਪ੍ਰਭੁ ਯਿਸੂ ਦੀ ਖੁਸ਼
ਖਬਰੀ ਸੁਣਾਉਂਦੇ ਹੋਏ ਯੂਨਾਨੀਆਂ ਨਾਲ ਭੀ ਗੱਲਾਂ
੨੧ ਕੀਤੀਆਂ ੦ ਅਤੇ ਪ੍ਰਭੁ ਦਾ ਹੱਥ ਉਨ੍ਹਾਂ ਦੇ ਨਾਲ ਸੀ
ਅਤੇ ਬਾਹਲੇ ਲੋਕ ਨਿਹਚਾ ਕਰ ਕੇ ਪ੍ਰਭੁ ਦੀ ਵੱਲ
੨੨ ਫਿਰੇ ੦ ਉਨ੍ਹਾਂ ਦੀ ਖਬਰ ਯਰੂਸ਼ਲਮ ਦੀ ਕਲੀਸਿਯਾ
ਦੇ ਕੰਨਾਂ ਤੀਕੁ ਪਹੁੰਚੀ। ਤਾਂ ਉਨ੍ਹਾਂ ਨੇ ਬਰਨਬਾਸ ਨੂੰ
੨੩ ਅੰਤਾਕਿਯਾ ਤਾਈਂ ਘੱਲਿਆ ੦ ਸੋ ਜਾਂ ਉਹ ਉੱਥੇ
ਪਹੁੰਚਿਆ ਅਤੇ ਪਰਮੇਸ਼ੁਰ ਦੀ ਕਿਰਪਾ ਵੇਖੀ ਤਾਂ
ਅਨੰਦ ਹੋਇਆ ਅਰ ਉਨ੍ਹਾਂ ਸਭਨਾਂ ਨੂੰ ਉਪਦੇਸ਼ ਦਿੱਤਾ
ਭਈ ਦਿਲ ਦੀ ਤਕੜਾਈ ਨਾਲ ਪ੍ਰਭੁ ਵੱਲ ਲੱਗੇ
੨੪ ਰਹੋ ੦ ਕਿਉਂਕਿ ਉਹ ਭਲਾ ਮਾਨਸ ਅਰ ਪਵਿੱਤ੍ਰ
ਆਤਮਾ ਅਤੇ ਨਿਹਚਾ ਨਾਲ ਭਰਪੂਰ ਸੀ ਅਰ ਬਹੁਤ
੨੫ ਸਾਰੇ ਲੋਕ ਪ੍ਰਭੁ ਦੇ ਨਾਲ ਮਿਲ ਗਏ ੦ ਤਾਂ ਉਹ
੨੬ ਸੌਲੁਸ ਦੀ ਭਾਲ ਕਰਨ ਤਰਸੁਸ ਨੂੰ ਗਿਆ ੦ ਅਤੇ

ਉਹ ਨੂੰ ਲੱਭ ਕੇ ਅੰਤਾਕਿਯਾ ਵਿੱਚ ਲਿਆਇਆ ਅਰ
ਇਉਂ ਹੋਇਆ ਜੋ ਓਹ ਇੱਕ ਪੂਰਾ ਸਾਲ ਕਲੀਸਿਯਾ
ਦੇ ਨਾਲ ਇਕੱਠੇ ਰਹੇ ਅਤੇ ਬਹੁਤ ਸਾਰੇ ਲੋਕਾਂ ਨੂੰ
ਉਪਦੇਸ਼ ਕੀਤਾ ਅਤੇ ਪਹਿਲਾਂ ਅੰਤਾਕਿਯਾ ਵਿੱਚ ਚੇਲੇ
ਮਸੀਹੀ ਅਖਵਾਏ ॥
੨੭ ਉਨ੍ਹੀਂ ਦਿਨੀਂ ਕਈ ਨਬੀ ਯਰੂਸ਼ਲਮ ਤੋਂ ਅੰਤਾਕਿਯਾ
੨੮ ਵਿੱਚ ਆਏ ○ ਇੱਕ ਨੇ ਉਨ੍ਹਾਂ ਵਿੱਚੋਂ ਜਿਹ ਦਾ ਨਾਮ
ਆਗਬੁਸ ਸੀ ਉੱਠ ਕੇ ਆਤਮਾ ਦੇ ਰਾਹੀਂ ਇਹ ਪਤਾ
ਦਿੱਤਾ ਜੋ ਸਾਰੀ ਦੁਨੀਆ ਵਿੱਚ ਵੱਡਾ ਕਾਲ ਪਏਗਾ
ਜਿਹੜਾ ਕਲੌਦਿਯੁਸ ਦੇ ਸਮੇਂ ਵਿੱਚ ਪੈ ਗਿਆ ○
੨੯ ਅਤੇ ਚੇਲਿਆਂ ਵਿੱਚੋਂ ਹਰੇਕ ਨੇ ਆਪੋ ਆਪਣੀ ਪਹੁੰਚ
ਦੇ ਅਨੁਸਾਰ ਉਨ੍ਹਾਂ ਭਾਈਆਂ ਦੀ ਮੱਦਤ ਲਈ ਜਿਹੜੇ
ਯਹੂਦਿਯਾ ਵਿੱਚ ਰਹਿੰਦੇ ਸਨ ਕੁਝ ਘੱਲਣ ਦੀ
੩੦ ਦਲੀਲ ਕੀਤੀ ○ ਸੋ ਉਨ੍ਹਾਂ ਨੇ ਏਵੇਂ ਹੀ ਕੀਤਾ ਅਤੇ
ਬਰਨਬਾਸ ਅਰ ਸੌਲੁਸ ਦੇ ਹੱਥੀਂ ਬਜੁਰਗਾਂ ਦੇ ਕੋਲ
ਉਹ ਘੱਲਿਆ ॥

## ਪਤਰਸ ਦਾ ਕੈਦ ਵਿੱਚੋਂ ਛੁਟਕਾਰਾ

੧੨ ਉਸ ਸਮੇਂ ਰਾਜਾ ਹੇਰੋਦੇਸ ਨੇ ਕਲੀਸਿਯਾ ਦੇ
ਵਿੱਚ ਕਈ ਲੋਕਾਂ ਨੂੰ ਦੁੱਖ ਦੇਣ ਲਈ ਹੱਥ ਚੁੱਕਿਆ ○
੨ ਅਤੇ ਉਸ ਨੇ ਯੂਹੰਨਾ ਦੇ ਭਰਾ ਯਾਕੂਬ ਨੂੰ ਤਲਵਾਰ
੩ ਨਾਲ ਵੱਢ ਸੁੱਟਿਆ ○ ਅਤੇ ਜਾਂ ਵੇਖਿਆ ਭਈ
ਯਹੂਦੀਆਂ ਨੂੰ ਇਹ ਕੰਮ ਚੰਗਾ ਲੱਗਾ ਤਾਂ ਹੋਰ ਭੀ
ਵਾਧਾ ਕੀਤਾ ਜੋ ਪਤਰਸ ਨੂੰ ਭੀ ਫੜ ਲਿਆ। ਏਹ
੪ ਪਤੀਰੀ ਰੋਟੀ ਦੇ ਦਿਨ ਸਨ ○ ਸੋ ਉਹ ਨੂੰ ਫੜ ਕੇ
ਕੈਦਖ਼ਾਨੇ ਵਿੱਚ ਪਾ ਦਿੱਤਾ ਅਤੇ ਚੌਹੁ ਚੌਹੁੰ ਸਿਪਾਹੀਆਂ
ਦੇ ਚੌਹੁੰ ਪਹਿਰਿਆਂ ਦੇ ਹਵਾਲੇ ਕੀਤਾ ਭਈ ਉਹ ਦੀ
ਚੌਕਸੀ ਕਰਨ ਅਤੇ ਦਾਯਾ ਕੀਤਾ ਜੋ ਉਹ ਨੂੰ ਪਸਾਹ
ਦੇ ਤਿਉਹਾਰ ਦੇ ਪਿੱਛੋਂ ਲੋਕਾਂ ਦੇ ਅੱਗੇ ਕੱਢ
੫ ਲਿਆਵੇ ○ ਸੋ ਕੈਦ ਵਿੱਚ ਪਤਰਸ ਦੀ ਰਾਖੀ ਹੁੰਦੀ
ਸੀ ਪਰ ਕਲੀਸਿਯਾ ਉਹ ਦੇ ਲਈ ਪਰਮੇਸ਼ੁਰ ਅੱਗੇ
੬ ਮਨ ਲਾ ਕੇ ਪ੍ਰਾਰਥਨਾ ਕਰਦੀ ਰਹੀ ○ ਜਾਂ ਹੇਰੋਦੇਸ
ਉਹ ਨੂੰ ਬਾਹਰ ਲਿਆਉਣ ਨੂੰ ਤਿਆਰ ਸੀ ਉਸ ਰਾਤ
ਪਤਰਸ ਦੋਹੁੰ ਸੰਗਲਾਂ ਨਾਲ ਜਕੜਿਆ ਹੋਇਆ ਦੋ
ਸਿਪਾਹੀਆਂ ਦੇ ਵਿਚਕਾਰ ਸੁੱਤਾ ਪਿਆ ਸੀ ਅਰ
ਪਹਿਰੇ ਵਾਲੇ ਕੈਦਖ਼ਾਨੇ ਦੇ ਫਾਟਕ ਤੇ ਪਹਿਰਾ ਦੇ ਰਹੇ
੭ ਸਨ ○ ਤਾਂ ਵੇਖੋ, ਪ੍ਰਭੁ ਦਾ ਇੱਕ ਦੂਤ ਆਣ ਖਲੋਤਾ
ਅਤੇ ਉਸ ਕੋਠੜੀ ਵਿੱਚ ਚਾਨਣ ਚਮਕਿਆ ਅਤੇ ਉਸ
ਨੇ ਪਤਰਸ ਦੀ ਵੱਖੀ ਤੇ ਹੱਥ ਮਾਰਿਆ ਅਤੇ ਉਹ ਨੂੰ
ਜਗਾ ਕੇ ਆਖਿਆ ਕਿ ਛੇਤੀ ਉੱਠ ਅਤੇ ਉਹ ਦੇ
੮ ਸੰਗਲ ਉਹ ਦੇ ਹੱਥਾਂ ਤੋਂ ਡਿੱਗ ਪਏ ○ ਅਰ ਦੂਤ ਨੇ
ਉਹ ਨੂੰ ਕਿਹਾ ਕਿ ਲੱਕ ਬੰਨ੍ਹ ਅਤੇ ਆਪਣੀ ਜੁੱਤੀ ਪਾ
ਤਾਂ ਉਹ ਨੇ ਏਸੇ ਤਰਾਂ ਕੀਤਾ। ਫੇਰ ਉਸ ਨੇ ਉਹ ਨੂੰ
ਆਖਿਆ, ਆਪਣੀ ਚਾਦਰ ਓੜ੍ਹ ਕੇ ਮੇਰੇ ਮਗਰ
੯ ਆ ਜਾਹ ○ ਅਤੇ ਉਹ ਨਿੱਕਲ ਕੇ ਉਸ ਦੇ ਪਿੱਛੇ
ਪਿੱਛੇ ਤੁਰ ਪਿਆ ਅਰ ਨਾ ਜਾਤਾ ਭਈ ਇਹ ਜੋ ਦੂਤ
ਵੱਲੋਂ ਹੋ ਰਿਹਾ ਹੈ ਸੋ ਸੱਚ ਹੈ ਸਗੋਂ ਇਹ ਸਮਝਿਆ
੧੦ ਜੋ ਮੈਂ ਇੱਕ ਦਰਸ਼ਣ ਵੇਖ ਰਿਹਾ ਹਾਂ ○ ਤਦ ਓਹ
ਪਹਿਲੇ ਅਤੇ ਦੂਜੇ ਪਹਿਰੇ ਵਿੱਚੋਂ ਦੀ ਨਿੱਕਲ ਕੇ ਲੋਹੇ
ਦੇ ਫਾਟਕ ਤੀਕ ਆਏ ਜਿਹੜਾ ਸ਼ਹਿਰ ਵਿੱਚ
ਪੁਚਾਉਂਦਾ ਹੈ ਅਰ ਉਹ ਆਪ ਤੋਂ ਆਪ ਉਨ੍ਹਾਂ
ਲਈ ਖੁਲ੍ਹ ਗਿਆ ਅਤੇ ਓਹ ਨਿੱਕਲ ਕੇ ਇੱਕ ਗਲੀ
ਦੇ ਰਾਹ ਤੁਰ ਪਏ ਤਾਂ ਓਸੇ ਵੇਲੇ ਦੂਤ ਉਹ ਦੇ ਕੋਲੋਂ
੧੧ ਚੱਲਿਆ ਗਿਆ ○ ਤਦ ਪਤਰਸ ਨੇ ਸੋਝੀ ਵਿੱਚ
ਆਣ ਕੇ ਕਿਹਾ ਕਿ ਹੁਣ ਮੈਂ ਠੀਕ ਜਾਣਿਆ ਭਈ
ਪ੍ਰਭੁ ਨੇ ਆਪਣਾ ਦੂਤ ਘੱਲਿਆ ਅਤੇ ਮੈਨੂੰ ਹੇਰੋਦੇਸ
ਦੇ ਹੱਥੋਂ ਅਰ ਯਹੂਦੀ ਕੌਮ ਦੀ ਸਾਰੀ ਆਸਾ ਤੋਂ ਛੁਡਾ
੧੨ ਦਿੱਤਾ ਹੈ! ○ ਫੇਰ ਸੋਚ ਕੇ ਯੂਹੰਨਾ ਜੋ ਮਰਕੁਸ
ਕਹਾਉਂਦਾ ਹੈ ਉਹ ਦੀ ਮਾਤਾ ਮਰਿਯਮ ਦੇ ਘਰ
ਆਇਆ ਜਿੱਥੇ ਬਹੁਤ ਲੋਕ ਇਕੱਠੇ ਹੋ ਕੇ ਪ੍ਰਾਰਥਨਾ
੧੩ ਕਰ ਰਹੇ ਸਨ ○ ਜਾਂ ਉਹ ਨੇ ਡੇਉੜੀ ਦਾ ਬੂਹਾ
ਖੜਕਾਇਆ ਤਾਂ ਇੱਕ ਟਹਿਲਣ ਰੋਦੇ ਨਾਮੇ ਸੁਣਨ
੧੪ ਆਈ ○ ਅਤੇ ਪਤਰਸ ਦਾ ਬੋਲ ਪਛਾਣ ਕੇ ਖੁਸ਼ੀ ਦੇ
ਮਾਰੇ ਬੂਹਾ ਨਾ ਖੋਲ੍ਹਿਆ ਪਰ ਅੰਦਰ ਨੂੰ ਦੌੜ ਕੇ ਖਬਰ
ਦਿੱਤੀ ਜੋ ਡੇਉੜੀ ਦੇ ਅੱਗੇ ਪਤਰਸ ਖੜਾ ਹੈ! ○
੧੫ ਉਨ੍ਹਾਂ ਉਸ ਨੂੰ ਆਖਿਆ, ਤੂੰ ਤਾਂ ਕਮਲੀ ਹੈਂ, ਪਰ ਉਹ
ਵੱਡੇ ਹਠ ਨਾਲ ਬੋਲੀ ਭਈ ਗੱਲ ਏਵੇਂ ਹੀ ਹੈ! ਤਦ
੧੬ ਉਨ੍ਹਾਂ ਆਖਿਆ, ਕਿ ਉਹ ਦਾ ਦੂਤ ਹੋਣਾ ਹੈ ○ ਪਰ
ਪਤਰਸ ਬੂਹਾ ਖੜਕਾਉਂਦਾ ਰਿਹਾ। ਤਾਂ ਉਨ੍ਹਾਂ ਨੇ
ਬੂਹਾ ਖੋਲ੍ਹ ਕੇ ਉਹ ਨੂੰ ਵੇਖਿਆ ਅਤੇ ਅਚਰਜ ਰਹਿ
੧੭ ਗਏ ○ ਪਰੰਤੂ ਉਹ ਨੇ ਉਨ੍ਹਾਂ ਨੂੰ ਹੱਥ ਨਾਲ ਸੈਨਤ ਕੀਤੀ
ਭਈ ਚੁੱਪ ਰਹਿਣ ਅਤੇ ਦੱਸਿਆ ਜੋ ਪ੍ਰਭੁ ਨੇ ਕਿਸ

ਤਰਾਂ ਮੈਨੂੰ ਕੈਦਖ਼ਾਨੇ ਵਿੱਚੋਂ ਕੱਢਿਆ ਅਤੇ ਆਖਿਆ
ਕਿ ਯਾਕੂਬ ਅਤੇ ਭਾਈਆਂ ਨੂੰ ਇਨ੍ਹਾਂ ਗੱਲਾਂ ਦੀ ਖਬਰ
ਦਿਓ, ਅਤੇ ਉਹ ਬਾਹਰ ਜਾ ਕੇ ਹੋਰ ਥਾਂ ਚੱਲਿਆ
੧੮ ਗਿਆ ੦ ਜਾਂ ਦਿਨ ਚੜ੍ਹਿਆ ਤਾਂ ਸਿਪਾਹੀਆਂ ਵਿੱਚ
ਬਹੁਤ ਘਬਰਾਹਟ ਪੈ ਗਈ ਕਿ ਪਤਰਸ ਕਿੱਧਰ
੧੯ ਗਿਆ ? ੦ ਜਾਂ ਹੇਰੋਦੇਸ ਨੇ ਉਹ ਦਾ ਖੋਜ ਕੀਤਾ
ਅਤੇ ਉਹ ਨਾ ਲੱਭਾ ਤਾਂ ਪਹਿਰੇ ਵਾਲਿਆਂ ਦੀ ਜਾਚ
ਕਰ ਕੇ ਹੁਕਮ ਦਿੱਤਾ ਜੋ ਓਹ ਵੱਢੇ ਜਾਣ ਅਰ ਉਹ
ਯਹੂਦਿਯਾ ਤੋਂ ਨਿੱਕਲ ਕੇ ਕੈਸਰਿਯਾ ਵਿੱਚ ਜਾ
ਠਹਿਰਿਆ ॥
੨੦ ਹੇਰੋਦੇਸ ਸੂਰ ਅਤੇ ਸੈਦਾ ਦੇ ਲੋਕਾਂ ਨਾਲ ਬਹੁਤ
ਨਰਾਜ਼ ਸੀ । ਤਦ ਓਹ ਇੱਕ ਮਨ ਹੋ ਕੇ ਉਹ ਦੇ ਕੋਲ
ਆਏ ਅਰ ਬਲਾਸਤੁਸ ਨੂੰ ਜਿਹੜਾ ਰਾਜੇ ਦੇ ਮਹਿਲ
ਦਾ ਨਾਜ਼ਰ ਸੀ ਫੁਸਲਾ ਕੇ ਸੁਲਾਹ ਲਈ ਅਰਜ਼ ਕਰਨ
ਲੱਗੇ ਕਿਉਂ ਜੋ ਉਨ੍ਹਾਂ ਦੇ ਦੇਸ ਦੀ ਪਿਰਤਪਾਲ ਰਾਜੇ
੨੧ ਦੇ ਦੇਸ ਤੋਂ ਹੁੰਦੀ ਸੀ ੦ ਹੇਰੋਦੇਸ ਇੱਕ ਮਿਥੇ ਹੋਏ
ਦਿਨ ਨੂੰ ਰਾਜ ਬਸਤਰ ਪਹਿਨ ਕੇ ਅਦਾਲਤ ਦੇ
ਸਿੰਘਾਸਣ ਉੱਤੇ ਬੈਠਾ ਅਰ ਉਨ੍ਹਾਂ ਦੇ ਅੱਗੇ ਬੋਲਣ
੨੨ ਲੱਗਾ ੦ ਅਤੇ ਲੋਕ ਉੱਚੀ ਦੇ ਕੇ ਬੋਲ ਉੱਠੇ ਭਈ
ਇਹ ਤਾਂ ਦਿਓਤੇ ਦੀ ਅਵਾਜ਼ ਹੈ, ਮਨੁੱਖ ਦੀ
੨੩ ਨਹੀਂ ! ੦ ਤਾਂ ਓਵੇਂ ਪ੍ਰਭੁ ਦੇ ਇੱਕ ਦੂਤ ਨੇ ਉਹ ਨੂੰ
ਮਾਰਿਆ ਇਸ ਲਈ ਜੋ ਉਹ ਨੇ ਪਰਮੇਸ਼ੁਰ ਦੀ
ਵਡਿਆਈ ਨਾ ਕੀਤੀ ਅਤੇ ਕੀੜੇ ਪੈ ਕੇ ਮਰ ਗਿਆ ॥
੨੪ ਪਰ ਪਰਮੇਸ਼ੁਰ ਦਾ ਬਚਨ ਵਧਦਾ ਅਤੇ ਫੈਲਦਾ
ਗਿਆ ॥
੨੫ ਬਰਨਬਾਸ ਅਤੇ ਸੌਲੁਸ ਆਪਣੀ ਸੇਵਾ ਪੂਰੀ ਕਰ
ਕੇ ਯੂਹੰਨਾ ਨੂੰ ਜਿਹੜਾ ਮਰਕੁਸ ਕਰਕੇ ਸੱਦੀਦਾ ਹੈ
ਨਾਲ ਲੈ ਕੇ ਯਰੂਸ਼ਲਮ ਤੋਂ ਮੁੜੇ ॥

# ੧੩

## ਪੌਲੁਸ ਅਤੇ ਬਰਨਬਾਸ ਦਾ ਪਹਿਲਾ ਸਫ਼ਰ

ਅੰਤਾਕਿਯਾ ਦੀ ਕਲੀਸਿਯਾ ਵਿੱਚ ਕਈ ਨਬੀ
ਅਤੇ ਉਪਦੇਸ਼ਕ ਸਨ ਅਰਥਾਤ ਬਰਨਬਾਸ ਅਰ
ਸ਼ਿਮਓਨ ਜੋ ਨੀਗਰ ਕਹਾਉਂਦਾ ਹੈ ਅਰ ਲੂਕਿਯੁਸ
ਕੁਰੈਨੇ ਦਾ ਇੱਕ ਮਨੁੱਖ ਅਤੇ ਮਨਏਨ ਜਿਹੜਾ ਰਾਜਾ
੨ ਹੇਰੋਦੇਸ ਦੇ ਨਾਲ ਪਲਿਆ ਸੀ ਅਤੇ ਸੌਲੁਸ ੦ ਜਾਂ
ਇਹ ਪ੍ਰਭੁ ਦੀ ਉਪਾਸਨਾ ਕਰਦੇ ਅਤੇ ਵਰਤ ਰੱਖਦੇ
ਸਨ ਤਾਂ ਪਵਿੱਤ੍ਰ ਆਤਮਾ ਨੇ ਕਿਹਾ ਕਿ ਮੇਰੇ ਲਈ
ਬਰਨਬਾਸ ਅਤੇ ਸੌਲੁਸ ਨੂੰ ਉਸ ਕੰਮ ਦੇ ਲਈ ਵੱਖਰਾ
ਕਰੋ ਜਿਹ ਦੇ ਲਈ ਮੈਂ ਉਨ੍ਹਾਂ ਨੂੰ ਬੁਲਾਇਆ ਹੈ ੦
੩ ਤਦ ਉਨ੍ਹਾਂ ਵਰਤ ਰੱਖ ਕੇ ਅਤੇ ਪ੍ਰਾਰਥਨਾ ਕਰ ਕੇ ਉਨ੍ਹਾਂ
ਉੱਤੇ ਹੱਥ ਧਰੇ ਅਤੇ ਉਨ੍ਹਾਂ ਨੂੰ ਵਿਦਿਆ ਕੀਤਾ ॥
੪ ਸੋ ਓਹ ਪਵਿੱਤ੍ਰ ਆਤਮਾ ਦੇ ਘੱਲੇ ਹੋਏ ਸਿਲੂਕਿਯਾ
ਨੂੰ ਆਏ ਅਰ ਉੱਥੋਂ ਜਹਾਜ਼ ਤੇ ਚੜ੍ਹ ਕੇ ਕੁਪਰੁਸ ਨੂੰ
੫ ਗਏ ੦ ਅਤੇ ਉਨ੍ਹਾਂ ਨੇ ਸਲਮੀਸ ਵਿੱਚ ਪਹੁੰਚ ਕੇ
ਯਹੂਦੀਆਂ ਦੀਆਂ ਸਮਾਜਾਂ ਵਿੱਚ ਪਰਮੇਸ਼ੁਰ ਦਾ ਬਚਨ
ਸੁਣਾਇਆ ਅਤੇ ਯੂਹੰਨਾ ਉਨ੍ਹਾਂ ਦਾ ਸੇਵਕ ਨਾਲ
੬ ਸੀ ੦ ਜਾਂ ਓਹ ਉਸ ਸਾਰੇ ਟਾਪੂ ਵਿੱਚ ਫਿਰਦੇ ਫਿਰਦੇ
ਪਾਫ਼ੁਸ ਤਾਈਂ ਆਏ ਤਾਂ ਉਨ੍ਹਾਂ ਨੂੰ ਬਰਯੇਸੂਸ ਨਾਉਂ ਦਾ
ਇੱਕ ਆਦਮੀ ਮਿਲਿਆ ਜਿਹੜਾ ਜਾਦੂਗਰ, ਝੂਠਾ
੭ ਨਬੀ ਅਤੇ ਕੌਮ ਦਾ ਯਹੂਦੀ ਸੀ ੦ ਉਹ ਸਰਗੀਉਸ
ਪੌਲੁਸ ਡਿਪਟੀ ਦੇ ਨਾਲ ਸੀ ਜਿਹੜਾ ਬੁੱਧਵਾਨ ਮਨੁੱਖ
ਸੀ । ਇਸ ਨੇ ਬਰਨਬਾਸ ਅਤੇ ਸੌਲੁਸ ਨੂੰ ਆਪਣੇ
ਕੋਲ ਸੱਦ ਕੇ ਪਰਮੇਸ਼ੁਰ ਦਾ ਬਚਨ ਸੁਣਨਾ
੮ ਚਾਹਿਆ ੦ ਇਲਮਾਸ ਜਾਦੂਗਰ ਨੇ ( ਕਿ ਉਹ ਦੇ
ਨਾਉਂ ਦਾ ਇਹੋ ਅਰਥ ਹੈ ) ਡਿਪਟੀ ਨੂੰ ਉਸ ਮਤ ਤੋਂ
ਫੇਰਨ ਦਾ ਦਾਯਾ ਕਰ ਕੇ ਉਨ੍ਹਾਂ ਦਾ ਸਾਹਮਣਾ
੯ ਕੀਤਾ ੦ ਪਰ ਸੌਲੁਸ ਨੇ ਜਿਹ ਨੂੰ ਪੌਲੁਸ ਵੀ ਆਖੀਦਾ
ਹੈ ਪਵਿੱਤ੍ਰ ਆਤਮਾ ਨਾਲ ਭਰਪੂਰ ਹੋ ਕੇ ਉਹ ਦੀ
੧੦ ਵੱਲ ਧਿਆਨ ਕੀਤਾ ੦ ਅਤੇ ਆਖਿਆ ਕਿ ਓਏ ਤੂੰ
ਜੋ ਸਭ ਤਰਾਂ ਦੇ ਛਲ ਅਤੇ ਬੁਰਿਆਈ ਨਾਲ ਭਰਿਆ
ਹੋਇਆ ਹੈਂ ਸ਼ਤਾਨ ਦੇ ਬੱਚੇ ਅਤੇ ਸਾਰੇ ਧਰਮ ਦੇ
ਵੈਰੀ ! ਕੀ ਤੂੰ ਪ੍ਰਭੁ ਦੇ ਸਿੱਧੇ ਰਾਹਾਂ ਨੂੰ ਵਿੰਗੇ ਕਰਨੋਂ
੧੧ ਨਹੀਂ ਟਲੇਂਗਾ ? ੦ ਹੁਣ ਵੇਖ, ਪ੍ਰਭੁ ਦਾ ਹੱਥ ਤੇਰੇ
ਉੱਤੇ ਹੈ ਅਤੇ ਤੂੰ ਅੰਨ੍ਹਾ ਹੋ ਜਾਏਂਗਾ ਅਤੇ ਕੁਝ ਚਿਰ
ਤੀਕਰ ਸੂਰਜ ਨੂੰ ਨਾ ਵੇਖੇਂਗਾ ! ਅਤੇ ਓਵੇਂ ਉਹ ਦੇ
ਉੱਤੇ ਧੁੰਦ ਅਰ ਅਨ੍ਹੇਰਾ ਛਾ ਗਿਆ । ਤਾਂ ਉਹ
ਟੋਲਦਾ ਫਿਰਿਆ ਭਈ ਕੋਈ ਹੱਥ ਫੜ ਕੇ ਮੈਨੂੰ ਲੈ
੧੨ ਚੱਲੇ ੦ ਤਦ ਡਿਪਟੀ ਨੇ ਜਾਂ ਇਹ ਵਾਰਤਾ ਵੇਖੀ ਤਾਂ
ਪ੍ਰਭੁ ਦੀ ਸਿੱਖਿਆ ਤੋਂ ਹੈਰਾਨ ਹੋ ਕੇ ਨਿਹਚਾ ਕੀਤਾ ॥
੧੩ ਤਾਂ ਪੌਲੁਸ ਅਰ ਉਹ ਦੇ ਸਾਥੀ ਪਾਫ਼ੁਸ ਤੋਂ ਜਹਾਜ਼
ਤੇ ਚੜ੍ਹ ਕੇ ਪਮਫ਼ੁਲਿਯਾ ਦੇ ਪਰਗਾ ਵਿੱਚ ਆਏ ਅਤੇ

ਯੂਹੰਨਾ ਉਨ੍ਹਾਂ ਤੋਂ ਅੱਡ ਹੋ ਕੇ ਯਰੂਸ਼ਲਮ ਨੂੰ ਮੁੜ
੧੪ ਗਿਆ ੦ ਪਰ ਓਹ ਪਰਗਾ ਤੋਂ ਲੰਘ ਕੇ ਪਿਸਿਦਿਯਾ
ਦੇ ਅੰਤਾਕਿਯਾ ਵਿੱਚ ਅੱਪੜੇ ਅਰ ਸਬਤ ਦੇ ਦਿਨ
੧੫ ਸਮਾਜ ਵਿੱਚ ਜਾ ਬੈਠੇ ੦ ਅਤੇ ਤੁਰੇਤ ਅਰ ਨਬੀਆਂ
ਦੇ ਪੜ੍ਹਨ ਤੋਂ ਪਿੱਛੋਂ ਸਮਾਜ ਦੇ ਸਰਦਾਰਾਂ ਨੇ ਓਹਨਾਂ
ਨੂੰ ਕਹਾ ਭੇਜਿਆ ਕਿ ਹੇ ਭਾਈਓ, ਜੇ ਲੋਕਾਂ ਦੇ ਲਈ
ਕੋਈ ਉਪਦੇਸ਼ ਦਾ ਬਚਨ ਤੁਹਾਡੇ ਕੋਲ ਹੋਵੇ ਤਾਂ
੧੬ ਸੁਣਾਓ ੦ ਤਦ ਪੌਲੁਸ ਖੜਾ ਹੋ ਗਿਆ ਅਤੇ ਹੱਥ
ਨਾਲ ਸੈਨਤ ਕਰ ਕੇ ਕਿਹਾ,

ਹੇ ਇਸਰਾਏਲੀਓ ਅਤੇ ਪਰਮੇਸ਼ੁਰ ਦਾ ਭੌ ਕਰਨ
੧੭ ਵਾਲਿਓ ਸੁਣੋ ੦ ਇਸਰਾਏਲ ਦੀ ਇਸ ਕੌਮ ਦੇ
ਪਰਮੇਸ਼ੁਰ ਨੇ ਸਾਡੇ ਪਿਉ ਦਾਦਿਆਂ ਨੂੰ ਚੁਣਿਆ ਅਤੇ
ਇਸ ਕੌਮ ਨੂੰ ਜਦ ਮਿਸਰ ਦੇਸ ਵਿੱਚ ਪਰਦੇਸੀ ਸੀ
ਵਧਾਇਆ ਅਤੇ ਭੁਜਾ ਦੇ ਬਲ ਨਾਲ ਉਨ੍ਹਾਂ ਨੂੰ ਉਸ
੧੮ ਵਿੱਚੋਂ ਕੱਢ ਲਿਆਂਦਾ ੦ ਅਤੇ ਚਾਹਲੀਆਂਕੁ ਵਰਿਹਾਂ
੧੯ ਤੀਕੁਰ ਉਜਾੜ ਵਿੱਚ ਉਨ੍ਹਾਂ ਦੀ ਝਾਲ ਝੱਲੀ ੦ ਅਰ
ਕਨਾਨ ਦੇਸ ਵਿੱਚ ਸੱਤਾਂ ਕੌਮਾਂ ਦਾ ਨਾਸ ਕਰ ਕੇ ਉਨ੍ਹਾਂ
ਦੇ ਦੇਸ ਨੂੰ ਕੋਈ ਸਾਢੇ ਚਾਰਕੁ ਸੌ ਵਰਿਹਾਂ ਤੀਕੁਰ
੨੦ ਉਨ੍ਹਾਂ ਦਾ ਵਿਰਸਾ ਕਰ ਦਿੱਤਾ ੦ ਉਹ ਦੇ ਮਗਰੋਂ ਉਸ
ਨੇ ਸਮੂਏਲ ਨਬੀ ਤੀਕ ਉਨ੍ਹਾਂ ਨੂੰ ਨਿਆਈ ਦਿੱਤੇ ੦
੨੧ ਏਹ ਦੇ ਮਗਰੋਂ ਉਨ੍ਹਾਂ ਨੇ ਪਾਤਸ਼ਾਹ ਮੰਗਿਆ ਤਾਂ
ਪਰਮੇਸ਼ੁਰ ਨੇ ਇੱਕ ਮਨੁੱਖ ਬਿਨਯਾਮੀਨ ਦੇ ਗੋਤ ਵਿੱਚੋਂ
ਕੀਸ਼ ਦੇ ਪੁੱਤ੍ਰ ਸ਼ਾਊਲ ਨੂੰ ਚਾਹਲੀਆਂ ਵਰਿਹਾਂ ਤੀਕੁਰ
੨੨ ਉਨ੍ਹਾਂ ਨੂੰ ਦਿੱਤਾ ੦ ਫੇਰ ਉਹ ਨੂੰ ਹਟਾ ਕੇ ਦਾਊਦ ਨੂੰ
ਖੜਾ ਕੀਤਾ ਭਈ ਉਨ੍ਹਾਂ ਦਾ ਪਾਤਸ਼ਾਹ ਹੋਵੇ ਜਿਹ ਦੇ
ਹੱਕ ਵਿੱਚ ਉਹ ਨੇ ਸਾਖੀ ਦੇ ਕੇ ਆਖਿਆ ਭਈ ਮੈਂ
ਯੱਸੀ ਦੇ ਪੁੱਤ੍ਰ ਦਾਊਦ ਨੂੰ ਆਪਣੇ ਮਨ ਭਾਉਂਦਾ
ਇੱਕ ਮਨੁੱਖ ਲੱਭਿਆ, ਉਹੋ ਮੇਰੀ ਸਾਰੀ ਮਰਜ਼ੀ ਪੂਰੀ
੨੩ ਕਰੇਗਾ ੦ ਉਸੇ ਦੀ ਅੰਸ ਤੋਂ ਪਰਮੇਸ਼ੁਰ ਨੇ ਆਪਣੇ
ਕਰਾਰ ਮੂਜਬ ਇਸਰਾਏਲ ਦੇ ਕੋਲ ਇੱਕ ਮੁਕਤੀ
੨੪ ਦਾਤਾ ਯਿਸੂ ਨੂੰ ਲਿਆਂਦਾ ੦ ਜਿਹ ਦੇ ਆਉਣ ਤੋਂ
ਪਹਿਲਾਂ ਯੂਹੰਨਾ ਨੇ ਇਸਰਾਏਲ ਦੇ ਸਰਬੱਤ ਲੋਕਾਂ ਦੇ
੨੫ ਅੱਗੇ ਤੋਬਾ ਦੇ ਬਪਤਿਸਮਾ ਦਾ ਪਰਚਾਰ ਕੀਤਾ ੦ ਜਾਂ
ਯੂਹੰਨਾ ਆਪਣੀ ਦੌੜ ਪੂਰੀ ਕਰ ਰਿਹਾ ਸੀ ਤਾਂ ਉਹ
ਨੇ ਆਖਿਆ ਕਿ ਤੁਸੀਂ ਮੈਨੂੰ ਕੀ ਸਮਝਦੇ ਹੋ ? ਮੈਂ
ਉਹ ਨਹੀਂ ਹਾਂ ਪਰ ਵੇਖੋ ਮੇਰੇ ਪਿੱਛੇ ਇੱਕ ਆਉਂਦਾ
ਹੈ ਜਿਹ ਦੇ ਪੈਰਾਂ ਦੀ ਜੁੱਤੀ ਮੈਂ ਖੋਲ੍ਹਣ ਦੇ ਜੋਗ
੨੬ ਨਹੀਂ ੦ ਹੇ ਭਾਈਓ, ਅਬਰਾਹਾਮ ਦੀ ਅੰਸ ਦੇ ਪੁੱਤ੍ਰੋ
ਅਤੇ ਤੁਹਾਡੇ ਵਿੱਚ ਜਿਹੜੇ ਪਰਮੇਸ਼ੁਰ ਦਾ ਭੌ ਕਰਦੇ
ਹੋ ਸਾਡੇ ਕੋਲ ਇਸ ਮੁਕਤੀ ਦਾ ਬਚਨ ਭੇਜਿਆ
੨੭ ਹੋਇਆ ਹੈ ੦ ਕਿਉਂ ਜੋ ਯਰੂਸ਼ਲਮ ਦੇ ਰਹਿਣ
ਵਾਲਿਆਂ ਅਤੇ ਉਨ੍ਹਾਂ ਦੇ ਸਰਦਾਰਾਂ ਨੇ ਉਹ ਨੂੰ ਅਤੇ
ਨਬੀਆਂ ਦੇ ਬਚਨਾਂ ਨੂੰ ਜੋ ਹਰ ਸਬਤ ਦੇ ਦਿਨ ਪੜ੍ਹੇ
ਜਾਂਦੇ ਹਨ ਨਾ ਜਾਣ ਕੇ ਉਹ ਨੂੰ ਡੰਨ ਦੇ ਜੋਗ
੨੮ ਠਹਿਰਾਉਣ ਨਾਲ ਉਨ੍ਹਾਂ ਨੂੰ ਪੂਰਿਆਂ ਕੀਤਾ ੦ ਭਾਵੇਂ
ਉਨ੍ਹਾਂ ਨੇ ਉਹ ਦੇ ਵਿੱਚ ਕਤਲ ਦੇ ਲਾਇਕ ਕੋਈ
ਦੋਸ਼ ਨਹੀਂ ਵੇਖਿਆ ਤਾਂ ਵੀ ਪਿਲਾਤੁਸ ਦੇ ਅੱਗੇ
੨੯ ਅਰਜ਼ ਕੀਤੀ ਜੋ ਉਹ ਜਾਨੋਂ ਮਾਰਿਆ ਜਾਵੇ ੦ ਅਤੇ
ਜਾਂ ਸਭ ਕੁਝ ਜੋ ਉਹ ਦੇ ਹੱਕ ਵਿੱਚ ਲਿਖਿਆ
ਹੋਇਆ ਸੀ ਪੂਰਾ ਕਰ ਚੁੱਕੇ ਤਾਂ ਉਹ ਨੂੰ ਰੁੱਖ ਉੱਤੋਂ
੩੦ ਲਾਹ ਕੇ ਕਬਰ ਵਿੱਚ ਰੱਖਿਆ ੦ ਪਰੰਤੂ ਪਰਮੇਸ਼ੁਰ ਨੇ
੩੧ ਉਹ ਨੂੰ ਮੁਰਦਿਆਂ ਵਿੱਚੋਂ ਜਿਵਾਲਿਆ ੦ ਅਤੇ ਉਹ
ਬਹੁਤ ਦਿਨਾਂ ਤੀਕ ਉਨ੍ਹਾਂ ਲੋਕਾਂ ਨੂੰ ਵਿਖਾਈ ਦਿੰਦਾ
ਰਿਹਾ ਜਿਹੜੇ ਗਲੀਲ ਤੋਂ ਯਰੂਸ਼ਲਮ ਨੂੰ ਉਹ ਦੇ
ਨਾਲ ਆਏ ਸਨ ਅਤੇ ਹੁਣ ਲੋਕਾਂ ਦੇ ਅੱਗੇ ਉਹ ਦੇ
੩੨ ਉੱਤੇ ਸਾਖੀ ਦੇਣ ਵਾਲੇ ਹਨ ੦ ਅਸੀਂ ਤੁਹਾਨੂੰ ਉਸ
ਬਚਨ ਦੀ ਖੁਸ਼ ਖਬਰੀ ਸੁਣਾਉਂਦੇ ਹਾਂ ਜਿਹੜਾ
੩੩ ਸਾਡੇ ਪਿਉ ਦਾਦਿਆਂ ਨਾਲ ਕੀਤਾ ਗਿਆ ਸੀ ੦ ਭਈ
ਪਰਮੇਸ਼ੁਰ ਨੇ ਯਿਸੂ ਨੂੰ ਉਠਾਲ ਕੇ ਸਾਡੀ ਉਲਾਦ ਦੇ
ਲਈ ਓਸੇ ਬਚਨ ਨੂੰ ਪੂਰਾ ਕੀਤਾ ਹੈ ਜਿਵੇਂ ਦੂਜੇ
ਜ਼ਬੂਰ ਵਿੱਚ ਵੀ ਲਿਖਿਆ ਹੋਇਆ ਹੈ ਕਿ ਤੂੰ ਮੇਰਾ
੩੪ ਪੁੱਤ੍ਰ ਹੈਂ, ਅੱਜ ਤੂੰ ਮੈਥੋਂ ਜੰਮਿਆ ੦ ਇਹ ਦੇ ਵਿਖੇ ਜੋ
ਉਸ ਨੇ ਉਹ ਨੂੰ ਮੁਰਦਿਆਂ ਵਿੱਚੋਂ ਉਠਾਲਿਆ ਭਈ
ਉਹ ਫੇਰ ਸੜਨ ਦੀ ਵੱਲ ਕਦੇ ਨਾ ਮੁੜੇ ਉਹ ਨੇ
ਇਉਂ ਆਖਿਆ ਹੈ ਜੋ ਮੈਂ ਦਾਊਦ ਦੇ ਪਵਿੱਤ੍ਰ ਅਤੇ
੩੫ ਅਟੱਲ ਪਦਾਰਥ ਤੁਹਾਨੂੰ ਦਿਆਂਗਾ ੦ ਏਸ ਲਈ ਉਹ
ਕਿਸੇ ਹੋਰ ਜ਼ਬੂਰ * ਵਿੱਚ ਵੀ ਆਖਦਾ ਹੈ ਭਈ ਤੂੰ
ਆਪਣੇ ਪਵਿੱਤ੍ਰ ਪੁਰਖ ਨੂੰ ਸੜਨ ਨਾ ਦੇਵੇਂਗਾ ੦
੩੬ ਦਾਊਦ ਤਾਂ ਆਪਣੇ ਸਮੇਂ ਵਿੱਚ ਪਰਮੇਸ਼ੁਰ ਦੀ
ਮਰਜ਼ੀ ਪੂਰੀ ਕਰ ਕੇ ਸੌਂ ਗਿਆ ਅਤੇ ਆਪਣੇ

* ਜ਼. ੧੬ : ੧੦ ।

ਪਿਉ ਦਾਦਿਆਂ ਵਿੱਚ ਜਾ ਮਿਲਿਆ ਅਤੇ ਸੜ
੩੭ ਗਿਆ ੦ ਪਰ ਇਹ ਜਿਹ ਨੂੰ ਪਰਮੇਸ਼ੁਰ ਨੇ ਜਿਵਾ-
੩੮ ਲਿਆ ਨਾ ਸੜਿਆ ੦ ਸੋ ਹੇ ਭਾਈਓ, ਇਹ ਜਾਣੋ
ਕਿ ਉਸੇ ਦੇ ਵਸੀਲੇ ਨਾਲ ਤੁਹਾਨੂੰ ਪਾਪਾਂ ਦੀ ਮਾਫ਼ੀ
੩੯ ਦੀ ਖਬਰ ਦਿੱਤੀ ਜਾਂਦੀ ਹੈ ੦ ਅਤੇ ਉਸੇ ਦੇ ਰਾਹੀਂ
ਹਰੇਕ ਜਿਹੜਾ ਨਿਹਚਾ ਕਰਦਾ ਹੈ ਉਨ੍ਹਾਂ ਸਭਨਾਂ ਗੱਲਾਂ
ਤੋਂ ਬੇਗੁਨਾਹ ਠਹਿਰਾਇਆ ਜਾਂਦਾ ਹੈ ਜਿਨ੍ਹਾਂ ਤੋਂ ਤੁਸੀਂ
ਮੂਸਾ ਦੀ ਸ਼ਰਾ ਨਾਲ ਬੇਗੁਨਾਹ ਨਾ ਠਹਿਰ ਸੱਕੇ ੦
੪੦ ਸੋ ਤੁਸੀਂ ਚੌਕਸ ਰਹੋ ਕਿਤੇ ਐਉਂ ਨਾ ਹੋਵੇ ਕਿ ਉਹ
ਜੋ ਨਬੀਆਂ ਵਿੱਚ ਕਿਹਾ ਗਿਆ ਹੈ ਸੋ ਤੁਹਾਡੇ ਉੱਤੇ
ਆ ਪਵੇ ਕਿ *—
੪੧ ਹੇ ਤੁੱਛ ਜਾਣਨ ਵਾਲਿਓ ਵੇਖੋ,
ਅਤੇ ਅਚਰਜ ਮੰਨੋ, ਅਰ ਨਸ਼ਟ ਹੋ ਜਾਓ !
ਕਿਉਂ ਜੋ ਮੈਂ ਤੁਹਾਡੇ ਦਿਨਾਂ ਵਿੱਚ ਇੱਕ ਕਾਰਜ
ਕਰਦਾ ਹਾਂ,
ਅਜਿਹਾ ਕਾਰਜ ਕਿ ਭਾਵੇਂ ਕੋਈ ਤੁਹਾਨੂੰ ਦੱਸੇ,
ਪਰ ਤੁਸੀਂ ਕਦੀ ਉਹ ਨੂੰ ਸਤ ਨਾ ਮੰਨੋਗੇ ॥
੪੨ ਜਾਂ ਓਹ ਬਾਹਰ ਨਿੱਕਲ ਰਹੇ ਸਨ ਤਾਂ ਓਹ ਬੇਨਤੀ
ਕਰਨ ਲੱਗੇ ਭਈ ਅਗਲੇ ਸਬਤ ਦੇ ਦਿਨ ਏਹੋ ਗੱਲਾਂ
੪੩ ਸਾਨੂੰ ਸੁਣਾਈਆਂ ਜਾਣ ੦ ਜਾਂ ਸਭਾ ਉੱਠ ਗਈ ਤਾਂ
ਬਹੁਤ ਸਾਰੇ ਯਹੂਦੀ ਅਤੇ ਯਹੂਦੀ-ਮੁਰੀਦਾਂ ਵਿੱਚੋਂ
ਭਗਤ ਪੌਲੁਸ ਅਤੇ ਬਰਨਬਾਸ ਦੇ ਮਗਰ ਲੱਗ ਤੁਰੇ।
ਉਨ੍ਹਾਂ ਨੇ ਓਹਨਾਂ ਨਾਲ ਗੱਲਾਂ ਕਰ ਕੇ ਓਹਨਾਂ ਨੂੰ ਸਮਝਾ
ਦਿੱਤਾ ਭਈ ਪਰਮੇਸ਼ੁਰ ਦੀ ਕਿਰਪਾ ਵਿੱਚ ਬਣੇ ਰਹੋ ॥
੪੪ ਅਗਲੇ ਸਬਤ ਦੇ ਦਿਨ ਕਰੀਬ ਸਾਰਾ ਨਗਰ
ਪਰਮੇਸ਼ੁਰ ਦਾ ਬਚਨ ਸੁਣਨ ਨੂੰ ਇਕੱਠਾ ਹੋਇਆ ੦
੪੫ ਪਰ ਯਹੂਦੀ ਐਡੀ ਭੀੜ ਵੇਖ ਕੇ ਖਾਰ ਨਾਲ ਭਰ ਗਏ
ਅਤੇ ਪੌਲੁਸ ਦੀਆਂ ਗੱਲਾਂ ਦੇ ਵਿਰੁੱਧ ਬੋਲਣ ਅਰ
੪੬ ਕੁਫ਼ਰ ਬਕਣ ਲੱਗ ਪਏ ੦ ਤਦ ਪੌਲੁਸ ਅਤੇ ਬਰਨ-
ਬਾਸ ਬੇਧੜਕ ਹੋ ਕੇ ਬੋਲੇ ਕਿ ਜ਼ਰੂਰ ਸੀ ਜੋ ਪਰਮੇਸ਼ੁਰ
ਦਾ ਬਚਨ ਪਹਿਲਾਂ ਤੁਹਾਨੂੰ ਸੁਣਾਇਆ ਜਾਂਦਾ ਪਰ
ਜਿਸ ਕਰਕੇ ਤੁਸੀਂ ਉਹ ਨੂੰ ਆਪਣੇ ਕੋਲੋਂ ਰੱਦ ਕਰਦੇ
ਅਤੇ ਆਪ ਨੂੰ ਸਦੀਪਕ ਜੀਉਣ ਦੇ ਜੋਗ ਨਹੀਂ
ਸਮਝਦੇ ਹੋ ਤਾਂ ਵੇਖੋ ਅਸੀਂ ਪਰਾਈਆਂ ਕੌਮਾਂ ਵੱਲ

* ਹਬੱਕੂਕ ੧ : ੫ ।

੪੭ ਮੁੜਦੇ ਹਾਂ ੦ ਕਿਉਂ ਜੋ ਪ੍ਰਭੁ ਨੇ ਸਾਨੂੰ ਇਉਂ ਹੁਕਮ
ਦਿੱਤਾ ਹੈ *—
ਮੈਂ ਤੈਨੂੰ ਪਰਾਈਆਂ ਕੌਮਾਂ ਦੇ ਲਈ ਜੋਤ ਠਹਿਰਾ-
ਇਆ ਹੈ,
ਭਈ ਤੂੰ ਧਰਤੀ ਦੇ ਬੰਨੇ ਤੀਕੁਰ ਮੁਕਤੀ ਦਾ
ਕਾਰਨ ਹੋਵੇਂ ॥
੪੮ ਤਾਂ ਪਰਾਈਆਂ ਕੌਮਾਂ ਦੇ ਲੋਕ ਏਹ ਗੱਲਾਂ ਸੁਣ ਕੇ
ਅਨੰਦ ਹੋਏ ਅਤੇ ਪਰਮੇਸ਼ੁਰ ਦੇ ਬਚਨ ਦੀ ਵਡਿਆਈ
ਕਰਨ ਲੱਗੇ ਅਤੇ ਜਿੰਨੇ ਸਦੀਪਕ ਜੀਉਣ ਲਈ
੪੯ ਠਹਿਰਾਏ ਗਏ ਸਨ ਉਨ੍ਹਾਂ ਨਿਹਚਾ ਕੀਤੀ ੦ ਅਰ
ਉਸ ਸਾਰੇ ਦੇਸ ਵਿੱਚ ਪ੍ਰਭੁ ਦਾ ਬਚਨ ਫੈਲਦਾ
੫੦ ਗਿਆ ੦ ਪਰ ਯਹੂਦੀਆਂ ਨੇ ਭਗਤਣਾਂ ਪਤਵੰਤੀਆਂ
ਇਸਤ੍ਰੀਆਂ ਅਤੇ ਨਗਰ ਦੇ ਵੱਡੇ ਆਦਮੀਆਂ ਨੂੰ
ਉਭਾਰਿਆ ਅਰ ਪੌਲੁਸ ਅਤੇ ਬਰਨਬਾਸ ਉੱਤੇ ਦੰਗਾ
ਮਚਾਇਆ ਅਤੇ ਉਨ੍ਹਾਂ ਨੂੰ ਆਪਣੀ ਹੱਦੋਂ ਬਾਹਰ ਕੱਢ
੫੧ ਦਿੱਤਾ ੦ ਪਰ ਓਹ ਉਨ੍ਹਾਂ ਉੱਤੇ ਆਪਣਿਆਂ ਪੈਰਾਂ ਦੀ
੫੨ ਧੂੜ ਝਾੜ ਕੇ ਇਕੋਨਿਯੁਮ ਵਿੱਚ ਆਏ ੦ ਅਤੇ ਚੇਲੇ
ਅਨੰਦ ਅਰ ਪਵਿੱਤ੍ਰ ਆਤਮਾ ਨਾਲ ਭਰੇ ਰਹਿੰਦੇ
ਸਨ ॥

## ੧੪ ਲੁਸਤ੍ਰਾ ਵਿੱਚ ਪੌਲੁਸ ਦਾ ਪਥਰਾਉ ਕੀਤਾ ਜਾਣਾ

ਇਕੋਨਿਯੁਮ ਵਿੱਚ ਇਉਂ ਹੋਇਆ ਕਿ ਓਹ
ਯਹੂਦੀਆਂ ਦੀ ਸਮਾਜ ਵਿੱਚ ਗਏ ਅਰ ਅਜਿਹਾ
ਬਚਨ ਕੀਤਾ ਜੋ ਯਹੂਦੀਆਂ ਅਤੇ ਯੂਨਾਨੀਆਂ ਵਿੱਚੋਂ
੨ ਬਾਹਲੇ ਲੋਕਾਂ ਨੇ ਨਿਹਚਾ ਕੀਤੀ ੦ ਪਰ ਉਨ੍ਹਾਂ
ਯਹੂਦੀਆਂ ਨੇ ਜਿਨ੍ਹਾਂ ਨਾ ਮੰਨਿਆ ਪਰਾਈਆਂ ਕੌਮਾਂ
ਦਿਆਂ ਲੋਕਾਂ ਦੇ ਮਨਾਂ ਨੂੰ ਉਭਾਰ ਕੇ ਭਾਈਆਂ ਦੀ
੩ ਵੱਲੋਂ ਬੁਰਾ ਕਰ ਦਿੱਤਾ ੦ ਸੋ ਓਹ ਬਹੁਤ ਦਿਨ ਉੱਥੇ
ਠਹਿਰੇ ਅਤੇ ਪ੍ਰਭੁ ਦੇ ਆਸਰੇ ਬੇਧੜਕ ਉਪਦੇਸ਼
ਕਰਦੇ ਰਹੇ ਅਰ ਉਹ ਉਨ੍ਹਾਂ ਦੇ ਹੱਥੀਂ ਨਿਸ਼ਾਨ ਅਤੇ
ਅਚਰਜ ਕੰਮ ਵਿਖਾਲ ਕੇ ਆਪਣੀ ਕਿਰਪਾ ਦੇ ਬਚਨ
੪ ਉੱਤੇ ਸਾਖੀ ਦਿੰਦਾ ਰਿਹਾ ੦ ਪਰ ਨਗਰ ਦੇ ਲੋਕਾਂ
ਵਿੱਚ ਫੁੱਟ ਪੈ ਗਈ ਅਤੇ ਕਈ ਯਹੂਦੀਆਂ ਦੀ ਵੱਲ

* ਯਸ. ੪੯ : ੬ ।

੫ ਅਤੇ ਕਈ ਰਸੂਲਾਂ ਦੀ ਵੱਲ ਹੋ ਗਏ ○ ਜਾਂ ਪਰਾਈਆਂ
ਕੌਮਾਂ ਦਿਆਂ ਲੋਕਾਂ ਅਤੇ ਯਹੂਦੀਆਂ ਨੇ ਆਪਣੇ
ਸਰਦਾਰਾਂ ਸਣੇ ਉਨ੍ਹਾਂ ਦੀ ਪਤ ਲਾਹੁਣ ਅਤੇ ਪਥਰਾਉ
੬ ਕਰਨ ਨੂੰ ਹੱਲਾ ਕੀਤਾ ○ ਤਾਂ ਓਹ ਇਹ ਮਲੂਮ ਕਰ ਕੇ
ਲੁਕਾਉਨਿਯਾ ਨਗਰ ਲੁਸਤ੍ਰਾ ਅਰ ਦਰਬੇ ਅਤੇ ਉਨ੍ਹਾਂ
੭ ਦੇ ਲਾਂਭ ਛਾਂਭ ਦੇ ਇਲਾਕੇ ਵਿੱਚ ਭੱਜ ਗਏ ○ ਅਰ
ਉੱਥੇ ਖੁਸ਼ ਖਬਰੀ ਸੁਣਾਉਂਦੇ ਰਹੇ ॥
੮ ਲੁਸਤ੍ਰਾ ਵਿੱਚ ਇੱਕ ਮਨੁੱਖ ਪੈਰਾਂ ਤੋਂ ਨਿਰਬਲ ਬੈਠਾ
ਸੀ ਜਿਹੜਾ ਜਮਾਂਦਰੂ ਲੰਙਾ ਸੀ ਅਰ ਕਦੇ ਨਹੀਂ ਸੀ
੯ ਤੁਰਿਆ ○ ਉਸ ਨੇ ਪੌਲੁਸ ਨੂੰ ਗੱਲਾਂ ਕਰਦਾ ਸੁਣਿਆ
ਅਤੇ ਇਸ ਨੇ ਉਹ ਦੀ ਵੱਲ ਧਿਆਨ ਕਰ ਕੇ ਜਾਂ
ਵੇਖਿਆ ਭਈ ਇਹ ਦੇ ਵਿੱਚ ਚੰਗਾ ਹੋਣ ਦੀ ਨਿਹਚਾ
੧੦ ਹੈ ○ ਤਾਂ ਉੱਚੀ ਦੇ ਕੇ ਬੋਲਿਆ ਕਿ ਆਪਣੇ ਪੈਰਾਂ
ਉੱਤੇ ਸਿੱਧਾ ਖੜਾ ਹੋ ! ਤਾਂ ਉਹ ਉੱਛਲ ਕੇ ਤੁਰਨ ਲੱਗ
੧੧ ਪਿਆ ○ ਜਦ ਓਹਨਾਂ ਲੋਕਾਂ ਨੇ ਜੋ ਕੁਝ ਪੌਲੁਸ ਨੇ
ਕੀਤਾ ਸੀ ਵੇਖਿਆ ਤਦ ਓਹ ਲੁਕਾਉਨਿਯਾ ਦੀ ਬੋਲੀ
ਵਿੱਚ ਉੱਚੀ ਅਵਾਜ਼ ਨਾਲ ਆਖਣ ਲੱਗੇ ਭਈ
ਦਿਓਤੇ ਮਾਨਸ ਰੂਪ ਧਾਰ ਕੇ ਸਾਡੇ ਕੋਲ ਉਤਰੇ ਹਨ ! ○
੧੨ ਅਤੇ ਉਨ੍ਹਾਂ ਨੇ ਬਰਨਬਾਸ ਦਾ ਨਾਉਂ ਦਿਔਸ ਅਤੇ
ਪੌਲੁਸ ਦਾ ਨਾਉਂ ਹਰਮੇਸ ਰੱਖਿਆ ਇਸ ਲਈ ਜੋ ਇਹ
੧੩ ਬਚਨ ਕਰਨ ਵਿੱਚ ਆਗੂ ਸੀ ○ ਦਿਔਸ ਦਾ ਮੰਦਰ
ਨਗਰ ਦੇ ਸਾਹਮਣੇ ਸੀ ਅਤੇ ਉਹ ਦਾ ਪੁਜਾਰੀ ਬਲਦ
ਅਤੇ ਫੁੱਲਾਂ ਦੇ ਹਾਰ ਫਾਟਕਾਂ ਕੋਲ ਲਿਆ ਕੇ ਚਾਹੁੰਦਾ
੧੪ ਸੀ ਜੋ ਲੋਕਾਂ ਦੇ ਨਾਲ ਮਿਲ ਕੇ ਬਲੀਦਾਨ ਕਰੇ ○ ਪਰ
ਜਾਂ ਬਰਨਬਾਸ ਅਰ ਪੌਲੁਸ ਰਸੂਲਾਂ ਨੇ ਇਹ ਸੁਣਿਆ
ਤਾਂ ਆਪਣੇ ਲੀੜੇ ਪਾੜੇ ਅਤੇ ਲੋਕਾਂ ਦੇ ਵਿੱਚ ਬਾਹਰ
੧੫ ਨੂੰ ਦੌੜੇ ○ ਅਤੇ ਇਹ ਪੁਕਾਰ ਕੇ ਕਹਿਣ ਲੱਗੇ ਕਿ ਹੇ
ਪੁਰਖੋ, ਤੁਸੀਂ ਇਹ ਕਾਹਨੂੰ ਕਰਦੇ ਹੋ ? ਅਸੀਂ ਭੀ
ਤੁਹਾਡੇ ਵਾਂਙੁ ਦੁਖ ਸੁਖ ਭੋਗਣ ਵਾਲੇ ਮਨੁੱਖ ਹਾਂ ਅਤੇ
ਤੁਹਾਨੂੰ ਇਹ ਖੁਸ਼ ਖਬਰੀ ਦਾ ਉਪਦੇਸ਼ ਦਿੰਦੇ ਹਾਂ ਭਈ
ਇਨ੍ਹਾਂ ਵਿਰਥੀਆਂ ਗੱਲਾਂ ਤੋਂ ਲਾਂਭੇ ਹੋ ਕੇ ਜੀਉਂਦੇ
ਪਰਮੇਸ਼ੁਰ ਦੀ ਵੱਲ ਮੁੜੋ ਜਿਹ ਨੇ ਅਕਾਸ਼ ਅਤੇ ਧਰਤੀ
ਅਤੇ ਸਮੁੰਦਰ ਅਤੇ ਸੱਭੋ ਕੁਝ ਜੋ ਉਨ੍ਹਾਂ ਦੇ ਵਿੱਚ ਹੈ
੧੬ ਬਣਾਇਆ ○ ਉਸ ਨੇ ਅਗਲਿਆਂ ਸਮਿਆਂ ਵਿੱਚ
ਸਾਰੀਆਂ ਕੌਮਾਂ ਨੂੰ ਆਪੋ ਆਪਣੇ ਰਾਹ ਉੱਤੇ ਚੱਲਣ
੧੭ ਦਿੱਤਾ ○ ਤਾਂ ਭੀ ਉਹ ਨੇ ਆਪ ਨੂੰ ਬਿਨਾ ਸਾਖੀ ਨਾ
ਰੱਖਿਆ ਇਸ ਲਈ ਜੋ ਉਹ ਨੇ ਭਲਾ ਕੀਤਾ ਅਰ
ਅਕਾਸ਼ ਤੋਂ ਵਰਖਾ ਅਤੇ ਫਲ ਦੇਣ ਵਾਲੀਆਂ ਰੁੱਤਾਂ
ਤੁਹਾਨੂੰ ਦੇ ਕੇ ਤੁਹਾਡਿਆਂ ਮਨਾ ਨੂੰ ਅਹਾਰ ਅਤੇ ਅਨੰਦ
੧੮ ਨਾਲ ਭਰਪੂਰ ਕੀਤਾ ○ ਏਹ ਗੱਲਾਂ ਕਹਿ ਕੇ ਉਨ੍ਹਾਂ
ਨੇ ਮਸਾਂ ਮਸਾਂ ਲੋਕਾਂ ਨੂੰ ਹਟਾਇਆ ਜੋ ਉਨ੍ਹਾਂ ਦੇ ਅੱਗੇ
ਬਲੀਦਾਨ ਨਾ ਕਰਨ ॥
੧੯ ਪਰੰਤੂ ਕਈ ਯਹੂਦੀ ਅੰਤਾਕਿਯਾ ਅਰ ਇਕੁਨਿਯੁਮ
ਤੋਂ ਉੱਥੇ ਆਏ ਅਤੇ ਲੋਕਾਂ ਨੂੰ ਉਭਾਰ ਕੇ ਪੌਲੁਸ ਨੂੰ
ਪਥਰਾਉ ਕੀਤਾ ਅਤੇ ਇਹ ਸਮਝ ਕੇ ਭਈ ਉਹ ਮਰ
ਗਿਆ ਹੈ ਉਹ ਨੂੰ ਘਸੀਟ ਕੇ ਨਗਰੋਂ ਬਾਹਰ ਲੈ ਗਏ ○
੨੦ ਪਰ ਜਾਂ ਚੇਲੇ ਉਹ ਦੇ ਚੁਫੇਰੇ ਇਕੱਠੇ ਹੋਏ ਤਾਂ ਉਹ
ਉੱਠ ਕੇ ਨਗਰ ਵਿੱਚ ਆਇਆ ਅਤੇ ਅਗਲੇ ਭਲਕ
ਬਰਨਬਾਸ ਦੇ ਨਾਲ ਦਰਬੇ ਨੂੰ ਚੱਲਿਆ ਗਿਆ ○
੨੧ ਅਰ ਜਾਂ ਉਸ ਨਗਰ ਵਿੱਚ ਖੁਸ਼ ਖਬਰੀ ਸੁਣਾ ਚੁੱਕੇ
ਅਤੇ ਬਹੁਤ ਸਾਰਿਆਂ ਨੂੰ ਚੇਲੇ ਕਰ ਚੁੱਕੇ ਤਾਂ ਲੁਸਤ੍ਰਾ
੨੨ ਅਤੇ ਇਕੁਨਿਯੁਮ ਅਤੇ ਅੰਤਾਕਿਯਾ ਨੂੰ ਮੁੜੇ ○ ਅਰ
ਚੇਲਿਆਂ ਦੇ ਮਨਾਂ ਨੂੰ ਤਕੜੇ ਕਰਦੇ ਅਰ ਇਹ
ਉਪਦੇਸ਼ ਦਿੰਦੇ ਸਨ ਕਿ ਨਿਹਚਾ ਵਿੱਚ ਬਣੇ ਰਹੋ ਅਤੇ
ਕਿਹਾ ਭਈ ਅਸੀਂ ਬਹੁਤ ਬਿਪਤਾ ਸਹਿ ਕੇ ਪਰਮੇਸ਼ੁਰ
੨੩ ਦੇ ਰਾਜ ਵਿੱਚ ਵੜਨਾ ਹੈ ○ ਜਾਂ ਉਨ੍ਹਾਂ ਨੇ ਹਰੇਕ
ਕਲੀਸਿਯਾ ਵਿੱਚ ਉਨ੍ਹਾਂ ਦੇ ਲਈ ਬਜ਼ੁਰਗ ਠਹਿਰਾਏ
ਅਤੇ ਵਰਤ ਨਾਲ ਪ੍ਰਾਰਥਨਾ ਕੀਤੀ ਤਾਂ ਓਹਨਾਂ ਨੂੰ ਪ੍ਰਭੁ
ਦੇ ਹੱਥ ਸੌਂਪ ਦਿੱਤਾ ਜਿਹ ਦੇ ਉੱਤੇ ਓਹਨਾਂ ਨਿਹਚਾ
੨੪ ਕੀਤੀ ਸੀ ○ ਤਾਂ ਓਹ ਪਿਸਿਦਿਯਾ ਵਿੱਚੋਂ ਦੀ ਲੰਘ
੨੫ ਕੇ ਪੰਫ਼ੁਲਿਯਾ ਵਿੱਚ ਆਏ ○ ਅਤੇ ਪਰਗਾ ਵਿੱਚ ਬਚਨ
੨੬ ਸੁਣਾ ਕੇ ਅੱਤਲਿਯਾ ਨੂੰ ਜਾ ਉਤਰੇ ○ ਉੱਥੋਂ ਜਹਾਜ਼
ਤੇ ਚੜ੍ਹ ਕੇ ਅੰਤਾਕਿਯਾ ਨੂੰ ਚੱਲੇ ਜਿੱਥੋਂ ਓਹ ਉਸ ਕੰਮ
ਦੇ ਲਈ ਜੋ ਉਨ੍ਹਾਂ ਨੇ ਹੁਣ ਪੂਰਾ ਕੀਤਾ ਪਰਮੇਸ਼ੁਰ
੨੭ ਦੀ ਕਿਰਪਾ ਉੱਤੇ ਸੌਂਪੇ ਗਏ ਸਨ ○ ਜਾਂ ਪਹੁੰਚੇ ਤਾਂ
ਕਲੀਸਿਯਾ ਨੂੰ ਇਕੱਠੀ ਕਰ ਕੇ ਖਬਰ ਦਿੱਤੀ ਜੋ
ਪਰਮੇਸ਼ੁਰ ਨੇ ਸਾਡੇ ਨਾਲ ਕੀ ਕੀਤਾ ਅਤੇ ਇਹ ਕਿ
ਉਸ ਨੇ ਪਰਾਈਆਂ ਕੌਮਾਂ ਦੇ ਲਈ ਨਿਹਚਾ ਦਾ
੨੮ ਦਰਵੱਜਾ ਖੋਲ੍ਹਿਆ ○ ਤਾਂ ਓਹ ਚੇਲਿਆਂ ਦੇ ਨਾਲ
ਬਹੁਤ ਚਿਰ ਠਹਿਰੇ ॥

## ਯਰੂਸ਼ਲਮ ਦੀ ਕਾਨਫਰੰਸ

੧੫ ਕਈ ਆਦਮੀ ਯਹੂਦਿਯਾ ਤੋਂ ਆਣ ਕੇ
ਭਾਈਆਂ ਨੂੰ ਸਿਖਾਲਣ ਲੱਗੇ ਕਿ ਜੇ ਮੂਸਾ ਦੀ ਰੀਤ
ਦੇ ਅਨੁਸਾਰ ਤੁਹਾਡੀ ਸੁੰਨਤ ਨਾ ਕਰਾਈ ਜਾਵੇ ਤਾਂ
੨ ਤੁਹਾਡੀ ਮੁਕਤੀ ਨਹੀਂ ਹੋ ਸੱਕਦੀ ੦ ਸੋ ਜਾਂ ਪੌਲੁਸ ਅਤੇ
ਬਰਨਬਾਸ ਦਾ ਉਨ੍ਹਾਂ ਨਾਲ ਝਗੜਾ ਅਤੇ ਵਾਦ ਬਹੁਤ
ਹੋਇਆ ਤਾਂ ਇਹ ਗੱਲ ਠਹਿਰੀ ਜੋ ਪੌਲੁਸ ਅਤੇ
ਬਰਨਬਾਸ ਅਤੇ ਕਈ ਹੋਰ ਮਨੁੱਖ ਉਨ੍ਹਾਂ ਵਿੱਚੋਂ ਇਸ
ਗੱਲ ਦੇ ਸਹੀ ਕਰਨ ਨੂੰ ਰਸੂਲਾਂ ਅਤੇ ਬਜ਼ੁਰਗਾਂ ਦੇ
੩ ਕੋਲ ਯਰੂਸ਼ਲਮ ਨੂੰ ਜਾਣ ੦ ਜਾਂ ਓਹ ਕਲੀਸਿਯਾ
ਵੱਲੋਂ ਕੁਝ ਦੂਰ ਪੁਚਾਏ ਗਏ ਤਾਂ ਫ਼ੈਨੀਕੇ ਅਤੇ
ਸਾਮਰਿਯਾ ਦੇ ਵਿੱਚੋਂ ਦੀ ਲੰਘਦੇ ਹੋਏ ਪਰਾਈਆਂ
ਕੌਮਾਂ ਦਿਆਂ ਲੋਕਾਂ ਦੇ ਮਨ ਫਿਰਨ ਦੀ ਖਬਰ ਦਿੰਦੇ
ਗਏ ਅਤੇ ਸਭਨਾਂ ਭਾਈਆਂ ਨੂੰ ਬਹੁਤ ਖੁਸ਼ ਕੀਤਾ ੦
੪ ਜਾਂ ਯਰੂਸ਼ਲਮ ਵਿੱਚ ਪਹੁੰਚੇ ਤਾਂ ਕਲੀਸਿਯਾ ਅਤੇ
ਰਸੂਲਾਂ ਅਤੇ ਬਜ਼ੁਰਗਾਂ ਨੇ ਉਨ੍ਹਾਂ ਦਾ ਆਦਰ ਭਾਉ
ਕੀਤਾ ਅਤੇ ਓਹਨਾਂ ਨੇ ਜੋ ਕੁਝ ਪਰਮੇਸ਼ੁਰ ਨੇ ਓਹਨਾਂ
੫ ਦੇ ਨਾਲ ਕੀਤਾ ਸੀ ਸੋ ਸੁਣਾ ਦਿੱਤਾ ੦ ਤਦ ਕਈਆਂ
ਨੇ ਫ਼ਰੀਸੀਆਂ ਦੇ ਪੰਥ ਵਿੱਚੋਂ ਜਿਨ੍ਹਾਂ ਨਿਹਚਾ ਕੀਤੀ
ਉੱਠ ਕੇ ਕਿਹਾ ਭਈ ਉਨ੍ਹਾਂ ਦੀ ਸੁੰਨਤ ਕਰਨੀ ਅਤੇ
ਮੂਸਾ ਦੀ ਸ਼ਰਾ ਨੂੰ ਮੰਨਣ ਦਾ ਹੁਕਮ ਦੇਣਾ ਚਾਹੀਦਾ
ਹੈ ॥

੬ ਤਾਂ ਰਸੂਲ ਅਤੇ ਬਜ਼ੁਰਗ ਇਕੱਠੇ ਹੋਏ ਭਈ ਏਸ
੭ ਗੱਲ ਨੂੰ ਸੋਚਣ ੦ ਅਰ ਜਾਂ ਬਹੁਤ ਵਾਦ ਹੋਇਆ ਤਾਂ
ਪਤਰਸ ਨੇ ਉੱਠ ਕੇ ਉਨ੍ਹਾਂ ਨੂੰ ਆਖਿਆ,—
ਹੇ ਭਾਈਓ, ਤੁਸੀਂ ਜਾਣਦੇ ਹੋ ਜੋ ਪਹਿਲੇ ਦਿਨਾਂ
ਤੋਂ ਪਰਮੇਸ਼ੁਰ ਨੇ ਤੁਹਾਡੇ ਵਿੱਚੋਂ ਮੈਨੂੰ ਚੁਣਿਆ ਜੋ
ਪਰਾਈਆਂ ਕੌਮਾਂ ਮੇਰੀ ਜ਼ਬਾਨੀ ਖੁਸ਼ ਖਬਰੀ ਦਾ ਬਚਨ
੮ ਸੁਣਨ ਅਤੇ ਨਿਹਚਾ ਕਰਨ ੦ ਅਤੇ ਪਰਮੇਸ਼ੁਰ ਨੇ ਜੋ
ਅੰਤਰਜਾਮੀ ਹੈ ਜਿਹਾ ਸਾਨੂੰ ਤਿਹਾ ਹੀ ਉਨ੍ਹਾਂ ਨੂੰ ਭੀ
ਪਵਿੱਤ੍ਰ ਆਤਮਾ ਦੇ ਕੇ ਉਨ੍ਹਾਂ ਉੱਤੇ ਸਾਖੀ ਦਿੱਤੀ ੦
੯ ਅਤੇ ਨਿਹਚਾ ਨਾਲ ਉਨ੍ਹਾਂ ਦੇ ਮਨ ਸ਼ੁੱਧ ਕਰ ਕੇ ਸਾਡੇ
ਅਤੇ ਉਨ੍ਹਾਂ ਦੇ ਵਿੱਚ ਕੁਝ ਭਿੰਨ ਭੇਦ ਨਾ ਰੱਖਿਆ ੦
੧੦ ਸੋ ਹੁਣ ਕਿਉਂ ਤੁਸੀਂ ਪਰਮੇਸ਼ੁਰ ਨੂੰ ਪਰਤਾਉਂਦੇ ਹੋ ਕਿ
ਚੇਲਿਆਂ ਦੀ ਧੌਣ ਤੇ ਜੂਲਾ ਰੱਖੋ ਜਿਹ ਨੂੰ ਨਾ ਸਾਡੇ
੧੧ ਪਿਉ ਦਾਦੇ, ਨਾ ਅਸੀਂ ਚੁੱਕ ਸੱਕੇ ? ੦ ਪਰ ਸਾਨੂੰ
ਪਰਤੀਤ ਹੈ ਕਿ ਅਸੀਂ ਪ੍ਰਭੁ ਯਿਸੂ ਦੀ ਕਿਰਪਾ ਨਾਲ
ਬਚਾਏ ਜਾਵਾਂਗੇ ਜਿਸ ਤਰਾਂ ਕਿ ਓਹ ਭੀ ॥

੧੨ ਤਾਂ ਸਾਰੀ ਸਭਾ ਚੁੱਪ ਰਹੀ ਅਤੇ ਓਹ ਬਰਨਬਾਸ
ਅਰ ਪੌਲੁਸ ਤੋਂ ਇਹ ਵਾਰਤਾ ਸੁਣਨ ਲੱਗੇ ਜੋ ਪਰਮੇਸ਼ੁਰ
ਨੇ ਕਿਹੋ ਕਿਹੇ ਨਿਸ਼ਾਨ ਅਤੇ ਅਚੰਭੇ ਓਹਨਾਂ ਦੇ ਹੱਥੀਂ
੧੩ ਪਰਾਈਆਂ ਕੌਮਾਂ ਵਿੱਚ ਵਿਖਾਲੇ ੦ ਅਰ ਜਾਂ ਓਹ ਚੁੱਪ
ਹੋਏ ਤਾਂ ਯਾਕੂਬ ਅੱਗੋਂ ਕਹਿਣ ਲੱਗਾ,—
੧੪ ਹੇ ਭਾਈਓ, ਮੇਰੀ ਸੁਣੋ ੦ ਸ਼ਮਊਨ ਨੇ ਦੱਸਿਆ
ਹੈ ਭਈ ਕਿਸ ਪਰਕਾਰ ਪਰਮੇਸ਼ੁਰ ਨੇ ਪਹਿਲਾਂ
ਪਰਾਈਆਂ ਕੌਮਾਂ ਉੱਤੇ ਨਿਗਾਹ ਕੀਤੀ ਤਾਂ ਜੋ ਓਹਨਾਂ
ਵਿੱਚੋਂ ਇੱਕ ਪਰਜਾ ਆਪਣੇ ਨਾਮ ਦੇ ਲਈ ਚੁਣੇ ੦
੧੫ ਅਤੇ ਨਬੀਆਂ ਦੇ ਬਚਨ ਏਸ ਨਾਲ ਮਿਲਦੇ ਹਨ
ਜਿਵੇਂ ਲਿਖਿਆ ਹੈ,*—
੧੬ ਇਹ ਦੇ ਪਿੱਛੋਂ ਮੈਂ ਮੁੜ ਆਵਾਂਗਾ,
ਅਤੇ ਦਾਊਦ ਦੇ ਡਿੱਗੇ ਹੋਏ ਡੇਰੇ ਨੂੰ ਬਣਾਵਾਂਗਾ,
ਅਤੇ ਉਹ ਦੇ ਖੋਲੇ ਨੂੰ ਫੇਰ ਬਣਾ ਕੇ ਖੜਾ ਕਰਾਂਗਾ,
੧੭ ਤਾਂ ਜੋ ਬਾਕੀ ਦੇ ਆਦਮੀ ਅਰਥਾਤ ਸਾਰੀਆਂ
ਪਰਾਈਆਂ ਕੌਮਾਂ
ਜੋ ਮੇਰੇ ਨਾਮ ਦੇ ਸਦਾਉਂਦੇ ਹਨ ਪ੍ਰਭੁ ਨੂੰ
ਭਾਲਣ ।
੧੮ ਪ੍ਰਭੁ ਜਿਹੜਾ ਮੁੱਢੋਂ ਏਹ ਗੱਲਾਂ ਪਰਗਟ ਕਰਦਾ
ਹੈ ਇਉਂ ਆਖਦਾ ਹੈ ॥

੧੯ ਸੋ ਮੇਰੀ ਸਲਾਹ ਇਹ ਹੈ ਕਿ ਪਰਾਈਆਂ ਕੌਮਾਂ
ਵਿੱਚੋਂ ਜਿਹੜੇ ਪਰਮੇਸ਼ੁਰ ਦੀ ਵੱਲ ਮੁੜਦੇ ਹਨ ਅਸੀਂ
੨੦ ਓਹਨਾਂ ਨੂੰ ਔਖਿਆਂ ਨਾ ਕਰੀਏ ੦ ਸਗੋਂ ਓਹਨਾਂ ਨੂੰ
ਲਿਖ ਭੇਜੀਏ ਭਈ ਮੂਰਤਾਂ ਦੀਆਂ ਪਲੀਤਗੀਆਂ ਅਤੇ
ਹਰਾਮਕਾਰੀ ਅਤੇ ਗਲ ਘੁੱਟੇ ਹੋਏ ਦੇ ਮਾਸ ਅਤੇ ਲਹੂ
੨੧ ਤੋਂ ਬਚੇ ਰਹਿਣ ੦ ਕਿਉਂ ਜੋ ਅਗਲੇ ਸਮਿਆਂ ਤੋਂ
ਹਰ ਨਗਰ ਵਿੱਚ ਮੂਸਾ ਦੇ ਪਰਚਾਰਕ ਹੁੰਦੇ ਆਏ
ਅਤੇ ਹਰ ਸਬਤ ਦੇ ਦਿਨ ਸਮਾਜਾਂ ਵਿੱਚ ਉਹ ਦੀ
ਪੋਥੀ ਪੜ੍ਹੀ ਜਾਂਦੀ ਹੈ ॥

੨੨ ਤਦ ਰਸੂਲਾਂ ਅਤੇ ਬਜ਼ੁਰਗਾਂ ਨੇ ਸਾਰੀ ਕਲੀਸਿਯਾ
ਸਣੇ ਚੰਗਾ ਜਾਣਿਆ ਕਿ ਆਪਣੇ ਵਿੱਚੋਂ ਮਨੁੱਖ ਚੁਣ

* ਆਮੋਸ ੯ : ੧੧, ੧੨ ।

ਕੇ ਪੌਲੁਸ ਅਤੇ ਬਰਨਬਾਸ ਦੇ ਨਾਲ ਅੰਤਾਕਿਯਾ ਨੂੰ
ਘੱਲਣ ਅਰਥਾਤ ਯਹੂਦਾ ਨੂੰ ਜਿਹੜਾ ਬਰਸੱਬਾਸ
ਕਹਾਉਂਦਾ ਅਤੇ ਸੀਲਾਸ ਨੂੰ ਜਿਹੜੇ ਭਾਈਆਂ ਵਿੱਚ
੨੩ ਮੁਰਹੈਲ ਸਨ ੦ ਅਰ ਉਨ੍ਹਾਂ ਦੇ ਹੱਥ ਇਹ ਲਿਖ
ਘੱਲਿਆ ਭਈ ਉਨ੍ਹਾਂ ਭਾਈਆਂ ਨੂੰ ਜਿਹੜੇ ਪਰਾਈਆਂ
ਕੌਮਾਂ ਵਿੱਚੋਂ ਹੋ ਕੇ ਅੰਤਾਕਿਯਾ ਅਤੇ ਸੁਰਿਯਾ ਅਤੇ
ਕਿਲਿਕਿਯਾ ਵਿੱਚ ਰਹਿੰਦੇ ਹਨ ਰਸੂਲਾਂ ਅਤੇ ਬਜ਼ੁਰਗਾਂ
੨੪ ਭਾਈਆਂ ਦਾ ਪਰਨਾਮ ੦ ਜਾਂ ਅਸਾਂ ਸੁਣਿਆ ਜੋ ਕਈ
ਸਾਡੇ ਵਿੱਚੋਂ ਨਿੱਕਲੇ ਜਿਨ੍ਹਾਂ ਤੁਹਾਡੇ ਮਨਾਂ ਨੂੰ ਵਿਗਾੜ
ਕੇ ਤੁਹਾਨੂੰ ਗੱਲਾਂ ਨਾਲ ਘਬਰਾ ਦਿੱਤਾ ਪਰ ਅਸਾਂ ਉਨ੍ਹਾਂ
੨੫ ਨੂੰ ਕੋਈ ਹੁਕਮ ਨਹੀਂ ਦਿੱਤਾ ੦ ਤਾਂ ਅਸਾਂ ਇੱਕ ਮਨ
ਹੋ ਕੇ ਚੰਗਾ ਜਾਣਿਆ ਜੋ ਕਈਕੁ ਪੁਰਸ਼ ਚੁਣ ਕੇ
ਆਪਣੇ ਪਿਆਰੇ ਬਰਨਬਾਸ ਅਤੇ ਪੌਲੁਸ ਦੇ ਨਾਲ ੦
੨੬ ਜੋ ਅਜੇਹੇ ਮਨੁੱਖ ਹਨ ਕਿ ਜਿਨ੍ਹਾਂ ਆਪਣੇ ਪ੍ਰਾਣ ਸਾਡੇ
ਪ੍ਰਭੁ ਯਿਸੂ ਮਸੀਹ ਦੇ ਨਾਮ ਦੇ ਬਦਲੇ ਜੋਖੋਂ ਵਿੱਚ ਪਾ
੨੭ ਦਿੱਤੇ, ਤੁਹਾਡੇ ਕੋਲ ਘੱਲੀਏ ੦ ਸੋ ਅਸਾਂ ਯਹੂਦਾਹ
ਅਤੇ ਸੀਲਾਸ ਨੂੰ ਭੇਜਿਆ ਹੈ ਜੋ ਆਪ ਏਹ ਗੱਲਾਂ
੨੮ ਜ਼ਬਾਨੀ ਭੀ ਦੱਸਣਗੇ ੦ ਕਿਉਂਕਿ ਪਵਿੱਤ੍ਰ ਆਤਮਾ ਨੇ
ਅਤੇ ਅਸਾਂ ਚੰਗਾ ਜਾਣਿਆ ਜੋ ਇਨ੍ਹਾਂ ਜ਼ਰੂਰੀ ਗੱਲਾਂ
ਤੋਂ ਬਿਨਾ ਤੁਹਾਡੇ ਉੱਤੇ ਹੋਰ ਕੁਝ ਭਾਰ ਨਾ ਪਾਈਏ ੦
੨੯ ਕਿ ਤੁਸੀਂ ਮੂਰਤਾਂ ਦਿਆਂ ਚੜ੍ਹਾਵਿਆਂ ਅਤੇ ਲਹੂ ਅਤੇ
ਗਲ ਘੁੱਟਿਆਂ ਹੋਇਆਂ ਦੇ ਮਾਸ ਅਤੇ ਹਰਾਮਕਾਰੀ ਤੋਂ
ਬਚੇ ਰਹੋ । ਜੇ ਤੁਸੀਂ ਇਨ੍ਹਾਂ ਗੱਲਾਂ ਤੋਂ ਆਪ ਨੂੰ ਬਚਾ
ਰੱਖੋ ਤਾਂ ਤੁਹਾਡਾ ਭਲਾ ਹੋਵੇਗਾ । ਤੁਹਾਡੀ ਕਲਿਆਣ
ਹੋਵੇ ॥

੩੦ ਫੇਰ ਓਹ ਵਿਦਿਆ ਹੋ ਕੇ ਅੰਤਾਕਿਯਾ ਨੂੰ ਆਏ
੩੧ ਅਰ ਸੰਗਤ ਨੂੰ ਇਕੱਠੀ ਕਰ ਕੇ ਚਿੱਠੀ ਦਿੱਤੀ ੦ ਓਹ
ਪੜ੍ਹ ਕੇ ਏਸ ਤਸੱਲੀ ਦੀ ਗੱਲੋਂ ਬਹੁਤ ਅਨੰਦ ਹੋਏ ੦
੩੨ ਤਾਂ ਯਹੂਦਾ ਅਰ ਸੀਲਾਸ ਨੇ ਜੋ ਆਪ ਭੀ ਨਬੀ ਸਨ
ਭਾਈਆਂ ਨੂੰ ਬਹੁਤ ਸਾਰੀਆਂ ਗੱਲਾਂ ਨਾਲ ਉਪਦੇਸ਼ ਦੇ
੩੩ ਕੇ ਤਕੜੇ ਕੀਤਾ ੦ ਅਤੇ ਓਹ ਕਿੰਨਾਕੁ ਚਿਰ ਰਹਿ ਕੇ
ਆਪਣੇ ਭੇਜਣ ਵਾਲਿਆਂ ਦੇ ਕੋਲ ਜਾਣ ਨੂੰ ਭਾਈਆਂ
੩੫ ਕੋਲੋਂ ਸੁੱਖ ਸਾਂਦ ਨਾਲ ਵਿਦਿਆ ਹੋਏ ੦ ਪਰ ਪੌਲੁਸ
ਅਤੇ ਬਰਨਬਾਸ ਅੰਤਾਕਿਯਾ ਵਿੱਚ ਰਹਿ ਕੇ ਹੋਰ
ਬਹੁਤਿਆਂ ਦੇ ਨਾਲ ਪ੍ਰਭੁ ਦਾ ਬਚਨ ਸਿਖਾਲਦੇ ਅਤੇ
ਉਹ ਦੀ ਖੁਸ਼ ਖਬਰੀ ਸੁਣਾਉਂਦੇ ਸਨ ॥

੩੬ ਕਈ ਦਿਨ ਪਿੱਛੋਂ ਪੌਲੁਸ ਨੇ ਬਰਨਬਾਸ ਨੂੰ
ਆਖਿਆ ਕਿ ਆਓ ਹਰੇਕ ਨਗਰ ਵਿੱਚ ਜਿੱਥੇ ਅਸਾਂ
ਪਰਮੇਸ਼ੁਰ ਦਾ ਬਚਨ ਸੁਣਾਇਆ ਸੀ ਫੇਰ ਜਾ ਕੇ
ਭਾਈਆਂ ਦੀ ਖਬਰ ਲਈਏ ਭਈ ਉਨ੍ਹਾਂ ਦਾ ਕੀ ਹਾਲ
੩੭ ਹੈ ੦ ਅਤੇ ਬਰਨਬਾਸ ਦੀ ਇਹ ਸਲਾਹ ਹੋਈ ਜੋ
ਅਸੀਂ ਯੂਹੰਨਾ ਨੂੰ ਵੀ ਜਿਹੜਾ ਮਰਕੁਸ ਸਦਾਉਂਦਾ
੩੮ ਹੈ ਨਾਲ ਲੈ ਚੱਲੀਏ ੦ ਪਰ ਪੌਲੁਸ ਨੇ ਚੰਗਾ ਨਾ
ਜਾਣਿਆ ਕਿ ਉਹ ਨੂੰ ਨਾਲ ਲੈ ਚੱਲੇ ਜਿਹੜਾ
ਪਮਫ਼ੁਲਿਯਾ ਤੋਂ ਉਨ੍ਹਾਂ ਕੋਲੋਂ ਅੱਡ ਹੋਇਆ ਅਤੇ
੩੯ ਉਨ੍ਹਾਂ ਦੇ ਨਾਲ ਕੰਮ ਨੂੰ ਨਾ ਗਿਆ ਸੀ ੦ ਤਦ ਉਨ੍ਹਾਂ
ਵਿੱਚ ਐਨਾ ਵਿਗਾੜ ਹੋਇਆ ਜੋ ਇੱਕ ਦੂਜੇ ਤੋਂ ਵੱਖ
ਹੋ ਗਏ ਅਤੇ ਬਰਨਬਾਸ ਮਰਕੁਸ ਨੂੰ ਨਾਲ ਲੈ ਕੇ
ਜਹਾਜ਼ ਉੱਤੇ ਚੜ੍ਹਿਆ ਅਤੇ ਕੁਪਰੁਸ ਨੂੰ ਚੱਲਿਆ
੪੦ ਗਿਆ ੦ ਪਰ ਪੌਲੁਸ ਨੇ ਸੀਲਾਸ ਨੂੰ ਚੁਣਿਆ ਅਤੇ
ਜਾਂ ਭਾਈਆਂ ਕੋਲੋਂ ਪਰਮੇਸ਼ੁਰ ਦੀ ਕਿਰਪਾ ਨੂੰ ਸੌਂਪਿਆ
੪੧ ਗਿਆ ਤਾਂ ਉਹ ਤੁਰ ਪਿਆ ੦ ਅਰ ਸੁਰਿਯਾ ਅਤੇ
ਕਿਲਿਕਿਯਾ ਵਿੱਚ ਫਿਰਦਿਆਂ ਹੋਇਆਂ ਉਸ ਨੇ
ਕਲੀਸਿਯਾਂ ਨੂੰ ਤਕੜੇ ਕੀਤਾ ॥

## ੧੬

ਯੂਰਪ ਦੀ ਪਹਿਲੀ ਚੇਲੀ ।
ਫ਼ਿਲਿੱਪੀ ਦਰੋਗਾ

ਉਹ ਦਰਬੇ ਅਤੇ ਲੁਸਤ੍ਰਾ ਵਿੱਚ ਭੀ ਆਇਆ
ਅਰ ਵੇਖੋ ਉੱਥੇ ਤਿਮੋਥਿਉਸ ਨਾਮੇ ਇੱਕ ਚੇਲਾ ਹੈਸੀ
ਜਿਹੜਾ ਇੱਕ ਨਿਹਚਾਵਾਨ ਯਹੂਦਣ ਦਾ ਪੁੱਤ੍ਰ ਸੀ ਪਰ
੨ ਉਹ ਦਾ ਪਿਉ ਯੂਨਾਨੀ ਸੀ ੦ ਉਹ ਲੁਸਤ੍ਰਾ ਅਤੇ
ਇਕੋਨਿਯੁਮ ਦੇ ਰਹਿਣ ਵਾਲੇ ਭਾਈਆਂ ਵਿੱਚ
੩ ਨੇਕਨਾਮ ਸੀ ੦ ਪੌਲੁਸ ਨੇ ਚਾਹਿਆ ਭਈ ਇਹ ਮੇਰੇ
ਨਾਲ ਚੱਲੇ ਸੋ ਉਨ੍ਹਾਂ ਯਹੂਦੀਆਂ ਦੇ ਕਾਰਨ ਜਿਹੜੇ
ਉਸ ਗਿਰਦੇ ਦੇ ਸਨ ਉਹ ਨੂੰ ਲੈ ਕੇ ਉਹ ਦੀ ਸੁੰਨਤ
ਕੀਤੀ ਕਿਉਂ ਜੋ ਓਹ ਸੱਭੇ ਜਾਣਦੇ ਸਨ ਭਈ ਉਹ ਦਾ
੪ ਪਿਉ ਯੂਨਾਨੀ ਸੀ ੦ ਓਹ ਨਗਰ ਨਗਰ ਫਿਰਦਿਆਂ
ਹੋਇਆਂ ਓਹ ਹੁਕਮ ਜਿਹੜੇ ਯਰੂਸ਼ਲਮ ਵਿੱਚਲਿਆਂ
ਰਸੂਲਾਂ ਅਤੇ ਬਜ਼ੁਰਗਾਂ ਨੇ ਠਹਿਰਾਏ ਸਨ ਮੰਨਣ ਲਈ
੫ ਓਹਨਾਂ ਨੂੰ ਸੌਂਪਦੇ ਗਏ ੦ ਸੋ ਕਲੀਸਿਯਾਂ ਨਿਹਚਾ
ਵਿੱਚ ਤਕੜੀਆਂ ਹੁੰਦਿਆਂ ਅਤੇ ਗਿਣਤੀ ਵਿੱਚ ਦਿਨੋ
ਦਿਨ ਵਧਦੀਆਂ ਗਈਆਂ ॥

੬ ਓਹ ਫ਼ਰੂਗਿਯਾ ਅਰ ਗਲਾਤਿਯਾ ਦੇ ਇਲਾਕੇ
ਵਿੱਚ ਦੀ ਲੰਘ ਗਏ ਕਿਉਂ ਜੋ ਪਵਿੱਤ੍ਰ ਆਤਮਾ ਨੇ
ਉਨ੍ਹਾਂ ਨੂੰ ਆਸਿਯਾ ਵਿੱਚ ਬਚਨ ਸੁਣਾਉਣ ਤੋਂ ਮਨਾ
੭ ਕੀਤਾ ਸੀ ੦ ਤਦ ਉਨ੍ਹਾਂ ਨੇ ਮੁਸਿਯਾ ਦੇ ਸਾਹਮਣੇ ਆ
ਕੇ ਬਿਥੁਨਿਯਾ ਵਿੱਚ ਜਾਣ ਦਾ ਜਤਨ ਕੀਤਾ ਪਰ ਯਿਸੂ
੮ ਦੇ ਆਤਮਾ ਨੇ ਉਨ੍ਹਾਂ ਨੂੰ ਨਾ ਜਾਣ ਦਿੱਤਾ ੦ ਸੋ ਓਹ
ਮੁਸਿਯਾ ਕੋਲ ਦੀ ਲੰਘ ਕੇ ਤ੍ਰੋਆਸ ਵਿੱਚ ਆ
੯ ਉਤਰੇ ੦ ਅਤੇ ਪੌਲੁਸ ਨੇ ਰਾਤ ਨੂੰ ਇੱਕ ਦਰਸ਼ਣ
ਵੇਖਿਆ ਕਿ ਇੱਕ ਮਕਦੂਨੀ ਮਨੁੱਖ ਖੜਾ ਉਹ ਦੀ
ਮਿੰਨਤ ਕਰ ਕੇ ਕਹਿੰਦਾ ਹੈ ਜੋ ਇਸ ਪਾਰ ਮਕਦੂਨਿਯਾ
੧੦ ਵਿੱਚ ਉਤਰ ਕੇ ਸਾਡੀ ਸਹਾਇਤਾ ਕਰ ੦ ਜਾਂ ਉਸ ਨੇ
ਇਹ ਦਰਸ਼ਣ ਪਾਇਆ ਤਾਂ ਉਸੇ ਵੇਲੇ ਅਸਾਂ
ਮਕਦੂਨਿਯਾ ਵਿੱਚ ਜਾਣ ਦਾ ਜਤਨ ਕੀਤਾ ਇਸ ਲਈ
ਜੋ ਅਸਾਂ ਪੱਕ ਜਾਣਿਆ ਭਈ ਪਰਮੇਸ਼ੁਰ ਨੇ ਸਾਨੂੰ
ਬੁਲਾਇਆ ਹੈ ਜੋ ਉਨ੍ਹਾਂ ਲੋਕਾਂ ਨੂੰ ਖੁਸ਼ ਖਬਰੀ
ਸੁਣਾਈਏ ॥
੧੧ ਤਾਂ ਤ੍ਰੋਆਸ ਤੋਂ ਜਹਾਜ਼ ਤੇ ਚੜ੍ਹ ਕੇ ਅਸੀਂ ਸਿੱਧੇ
ਸਮੁਤ੍ਰਾਕੇ ਨੂੰ ਆਏ ਅਤੇ ਅਗਲੇ ਭਲਕ ਨਿਯਾਪੁਲਿਸ
੧੨ ਨੂੰ ੦ ਅਰ ਉੱਥੋਂ ਫ਼ਿਲਿੱਪੈ ਨੂੰ ਜੋ ਮਕਦੂਨਿਯਾ ਦੇ ਉਸ
ਪਾਸੇ ਦਾ ਵੱਡਾ ਸ਼ਹਿਰ ਅਤੇ ਰੋਮੀਆਂ ਦੀ ਬਸਤੀ ਹੈ
ਅਤੇ ਅਸੀਂ ਕਈ ਦਿਨ ਉਸੇ ਸ਼ਹਿਰ ਵਿੱਚ ਰਹੇ ੦
੧੩ ਅਤੇ ਸਬਤ ਦੇ ਦਿਨ ਫਾਟਕ ਤੋਂ ਬਾਹਰ ਦਰਿਆ ਦੇ
ਕੰਢੇ ਉੱਤੇ ਗਏ ਜਿੱਥੇ ਅਸਾਂ ਜਾਣਿਆ ਭਈ ਬੰਦਗੀ
ਕਰਨ ਦਾ ਕੋਈ ਅਸਥਾਨ ਹੋਵੇਗਾ ਅਤੇ ਬੈਠ ਕੇ ਉਨ੍ਹਾਂ
ਤੀਵੀਆਂ ਨਾਲ ਜਿਹੜੀਆਂ ਇਕੱਠੀਆਂ ਹੋਈਆਂ ਸਨ
੧੪ ਗੱਲਾਂ ਕਰਨ ਲੱਗੇ ੦ ਅਰ ਲੁਦਿਯਾ ਨਾਮੇ ਥੁਆਤੀਰਾ
ਨਗਰ ਦੀ ਇੱਕ ਤੀਵੀਂ ਕਿਰਮਿਚ ਵੇਚਣ ਵਾਲੀ
ਪਰਮੇਸ਼ੁਰ ਦੀ ਭਗਤਣ ਸੁਣਦੀ ਸੀ। ਉਹ ਦਾ ਮਨ
ਪ੍ਰਭੁ ਨੇ ਖੋਲ੍ਹ ਦਿੱਤਾ ਭਈ ਪੌਲੁਸ ਦੀਆਂ ਗੱਲਾਂ ਉੱਤੇ
੧੫ ਚਿੱਤ ਲਾਵੇ ੦ ਅਤੇ ਜਾਂ ਉਸ ਨੇ ਆਪਣੇ ਟੱਬਰ ਸਣੇ
ਬਪਤਿਸਮਾ ਲਿਆ ਤਾਂ ਮਿੰਨਤ ਕਰ ਕੇ ਬੋਲੀ ਕਿ ਜੇ
ਤੁਸੀਂ ਮੈਨੂੰ ਪ੍ਰਭੁ ਦੀ ਨਿਹਚਾਵਾਨ ਸਮਝਿਆ ਹੈ ਤਾਂ
ਮੇਰੇ ਘਰ ਵਿੱਚ ਆਣ ਕੇ ਰਹੋ ਅਤੇ ਸਾਨੂੰ ਮੱਲੋ ਮੱਲੀ
ਲੈ ਗਈ ॥
੧੬ ਇਉਂ ਹੋਇਆ ਕਿ ਜਦ ਅਸੀਂ ਬੰਦਗੀ ਕਰਨ ਦੇ
ਅਸਥਾਨ ਨੂੰ ਜਾਂਦੇ ਸਾਂ ਤਾਂ ਇੱਕ ਗੋੱਲੀ ਸਾਨੂੰ ਮਿਲੀ
ਜਿਹ ਦੇ ਵਿੱਚ ਭੇਤ ਬੁਝਣ ਦੀ ਰੂਹ ਸੀ ਅਤੇ ਟੇਵੇ ਲਾ
ਕੇ ਉਹ ਆਪਣੇ ਮਾਲਕਾਂ ਲਈ ਬਹੁਤ ਕੁਝ ਕਮਾ
੧੭ ਲਿਆਉਂਦੀ ਸੀ ੦ ਸੋ ਪੌਲੁਸ ਦੇ ਅਤੇ ਸਾਡੇ ਮਗਰ
ਆਣ ਕੇ ਹਾਕਾਂ ਮਾਰਦੀ ਅਤੇ ਕਹਿੰਦੀ ਸੀ ਜੋ ਏਹ
ਲੋਕ ਅੱਤ ਮਹਾਂ ਪਰਮੇਸ਼ੁਰ ਦੇ ਦਾਸ ਹਨ ਜਿਹੜੇ
੧੮ ਤੁਹਾਨੂੰ ਮੁਕਤੀ ਦਾ ਰਾਹ ਦੱਸਦੇ ਹਨ ! ੦ ਉਹ ਬਹੁਤ
ਦਿਨਾਂ ਤੀਕੁਰ ਇਹ ਕਰਦੀ ਰਹੀ ਪਰ ਪੌਲੁਸ ਅੱਕ
ਗਿਆ ਅਤੇ ਮੁੜ ਕੇ ਉਸ ਰੂਹ ਨੂੰ ਕਿਹਾ, ਮੈਂ ਤੈਨੂੰ
ਯਿਸੂ ਮਸੀਹ ਦੇ ਨਾਮ ਨਾਲ ਹੁਕਮ ਕਰਦਾ ਹਾਂ ਜੋ
ਇਹ ਦੇ ਵਿੱਚੋਂ ਨਿੱਕਲ ਜਾਹ ! ਅਤੇ ਉਹ ਉਸੇ ਘੜੀ
ਨਿੱਕਲ ਗਈ ॥
੧੯ ਪਰ ਜਾਂ ਉਹ ਦੇ ਮਾਲਕਾਂ ਨੇ ਵੇਖਿਆ ਜੋ ਸਾਡੀ
ਕਮਾਈ ਦੀ ਆਸ ਜਾਂਦੀ ਰਹੀ ਤਾਂ ਪੌਲੁਸ ਅਤੇ
ਸੀਲਾਸ ਨੂੰ ਫੜ ਕੇ ਬਜ਼ਾਰ ਵਿੱਚ ਹਾਕਮਾਂ ਦੇ ਕੋਲ
੨੦ ਖਿੱਚ ਕੇ ਲੈ ਚੱਲੇ ੦ ਅਤੇ ਉਨ੍ਹਾਂ ਨੇ ਸਰਦਾਰਾਂ ਦੇ
ਅੱਗੇ ਲੈ ਜਾ ਕੇ ਕਿਹਾ ਭਈ ਏਹ ਮਨੁੱਖ ਜਿਹੜੇ
ਯਹੂਦੀ ਹਨ ਸਾਡੇ ਸ਼ਹਿਰ ਨੂੰ ਬਹੁਤ ਖਿੱਚ ਕਰਦੇ
੨੧ ਹਨ ੦ ਅਤੇ ਸਾਨੂੰ ਅਜੇਹੀਆਂ ਰੀਤਾਂ ਦੱਸਦੇ ਹਨ ਕਿ
ਜਿਨ੍ਹਾਂ ਦਾ ਮੰਨਣਾ ਅਤੇ ਪੂਰਾ ਕਰਨਾ ਸਾਨੂੰ ਜੋ ਰੋਮੀ ਹਾਂ
੨੨ ਜੋਗ ਨਹੀਂ ੦ ਤਦ ਲੋਕ ਮਿਲ ਕੇ ਉਨ੍ਹਾਂ ਦੇ ਵਿਰੁੱਧ
ਉੱਠੇ ਅਤੇ ਸਰਦਾਰਾਂ ਨੇ ਉਨ੍ਹਾਂ ਦੇ ਦੁਆਲੇ ਦੇ ਲੀੜੇ
੨੩ ਪਾੜ ਕੇ ਬੈਂਤ ਮਾਰਨ ਦਾ ਹੁਕਮ ਕੀਤਾ ੦ ਉਨ੍ਹਾਂ ਨੂੰ
ਮਾਰ ਕੇ ਕੈਦ ਕਰ ਦਿੱਤਾ ਅਤੇ ਕੈਦਖ਼ਾਨੇ ਦੇ ਦਰੋਗੇ
ਨੂੰ ਹੁਕਮ ਦਿੱਤਾ ਭਈ ਵੱਡੀ ਚੌਕਸੀ ਨਾਲ ਉਨ੍ਹਾਂ ਦੀ
੨੪ ਖਬਰਦਾਰੀ ਕਰ ! ੦ ਉਸ ਨੇ ਅਜਿਹਾ ਹੁਕਮ ਪਾ ਕੇ
ਉਨ੍ਹਾਂ ਨੂੰ ਅੰਦਰਲੇ ਕੈਦਖ਼ਾਨੇ ਵਿੱਚ ਸੁੱਟਿਆ ਅਤੇ
੨੫ ਉਨ੍ਹਾਂ ਦੇ ਪੈਰੀਂ ਕਾਠ ਠੋਕ ਦਿੱਤਾ ੦ ਪਰ ਅੱਧੀਕੁ
ਰਾਤ ਨੂੰ ਪੌਲੁਸ ਅਤੇ ਸੀਲਾਸ ਪ੍ਰਾਰਥਨਾ ਕਰਦੇ ਅਤੇ
ਪਰਮੇਸ਼ੁਰ ਦਾ ਭਜਨ ਗਾਉਂਦੇ ਸਨ ਅਰ ਕੈਦੀ ਉਨ੍ਹਾਂ
੨੬ ਦੀ ਸੁਣਦੇ ਸਨ ੦ ਤਾਂ ਅਚਾਣਕ ਇੱਕ ਐਡਾ
ਭੁਚਾਲ ਆਇਆ ਜੋ ਕੈਦਖ਼ਾਨੇ ਦੀਆਂ ਨੀਂਹਾਂ ਹਿੱਲ
ਗਈਆਂ ਅਰ ਝੱਟ ਸਾਰੇ ਬੂਹੇ ਖੁਲ੍ਹ ਗਏ ਅਤੇ ਸਭਨਾਂ
੨੭ ਦੀਆਂ ਬੇੜੀਆਂ ਖੁਲ੍ਹ ਗਈਆਂ ! ੦ ਕੈਦਖ਼ਾਨੇ ਦਾ
ਦਰੋਗਾ ਜਾਗ ਉੱਠਿਆ ਅਤੇ ਜਾਂ ਕੈਦਖ਼ਾਨੇ ਦੇ ਬੂਹੇ
ਖੁਲ੍ਹੇ ਵੇਖੇ ਤਾਂ ਇਹ ਸਮਝ ਕੇ ਭਈ ਕੈਦੀ ਭੱਜ ਗਏ
ਹੋਣੇ ਹਨ ਤਲਵਾਰ ਧੂਹੀ ਅਤੇ ਆਪ ਨੂੰ ਮਾਰਨ

੨੮ ਲੱਗਾ ○ ਪਰ ਪੌਲੁਸ ਨੇ ਉੱਚੀ ਅਵਾਜ਼ ਨਾਲ ਪੁਕਾਰ
ਕੇ ਆਖਿਆ ਜੋ ਆਪ ਨੂੰ ਕੁਝ ਨੁਕਸਾਨ ਨਾ ਪੁਚਾ
੨੯ ਕਿਉਂ ਜੋ ਅਸੀਂ ਸਭ ਐੱਥੇ ਹੀ ਹਾਂ ! ○ ਤਦ ਉਹ
ਦੀਵੇ ਮੰਗਾ ਕੇ ਅੰਦਰ ਨੂੰ ਦੌੜਿਆ ਅਤੇ ਕੰਬਦਾ
ਕੰਬਦਾ ਪੌਲੁਸ ਅਤੇ ਸੀਲਾਸ ਦੇ ਅੱਗੇ ਡਿੱਗ
੩੦ ਪਿਆ ○ ਅਤੇ ਉਨ੍ਹਾਂ ਨੂੰ ਬਾਹਰ ਲਿਆ ਕੇ ਕਿਹਾ, ਹੇ
ਮਹਾ ਪੁਰਖੋ, ਮੈਂ ਕੀ ਕਰਾਂ ਜਿਸ ਤੋਂ ਬਚਾਇਆ
੩੧ ਜਾਵਾਂ ? ○ ਉਨ੍ਹਾਂ ਆਖਿਆ, ਪ੍ਰਭੁ ਯਿਸੂ ਉੱਤੇ ਨਿਹਚਾ
ਕਰ ਤਾਂ ਤੂੰ ਅਤੇ ਤੇਰਾ ਘਰਾਣਾ ਬਚਾਏ ਜਾਓਗੇ ○
੩੨ ਤਾਂ ਉਨ੍ਹਾਂ ਉਸ ਨੂੰ ਅਤੇ ਉਨ੍ਹਾਂ ਸਭਨਾਂ ਨੂੰ ਜਿਹੜੇ ਉਸ
ਦੇ ਘਰ ਵਿੱਚ ਸਨ ਪ੍ਰਭੁ ਦਾ ਬਚਨ ਸੁਣਾਇਆ ○
੩੩ ਅਤੇ ਰਾਤ ਦੀ ਉਸੇ ਘੜੀ ਉਸ ਨੇ ਉਨ੍ਹਾਂ ਨੂੰ ਲੈ ਕੇ
ਉਨ੍ਹਾਂ ਦੇ ਜ਼ਖਮ ਧੋਤੇ ਅਰ ਉਸ ਨੇ ਅਰ ਉਸ ਦੇ ਸਾਰੇ
੩੪ ਘਰ ਦਿਆਂ ਨੇ ਉਸੇ ਵੇਲੇ ਬਪਤਿਸਮਾ ਲਿਆ ○ ਅਤੇ
ਉਨ੍ਹਾਂ ਨੂੰ ਘਰ ਵਿੱਚ ਲਿਆ ਕੇ ਉਨ੍ਹਾਂ ਦੇ ਅੱਗੇ ਭੋਜਨ
ਪਰੋਸਿਆ ਅਤੇ ਉਸ ਨੇ ਪਰਮੇਸ਼ੁਰ ਦੀ ਪਰਤੀਤ
ਕਰ ਕੇ ਆਪਣੇ ਸਾਰੇ ਟੱਬਰ ਸਣੇ ਵੱਡੀ ਖੁਸ਼ੀ
ਮਨਾਈ ॥
੩੫ ਜਾਂ ਦਿਨ ਚੜ੍ਹਿਆ ਤਾਂ ਸਰਦਾਰਾਂ ਨੇ ਪਿਆਦਿਆਂ
ਦੇ ਰਾਹੀਂ ਕਹਾ ਭੇਜਿਆ ਭਈ ਉਨ੍ਹਾਂ ਮਨੁੱਖਾਂ ਨੂੰ ਛੱਡ
੩੬ ਦਿਓ ○ ਤਦ ਦਰੋਗੇ ਨੇ ਪੌਲੁਸ ਨੂੰ ਇਸ ਗੱਲ ਦੀ
ਖਬਰ ਦਿੱਤੀ ਜੋ ਸਰਦਾਰਾਂ ਨੇ ਤੁਹਾਨੂੰ ਛੱਡਣ ਲਈ
ਕਹਾ ਭੇਜਿਆ ਹੈ ਸੋ ਹੁਣ ਨਿੱਕਲ ਕੇ ਸੁੱਖ ਸਾਂਦ ਨਾਲ
੩੭ ਚੱਲੇ ਜਾਓ ○ ਪਰ ਪੌਲੁਸ ਨੇ ਉਨ੍ਹਾਂ ਨੂੰ ਆਖਿਆ ਕਿ
ਉਨ੍ਹਾਂ ਨੇ ਤਾਂ ਸਾਨੂੰ ਜੋ ਰੋਮੀ ਹਾਂ ਦੋਸ਼ ਸਾਬਤ ਕੀਤਿਆਂ
ਬਿਨਾਂ ਸਭਨਾਂ ਦੇ ਸਾਹਮਣੇ ਬੈਂਤ ਮਾਰ ਕੇ ਕੈਦ ਕੀਤਾ
ਅਤੇ ਹੁਣ ਭਲਾ, ਉਹ ਸਾਨੂੰ ਚੁੱਪ ਕੀਤੇ ਕੱਢਦੇ ਹਨ ?
ਇਹ ਕਦੀ ਨਹੀਂ ਹੋਣਾ ਸਗੋਂ ਉਹ ਆਪੇ ਆਣ
੩੮ ਕੇ ਸਾਨੂੰ ਬਾਹਰ ਲੈ ਚੱਲਣ ○ ਤਦ ਪਿਆਦਿਆਂ ਨੇ
ਏਹ ਗੱਲਾਂ ਸਰਦਾਰਾਂ ਨੂੰ ਜਾ ਸੁਣਾਈਆਂ ਅਤੇ ਜਾਂ
ਓਹਨਾਂ ਸੁਣਿਆ ਜੋ ਏਹ ਰੋਮੀ ਹਨ ਤਾਂ ਡਰ ਗਏ ○
੩੯ ਅਤੇ ਆਣ ਕੇ ਉਨ੍ਹਾਂ ਨੂੰ ਮਨਾਇਆ ਅਤੇ ਬਾਹਰ
ਲਿਆ ਕੇ ਅਰਦਾਸ ਕੀਤੀ ਜੋ ਸ਼ਹਿਰੋਂ ਚੱਲੇ ਜਾਓ ○
੪੦ ਤਦ ਓਹ ਕੈਦੋਂ ਛੁੱਟ ਕੇ ਲੁਦਿਯਾ ਦੇ ਗਏ ਅਰ
ਭਾਈਆਂ ਨੂੰ ਵੇਖ ਕੇ ਉਨ੍ਹਾਂ ਨੂੰ ਤਸੱਲੀ ਦਿੱਤੀ ਅਤੇ ਤੁਰ
ਪਏ ॥

## ਅਥੇਨੈ ਵਿੱਚ ਪੌਲੁਸ ਦਾ ਪਰਚਾਰ

੧੭ ਫੇਰ ਉਹ ਅਮਫ਼ਿਪੁਲਿਸ ਅਤੇ ਅਪੁੱਲੋਨਿਯਾ ਦੇ
ਵਿੱਚੋਂ ਦੀ ਲੰਘ ਕੇ ਥੱਸਲੁਨੀਕੇ ਨੂੰ ਆਏ ਜਿੱਥੇ
੨ ਯਹੂਦੀਆਂ ਦੀ ਇੱਕ ਸਮਾਜ ਸੀ ○ ਅਤੇ ਪੌਲੁਸ
ਆਪਣੇ ਦਸਤੂਰ ਅਨੁਸਾਰ ਉਨ੍ਹਾਂ ਦੇ ਕੋਲ ਅੰਦਰ
ਗਿਆ ਅਰ ਤਿੰਨਾਂ ਸਬਤਾਂ ਦੇ ਦਿਨਾਂ ਤੀਕ ਲਿਖਤਾਂ
੩ ਵਿੱਚੋਂ ਉਨ੍ਹਾਂ ਨੂੰ ਬਚਨ ਸੁਣਾਉਂਦਾ ਰਿਹਾ ○ ਅਤੇ
ਅਰਥ ਖੋਲ੍ਹ ਕੇ ਉਹ ਨੇ ਬਿਆਨ ਕੀਤਾ ਭਈ ਮਸੀਹ
ਦਾ ਦੁਖ ਭੋਗਣਾ ਅਤੇ ਮੁਰਦਿਆਂ ਵਿੱਚੋਂ ਜੀ ਉੱਠਣਾ
ਜ਼ਰੂਰੀ ਸੀ ਅਤੇ ਇਹ ਯਿਸੂ ਜਿਹ ਦੀ ਮੈਂ ਤੁਹਾਨੂੰ
੪ ਖਬਰ ਦਿੰਦਾ ਹਾਂ ਉਹੋ ਮਸੀਹ ਹੈ ○ ਸੋ ਉਨ੍ਹਾਂ ਵਿੱਚੋਂ
ਕਿੰਨਿਆਂ ਨੇ ਮੰਨ ਲਿਆ ਅਤੇ ਪੌਲੁਸ ਅਰ ਸੀਲਾਸ
ਦੇ ਨਾਲ ਰਲ ਗਏ ਅਰ ਇਸੇ ਤਰਾਂ ਭਗਤ ਯੂਨਾਨੀਆਂ
ਵਿੱਚੋਂ ਬਾਹਲੇ ਲੋਕ ਅਤੇ ਬਹੁਤ ਸਾਰੀਆਂ ਸਰਦਾਰ-
੫ ਨੀਆਂ ਵੀ ○ ਪਰ ਯਹੂਦੀਆਂ ਨੇ ਖੁਣਸ ਕਰਕੇ ਬਜ਼ਾਰ
ਦੇ ਲੁੱਚਿਆਂ ਲੰਡਿਆਂ ਵਿੱਚੋਂ ਕਈ ਪੁਰਖਾਂ ਨੂੰ ਆਪਣੇ
ਸੰਗ ਰਲਾ ਲਿਆ ਅਤੇ ਭੀੜ ਲਾ ਕੇ ਨਗਰ ਵਿੱਚ
ਰੌਲਾ ਪਾ ਦਿੱਤਾ ਅਤੇ ਯਾਸੋਨ ਦੇ ਘਰ ਉੱਤੇ ਹੱਲਾ
ਕਰ ਕੇ ਉਨ੍ਹਾਂ ਨੂੰ ਲੋਕਾਂ ਦੇ ਕੋਲ ਬਾਹਰ ਲਿਆਉਣਾ
੬ ਚਾਹੁੰਦੇ ਸਨ ○ ਪਰ ਜਾਂ ਓਹ ਨਾ ਲੱਭੇ ਤਾਂ ਯਾਸੋਨ
ਅਤੇ ਕਈ ਭਾਈਆਂ ਨੂੰ ਨਗਰ ਦੇ ਸਰਦਾਰਾਂ ਅੱਗੇ
ਇਉਂ ਡੰਡ ਪਾਉਂਦੇ ਖਿੱਚ ਲਿਆਏ ਭਈ ਏਹ ਲੋਕ
ਜਿਨ੍ਹਾਂ ਜਗਤ ਨੂੰ ਉਲਟਾ ਦਿੱਤਾ ਹੈ ਐੱਥੇ ਵੀ ਆਏ
੭ ਹਨ ! ○ ਯਾਸੋਨ ਨੇ ਉਨ੍ਹਾਂ ਨੂੰ ਉਤਾਰਿਆ ਹੈ ਅਤੇ ਏਹ
ਸਭ ਕੈਸਰ ਦੇ ਹੁਕਮਾਂ ਦੇ ਵਿਰੁੱਧ ਕਹਿੰਦੇ ਹਨ ਕਿ
੮ ਪਾਤਸ਼ਾਹ ਤਾਂ ਹੋਰ ਹੈ ਅਰਥਾਤ ਯਿਸੂ ○ ਸੋ ਉਨ੍ਹਾਂ ਨੇ
ਲੋਕਾਂ ਨੂੰ ਅਤੇ ਨਗਰ ਦਿਆਂ ਸਰਦਾਰਾਂ ਨੂੰ ਏਹ ਗੱਲਾਂ
੯ ਸੁਣਾ ਕੇ ਘਬਰਾ ਦਿੱਤਾ ○ ਤਾਂ ਓਹਨਾਂ ਨੇ ਯਾਸੋਨ ਅਰ
ਦੂਜਿਆਂ ਤੋਂ ਮੁਚੱਲਕਾ ਲੈ ਕੇ ਉਨ੍ਹਾਂ ਨੂੰ ਛੱਡ ਦਿੱਤਾ ॥
੧੦ ਪਰ ਭਾਈਆਂ ਨੇ ਤਾਬੜਤੋੜ ਰਾਤ ਦੇ ਵੇਲੇ ਪੌਲੁਸ
ਅਤੇ ਸੀਲਾਸ ਨੂੰ ਬਿਰਿਯਾ ਨੂੰ ਘੱਲ ਦਿੱਤਾ ਅਰ ਓਹ
ਉੱਥੇ ਪਹੁੰਚ ਕੇ ਯਹੂਦੀਆਂ ਦੀ ਸਮਾਜ ਵਿੱਚ
੧੧ ਗਏ ○ ਏਥੇ ਦੇ ਲੋਕ ਥੱਸਲੁਨੀਕੇ ਦੇ ਲੋਕਾਂ ਨਾਲੋਂ
ਬਹੁਤ ਚੰਗੇ ਸਨ ਇਸ ਲਈ ਜੋ ਏਹਨਾਂ ਨੇ ਦਿਲ ਦੀ
ਵੱਡੀ ਚਾਹ ਨਾਲ ਬਚਨ ਨੂੰ ਮੰਨ ਲਿਆ ਅਤੇ ਰੋਜ

ਲਿਖਤਾਂ ਵਿੱਚ ਭਾਲ ਕਰਦੇ ਰਹੇ ਭਈ ਏਹ ਗੱਲਾਂ
੧੨ ਇਸੇ ਤਰਾਂ ਹਨ ਕਿ ਨਹੀਂ ੦ ਇਸ ਲਈ ਬਹੁਤੇ ਉਨ੍ਹਾਂ
ਵਿੱਚੋਂ ਅਤੇ ਯੂਨਾਨੀ ਪਤਵੰਤ ਇਸਤ੍ਰੀਆਂ ਅਤੇ ਪੁਰਖਾਂ
੧੩ ਵਿੱਚੋਂ ਵੀ ਵੇਰ ਸਾਰਿਆਂ ਨੇ ਨਿਹਚਾ ਕੀਤੀ ੦ ਪਰ
ਜਾਂ ਥੱਸਲੁਨੀਕੇ ਦੇ ਯਹੂਦੀਆਂ ਨੇ ਜਾਣਿਆ ਭਈ
ਪੌਲੁਸ ਪਰਮੇਸ਼ੁਰ ਦਾ ਬਚਨ ਬਰਿਯਾ ਵਿੱਚ ਵੀ
ਸੁਣਾਉਂਦਾ ਹੈ ਤਾਂ ਉੱਥੇ ਵੀ ਆਣ ਕੇ ਲੋਕਾਂ ਨੂੰ
੧੪ ਉਭਾਰਨ ਅਤੇ ਘਬਰਾ ਦੇਣ ਲੱਗੇ ੦ ਤਦ ਭਾਈਆਂ
ਨੇ ਝੱਟ ਪੌਲੁਸ ਨੂੰ ਵਿਦਿਆ ਕੀਤਾ ਭਈ ਸਮੁੰਦਰ
ਤੀਕ ਜਾਵੇ ਅਤੇ ਸੀਲਾਸ ਅਰ ਤਿਮੋਥਿਉਸ ਉੱਥੇ
੧੫ ਹੀ ਰਹੇ ੦ ਪਰ ਪੌਲੁਸ ਦੇ ਪੁਚਾਉਣ ਵਾਲਿਆਂ ਨੇ
ਉਹ ਨੂੰ ਅਥੇਨੇ ਤਾਈਂ ਲਿਆਂਦਾ ਅਤੇ ਸੀਲਾਸ ਅਰ
ਤਿਮੋਥਿਉਸ ਦੇ ਲਈ ਹੁਕਮ ਲੈ ਕੇ ਭਈ ਜਿਸ ਤਰਾਂ
ਹੋ ਸੱਕੇ ਛੇਤੀ ਉਹ ਦੇ ਕੋਲ ਆ ਜਾਣ ਓਹ ਤੁਰ
ਪਏ ॥

੧੬ ਜਦੋਂ ਪੌਲੁਸ ਅਥੇਨੇ ਵਿੱਚ ਉਨ੍ਹਾਂ ਦੀ ਉਡੀਕ
ਕਰਦਾ ਸੀ ਤਾਂ ਸ਼ਹਿਰ ਨੂੰ ਮੂਰਤਾਂ ਨਾਲ ਭਰਿਆ
੧੭ ਹੋਇਆ ਵੇਖ ਕੇ ਉਹ ਦਾ ਜੀ ਜਲ ਗਿਆ ੦ ਇਸ
ਲਈ ਉਹ ਸਮਾਜ ਵਿੱਚ ਯਹੂਦੀਆਂ ਅਤੇ ਭਗਤ ਲੋਕਾਂ
ਦੇ ਨਾਲ ਅਤੇ ਰੋਜ ਬਜ਼ਾਰ ਵਿੱਚ ਉਨ੍ਹਾਂ ਨਾਲ ਜੋ ਉਸ
ਨੂੰ ਮਿਲਦੇ ਸਨ ਗਿਆਨ ਗੋਸ਼ਟ ਕਰਦਾ ਸੀ ੦
੧੮ ਅਪਿਕੂਰੀ ਅਰ ਸਤੋਇਕੀ ਪੰਡਤਾਂ ਵਿੱਚੋਂ ਵੀ ਕਈਕੁ
ਉਸ ਨਾਲ ਟਕਰਨ ਲੱਗੇ ਅਤੇ ਕਈਆਂ ਨੇ ਆਖਿਆ
ਜੋ ਇਹ ਬਕਵਾਦੀ ਕੀ ਕਹਿਣਾ ਚਾਹੁੰਦਾ ਹੈ ? ਕਈ
ਬੋਲੇ ਜੋ ਇਹ ਤਾਂ ਪਰਾਏ ਦੇਵਤਿਆਂ ਦਾ ਦੱਸਣ ਵਾਲਾ
ਮਲੂਮ ਹੁੰਦਾ ਹੈ ਕਿਉਂ ਜੋ ਉਹ ਯਿਸੂ ਦੀ ਅਰ
੧੯ ਕਿਆਮਤ ਦੀ ਖੁਸ਼ ਖਬਰੀ ਸੁਣਾਉਂਦਾ ਸੀ ੦ ਓਹ
ਉਸ ਨੂੰ ਫੜ ਕੇ ਅਰਿਯੁਪਗੁਸ ਉੱਤੇ ਲੈ ਗਏ ਅਰ
ਬੋਲੇ, ਕੀ ਅਸੀਂ ਪੁੱਛ ਸੱਕਦੇ ਹਾਂ ਭਈ ਉਹ ਨਵੀਂ
੨੦ ਸਿੱਖਿਆ ਜੋ ਤੂੰ ਦਿੰਦਾ ਹੈਂ ਕੀ ਹੈ ? ੦ ਤੂੰ ਤਾਂ ਸਾਡੇ
ਕੰਨੀਂ ਅਨੋਖੀਆਂ ਗੱਲਾਂ ਪਾਉਂਦਾ ਹੈਂ ਸੋ ਅਸੀਂ ਉਨ੍ਹਾਂ
੨੧ ਦਾ ਅਰਥ ਜਾਣਿਆ ਚਾਹੁੰਦੇ ਹਾਂ ੦ ਸਾਰੇ ਅਥੇਨੀ
ਲੋਕ ਅਤੇ ਜਿਹੜੇ ਪਰਦੇਸੀ ਉੱਥੇ ਰਹਿੰਦੇ ਸਨ
ਨਵੀਆਂ ਨਵੀਆਂ ਗੱਲਾਂ ਸੁਣਨ ਅਥਵਾ ਸੁਣਾਉਣ ਤੋਂ
ਬਿਨਾ ਆਪਣਾ ਵੇਲਾ ਹੋਰ ਕਿਸੇ ਕੰਮ ਵਿੱਚ ਨਹੀਂ
੨੨ ਕੱਟਦੇ ਸਨ ੦ ਸੋ ਪੌਲੁਸ ਅਰਿਯੁਪਗੁਸ ਦੇ ਵਿੱਚ ਖੜਾ
ਹੋ ਕੇ ਕਹਿਣ ਲੱਗਾ,—

ਹੇ ਅਥੇਨੀਓ, ਮੈਂ ਤੁਹਾਨੂੰ ਹਰ ਤਰਾਂ ਨਾਲ ਵੱਡੇ
੨੩ ਪੂਜਣ ਵਾਲੇ ਵੇਖਦਾ ਹਾਂ ੦ ਕਿਉਂ ਜੋ ਮੈਂ ਤੁਰਦੇ ਫਿਰਦੇ
ਅਤੇ ਤੁਹਾਡੇ ਠਾਕਰਾਂ ਉੱਤੇ ਨਿਗਾਹ ਮਾਰਦਿਆਂ ਇੱਕ
ਵੇਦੀ ਭੀ ਵੇਖੀ ਜਿਹ ਦੇ ਉੱਤੇ ਇਹ ਲਿਖਿਆ
ਹੋਇਆ ਸੀ "ਅਣਜਾਤੇ ਦੇਵ ਲਈ"। ਉਪਰੰਤ
ਜਿਹ ਨੂੰ ਤੁਸੀਂ ਬਿਨ ਜਾਣੇ ਪੂਜਦੇ ਹੋ ਮੈਂ ਤੁਹਾਨੂੰ ਓਸੇ ਦੀ
੨੪ ਖਬਰ ਦਿੰਦਾ ਹਾਂ ੦ ਉਹ ਪਰਮੇਸ਼ੁਰ ਜਿਹ ਨੇ ਸੰਸਾਰ
ਅਤੇ ਜੋ ਕੁਝ ਉਹ ਦੇ ਵਿੱਚ ਹੈ ਰਚਿਆ ਉਹ ਅਕਾਸ਼
ਅਤੇ ਧਰਤੀ ਦਾ ਮਾਲਕ ਹੋ ਕੇ ਹੱਥਾਂ ਦੇ ਬਣਾਇਆਂ
੨੫ ਹੋਇਆਂ ਮੰਦਰਾਂ ਵਿੱਚ ਨਹੀਂ ਵੱਸਦਾ ਹੈ ੦ ਅਤੇ ਨਾ
ਕਿਸੇ ਚੀਜ਼ ਤੋਂ ਥੁੜ ਕੇ ਮਨੁੱਖਾਂ ਦੇ ਹੱਥੋਂ ਸੇਵਾ
ਕਰਾਉਂਦਾ ਹੈ ਕਿਉਂ ਜੋ ਉਹ ਆਪੇ ਸਭਨਾਂ ਨੂੰ ਜੀਉਣ,
੨੬ ਸਵਾਸ ਅਤੇ ਸੱਭੋ ਕੁਝ ਦਿੰਦਾ ਹੈ ੦ ਅਤੇ ਉਸ ਨੇ
ਮਨੁੱਖਾਂ ਦੀ ਹਰੇਕ ਕੌਮ ਨੂੰ ਸਾਰੀ ਧਰਤੀ ਉੱਤੇ ਵੱਸਣ
ਲਈ ਇੱਕ ਤੋਂ ਰਚਿਆ ਅਤੇ ਉਨ੍ਹਾਂ ਦੇ ਥਾਪੇ ਹੋਏ
ਸਮੇਂ ਅਤੇ ਰਹਿਣ ਦੀਆਂ ਹੱਦਾਂ ਠਹਿਰਾਈਆਂ ੦
੨੭ ਭਈ ਓਹ ਪਰਮੇਸ਼ੁਰ ਨੂੰ ਭਾਲਣ ਭਈ ਕੀ ਜਾਣੀਏ
ਉਸ ਨੂੰ ਟੋਹ ਕੇ ਲੱਭ ਲੈਣ ਭਾਵੇਂ ਉਹ ਸਾਡੇ ਵਿੱਚੋਂ
੨੮ ਕਿਸੇ ਤੋਂ ਦੂਰ ਨਹੀਂ ੦ ਕਿਉਂਕਿ ਓਸੇ ਵਿੱਚ ਅਸੀਂ
ਜੀਉਂਦੇ ਅਰ ਤੁਰਦੇ ਫਿਰਦੇ ਅਤੇ ਮਜੂਦ ਹਾਂ ਜਿਵੇਂ
ਤੁਹਾਡੇ ਕਵੀਸ਼ਰਾਂ ਵਿੱਚੋਂ ਭੀ ਕਿੰਨਿਆਂ ਨੇ ਆਖਿਆ
੨੯ ਹੈ ਭਈ ਅਸੀਂ ਤਾਂ ਉਹ ਦੀ ਅੰਸ ਭੀ ਹਾਂ ੦ ਸੋ
ਪਰਮੇਸ਼ੁਰ ਦੀ ਅੰਸ ਹੋ ਕੇ ਸਾਨੂੰ ਜੋਗ ਨਹੀਂ ਜੋ ਇਹ
ਸਮਝੀਏ ਭਈ ਪਰਮੇਸ਼ੁਰ ਸੋਨੇ ਚਾਂਦੀ ਯਾ ਪੱਥਰ ਵਰਗਾ
ਹੈ ਜਿਹ ਨੂੰ ਮਨੁੱਖ ਦੀ ਹਥੌਟੀ ਅਤੇ ਮਨ ਨੇ ਘੜਿਆ
੩੦ ਹੈ ੦ ਪਰਮੇਸ਼ੁਰ ਨੇ ਅਣਜਾਣਪੁਣੇ ਦੇ ਸਮਿਆਂ ਵੱਲੋਂ
ਅੱਖੀਆਂ ਫੇਰ ਲਈਆਂ ਸਨ ਪਰ ਹੁਣ ਮਨੁੱਖਾਂ ਨੂੰ
ਹੁਕਮ ਦਿੰਦਾ ਹੈ ਜੋ ਓਹ ਸਭ ਹਰੇਕ ਥਾਂ ਤੋਬਾ
੩੧ ਕਰਨ ੦ ਕਿਉਂ ਜੋ ਉਸ ਨੇ ਇੱਕ ਦਿਨ ਠਹਿਰਾ
ਛੱਡਿਆ ਹੈ ਜਿਹ ਦੇ ਵਿੱਚ ਉਹ ਸਚਿਆਈ ਨਾਲ
ਸੰਸਾਰ ਦਾ ਨਿਆਉਂ ਕਰੇਗਾ ਓਸ ਮਨੁੱਖ ਦੇ ਰਾਹੀਂ
ਜਿਹ ਨੂੰ ਉਸ ਨੇ ਠਹਿਰਾਇਆ ਅਤੇ ਉਹ ਨੂੰ ਮੁਰਦਿਆਂ
ਵਿੱਚੋਂ ਜਿਵਾਲ ਕੇ ਇਹ ਗੱਲ ਸਭਨਾਂ ਉੱਤੇ ਸਾਬਤ
ਕਰ ਦਿੱਤੀ ਹੈ ॥

੩੨ ਜਾਂ ਉਨ੍ਹਾਂ ਨੇ ਮੁਰਦਿਆਂ ਦੇ ਜੀ ਉੱਠਣ ਦੀ ਗੱਲ
ਸੁਣੀ ਤਾਂ ਕਈ ਮਖੌਲ ਕਰਨ ਲੱਗੇ ਪਰ ਹੋਰਨਾਂ
ਆਖਿਆ, ਅਸੀਂ ਇਹ ਗੱਲ ਤੈਥੋਂ ਕਦੇ ਫੇਰ
੩੩ ਸੁਣਾਂਗੇ ੦ ਸੋ ਪੌਲੁਸ ਉਨ੍ਹਾਂ ਦੇ ਵਿੱਚੋਂ ਚੱਲਿਆ
੩੪ ਗਿਆ ੦ ਪਰੰਤੂ ਕਈ ਪੁਰਖਾਂ ਨੇ ਉਹ ਦੇ ਨਾਲ ਰਲ
ਕੇ ਪਰਤੀਤ ਕੀਤੀ। ਉਨ੍ਹਾਂ ਵਿੱਚ ਦਿਯਾਨੁਸਿਯੁਸ
ਅਰਿਯੁਪਗੀ ਅਤੇ ਦਾਮਰਿਸ ਨਾਮੇ ਇੱਕ ਤੀਵੀਂ ਅਤੇ
ਹੋਰ ਕਈ ਉਨ੍ਹਾਂ ਦੇ ਨਾਲ ਸਨ ॥

## ੧੮ ਕੁਰਿੰਥੁਸ ਤੇ ਅਫ਼ਸੁਸ ਦੇ ਕਈ ਪਰਚਾਰਕ

ਇਹ ਦੇ ਪਿੱਛੋਂ ਪੌਲੁਸ ਅਥੇਨੇ ਤੋਂ ਤੁਰ ਕੇ
੨ ਕੁਰਿੰਥੁਸ ਵਿੱਚ ਆਇਆ ੦ ਅਰ ਉੱਥੇ ਅਕੂਲਾ
ਨਾਉਂ ਦਾ ਇੱਕ ਯਹੂਦੀ ਉਹ ਨੂੰ ਮਿਲਿਆ ਜਿਹ ਦੀ
ਜੰਮਣ ਭੂਮੀ ਪੁੰਤੁਸ ਸੀ ਅਤੇ ਥੋੜੇ ਚਿਰ ਦਾ ਆਪਣੀ
ਤੀਵੀਂ ਪ੍ਰਿਸਕਿੱਲਾ ਸਣੇ ਇਤਾਲਿਯਾ ਤੋਂ ਆਇਆ
ਹੋਇਆ ਸੀ ਕਿਉਂ ਜੋ ਕਲੌਦਿਯੁਸ ਨੇ ਹੁਕਮ ਦਿੱਤਾ
ਸੀ ਭਈ ਸਾਰੇ ਯਹੂਦੀ ਰੋਮ ਤੋਂ ਨਿੱਕਲ ਜਾਣ, ਸੋ ਉਹ
੩ ਉਨ੍ਹਾਂ ਦੇ ਕੋਲ ਗਿਆ ੦ ਅਤੇ ਇਸ ਲਈ ਜੋ ਉਹ
ਇੱਕੋ ਕਿਰਤ ਕਰਮ ਵਾਲੇ ਸਨ ਉਨ੍ਹਾਂ ਦੇ ਸੰਗ ਰਿਹਾ
ਅਤੇ ਉਹ ਕੰਮ ਕਰਨ ਲੱਗੇ ਕਿਉਂ ਜੋ ਕਿਰਤ ਵਿੱਚ
੪ ਉਹ ਤੰਬੂ ਬਣਾਉਣ ਵਾਲੇ ਸਨ ੦ ਅਤੇ ਉਹ ਹਰ
ਸਬਤ ਨੂੰ ਸਮਾਜ ਵਿੱਚ ਗਿਆਨ ਗੋਸ਼ਟ ਕਰਦਾ ਅਤੇ
ਯਹੂਦੀਆਂ ਤੇ ਯੂਨਾਨੀਆਂ ਨੂੰ ਮਨਾਉਂਦਾ ਸੀ ॥
੫ ਪਰ ਜਦ ਸੀਲਾਸ ਅਤੇ ਤਿਮੋਥਿਉਸ ਮਕਦੂਨਿਯਾ
ਤੋਂ ਆਏ ਤਦ ਪੌਲੁਸ ਬਚਨ ਸੁਣਾਉਣ ਵਿੱਚ ਰੁੱਝ
ਕੇ ਯਹੂਦੀਆਂ ਦੇ ਅੱਗੇ ਸਾਖੀ ਦੇ ਰਿਹਾ ਸੀ ਜੋ ਯਿਸੂ
੬ ਓਹੋ ਮਸੀਹ ਹੈ ੦ ਜਾਂ ਉਹ ਸਾਹਮਣਾ ਕਰਨ ਅਤੇ
ਕੁਫ਼ਰ ਬਕਣ ਲੱਗੇ ਤਾਂ ਉਸ ਨੇ ਆਪਣੇ ਲੀੜੇ ਝਾੜ
ਕੇ ਉਨ੍ਹਾਂ ਨੂੰ ਆਖਿਆ, ਤੁਹਾਡਾ ਖੂਨ ਤੁਹਾਡੇ ਸਿਰ !
ਮੈਂ ਬੇਦੋਸ਼ ਹਾਂ ! ਏਦੋਂ ਅੱਗੇ ਮੈਂ ਪਰਾਈਆਂ ਕੌਮਾਂ
੭ ਵੱਲ ਜਾਵਾਂਗਾ ੦ ਉਹ ਉੱਥੋਂ ਤੁਰ ਕੇ ਤੀਤੁਸ ਯੂਸਤੁਸ
ਨਾਮੇ ਪਰਮੇਸ਼ੁਰ ਦੇ ਇੱਕ ਭਗਤ ਦੇ ਘਰ ਗਿਆ ਜਿਹ
ਦਾ ਘਰ ਸਮਾਜ ਮੰਦਰ ਦੇ ਨਾਲ ਲੱਗਦਾ ਸੀ ੦
੮ ਅਤੇ ਸਮਾਜ ਦੇ ਸਰਦਾਰ ਕਰਿਸਪੁਸ ਨੇ ਆਪਣੇ ਸਾਰੇ
ਘਰਾਣੇ ਸਣੇ ਪ੍ਰਭੁ ਦੀ ਪਰਤੀਤ ਕੀਤੀ ਅਤੇ ਕੁਰਿੰਥੀਆਂ
ਵਿੱਚੋਂ ਬਥੇਰੇ ਲੋਕਾਂ ਨੇ ਸੁਣ ਕੇ ਨਿਹਚਾ ਕੀਤੀ ਅਤੇ
੯ ਬਪਤਿਸਮਾ ਲਿਆ ੦ ਤਾਂ ਪ੍ਰਭੁ ਨੇ ਰਾਤ ਦੇ ਵੇਲੇ ਪੌਲੁਸ
ਨੂੰ ਦਰਸ਼ਣ ਦੇ ਕੇ ਕਿਹਾ, ਨਾ ਡਰ ਸਗੋਂ ਬੋਲੀ ਜਾਹ
੧੦ ਅਤੇ ਚੁੱਪ ਨਾ ਰਹੁ ੦ ਇਸ ਲਈ ਜੋ ਮੈਂ ਤੇਰੇ ਨਾਲ ਹਾਂ
ਅਤੇ ਕੋਈ ਤੈਨੂੰ ਦੁਖ ਦੇਣ ਲਈ ਤੇਰੇ ਉੱਤੇ ਹੱਲਾ ਨਾ
ਕਰੇਗਾ ਕਿਉਂ ਜੋ ਇਸ ਸ਼ਹਿਰ ਵਿੱਚ ਮੇਰੇ ਬਹੁਤ ਸਾਰੇ
੧੧ ਲੋਕ ਹਨ ੦ ਸੋ ਉਹ ਡੂਢ ਬਰਸ ਉੱਥੇ ਰਹਿ ਕੇ ਉਨ੍ਹਾਂ
ਦੇ ਵਿੱਚ ਪਰਮੇਸ਼ੁਰ ਦਾ ਬਚਨ ਸਿਖਾਉਂਦਾ ਰਿਹਾ ॥
੧੨ ਪਰ ਜਦ ਗਾਲੀਓ ਅਖਾਯਾ ਦਾ ਡਿਪਟੀ ਸੀ ਤਾਂ
ਯਹੂਦੀ ਮਿਲ ਕੇ ਪੌਲੁਸ ਉੱਤੇ ਚੜ੍ਹ ਆਏ ਅਤੇ ਉਹ
੧੩ ਨੂੰ ਅਦਾਲਤ ਵਿੱਚ ਲੈ ਜਾਕੇ ਬੋਲੇ ੦ ਇਹ ਮਨੁੱਖ
ਲੋਕਾਂ ਨੂੰ ਸ਼ਰਾ ਤੋਂ ਉਲਟਾ ਪਰਮੇਸ਼ੁਰ ਦੀ ਬੰਦਗੀ
੧੪ ਕਰਨ ਨੂੰ ਉਭਾਰਦਾ ਹੈ ੦ ਪਰ ਜਾਂ ਪੌਲੁਸ ਮੂੰਹ ਖੋਲ੍ਹਣ
ਲੱਗਾ ਤਾਂ ਗਾਲੀਓ ਨੇ ਯਹੂਦੀਆਂ ਨੂੰ ਆਖਿਆ, ਹੇ
ਯਹੂਦੀਓ ਜੇ ਕੁਝ ਜ਼ੁਲਮ ਯਾ ਸਖਤ ਬਦਮਾਸ਼ੀ ਦੀ
ਗੱਲ ਹੁੰਦੀ ਤਾਂ ਜੋਗ ਸੀ ਜੋ ਮੈਂ ਤੁਹਾਡੀ ਸੁਣਦਾ ੦
੧੫ ਪਰ ਜੇ ਏਹ ਝਗੜੇ ਸ਼ਬਦਾਂ ਅਤੇ ਨਾਵਾਂ ਅਤੇ ਤੁਹਾਡੀ
ਆਪਣੀ ਸ਼ਰਾ ਵਿਖੇ ਹਨ ਤਾਂ ਤੁਸੀਂ ਹੀ ਜਾਣੋ, ਮੈਂ
ਨਹੀਂ ਚਾਹੁੰਦਾ ਜੋ ਇਨ੍ਹਾਂ ਗੱਲਾਂ ਦਾ ਮੁਨਸਫ਼ ਹੋਵਾਂ ੦
੧੬ ਤਾਂ ਉਸ ਨੇ ਉਨ੍ਹਾਂ ਨੂੰ ਅਦਾਲਤੋਂ ਬਾਹਰ ਕੱਢ ਦਿੱਤਾ ੦
੧੭ ਤਾਂ ਉਨ੍ਹਾਂ ਸਭਨਾਂ ਨੇ ਸਮਾਜ ਦੇ ਸਰਦਾਰ ਸੋਸਥਨੇਸ ਨੂੰ
ਫੜ ਕੇ ਅਦਾਲਤ ਦੇ ਸਾਹਮਣੇ ਮਾਰਿਆ ਪਰ
ਗਾਲੀਓ ਨੇ ਇਨ੍ਹਾਂ ਗੱਲਾਂ ਵੱਲ ਕੁਝ ਧਿਆਨ ਨਾ
ਕੀਤਾ ॥
੧੮ ਪੌਲੁਸ ਹੋਰ ਵੀ ਬਹੁਤ ਦਿਨ ਉੱਥੇ ਠਹਿਰ ਕੇ ਫੇਰ
ਭਾਈਆਂ ਕੋਲੋਂ ਵਿਦਿਆ ਹੋਇਆ ਅਤੇ ਕੰਖਰਿਯਾ
ਵਿੱਚ ਸਿਰ ਮੁਨਾ ਕੇ, ਕਿਉਂ ਜੋ ਉਹ ਨੇ ਮੰਨਤ ਮੰਨੀ
ਸੀ, ਪ੍ਰਿਸਕਿੱਲਾ ਅਤੇ ਅਕੂਲਾ ਦੇ ਸੰਗ ਜਹਾਜ਼ ਤੇ
੧੯ ਸੁਰਿਯਾ ਦੀ ਵੱਲ ਨੂੰ ਚੱਲਿਆ ਗਿਆ ੦ ਅਤੇ
ਅਫ਼ਸੁਸ ਵਿੱਚ ਪਹੁੰਚ ਕੇ ਉਨ੍ਹਾਂ ਨੂੰ ਉੱਥੇ ਹੀ ਛੱਡਿਆ
ਪਰ ਆਪ ਸਮਾਜ ਵਿੱਚ ਜਾ ਕੇ ਯਹੂਦੀਆਂ ਦੇ ਨਾਲ
੨੦ ਗਿਆਨ ਗੋਸ਼ਟ ਕੀਤੀ ੦ ਤਾਂ ਉਨ੍ਹਾਂ ਨੇ ਉਹ ਦੇ ਅੱਗੇ
ਬੇਨਤੀ ਕੀਤੀ ਭਈ ਉਹ ਕੁਝ ਦਿਨ ਹੋਰ ਰਹੇ ਪਰ ਉਹ
੨੧ ਨੇ ਨਾ ਮੰਨਿਆ ੦ ਪਰੰਤੂ ਇਹ ਕਹਿ ਕੇ ਭਈ ਪਰਮੇਸ਼ੁਰ
ਚਾਹੇ ਤਾਂ ਮੈਂ ਤੁਹਾਡੇ ਕੋਲ ਫੇਰ ਆਵਾਂਗਾ ਉਹ ਉਨ੍ਹਾਂ
ਕੋਲੋਂ ਵਿਦਿਆ ਹੋਇਆ ਅਤੇ ਜਹਾਜ਼ ਤੇ ਚੜ੍ਹ ਕੇ

੨੨ ਅਫ਼ਸੁਸ ਤੋਂ ਚੱਲਿਆ ਗਿਆ ੦ ਉਹ ਕੈਸਰਿਯਾ
ਵਿੱਚ ਉਤਰਿਆ ਅਰ ਜਾਂ ਉਹ ਨੇ ਜਾ ਕੇ ਕਲੀਸਿਯਾ
ਦੀ ਸੁਖ ਸਾਂਦ ਪੁੱਛੀ ਤਾਂ ਅੰਤਾਕਿਯਾ ਵਿੱਚ
੨੩ ਆਇਆ ੦ ਅਰ ਉੱਥੇ ਕੁਝ ਚਿਰ ਰਹਿ ਕੇ ਉਹ
ਚੱਲਿਆ ਗਿਆ ਅਤੇ ਗਲਾਤਿਯਾ ਅਤੇ ਫ਼ਰੁਗਿਯਾ
ਦੇ ਦੇਸ ਵਿੱਚ ਥਾਂ ਥਾਂ ਫਿਰ ਕੇ ਸਾਰਿਆਂ ਚੇਲਿਆਂ
ਨੂੰ ਤਕੜਾ ਕਰਦਾ ਗਿਆ ॥
੨੪ ਅਪੁੱਲੋਸ ਨਾਮੇ ਇੱਕ ਯਹੂਦੀ ਜਿਹ ਦੀ ਜੰਮਣ
ਭੂਮੀ ਸਿਕੰਦਰਿਯਾ ਸੀ ਅਰ ਜੋ ਸੁਆਗਾ ਬੋਲਣ ਵਾਲਾ
ਅਤੇ ਲਿਖਤਾਂ ਵਿੱਚ ਵੱਡਾ ਸੁਚੇਤ ਸੀ ਅਫ਼ਸੁਸ ਵਿੱਚ
੨੫ ਆਇਆ ੦ ਇਹ ਨੇ ਪ੍ਰਭੁ ਦੇ ਰਾਹ ਦੀ ਸਿੱਖਿਆ
ਪਾਈ ਸੀ ਅਤੇ ਮਨ ਵਿੱਚ ਸਰਗਰਮ ਹੋ ਕੇ ਯਿਸੂ
ਦੀਆਂ ਗੱਲਾਂ ਜਤਨ ਨਾਲ ਸੁਣਾਉਂਦਾ ਅਤੇ ਸਿਖਾਲਦਾ
ਸੀ ਪਰ ਨਿਰਾ ਯੂਹੰਨਾ ਦਾ ਬਪਤਿਸਮਾ ਜਾਣਦਾ ਸੀ ੦
੨੬ ਉਹ ਸਮਾਜ ਵਿੱਚ ਬੇਧੜਕ ਬੋਲਣ ਲੱਗਾ ਪਰ ਜਾਂ
ਪ੍ਰਿਸਕਿੱਲਾ ਅਤੇ ਅਕੂਲਾ ਨੇ ਉਹ ਦੀ ਸੁਣੀ ਤਾਂ ਉਸ
ਨੂੰ ਆਪਣੇ ਨਾਲ ਰਲਾ ਕੇ ਉਸ ਨੂੰ ਪਰਮੇਸ਼ੁਰ ਦਾ ਰਾਹ
੨੭ ਹੋਰ ਵੀ ਠੀਕ ਤਰਾਂ ਨਾਲ ਦੱਸਿਆ ੦ ਜਦ ਉਸ ਨੇ
ਅਖਾਯਾ ਨੂੰ ਜਾਣ ਦੀ ਦਲੀਲ ਕੀਤੀ ਤਦ ਭਾਈਆਂ
ਨੇ ਉਸ ਨੂੰ ਦਿਲਾਸਾ ਦਿੱਤਾ ਅਤੇ ਚੇਲਿਆਂ ਨੂੰ ਲਿਖ
ਭੇਜਿਆ ਭਈ ਉਸ ਦਾ ਆਦਰ ਭਾਉ ਕਰਨ । ਸੋ
ਉਸ ਨੇ ਉੱਥੇ ਪਹੁੰਚ ਕੇ ਉਨ੍ਹਾਂ ਦੀ ਵੱਡੀ ਸਹਾਇਤਾ
ਕੀਤੀ ਜਿਨ੍ਹਾਂ ਕਿਰਪਾ ਦੇ ਕਾਰਨ ਨਿਹਚਾ ਕੀਤੀ ਸੀ ੦
੨੮ ਕਿਉਂ ਜੋ ਉਸ ਨੇ ਲਿਖਤਾਂ ਤੋਂ ਪ੍ਰਮਾਣ ਦੇ ਦੇ ਕੇ ਜੋ
ਯਿਸੂ ਉਹੋ ਮਸੀਹ ਹੈ ਵੱਡੀ ਤਕੜਾਈ ਨਾਲ ਸਭਨਾਂ
ਦੇ ਸਾਹਮਣੇ ਯਹੂਦੀਆਂ ਦਾ ਮੂੰਹ ਬੰਦ ਕਰ ਦਿੱਤਾ ॥

## ੧੯ "ਅਫ਼ਸੀਆਂ ਦੀ ਅਰਤਿਮਿਸ ਵੱਡੀ ਹੈ !"

ਇਉਂ ਹੋਇਆ ਕਿ ਜਾਂ ਅਪੁੱਲੋਸ ਕੁਰਿੰਥੁਸ ਵਿੱਚ
ਸੀ ਤਾਂ ਪੌਲੁਸ ਉੱਪਰਲੇ ਇਲਾਕਿਆਂ ਵਿੱਚੋਂ ਦੀ ਲੰਘ
੨ ਕੇ ਅਫ਼ਸੁਸ ਨੂੰ ਆਇਆ ੦ ਅਤੇ ਕਈ ਚੇਲਿਆਂ
ਨੂੰ ਲੱਭ ਕੇ ਉਨ੍ਹਾਂ ਨੂੰ ਆਖਿਆ, ਜਾਂ ਤੁਸਾਂ ਨਿਹਚਾ
ਕੀਤੀ ਤਾਂ ਕੀ ਤੁਹਾਨੂੰ ਪਵਿੱਤ੍ਰ ਆਤਮਾ ਮਿਲਿਆ ?
ਉਨ੍ਹਾਂ ਉਸ ਨੂੰ ਕਿਹਾ, ਅਸਾਂ ਤਾਂ ਇਹ ਸੁਣਿਆ
੩ ਭੀ ਨਹੀਂ ਭਈ ਪਵਿੱਤ੍ਰ ਆਤਮਾ ਹੈਗਾ ਹੈ ੦ ਉਨ
ਆਖਿਆ, ਫੇਰ ਤੁਸਾਂ ਕਾਹ ਦਾ ਬਪਤਿਸਮਾ ਲਿਆ ?
੪ ਓਹ ਬੋਲੇ, ਯੂਹੰਨਾ ਦਾ ਬਪਤਿਸਮਾ ੦ ਉਪਰੰਤ ਪੌਲੁਸ
ਨੇ ਕਿਹਾ, ਯੂਹੰਨਾ ਤੋਬਾ ਦਾ ਬਪਤਿਸਮਾ ਦਿੰਦਾ ਅਤੇ
ਲੋਕਾਂ ਨੂੰ ਇਹ ਆਖਦਾ ਸੀ ਭਈ ਤੁਸੀਂ ਉਸ ਉੱਤੇ
ਜੋ ਮੇਰੇ ਪਿੱਛੇ ਆਉਣ ਵਾਲਾ ਹੈ ਅਰਥਾਤ ਯਿਸੂ ਉੱਤੇ
੫ ਨਿਹਚਾ ਕਰੋ ੦ ਇਹ ਸੁਣ ਕੇ ਉਨ੍ਹਾਂ ਨੇ ਪ੍ਰਭੁ ਯਿਸੂ ਦੇ
੬ ਨਾਮ ਵਿੱਚ ਬਪਤਿਸਮਾ ਲਿਆ ੦ ਅਤੇ ਜਾਂ ਪੌਲੁਸ ਨੇ
ਉਨ੍ਹਾਂ ਉੱਤੇ ਹੱਥ ਧਰੇ ਤਾਂ ਪਵਿੱਤ੍ਰ ਆਤਮਾ ਉਨ੍ਹਾਂ ਤੇ
ਉਤਰਿਆ ਅਰ ਓਹ ਬੋਲੀਆਂ ਬੋਲਣ ਅਤੇ ਅਗੰਮ
੭ ਵਾਕ ਕਰਨ ਲੱਗੇ ੦ ਓਹ ਸਭ ਬਾਰਾਂ ਕੁ ਪੁਰਖ ਸਨ ॥
੮ ਫੇਰ ਪੌਲੁਸ ਸਮਾਜ ਵਿੱਚ ਜਾ ਕੇ ਪਰਮੇਸ਼ੁਰ ਦੇ
ਰਾਜ ਦੇ ਵਿਖੇ ਬਚਨ ਸੁਣਾਉਂਦਿਆਂ ਅਤੇ ਲੋਕਾਂ ਨੂੰ
ਸਮਝਾਉਂਦਿਆਂ ਹੋਇਆਂ ਤਿੰਨ ਮਹੀਨੇ ਬੇਧੜਕ ਬੋਲਦਾ
੯ ਰਿਹਾ ੦ ਪਰ ਜਾਂ ਕਿੰਨਿਆਂ ਨੇ ਕਠੋਰ ਹੋ ਕੇ ਨਾ
ਮੰਨਿਆ ਅਤੇ ਲੋਕਾਂ ਦੇ ਅੱਗੇ ਉਸ ਪੰਥ ਨੂੰ ਬੁਰਾ
ਕਹਿਣ ਲੱਗੇ ਤਾਂ ਉਸ ਨੇ ਓਹਨਾਂ ਕੋਲੋਂ ਅੱਡ ਹੋ ਕੇ
ਚੇਲਿਆਂ ਨੂੰ ਅਲੱਗ ਕੀਤਾ ਅਤੇ ਤੁਰੰਨੁਸ ਦੀ
੧੦ ਪਾਠਸ਼ਾਲਾ ਵਿੱਚ ਰੋਜ ਬਚਨ ਸੁਣਾਉਂਦਾ ਸੀ ੦ ਇਹ
ਦੋ ਵਰਿਹਾਂ ਤੀਕ ਹੁੰਦਾ ਰਿਹਾ ਐਥੋਂ ਤੋੜੀ ਜੋ ਆਸਿਯਾ
ਦੇ ਵਾਸੀ ਕੀ ਯਹੂਦੀ ਕੀ ਯੂਨਾਨੀ ਸਭਨਾਂ ਨੇ ਪ੍ਰਭੁ
੧੧ ਦਾ ਬਚਨ ਸੁਣਿਆ ੦ ਪਰਮੇਸ਼ੁਰ ਪੌਲੁਸ ਦੇ ਹੱਥੋਂ
੧੨ ਅਨੋਖੀਆਂ ਕਰਾਮਾਤਾਂ ਵਿਖਾਲਦਾ ਸੀ ੦ ਐਥੋਂ ਤੀਕ
ਜੋ ਰੁਮਾਲ ਅਰ ਪਟਕੇ ਉਹ ਦੇ ਸਰੀਰ ਨੂੰ ਛੁਆ ਕੇ
ਰੋਗੀਆਂ ਉੱਤੇ ਪਾਉਂਦੇ ਸਨ ਅਤੇ ਉਨ੍ਹਾਂ ਦੇ ਰੋਗ ਜਾਂਦੇ
ਰਹਿੰਦੇ ਅਰ ਦੁਸ਼ਟ ਆਤਮੇ ਨਿੱਕਲ ਜਾਂਦੇ ਸਨ ੦
੧੩ ਤਦੋਂ ਯਹੂਦੀਆਂ ਵਿੱਚੋਂ ਕਈ ਆਦਮੀਆਂ ਨੇ ਜੋ
ਇੱਧਰ ਉੱਧਰ ਫਿਰਦਿਆਂ ਹੋਇਆਂ ਝਾੜ ਫੂਕ ਕਰਦੇ
ਹੁੰਦੇ ਸਨ ਇਹ ਦਿਲੇਰੀ ਕੀਤੀ ਕਿ ਜਿਨ੍ਹਾਂ ਨੂੰ ਦੁਸ਼ਟ
ਆਤਮੇ ਚਿੰਬੜੇ ਹੋਏ ਸਨ ਉਨ੍ਹਾਂ ਉੱਤੇ ਪ੍ਰਭੁ ਯਿਸੂ ਦਾ
ਨਾਮ ਲੈ ਕੇ ਕਹਿਣ ਲੱਗੇ ਭਈ ਮੈਂ ਤੁਹਾਨੂੰ ਯਿਸੂ ਦੇ
ਨਾਮ ਦੀ ਸੌਂਹ ਦਿੰਦਾ ਹਾਂ ਜਿਹ ਦੀ ਪੌਲੁਸ ਮਨਾਦੀ
੧੪ ਕਰਦਾ ਹੈ ੦ ਅਤੇ ਸਕੇਵਾ ਨਾਮੇ ਕਿਸੇ ਯਹੂਦੀ
ਪਰਧਾਨ ਜਾਜਕ ਦੇ ਸੱਤ ਪੁੱਤ੍ਰ ਸਨ ਜਿਹੜੇ ਇਹੋ ਕਰਦੇ
੧੫ ਸਨ ੦ ਪਰ ਦੁਸ਼ਟ ਆਤਮਾ ਨੇ ਓਹਨਾਂ ਨੂੰ ਉੱਤਰ
ਦਿੱਤਾ ਭਈ ਯਿਸੂ ਨੂੰ ਮੈਂ ਸਿਆਣਦਾ ਹਾਂ ਅਤੇ ਪੌਲੁਸ
੧੬ ਨੂੰ ਮੈਂ ਜਾਣਦਾ ਹਾਂ ਪਰ ਤੁਸੀਂ ਕੌਣ ਹੋ ? ੦ ਅਤੇ ਉਹ

ਮਨੁੱਖ ਜਿਹ ਨੂੰ ਦੁਸ਼ਟ ਆਤਮਾ ਚਿੰਬੜਿਆ ਹੋਇਆ
ਸੀ ਟੁੱਟ ਕੇ ਓਹਨਾਂ ਉੱਤੇ ਆਣ ਪਿਆ ਅਤੇ ਦੋਹਾਂ
ਨੂੰ ਵੱਸ ਵਿੱਚ ਲਿਆ ਕੇ ਓਹਨਾਂ ਤੇ ਐਡੀ ਸਖ਼ਤੀ
ਕੀਤੀ ਜੋ ਓਹ ਨੰਗੇ ਅਤੇ ਘਾਇਲ ਹੋ ਕੇ ਉਸ ਘਰ
੧੭ ਵਿੱਚੋਂ ਭੱਜ ਨਿੱਕਲੇ ੦ ਇਹ ਗੱਲ ਸਭ ਯਹੂਦੀਆਂ
ਅਰ ਯੂਨਾਨੀਆਂ ਉੱਤੇ ਜਿਹੜੇ ਅਫ਼ਸੁਸ ਵਿੱਚ ਰਹਿੰਦੇ
ਸਨ ਉਜਾਗਰ ਹੋ ਗਈ ਅਤੇ ਓਹ ਸਭ ਡਰ ਗਏ ਅਤੇ
੧੮ ਪ੍ਰਭੁ ਯਿਸੂ ਦੇ ਨਾਮ ਦੀ ਵਡਿਆਈ ਹੋਈ ੦ ਜਿਨ੍ਹਾਂ
ਨਿਹਚਾ ਕੀਤੀ ਸੀ ਉਨ੍ਹਾਂ ਵਿੱਚੋਂ ਬਹੁਤ ਸਾਰਿਆਂ ਨੇ
ਆਣ ਕੇ ਆਪਣਿਆਂ ਕੰਮਾਂ ਨੂੰ ਮੰਨ ਲਿਆ ਅਤੇ ਦੱਸ
੧੯ ਦਿੱਤਾ ੦ ਅਰ ਬਹੁਤੇ ਉਨ੍ਹਾਂ ਵਿੱਚੋਂ ਵੀ ਜਿਹੜੇ ਜਾਦੂ
ਕਰਦੇ ਸਨ ਆਪਣੀਆਂ ਪੋਥੀਆਂ ਇਕੱਠੀਆਂ ਕਰ ਕੇ
ਲਿਆਏ ਅਤੇ ਸਭਨਾਂ ਦੇ ਸਾਹਮਣੇ ਫੂਕ ਸੁੱਟੀਆਂ ਅਤੇ
ਜਾਂ ਓਹਨਾਂ ਦੇ ਮੁੱਲ ਦਾ ਜੋੜ ਕੀਤਾ ਤਾਂ ਪੰਜਾਹ ਹਜ਼ਾਰ
੨੦ ਰੁਪਿਆ ਹੋਇਆ ! ੦ ਇਸੇ ਤਰਾਂ ਪ੍ਰਭੁ ਦਾ ਬਚਨ
ਵਧਿਆ ਅਤੇ ਪਰਬਲ ਹੋਇਆ ॥
੨੧ ਜਾਂ ਏਹ ਗੱਲਾਂ ਹੋ ਚੁੱਕੀਆਂ ਤਾਂ ਪੌਲੁਸ ਨੇ ਮਨ
ਵਿੱਚ ਦਾਇਆ ਕੀਤਾ ਜੋ ਮਕਦੂਨਿਯਾ ਅਰ ਅਖਾਯਾ ਦੇ
ਵਿੱਚੋਂ ਦੀ ਲੰਘ ਕੇ ਯਰੂਸ਼ਲਮ ਨੂੰ ਜਾਵੇ ਅਤੇ ਕਿਹਾ ਕਿ
ਜਾਂ ਮੈਂ ਉੱਥੇ ਹੋ ਆਵਾਂ ਤਾਂ ਮੈਨੂੰ ਰੋਮ ਭੀ ਵੇਖਣਾ
੨੨ ਚਾਹੀਦਾ ਹੈ ੦ ਸੋ ਉਨ੍ਹਾਂ ਵਿੱਚੋਂ ਜਿਹੜੇ ਉਹ ਦੀ
ਟਹਿਲ ਕਰਦੇ ਸਨ ਦੋ ਜਣੇ ਅਰਥਾਤ ਤਿਮੋਥਿਉਸ
ਅਤੇ ਇਰਸਤੁਸ ਨੂੰ ਮਕਦੂਨਿਯਾ ਵਿੱਚ ਭੇਜ ਕੇ ਉਹ
ਆਪ ਅਸਿਯਾ ਵਿੱਚ ਕੁਝ ਚਿਰ ਅਟਕਿਆ ॥
੨੩ ਉਸ ਸਮੇਂ ਇਸ ਪੰਥ ਦੇ ਵਿਖੇ ਵੱਡਾ ਪਸਾਦ
੨੪ ਉੱਠਿਆ ੦ ਕਿਉਂ ਜੋ ਦੇਮੇਤ੍ਰਿਯੁਸ ਨਾਮੇ ਇੱਕ
ਸੁਨਿਆਰ ਅਰਤਿਮਿਸ ਦੇ ਰੁਪਹਿਲੇ ਮੰਦਰ ਬਣਵਾ ਕੇ
੨੫ ਕਾਰੀਗਰਾਂ ਨੂੰ ਬਹੁਤ ਕੰਮ ਦੁਆਉਂਦਾ ਸੀ ੦ ਉਸ ਨੇ
ਉਨ੍ਹਾਂ ਨੂੰ ਅਤੇ ਉਸ ਕਿਰਤ ਦੇ ਹੋਰ ਕਾਰੀਗਰਾਂ ਨੂੰ
ਇਕੱਠਿਆ ਕਰ ਕੇ ਕਿਹਾ, ਹੇ ਮਨੁੱਖੋ ਤੁਸੀਂ ਜਾਣਦੇ
ਹੋ ਭਈ ਇਸੇ ਕੰਮ ਤੋਂ ਸਾਨੂੰ ਧਨ ਪ੍ਰਾਪਤ ਹੁੰਦਾ ਹੈ ੦
੨੬ ਅਰ ਤੁਸੀਂ ਤਾਂ ਵੇਖਦੇ ਅਰ ਸੁਣਦੇ ਹੋ ਜੋ ਇਸ ਪੌਲੁਸ
ਨੇ ਇਹ ਕਹਿ ਕੇ ਭਈ ਜਿਹੜੇ ਹੱਥਾਂ ਨਾਲ ਬਣਾਏ
ਹੋਏ ਹਨ, ਓਹ ਦਿਉਤੇ ਨਹੀਂ ਹੁੰਦੇ, ਨਿਰਾ ਅਫ਼ਸੁਸ
ਵਿੱਚ ਹੀ ਨਹੀਂ ਸਗੋਂ ਸਾਰੇਕੁ ਅਸਿਯਾ ਵਿੱਚ ਬਹੁਤ
ਸਾਰਿਆਂ ਲੋਕਾਂ ਨੂੰ ਸਮਝਾ ਸਮਝਾ ਕੇ ਬਹਿਕਾ ਦਿੱਤਾ
੨੭ ਹੈ ੦ ਸੋ ਨਿਰਾ ਇਹੋ ਸੰਸਾ ਨਹੀਂ ਜੋ ਸਾਡੀ ਕਿਰਤ ਮਾਤ ਪੈ
ਜਾਵੇ ਸਗੋਂ ਇਹ ਭੀ ਕਿ ਮਹਾਂ ਦੇਵੀ ਅਰਤਿਮਿਸ ਦਾ
ਮੰਦਰ ਰੁਲ ਜਾਵੇ ਅਰ ਜਿਹ ਨੂੰ ਸਰਬੱਤ ਅਸਿਯਾ ਸਗੋਂ
ਦੁਨੀਆ ਪੂਜਦੀ ਹੈ ਉਹ ਦੀ ਮਹਿਮਾ ਜਾਂਦੀ ਰਹੇ ੦
੨੮ ਇਹ ਗੱਲ ਸੁਣ ਕੇ ਓਹ ਕ੍ਰੋਧ ਨਾਲ ਭਰ ਗਏ ਅਤੇ
ਉੱਚੀ ਉੱਚੀ ਬੋਲੇ ਭਈ ਅਫ਼ਸੀਆਂ ਦੀ ਅਰਤਿਮਿਸ
੨੯ ਵੱਡੀ ਹੈ ! ੦ ਤਾਂ ਸਾਰੇ ਸ਼ਹਿਰ ਵਿੱਚ ਹੁੱਲੜ ਪੈ ਗਿਆ
ਅਤੇ ਓਹ ਇੱਕ ਮਨ ਹੋ ਕੇ ਗਾਯੁਸ ਅਤੇ ਅਰਿਸਤਰਖੁਸ
ਨੂੰ ਜਿਹੜੇ ਮਕਦੂਨਿਯਾ ਦੇ ਵਾਸੀ ਅਤੇ ਸਫ਼ਰ ਵਿੱਚ
ਪੌਲੁਸ ਦੇ ਸਾਥੀ ਸਨ ਆਪਣੇ ਨਾਲ ਖਿੱਚ ਕੇ ਤਮਾਸ਼ੇ
੩੦ ਘਰ ਵਿੱਚ ਟੁੱਟ ਪਏ ੦ ਜਾਂ ਪੌਲੁਸ ਨੇ ਲੋਕਾਂ ਵਿੱਚ
ਅੰਦਰ ਜਾਣ ਦੀ ਦਲੀਲ ਕੀਤੀ ਤਾਂ ਚੇਲਿਆਂ ਨੇ ਉਹ
੩੧ ਨੂੰ ਜਾਣ ਨਾ ਦਿੱਤਾ ੦ ਅਰ ਅਸਿਯਾ ਦੇ ਸਰਦਾਰਾਂ
ਵਿੱਚੋਂ ਵੀ ਕਈਆਂ ਨੇ ਜੋ ਉਹ ਦੇ ਮਿੱਤ੍ਰ ਸਨ ਮਿੰਨਤ
ਨਾਲ ਉਹ ਦੇ ਕੋਲ ਕਹਾ ਭੇਜਿਆ ਭਈ ਤਮਾਸ਼ੇ ਘਰ
੩੨ ਵਿੱਚ ਨਾ ਵੜਨਾ ! ੦ ਉਪਰੰਤ ਰੌਲ਼ ਪਾ ਕੇ ਕੋਈ ਕੁਝ
ਆਖਦਾ ਸੀ ਅਤੇ ਕੋਈ ਕੁਝ ਇਸ ਲਈ ਕਿ ਜਮਾਤ
ਘਬਰਾ ਰਹੀ ਸੀ ਅਰ ਬਹੁਤਿਆਂ ਨੂੰ ਪਤਾ ਨਾ ਲੱਗਾ
੩੩ ਭਈ ਅਸੀਂ ਕਾਹ ਦੇ ਲਈ ਇਕੱਠੇ ਹੋਏ ਹਾਂ ੦ ਓਹਨਾਂ
ਨੇ ਸਿਕੰਦਰ ਨੂੰ ਜਿਹ ਨੂੰ ਯਹੂਦੀ ਅਗਾਹਾਂ ਧੱਕਦੇ ਸਨ
ਭੀੜ ਵਿੱਚੋਂ ਸਾਹਮਣੇ ਕਰ ਦਿੱਤਾ ਅਤੇ ਸਿਕੰਦਰ ਨੇ
ਹੱਥ ਨਾਲ ਸੈਨਤ ਕਰ ਕੇ ਲੋਕਾਂ ਦੇ ਅੱਗੇ ਉਜ਼ਰ
੩੪ ਕਰਨਾ ਚਾਹਿਆ ੦ ਪਰ ਜਾਂ ਉਨ੍ਹਾਂ ਜਾਣਿਆ ਭਈ
ਇਹ ਯਹੂਦੀ ਹੈ ਤਾਂ ਸੱਭੇ ਇੱਕ ਅਵਾਜ਼ ਨਾਲ
ਦੋਕੁ ਘੰਟਿਆਂ ਤੀਕੁਰ ਉੱਚੀ ਉੱਚੀ ਬੋਲਦੇ ਰਹੇ ਭਈ
੩੫ "ਅਫ਼ਸੀਆਂ ਦੀ ਅਰਤਿਮਿਸ ਵੱਡੀ ਹੈ !" ੦ ਤਾਂ
ਸ਼ਹਿਰ ਦੇ ਮੁਹੱਰਰ ਨੇ ਭੀੜ ਨੂੰ ਠੰਢੀ ਕਰ ਕੇ ਆਖਿਆ,
ਹੇ ਅਫ਼ਸੀ ਮਰਦੋ, ਉਹ ਕਿਹੜਾ ਮਨੁੱਖ ਹੈ ਜੋ ਨਹੀਂ
ਜਾਣਦਾ ਭਈ ਅਫ਼ਸੀਆਂ ਦਾ ਸ਼ਹਿਰ ਮਹਾਂ
ਅਰਤਿਮਿਸ ਦਾ ਅਤੇ ਅਕਾਸ਼ ਦੀ ਵੱਲੋਂ ਗਿਰੀ ਹੋਈ
੩੬ ਮੂਰਤ ਦਾ ਸੇਵਕ ਹੈ ! ੦ ਸੋ ਜਾਂ ਇਨ੍ਹਾਂ ਗੱਲਾਂ ਦਾ
ਖੰਡਣ ਨਹੀਂ ਹੋ ਸੱਕਦਾ ਤੁਹਾਨੂੰ ਚਾਹੀਦਾ ਹੈ ਭਈ ਚੁੱਪ
੩੭ ਰਹੋ ਅਤੇ ਬਿਨ ਸੋਚੇ ਕੁਝ ਨਾ ਕਰੋ ੦ ਕਿਉਂ ਜੋ ਤੁਸੀਂ
ਇਨ੍ਹਾਂ ਮਨੁੱਖਾਂ ਨੂੰ ਐੱਥੇ ਲਿਆਏ ਹੋ ਜੋ ਨਾ ਤਾਂ ਮੰਦਰ
ਦੇ ਚੋਰ ਹਨ ਅਤੇ ਨਾ ਸਾਡੀ ਦੇਵੀ ਦੀ ਨਿੰਦਿਆ
੩੮ ਕਰਨ ਵਾਲੇ ਹਨ ੦ ਸੋ ਜੇ ਦੇਮੇਤ੍ਰਿਯੁਸ ਅਰ ਉਹ ਦੇ

ਨਾਲ ਦੇ ਕਾਰੀਗਰਾਂ ਦਾ ਕਿਸੇ ਉੱਤੇ ਕੁਝ ਦਾਵਾ ਹੋਵੇ
ਤਾਂ ਕਚਹਿਰੀਆਂ ਲੱਗੀਆਂ ਹਨ ਅਤੇ ਡਿਪਟੀ ਵੀ ਹਨ,
੩੯ ਉਹ ਇੱਕ ਦੂਜੇ ਤੇ ਨਾਲਸ਼ ਕਰਨ ੦ ਪਰ ਜੇ ਤੁਸੀਂ
ਕੋਈ ਹੋਰ ਗੱਲ ਪੁੱਛਦੇ ਹੋ ਤਾਂ ਕਨੂਨੀ ਮਜਲਸ ਵਿੱਚ
੪੦ ਨਿਬੇੜਾ ਕੀਤਾ ਜਾਊ ੦ ਕਿਉਂਕਿ ਅੱਜ ਦੇ ਪਸਾਦ ਦੇ
ਕਾਰਨ ਸਾਨੂੰ ਡਰ ਹੈ ਭਈ ਕਿਧਰੇ ਸਾਡੇ ਉੱਤੇ ਨਾਲਸ਼
ਨਾ ਹੋਵੇ ਇਸ ਲਈ ਜੋ ਇਹ ਦਾ ਕੋਈ ਕਾਰਨ ਨਹੀਂ
ਹੈ ਅਰ ਇਹ ਦੇ ਵਿਖੇ ਭੀੜ ਦੇ ਹੋਣ ਦਾ ਕੋਈ ਉਜ਼ਰ
੪੧ ਸਾਥੋਂ ਨਹੀਂ ਕੀਤਾ ਜਾਊ ! ੦ ਅਤੇ ਉਸ ਨੇ ਇਉਂ
ਕਹਿ ਕੇ ਜਮਾਤ ਨੂੰ ਵਿਦਿਆ ਕੀਤਾ ॥

## ੨੦ ਪੌਲੁਸ ਦੇ ਸਫ਼ਰ ਅਤੇ ਅਫ਼ਸੁਸ ਦੇ ਬਜ਼ੁਰਗ

ਜਾਂ ਰੌਲਾ ਘਟ ਗਿਆ ਤਾਂ ਪੌਲੁਸ ਨੇ ਚੇਲਿਆਂ ਨੂੰ
ਸੱਦ ਕੇ ਦਿਲਾਸਾ ਦਿੱਤਾ ਅਤੇ ਉਹਨਾਂ ਕੋਲੋਂ ਵਿਦਿਆ
੨ ਹੋ ਕੇ ਮਕਦੂਨਿਯਾ ਵਿੱਚ ਜਾਣ ਨੂੰ ਤੁਰ ਪਿਆ ੦ ਅਤੇ
ਉਨ੍ਹਾਂ ਇਲਾਕਿਆਂ ਵਿੱਚੋਂ ਦੀ ਲੰਘਦਾ ਹੋਇਆ ਉਨ੍ਹਾਂ
ਨੂੰ ਬਹੁਤੀਆਂ ਗੱਲਾਂ ਨਾਲ ਦਿਲਾਸਾ ਦੇ ਕੇ ਯੂਨਾਨ
੩ ਵਿੱਚ ਆਇਆ ੦ ਉੱਥੇ ਤਿੰਨ ਮਹੀਨੇ ਕੱਟ ਕੇ ਜਦੋਂ
ਉਹ ਜਹਾਜ਼ ਉੱਤੇ ਸੁਰਿਯਾ ਵੱਲ ਜਾਣ ਨੂੰ ਤਿਆਰ
ਹੋਇਆ ਤਦੋਂ ਯਹੂਦੀ ਉਹ ਦੀ ਘਾਤ ਵਿੱਚ ਲੱਗੇ,
ਇਸ ਲਈ ਉਹ ਨੇ ਮਕਦੂਨਿਯਾ ਦੇ ਰਾਹ ਹੋ ਕੇ ਮੁੜਨ
੪ ਦੀ ਦਲੀਲ ਕੀਤੀ ੦ ਅਤੇ ਪੁੱਰਸ ਦਾ ਪੁੱਤ੍ਰ ਸੋਪਤ੍ਰੁਸ
ਜਿਹੜਾ ਬਿਰਿਯਾ ਦਾ ਸੀ ਅਤੇ ਥੱਸਲੁਨੀਕੀਆਂ ਵਿੱਚੋਂ
ਅਰਿਸਤਰਖੁਸ ਅਤੇ ਸਿਕੁੰਦੁਸ ਅਤੇ ਦਰਬੇ ਦਾ ਗਾਯੁਸ
ਅਤੇ ਤਿਮੋਥਿਉਸ ਅਰ ਅਸਿਯਾ ਦੇ ਤੁਖਿਕੁਸ ਅਰ
ਤ੍ਰੋਫ਼ਿਮੁਸ, ਏਹ ਉਹ ਦੇ ਨਾਲ ਅਸਿਯਾ ਤੀਕੁਰ ਗਏ ੦
੫ ਪਰ ਏਹੋ ਅਗਾਹਾਂ ਜਾ ਕੇ ਤ੍ਰੋਆਸ ਵਿੱਚ ਸਾਨੂੰ ਉਡੀਕਦੇ
੬ ਸਨ ੦ ਅਤੇ ਪਤੀਰੀ ਰੋਟੀ ਦੇ ਦਿਨਾਂ ਦੇ ਪਿੱਛੋਂ ਅਸੀਂ
ਫ਼ਿਲਿੱਪੈ ਤੋਂ ਜਹਾਜ਼ ਉੱਤੇ ਚੜ੍ਹੇ ਅਤੇ ਪੰਜਵੇਂ ਦਿਨ
ਤ੍ਰੋਆਸ ਵਿੱਚ ਉਨ੍ਹਾਂ ਦੇ ਕੋਲ ਪਹੁੰਚੇ ਅਰ ਸੱਤ ਦਿਨ
ਉੱਥੇ ਟਿਕੇ ॥
੭ ਹਫ਼ਤੇ ਦੇ ਪਹਿਲੇ ਦਿਨ ਜਾਂ ਅਸੀਂ ਰੋਟੀ ਤੋੜਨ ਲਈ
ਇਕੱਠੇ ਹੋਏ ਤਾਂ ਪੌਲੁਸ ਨੇ ਜੋ ਅਗਲੇ ਭਲਕ ਤੁਰ
ਜਾਣ ਨੂੰ ਤਿਆਰ ਸੀ ਉਨ੍ਹਾਂ ਨੂੰ ਬਚਨ ਸੁਣਾਇਆ
ਅਤੇ ਉਹ ਅੱਧੀ ਰਾਤ ਤਾਈਂ ਉਪਦੇਸ਼ ਕਰਦਾ
੮ ਰਿਹਾ ੦ ਚੁਬਾਰੇ ਵਿੱਚ ਜਿੱਥੇ ਅਸੀਂ ਇਕੱਠੇ ਹੋਏ ਸਾਂ
੯ ਬਹੁਤ ਸਾਰੇ ਦੀਵੇ ਬਲਦੇ ਸਨ ੦ ਅਤੇ ਯੂਤਖੁਸ ਨਾਮੇ
ਇੱਕ ਜੁਆਨ ਤਾਕੀ ਵਿੱਚ ਬੈਠਾ ਗਾੜ੍ਹੀ ਨੀਂਦ ਨਾਲ
ਉਂਘਲਾਇਆ ਹੋਇਆ ਸੀ ਅਰ ਜਿਉਂ ਪੌਲੁਸ ਬਹੁਤ
ਚਿਰ ਤੀਕੁਰ ਬਚਨ ਕਰਦਾ ਰਿਹਾ ਤਾਂ ਉਹ ਨੀਂਦਰ
ਦੇ ਮਾਰੇ ਉਂਘਲਾਇਆ ਹੋਇਆ ਤਿਮੰਜਲੇ ਤੋਂ ਹੇਠਾਂ
੧੦ ਡਿੱਗ ਪਿਆ ਅਤੇ ਮੁਰਦੇ ਨੂੰ ਚੁੱਕਿਆ ਗਿਆ ੦ ਪਰ
ਪੌਲੁਸ ਨੇ ਉਤਰ ਕੇ ਉਹ ਨੂੰ ਜੱਫੇ ਵਿੱਚ ਲਿਆ ਅਤੇ
ਗਲ ਨਾਲ ਲਾ ਕੇ ਆਖਣ ਲੱਗਾ ਭਈ ਤੁਸੀਂ ਰੌਲਾ
ਨਾ ਪਾਓ ਕਿਉਂ ਜੋ ਉਹ ਦੀ ਜਾਨ ਉਸ ਵਿੱਚ ਹੈ ੦
੧੧ ਫੇਰ ਉਹ ਉੱਪਰ ਆਇਆ ਅਤੇ ਰੋਟੀ ਤੋੜ ਕੇ ਖਾਧੀ
ਅਰ ਐੱਨਾ ਚਿਰ ਗੱਲਾਂ ਕਰਦਾ ਰਿਹਾ ਜੋ ਦਿਨ ਚੜ੍ਹ
੧੨ ਗਿਆ ਤਦ ਉਹ ਤੁਰ ਪਿਆ ੦ ਅਤੇ ਓਹ ਉਸ ਮੁੰਡੇ
ਨੂੰ ਜੀਉਂਦਾ ਲਿਆਏ ਅਰ ਬਹੁਤ ਸ਼ਾਂਤ ਹੋਏ ॥
੧੩ ਪਰ ਅਸੀਂ ਅਗਾਹਾਂ ਤੁਰ ਕੇ ਜਹਾਜ਼ ਉੱਤੇ ਚੜ੍ਹੇ
ਅਤੇ ਅੱਸੁਸ ਦੀ ਵੱਲ ਚੱਲੇ ਜਿੱਥੇ ਅਸਾਂ ਪੌਲੁਸ ਨੂੰ
ਨਾਲ ਚੜ੍ਹਾ ਲੈਣਾ ਸੀ ਕਿਉਂ ਜੋ ਉਹ ਆਪ ਪੈਦਲ
ਜਾਣ ਦੀ ਦਲੀਲ ਕਰ ਕੇ ਏਵੇਂ ਹੀ ਹੁਕਮ ਦੇ ਗਿਆ
੧੪ ਸੀ ੦ ਜਾਂ ਉਹ ਅੱਸੁਸ ਵਿੱਚ ਸਾਨੂੰ ਆ ਮਿਲਿਆ ਤਾਂ
੧੫ ਅਸੀਂ ਉਹ ਨੂੰ ਚੜ੍ਹਾ ਕੇ ਮਿਤੁਲੇਨੇ ਨੂੰ ਆਏ ੦ ਅਰ
ਉੱਥੋਂ ਜਹਾਜ਼ ਖੋਲ੍ਹ ਕੇ ਦੂਜੇ ਦਿਨ ਖੀਓਸ ਦੇ ਬਰਾਬਰ
ਪਹੁੰਚੇ ਅਤੇ ਉਸ ਦੇ ਦੂਏ ਦਿਨ ਸਾਮੁਸ ਵਿੱਚ ਜਾ
ਲੱਗੇ । ਫੇਰ ਅਗਲੇ ਭਲਕ ਮਿਲੇਤੁਸ ਨੂੰ ਆਏ ੦
੧੬ ਕਿਉਂਕਿ ਪੌਲੁਸ ਨੇ ਇਹ ਠਾਣਿਆ ਸੀ ਜੋ ਅਫ਼ਸੁਸ
ਤੋਂ ਲੰਘ ਜਾਵਾਂ ਭਈ ਅਸਿਯਾ ਵਿੱਚ ਮੈਨੂੰ ਕਿਤੇ ਚਿਰ
ਨਾ ਲੱਗੇ ਕਿਉਂ ਜੋ ਉਹ ਛੇਤੀ ਕਰਦਾ ਸੀ ਕਿ ਜੇ ਹੋ
ਸੱਕੇ ਤਾਂ ਪੰਤੇਕੁਸਤ ਦਾ ਦਿਨ ਯਰੂਸ਼ਲਮ ਵਿੱਚ ਕੱਟਾਂ ॥
੧੭ ਉਸ ਨੇ ਮਿਲੇਤੁਸ ਤੋਂ ਅਫ਼ਸੁਸ ਦੀ ਵੱਲ ਸੁਨੇਹਾ
ਭੇਜ ਕੇ ਕਲੀਸਿਯਾ ਦੇ ਬਜ਼ੁਰਗਾਂ ਨੂੰ ਸਦਵਾਇਆ ੦
੧੮ ਅਤੇ ਜਾਂ ਓਹ ਉਸ ਦੇ ਕੋਲ ਆਏ ਤਾਂ ਉਨ੍ਹਾਂ ਨੂੰ
ਆਖਿਆ,
ਤੁਸੀਂ ਜਾਣਦੇ ਹੋ ਜੋ ਮੈਂ ਪਹਿਲੇ ਦਿਨ ਤੋਂ ਜਾਂ
ਅਸਿਯਾ ਵਿੱਚ ਆਇਆ ਤਾਂ ਨਿੱਤ ਤੁਹਾਡੇ ਨਾਲ ਕਿਸ
੧੯ ਤਰਾਂ ਰਿਹਾ ੦ ਕਿ ਮੈਂ ਬਹੁਤ ਅਧੀਨਗੀ ਨਾਲ ਹੰਝੂ
ਵਹਾ ਵਹਾ ਕੇ ਉਨ੍ਹਾਂ ਪਰਤਾਵਿਆਂ ਵਿੱਚ ਜੋ ਯਹੂਦੀਆਂ
ਦੇ ਘਾਤ ਲਾਉਣ ਤੋਂ ਮੇਰੇ ਉੱਤੇ ਆਣ ਪਏ ਪ੍ਰਭੁ ਦੀ

੨੦ ਸੇਵਾ ਕਰਦਾ ਸਾਂ ੦ ਮੈਂ ਤੁਹਾਡੇ ਭਲੇ ਦੀ ਕੋਈ ਗੱਲ
ਦੱਸਣ ਵਿੱਚ ਕੁਝ ਫਰਕ ਨਹੀਂ ਕੀਤਾ ਸਗੋਂ ਤੁਹਾਨੂੰ
੨੧ ਖੁਲ੍ਹ ਕੇ ਅਤੇ ਘਰ ਘਰ ਉਪਦੇਸ਼ ਦਿੱਤਾ ੦ ਅਤੇ ਮੈਂ
ਯਹੂਦੀਆਂ ਅਤੇ ਯੂਨਾਨੀਆਂ ਦੇ ਸਾਹਮਣੇ ਸਾਖੀ
ਦਿੱਤੀ ਕਿ ਪਰਮੇਸ਼ੁਰ ਦੇ ਅੱਗੇ ਤੋਬਾ ਕਰੋ ਅਰ ਸਾਡੇ
੨੨ ਪ੍ਰਭੁ ਯਿਸੂ ਮਸੀਹ ਉੱਤੇ ਨਿਹਚਾ ਕਰੋ ੦ ਹੁਣ ਵੇਖੋ
ਮੈਂ ਆਤਮਾ ਦਾ ਬੱਧਾ ਹੋਇਆ ਯਰੂਸ਼ਲਮ ਨੂੰ ਜਾਂਦਾ
ਹਾਂ ਅਤੇ ਮੈਂ ਨਹੀਂ ਜਾਣਦਾ ਜੋ ਉੱਥੇ ਮੇਰੇ ਉੱਤੇ ਕੀ
੨੩ ਬੀਤੇਗਾ ੦ ਪਰ ਐੱਨਾ ਜਾਣਦਾ ਹਾਂ ਭਈ ਪਵਿੱਤ੍ਰ
ਆਤਮਾ ਹਰੇਕ ਨਗਰ ਵਿੱਚ ਮੈਨੂੰ ਇਹ ਕਹਿ ਕੇ ਸਾਖੀ
ਦਿੰਦਾ ਹੈ ਜੋ ਬੰਧਨ ਅਤੇ ਬਿਪਤਾ ਤੇਰੇ ਲਈ ਤਿਆਰ
੨੪ ਹਨ ੦ ਪਰੰਤੂ ਮੈਂ ਆਪਣੇ ਲਈ ਆਪਣੀ ਜਾਨ ਨੂੰ
ਕਿਸੇ ਤਰਾਂ ਪਿਆਰੀ ਨਹੀਂ ਸਮਝਦਾ ਹਾਂ ਤਾਂ ਜੋ ਮੈਂ
ਆਪਣੀ ਦੌੜ ਨੂੰ ਅਤੇ ਉਸ ਟਹਿਲ ਨੂੰ ਪੂਰੀ ਕਰਾਂ
ਜਿਹੜੀ ਮੈਂ ਪਰਮੇਸ਼ੁਰ ਦੀ ਕਿਰਪਾ ਦੀ ਖੁਸ਼ ਖਬਰੀ
ਉੱਤੇ ਸਾਖੀ ਹੋਣ ਲਈ ਪ੍ਰਭੁ ਯਿਸੂ ਤੋਂ ਪਾਈ ਸੀ ੦
੨੫ ਅਤੇ ਹੁਣ ਵੇਖੋ ਮੈਂ ਜਾਣਦਾ ਹਾਂ ਜੋ ਤੁਸੀਂ ਸਭ ਜਿਨ੍ਹਾਂ
ਵਿੱਚ ਮੈਂ ਰਾਜ ਦਾ ਪਰਚਾਰ ਕਰਦਾ ਫਿਰਿਆ ਮੇਰਾ
੨੬ ਮੂੰਹ ਫੇਰ ਕਦੇ ਨਾ ਵੇਖੋਗੇ ੦ ਇਸ ਲਈ ਮੈਂ ਅੱਜ
ਦੇ ਦਿਨ ਤੁਹਾਡੇ ਅੱਗੇ ਸਾਖੀ ਦਿੰਦਾ ਹਾਂ ਭਈ ਮੈਂ
੨੭ ਸਭਨਾਂ ਦੇ ਲਹੂ ਤੋਂ ਬੇਦੋਸ਼ ਹਾਂ ੦ ਕਿਉਂ ਜੋ ਮੈਂ
ਤੁਹਾਨੂੰ ਪਰਮੇਸ਼ੁਰ ਦੀ ਸਾਰੀ ਮੱਤ ਦੱਸਣ ਤੋਂ ਨਹੀਂ
੨੮ ਝਕਿਆ ੦ ਤੁਸੀਂ ਆਪਣੀ, ਨਾਲੇ ਉਸ ਸਾਰੇ ਇੱਜੜ
ਦੀ ਖਬਰਦਾਰੀ ਕਰੋ ਜਿਹ ਦੇ ਉੱਤੇ ਪਵਿੱਤ੍ਰ ਆਤਮਾ
ਨੇ ਤੁਹਾਨੂੰ ਨਿਗਾਹਬਾਨ ਠਹਿਰਾਇਆ ਹੈ ਜੋ ਪਰਮੇਸ਼ੁਰ
ਦੀ ਕਲੀਸਿਯਾ ਦੀ ਚਰਵਾਹੀ ਕਰੋ ਜਿਹ ਨੂੰ ਉਸ ਨੇ
੨੯ ਆਪਣੇ ਹੀ ਲਹੂ ਨਾਲ ਮੁੱਲ ਲਿਆ ਹੈ ੦ ਮੈਂ ਜਾਣਦਾ
ਹਾਂ ਜੋ ਮੇਰੇ ਜਾਣ ਦੇ ਪਿੱਛੋਂ ਬੁਰੇ ਬੁਰੇ ਬਘਿਆੜ
ਤੁਹਾਡੇ ਵਿੱਚ ਆ ਵੜਨਗੇ ਜੋ ਇੱਜੜ ਨੂੰ ਨਾ
੩੦ ਛੱਡਣਗੇ ੦ ਅਤੇ ਤੁਹਾਡੇ ਆਪਣੇ ਹੀ ਵਿੱਚੋਂ ਕਈ
ਪੁਰਸ਼ ਖੜੇ ਹੋਣਗੇ ਜਿਹੜੇ ਉਲਟੀਆਂ ਗੱਲਾਂ ਕਰਨਗੇ
ਭਈ ਚੇਲਿਆਂ ਨੂੰ ਆਪਣੀ ਵੱਲ ਖਿੱਚ ਲੈ ਜਾਣ ੦
੩੧ ਇਸ ਕਰਕੇ ਜਾਗਦੇ ਰਹੋ ਅਤੇ ਯਾਦ ਰੱਖੋ ਜੋ ਮੈਂ
ਤਿੰਨਾਂ ਵਰਿਹਾਂ ਤੀਕਰ ਰਾਤ ਦਿਨ ਰੋ ਰੋ ਕੇ ਹਰੇਕ ਨੂੰ
੩੨ ਚਿਤਾਉਣ ਤੋਂ ਨਹੀਂ ਟਲਿਆ ੦ ਹੁਣ ਮੈਂ ਤੁਹਾਨੂੰ
ਪਰਮੇਸ਼ੁਰ ਅਰ ਉਹ ਦੀ ਕਿਰਪਾ ਦੇ ਬਚਨ ਦੇ
ਸਪੁਰਦ ਕਰਦਾ ਹਾਂ ਜਿਹੜਾ ਤੁਹਾਨੂੰ ਸਿੱਧ ਬਣਾ
ਸੱਕਦਾ ਅਤੇ ਤੁਹਾਨੂੰ ਸਰਬੱਤ ਪਵਿੱਤ੍ਰ ਕੀਤਿਆਂ
੩੩ ਹੋਇਆਂ ਵਿੱਚ ਅਧਿਕਾਰ ਦੇ ਸੱਕਦਾ ਹੈ ੦ ਮੈਂ ਕਿਸੇ
ਦੀ ਚਾਂਦੀ ਯਾ ਸੋਨੇ ਯਾ ਬਸਤ੍ਰ ਦਾ ਲੋਭ ਨਹੀਂ
੩੪ ਕੀਤਾ ੦ ਤੁਸੀਂ ਆਪ ਜਾਣਦੇ ਹੋ ਭਈ ਮੇਰੇ ਇਨ੍ਹਾਂ ਹੀ
ਹੱਥਾਂ ਨੇ ਮੇਰੀਆਂ ਅਤੇ ਮੇਰੇ ਸਾਥੀਆਂ ਦੀਆਂ ਲੋੜਾਂ
੩੫ ਪੂਰੀਆਂ ਕੀਤੀਆਂ ੦ ਮੈਂ ਤੁਹਾਨੂੰ ਸਭਨਾਂ ਗੱਲਾਂ ਵਿੱਚ
ਇਹ ਕਰ ਵਿਖਾਲਿਆ ਭਈ ਤੁਹਾਨੂੰ ਚਾਹੀਦਾ ਹੈ ਕਿ
ਓਸੇ ਤਰਾਂ ਮਿਹਨਤ ਕਰ ਕੇ ਨਤਾਣਿਆਂ ਦੀ ਸਹਾਇਤਾ
ਕਰੋ ਅਤੇ ਪ੍ਰਭੁ ਯਿਸੂ ਦੇ ਬਚਨ ਚੇਤੇ ਰੱਖੋ ਜੋ ਉਹ ਨੇ
ਆਪ ਫ਼ਰਮਾਇਆ ਸੀ ਭਈ ਲੈਣ ਨਾਲੋਂ ਦੇਣਾ ਹੀ
ਮੁਬਾਰਕ ਹੈ ॥
੩੬ ਉਸ ਨੇ ਇਉਂ ਕਹਿ ਕੇ ਗੋਡੇ ਟੇਕੇ ਅਰ ਉਨ੍ਹਾਂ
੩੭ ਸਭਨਾਂ ਦੇ ਨਾਲ ਪ੍ਰਾਰਥਨਾ ਕੀਤੀ ੦ ਓਹ ਸੱਭੇ ਬਹੁਤ
ਰੁੰਨੇ ਅਤੇ ਪੌਲੁਸ ਦੇ ਗਲ ਮਿਲ ਮਿਲ ਕੇ ਉਹ ਨੂੰ
੩੮ ਚੁੰਮਿਆ ੦ ਅਰ ਨਿੱਜ ਕਰਕੇ ਏਸ ਗੱਲ ਉੱਤੇ ਬਹੁਤ
ਉਦਾਸ ਹੋਏ ਜਿਹੜੀ ਉਹ ਨੇ ਆਖੀ ਸੀ ਭਈ ਤੁਸੀਂ
ਮੇਰਾ ਮੂੰਹ ਫੇਰ ਕਦੇ ਨਾ ਵੇਖੋਗੇ, ਅਤੇ ਉਨ੍ਹਾਂ ਜਹਾਜ਼
ਤਾਈਂ ਉਹ ਨੂੰ ਪੁਚਾ ਦਿੱਤਾ ॥

## ਪੌਲੁਸ ਯਰੂਸ਼ਲਮ ਨੂੰ ਅੱਪੜਦਾ ਹੈ

੨੧ ਐਉਂ ਹੋਇਆ ਕਿ ਜਾਂ ਅਸਾਂ ਉਨ੍ਹਾਂ ਤੋਂ
ਵਿਦਿਆ ਹੋ ਕੇ ਜਹਾਜ਼ ਖੋਲ੍ਹ ਦਿੱਤਾ ਤਾਂ ਸਿੱਧੇ ਰਾਹ
ਕੋਸ ਨੂੰ ਆਏ ਅਰ ਦੂਜੇ ਦਿਨ ਰੋਦੁਸ ਨੂੰ ਅਰ ਉੱਥੋਂ
੨ ਪਾਤਰਾ ਨੂੰ ੦ ਅਤੇ ਇੱਕ ਜਹਾਜ਼ ਫ਼ੈਨੀਕੇ ਨੂੰ ਪਾਰ ਜਾਣ
ਵਾਲਾ ਵੇਖ ਕੇ ਅਸੀਂ ਉਸ ਉੱਤੇ ਸੁਆਰ ਹੋਏ ਅਤੇ
੩ ਤੁਰ ਪਏ ੦ ਜਾਂ ਕੁਪਰੁਸ ਵਿਖਾਈ ਦਿੱਤਾ ਤਾਂ ਉਹ ਨੂੰ
ਖੱਬੇ ਹੱਥ ਛੱਡ ਕੇ ਸੁਰਿਯਾ ਨੂੰ ਚੱਲੇ ਅਤੇ ਸੂਰ ਵਿੱਚ
ਜਾ ਉਤਰੇ ਕਿਉਂ ਜੋ ਉੱਥੇ ਜਹਾਜ਼ ਦਾ ਮਾਲ ਉਤਾਰਨਾ
੪ ਸੀ ੦ ਅਰ ਚੇਲਿਆਂ ਨੂੰ ਲੱਭ ਕੇ ਅਸੀਂ ਸੱਤ ਦਿਨ
ਉੱਥੇ ਠਹਿਰੇ । ਉਨ੍ਹਾਂ ਨੇ ਆਤਮਾ ਦੇ ਰਾਹੀਂ ਪੌਲੁਸ
੫ ਨੂੰ ਆਖਿਆ ਜੋ ਯਰੂਸ਼ਲਮ ਨੂੰ ਨਾ ਜਾਹ ੦ ਅਤੇ ਇਉਂ
ਹੋਇਆ ਕਿ ਜਾਂ ਅਸੀਂ ਉਨ੍ਹਾਂ ਦਿਨਾਂ ਨੂੰ ਪੂਰੇ ਕਰ ਚੁੱਕੇ
ਤਾਂ ਨਿੱਕਲ ਕੇ ਤੁਰ ਪਏ ਅਤੇ ਓਹ ਸਾਰੇ ਤੀਵੀਆਂ ਅਤੇ
ਬਾਲਕਾਂ ਸਣੇ ਨਗਰ ਦੇ ਬਾਹਰ ਤੀਕੁਰ ਸਾਡੇ ਨਾਲ
ਆਏ ਅਤੇ ਸਮੁੰਦਰ ਦੇ ਕੰਢੇ ਤੇ ਗੋਡੇ ਟੇਕ ਕੇ ਅਸਾਂ

੬ ਪ੍ਰਾਰਥਨਾ ਕੀਤੀ ੦ ਅਤੇ ਇੱਕ ਦੂਜੇ ਤੋਂ ਵਿਦਿਆ ਹੋ
ਕੇ ਅਸੀਂ ਜਹਾਜ਼ ਉੱਤੇ ਸੁਆਰ ਹੋਏ ਪਰ ਓਹ ਆਪਣੇ
ਘਰਾਂ ਨੂੰ ਮੁੜ ਗਏ ॥

੭ ਅਸੀਂ ਸੂਰ ਤੋਂ ਸਮੁੰਦਰ ਦਾ ਸਫ਼ਰ ਮੁਕਾ ਕੇ
ਤੁਲਮਾਇਸ ਵਿੱਚ ਅੱਪੜੇ ਅਰ ਭਾਈਆਂ ਦੀ ਸੁਖ ਸਾਂਦ
੮ ਪੁੱਛ ਕੇ ਇੱਕ ਦਿਨ ਉਨ੍ਹਾਂ ਦੇ ਨਾਲ ਰਹੇ ੦ ਫੇਰ ਅਗਲੇ
ਭਲਕ ਅਸੀਂ ਤੁਰ ਕੇ ਕੈਸਰਿਯਾ ਵਿੱਚ ਆਏ ਅਤੇ
ਫ਼ਿਲਿੱਪੁਸ ਇੰਜੀਲ ਦੇ ਪਰਚਾਰਕ ਦੇ ਘਰ ਜਾ ਕੇ ਉਹ
ਦੇ ਨਾਲ ਰਹੇ । ਉਹ ਉਨ੍ਹਾਂ ਸੱਤਾਂ ਵਿੱਚੋਂ ਇੱਕ ਸੀ ੦
੯ ਉਹ ਦੇ ਚਾਰ ਕੁਆਰੀਆਂ ਧੀਆਂ ਸਨ ਜਿਹੜੀਆਂ
੧੦ ਅਗੰਮ ਵਾਕ ਕਰਦੀਆਂ ਸਨ ੦ ਅਤੇ ਜਾਂ ਅਸੀਂ ਕਈ
ਦਿਨ ਉੱਥੇ ਠਹਿਰੇ ਤਾਂ ਆਗਬੁਸ ਨਾਉਂ ਦਾ ਇੱਕ
੧੧ ਨਬੀ ਯਹੂਦਿਯਾ ਤੋਂ ਉਤਰ ਆਇਆ ੦ ਉਹ ਨੇ ਸਾਡੇ
ਕੋਲ ਆਣ ਕੇ ਪੌਲੁਸ ਦਾ ਕਮਰਪਟਕਾ ਚੁੱਕ ਲਿਆ
ਅਤੇ ਆਪਣੇ ਹੱਥ ਪੈਰ ਬੰਨ੍ਹ ਕੇ ਕਿਹਾ, ਪਵਿੱਤ੍ਰ
ਆਤਮਾ ਇਉਂ ਆਖਦਾ ਹੈ ਭਈ ਯਹੂਦੀ ਲੋਕ
ਯਰੂਸ਼ਲਮ ਵਿੱਚ ਉਸ ਮਨੁੱਖ ਨੂੰ ਜਿਹ ਦਾ ਇਹ ਪਟਕਾ
ਹੈ ਇਸੇ ਤਰਾਂ ਬੰਨ੍ਹਣਗੇ ਅਤੇ ਪਰਾਈਆਂ ਕੌਮਾਂ ਦੇ ਹੱਥਾਂ
੧੨ ਵਿੱਚ ਹਵਾਲੇ ਕਰਨਗੇ ੦ ਜਾਂ ਏਹ ਗੱਲਾਂ ਸੁਣੀਆਂ ਤਾਂ
ਅਸਾਂ ਅਤੇ ਉੱਥੋਂ ਦੇ ਰਹਿਣ ਵਾਲਿਆਂ ਨੇ ਵੀ ਉਹ
ਦੀ ਮਿੰਨਤ ਕੀਤੀ ਭਈ ਯਰੂਸ਼ਲਮ ਨੂੰ ਨਾ ਜਾਵੇ ੦
੧੩ ਤਦ ਪੌਲੁਸ ਨੇ ਉੱਤਰ ਦਿੱਤਾ, ਇਹ ਤੁਸੀਂ ਕੀ ਕਰਦੇ
ਹੋ ਜੋ ਰੋਂਦੇ ਅਤੇ ਮੇਰਾ ਦਿਲ ਤੋੜਦੇ ਹੋ ? ਕਿਉਂ ਜੋ
ਮੈਂ ਪ੍ਰਭੁ ਯਿਸੂ ਦੇ ਨਾਮ ਦੇ ਬਦਲੇ ਯਰੂਸ਼ਲਮ ਵਿੱਚ
ਨਿਰਾ ਬੰਨ੍ਹੇ ਜਾਣ ਨੂੰ ਹੀ ਨਹੀਂ ਸਗੋਂ ਮਰਨ ਨੂੰ ਵੀ
੧੪ ਤਿਆਰ ਹਾਂ ੦ ਜਾਂ ਉਹ ਨੇ ਨਾ ਮੰਨਿਆ ਤਾਂ ਅਸੀਂ
ਇਹ ਕਹਿ ਕੇ ਚੁੱਪ ਕਰ ਰਹੇ ਭਈ ਪ੍ਰਭੁ ਦੀ ਮਰਜ਼ੀ
ਪੂਰੀ ਹੋਵੇ ॥

੧੫ ਇਨ੍ਹਾਂ ਦਿਨਾਂ ਦੇ ਪਿੱਛੋਂ ਅਸੀਂ ਆਪਣਾ ਵਲੇਵਾ
੧੬ ਲੈ ਕੇ ਯਰੂਸ਼ਲਮ ਨੂੰ ਤੁਰ ਪਏ ੦ ਅਤੇ ਕੈਸਰਿਯਾ ਤੋਂ
ਵੀ ਕਈ ਚੇਲੇ ਸਾਡੇ ਨਾਲ ਚੱਲੇ ਅਰ ਮਨਾਸੋਨ
ਕੁਪਰੁਸੀ ਇੱਕ ਪੁਰਾਣਾ ਚੇਲਾ ਜਿਹ ਦੇ ਕੋਲ ਅਸਾਂ
ਉਤਰਨਾ ਸੀ ਆਪਣੇ ਨਾਲ ਲਿਆਏ ॥

੧੭ ਜਾਂ ਅਸੀਂ ਯਰੂਸ਼ਲਮ ਵਿੱਚ ਆ ਪਹੁੰਚੇ ਤਾਂ
ਭਾਈਆਂ ਨੇ ਖੁਸ਼ੀ ਨਾਲ ਸਾਡੀ ਆਗਤ ਭਾਗਤ
੧੮ ਕੀਤੀ ੦ ਦੂਜੇ ਦਿਨ ਪੌਲੁਸ ਸਾਡੇ ਨਾਲ ਯਾਕੂਬ ਦੇ
ਘਰ ਗਿਆ ਅਤੇ ਸਾਰੇ ਬਜ਼ੁਰਗ ਉੱਥੇ ਹਾਜ਼ਰ ਸਨ ੦
੧੯ ਅਤੇ ਉਸ ਨੇ ਓਹਨਾਂ ਨੂੰ ਪਰਨਾਮ ਕਰ ਕੇ ਜੋ ਜੋ ਕੰਮ
ਪਰਮੇਸ਼ੁਰ ਨੇ ਪਰਾਈਆਂ ਕੌਮਾਂ ਵਿੱਚ ਉਹ ਦੀ ਟਹਿਲ
ਦੇ ਵਸੀਲੇ ਨਾਲ ਕੀਤੇ ਸਨ ਇੱਕ ਇੱਕ ਕਰਕੇ ਸੁਣਾ
੨੦ ਦਿੱਤੇ ੦ ਸੋ ਉਨ੍ਹਾਂ ਸੁਣ ਕੇ ਪਰਮੇਸ਼ੁਰ ਦੀ ਵਡਿਆਈ
ਕੀਤੀ ਅਤੇ ਉਸ ਨੂੰ ਕਿਹਾ, ਭਾਈ ਜੀ, ਤੂੰ ਵੇਖਦਾ ਹੈਂ
ਜੋ ਯਹੂਦੀਆਂ ਵਿੱਚ ਕਿੰਨੇਕੁ ਹਜ਼ਾਰ ਨਿਹਚਾਵਾਨ ਹਨ
੨੧ ਅਰ ਸੱਭੇ ਸ਼ਰਾ ਦੇ ਗੈਰਤ ਵਾਲੇ ਹਨ ੦ ਅਤੇ ਉਨ੍ਹਾਂ
ਤੇਰੀ ਇਹ ਖਬਰ ਸੁਣੀ ਹੈ ਜੋ ਤੂੰ ਸਾਰੇ ਯਹੂਦੀਆਂ ਨੂੰ
ਜਿਹੜੇ ਪਰਾਈਆਂ ਕੌਮਾਂ ਵਿੱਚ ਵੱਸਦੇ ਹਨ ਇਹ
ਸਿਖਾਲਦਾ ਹੈਂ ਭਈ ਮੂਸਾ ਨੂੰ ਤਿਆਗੋ ਅਤੇ ਆਖਦਾ
ਹੈਂ ਜੋ ਆਪਣਿਆਂ ਬਾਲਕਾਂ ਦੀ ਸੁੰਨਤ ਨਾ ਕਰਵਾਓ
੨੨ ਅਤੇ ਰੀਤਾਂ ਉੱਤੇ ਨਾ ਚੱਲੋ ੦ ਸੋ ਹੁਣ ਕੀ ਗੱਲ
ਹੋਵੇ ? ਓਹ ਜ਼ਰੂਰ ਸੁਣ ਲੈਣਗੇ ਜੋ ਤੂੰ ਆਇਆ
੨੩ ਹੈਂ ੦ ਇਸ ਲਈ ਤੂੰ ਐਉਂ ਕਰ ਜਿਸ ਤਰਾਂ ਅਸੀਂ
ਤੈਨੂੰ ਦੱਸਦੇ ਹਾਂ । ਸਾਡੇ ਕੋਲ ਚਾਰ ਪੁਰਖ ਹਨ ਜਿਨ੍ਹਾਂ
੨੪ ਮੰਨਤ ਮੰਨੀ ਹੈ ੦ ਤੂੰ ਉਨ੍ਹਾਂ ਨੂੰ ਲੈ ਕੇ ਆਪਣੇ ਤਾਈਂ
ਉਨ੍ਹਾਂ ਦੇ ਨਾਲ ਸ਼ੁੱਧ ਕਰ ਅਤੇ ਉਨ੍ਹਾਂ ਦੇ ਲਈ ਕੁਝ
ਖਰਚ ਕਰ ਜੋ ਓਹ ਆਪਣੇ ਸਿਰ ਮੁਨਾਉਣ ਤਾਂ ਸਭ
ਲੋਕ ਜਾਣਨਗੇ ਭਈ ਜਿਹੜੀਆਂ ਗੱਲਾਂ ਉਹ ਦੇ ਵਿਖੇ
ਅਸਾਂ ਸੁਣੀਆਂ ਹਨ ਸੋ ਕੁਝ ਨਹੀਂ ਸਗੋਂ ਇਹ ਕਿ
ਉਹ ਆਪ ਭੀ ਸ਼ਰਾ ਨੂੰ ਮੰਨ ਕੇ ਸਿੱਧੀ ਚਾਲ ਚੱਲਦਾ
੨੫ ਹੈ ੦ ਪਰ ਪਰਾਈਆਂ ਕੌਮਾਂ ਦੇ ਹੱਕ ਵਿੱਚ ਜਿਨ੍ਹਾਂ
ਨਿਹਚਾ ਕੀਤੀ ਹੈ ਅਸੀਂ ਇਹ ਠਹਿਰਾ ਕੇ ਲਿਖ
ਭੇਜਿਆ ਸੀ ਭਈ ਓਹ ਮੂਰਤਾਂ ਦੇ ਚੜ੍ਹਾਵੇ ਅਤੇ ਲਹੂ
ਅਤੇ ਗਲ ਘੁੱਟੇ ਹੋਏ ਦੇ ਮਾਸ ਅਤੇ ਹਰਾਮਕਾਰੀ ਤੋਂ
੨੬ ਆਪ ਨੂੰ ਬਚਾ ਰੱਖਣ ੦ ਤਦ ਪੌਲੁਸ ਨੇ ਉਨ੍ਹਾਂ ਮਨੁੱਖਾਂ
ਨੂੰ ਨਾਲ ਲਿਆ ਅਤੇ ਦੂਜੇ ਦਿਨ ਉਨ੍ਹਾਂ ਸਣੇ ਆਪ ਨੂੰ
ਸ਼ੁੱਧ ਕਰ ਕੇ ਹੈਕਲ ਵਿੱਚ ਗਿਆ ਅਰ ਸ਼ੁੱਧ ਹੋਣ ਦੇ
ਦਿਨਾਂ ਦੇ ਪੂਰੇ ਹੋਣ ਦੀ ਖਬਰ ਦਿੰਦਾ ਗਿਆ ਜਦ
ਤਾਈਂ ਉਨ੍ਹਾਂ ਵਿੱਚੋਂ ਹਰੇਕ ਦੇ ਲਈ ਭੇਟ ਚੜ੍ਹਾਈ ਨਾ
ਗਈ ॥

੨੭ ਜਾਂ ਓਹ ਸੱਤ ਦਿਨ ਪੂਰੇ ਹੋਣ ਲੱਗੇ ਤਾਂ ਓਹਨਾਂ
ਯਹੂਦੀਆਂ ਨੇ ਜਿਹੜੇ ਆਸਿਯਾ ਦੇ ਸਨ ਉਹ ਨੂੰ ਹੈਕਲ
੨੮ ਵਿੱਚ ਵੇਖ ਕੇ ਸਾਰੀ ਭੀੜ ਨੂੰ ਭੜਕਾਇਆ ੦ ਅਰ
ਉਸ ਉੱਤੇ ਹੱਥ ਪਾ ਕੇ ਦੁਹਾਈ ਦੇਣ ਲੱਗੇ, ਹੇ

ਇਸਰਾਏਲੀ ਮਰਦੋ ਬਹੁੜੋ ! ਇਹ ਉਹੋ ਮਨੁੱਖ ਹੈ
ਜਿਹੜਾ ਹਰ ਥਾਂ ਸਾਡੀ ਕੌਮ ਅਤੇ ਸ਼ਰਾ ਅਤੇ ਐਸ ਥਾਂ
ਦੇ ਵਿਰੁੱਧ ਸਭਨਾਂ ਨੂੰ ਸਿੱਖਿਆ ਦਿੰਦਾ ਹੈ ! ਨਾਲੇ ਉਸ
ਨੇ ਯੂਨਾਨੀਆਂ ਨੂੰ ਭੀ ਹੈਕਲ ਵਿੱਚ ਲਿਆਂਦਾ ਅਤੇ
੨੯ ਇਸ ਪਵਿੱਤ੍ਰ ਥਾਂ ਨੂੰ ਭਰਿਸ਼ਟ ਕੀਤਾ ਹੈ ! ੦ ਇਸ
ਲਈ ਜੋ ਉਨ੍ਹਾਂ ਨੇ ਏਦੋਂ ਅੱਗੇ ਸ਼ਹਿਰ ਵਿੱਚ ਤ੍ਰੋਫ਼ਿਮੁਸ
ਅਫ਼ਸੀ ਨੂੰ ਉਹ ਦੇ ਨਾਲ ਡਿੱਠਾ ਸੀ ਅਤੇ ਭਰਮ ਕੀਤਾ
ਜੋ ਪੌਲੁਸ ਉਹ ਨੂੰ ਹੈਕਲ ਵਿੱਚ ਲਿਆਇਆ
੩੦ ਹੋਵੇਗਾ ੦ ਤਦ ਸਾਰੇ ਸ਼ਹਿਰ ਵਿੱਚ ਰੌਲਾ ਪਿਆ ਅਤੇ
ਲੋਕ ਦੌੜ ਕੇ ਇਕੱਠੇ ਹੋਏ ਅਤੇ ਪੌਲੁਸ ਨੂੰ ਫੜ ਕੇ
ਹੈਕਲੋਂ ਬਾਹਰ ਖਿੱਚ ਖੜਿਆ ਅਰ ਝੱਟ ਦਰਵੱਜੇ
੩੧ ਬੰਦ ਕੀਤੇ ਗਏ ੦ ਜਾਂ ਓਹ ਉਸ ਦੇ ਮਾਰ ਸੁੱਟਣ ਦੇ
ਮਗਰ ਪਏ ਤਾਂ ਫ਼ੌਜ ਦੇ ਸਰਦਾਰ ਨੂੰ ਖਬਰ ਪਹੁੰਚੀ ਭਈ
ਸਾਰੇ ਯਰੂਸ਼ਲਮ ਵਿੱਚ ਪਸਾਦ ਮਚ ਗਿਆ ! ੦
੩੨ ਉਹ ਉੱਸੇ ਵੇਲੇ ਸਿਪਾਹੀਆਂ ਅਤੇ ਸੂਬੇਦਾਰਾਂ ਨੂੰ ਲੈ ਕੇ
ਉਨ੍ਹਾਂ ਉੱਤੇ ਦੌੜ ਪਿਆ ਅਤੇ ਓਹ ਲੋਕ ਸਰਦਾਰ ਅਤੇ
ਸਿਪਾਹੀਆਂ ਨੂੰ ਵੇਖ ਕੇ ਪੌਲੁਸ ਦੇ ਮਾਰਨ ਤੋਂ ਹਟ
੩੩ ਗਏ ੦ ਤਦ ਸਰਦਾਰ ਨੇ ਨੇੜੇ ਆਣ ਕੇ ਉਹ ਨੂੰ ਫੜ
ਲਿਆ ਅਤੇ ਹੁਕਮ ਦਿੱਤਾ ਭਈ ਉਹ ਨੂੰ ਦੋ ਸੰਗਲਾਂ
ਨਾਲ ਬੰਨ੍ਹ ਲਓ ਅਰ ਪੁੱਛਿਆ ਜੋ ਇਹ ਕੌਣ ਹੈ ਅਤੇ
੩੪ ਇਸ ਨੇ ਕੀ ਕੀਤਾ ਹੈ ? ੦ ਤਦ ਭੀੜ ਵਿੱਚੋਂ ਕਈ
ਕੁਝ ਪੁਕਾਰਨ ਲੱਗੇ ਅਤੇ ਕਈ ਕੁਝ ਅਰ ਜਾਂ ਉਸ
ਰੌਲੇ ਦੇ ਕਾਰਨ ਹਕੀਕਤ ਮਲੂਮ ਨਾ ਕਰ ਸੱਕਿਆ ਤਾਂ
ਉਸ ਨੇ ਹੁਕਮ ਦਿੱਤਾ ਭਈ ਇਹ ਨੂੰ ਕਿਲੇ ਵਿੱਚ ਲੈ
੩੫ ਜਾਓ ੦ ਅਤੇ ਜਾਂ ਉਹ ਪੌੜੀਆਂ ਉੱਤੇ ਪਹੁੰਚਿਆ ਤਾਂ
ਐਉਂ ਹੋਇਆ ਜੋ ਭੀੜ ਦੇ ਧੱਕੇ ਦੇ ਮਾਰੇ ਸਿਪਾਹੀਆਂ
੩੬ ਨੇ ਉਹ ਨੂੰ ਚੁੱਕ ਲਿਆ ੦ ਕਿਉਂ ਜੋ ਲੋਕਾਂ ਦੀ ਭੀੜ
ਇਹ ਡੰਡ ਪਾਉਂਦੀ ਮਗਰ ਚੱਲੀ ਆਉਂਦੀ ਸੀ ਭਈ
ਇਹ ਨੂੰ ਮਾਰ ਦਿਓ ! ॥
੩੭ ਜਦ ਪੌਲੁਸ ਨੂੰ ਕਿਲੇ ਦੇ ਅੰਦਰ ਲੈ ਜਾਣ ਲੱਗੇ
ਤਾਂ ਉਹ ਨੇ ਸਰਦਾਰ ਨੂੰ ਕਿਹਾ, ਜੋ ਹੁਕਮ ਹੋਵੇ ਤਾਂ ਮੈਂ
ਤੇਰੇ ਅੱਗੇ ਕੁਝ ਆਖਾਂ ? ਉਹ ਬੋਲਿਆ, ਭਲਾ, ਤੂੰ
੩੮ ਯੂਨਾਨੀ ਬੋਲੀ ਜਾਣਦਾ ਹੈਂ ? ੦ ਫੇਰ ਤੂੰ ਉਹੋ ਮਿਸਰੀ
ਨਹੀਂ ਹੈਂ ਜਿਹੜਾ ਇਨ੍ਹਾਂ ਦਿਨਾਂ ਤੋਂ ਅੱਗੇ ਦੰਗਾ ਕਰ
ਕੇ ਡਾਕੂਆਂ ਦੇ ਚਾਰ ਹਜ਼ਾਰ ਆਦਮੀਆਂ ਨੂੰ ਜੰਗਲ
੩੯ ਵਿੱਚ ਲੈ ਗਿਆ ਸੀ ? ੦ ਪੌਲੁਸ ਨੇ ਕਿਹਾ, ਮੈਂ ਤਾਂ
ਇੱਕ ਯਹੂਦੀ ਮਨੁੱਖ ਕਿਲਿਕਿਯਾ ਦੇ ਤਰਸੁਸ ਦਾ
ਰਹਿਣ ਵਾਲਾ ਹਾਂ ਜੋ ਕੋਈ ਮਾੜਾ ਸ਼ਹਿਰ ਨਹੀਂ ਹੈ
ਅਤੇ ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ਜੋ ਮੈਨੂੰ ਲੋਕਾਂ
੪੦ ਨਾਲ ਬੋਲਣ ਦੀ ਪਰਵਾਨਗੀ ਦਿਹ ੦ ਜਾਂ ਉਸ ਨੇ
ਪਰਵਾਨਗੀ ਦਿੱਤੀ ਤਾਂ ਪੌਲੁਸ ਨੇ ਪੌੜੀਆਂ ਉੱਤੇ ਖੜੋ
ਕੇ ਲੋਕਾਂ ਨੂੰ ਹੱਥ ਨਾਲ ਸੈਨਤ ਕੀਤੀ ਅਤੇ ਜਾਂ ਓਹ ਸਭ
ਚੁੱਪ ਚਾਪ ਹੋ ਗਏ ਤਾਂ ਉਹ ਇਬਰਾਨੀ ਭਾਖਿਆ ਵਿੱਚ
ਬੋਲਣ ਲੱਗਾ ਅਤੇ ਆਖਿਆ,

### ਪੌਲੁਸ ਦਾ ਬਿਆਨ

੨੨ ਹੇ ਭਰਾਵੋ ਅਤੇ ਹੇ ਪਿਤਰੋ, ਮੇਰਾ ਇਹ ਉਜ਼ਰ ਜੋ
ਹੁਣ ਮੈਂ ਤੁਹਾਡੇ ਸਾਹਮਣੇ ਕਰਦਾ ਹਾਂ ਸੁਣੋ ॥
੨ ਉਨ੍ਹਾਂ ਨੇ ਜਾਂ ਸੁਣਿਆ ਜੋ ਉਹ ਇਬਰਾਨੀ ਭਾਖਿਆ
ਵਿੱਚ ਸਾਡੇ ਨਾਲ ਗੱਲਾਂ ਕਰਦਾ ਹੈ ਤਾਂ ਹੋਰ ਵੀ ਚੁੱਪ
ਰਹਿ ਗਏ । ਤਦ ਉਹ ਬੋਲਿਆ,
੩ ਮੈਂ ਇੱਕ ਯਹੂਦੀ ਮਨੁੱਖ ਹਾਂ ਜਿਹੜਾ ਕਿਲਿਕਿਯਾ
ਦੇ ਤਰਸੁਸ ਵਿੱਚ ਜੰਮਿਆ ਪਰ ਇਸੇ ਸ਼ਹਿਰ ਵਿੱਚ
ਗਮਲੀਏਲ ਦੇ ਚਰਨਾਂ ਵਿੱਚ ਪਲਿਆ ਅਤੇ ਪਿਉ
ਦਾਦਿਆਂ ਦੀ ਸ਼ਰਾ ਪੂਰੇ ਚੱਜ ਨਾਲ ਸਿੱਖੀ ਅਤੇ
ਪਰਮੇਸ਼ੁਰ ਦੇ ਲਈ ਅਜਿਹਾ ਹੀ ਅਣਖੀ ਸਾਂ ਜਿਹੇ
੪ ਤੁਸੀਂ ਸਭ ਅੱਜ ਦੇ ਦਿਨ ਹੋ ੦ ਅਰ ਮੈਂ ਪੁਰਖਾਂ ਅਤੇ
ਤੀਵੀਆਂ ਨੂੰ ਬੰਨ੍ਹ ਬੰਨ੍ਹ ਕੇ ਅਰ ਕੈਦ ਵਿੱਚ ਪੁਆ ਕੇ
ਇਸ ਪੰਥ ਦੇ ਲੋਕਾਂ ਨੂੰ ਮੌਤ ਤੀਕੁਰ ਸਤਾਇਆ ੦
੫ ਜਿਵੇਂ ਸਰਦਾਰ ਜਾਜਕ ਅਤੇ ਬਜ਼ੁਰਗਾਂ ਦੀ ਸਾਰੀ
ਪੰਚਾਇਤ ਮੇਰੇ ਲਈ ਸਾਖੀ ਦਿੰਦੀ ਹੈ ਕਿ ਜਿਨ੍ਹਾਂ ਕੋਲੋਂ
ਮੈਂ ਭਾਈਆਂ ਦੇ ਨਾਉਂ ਚਿੱਠੀਆਂ ਵੀ ਲੈ ਕੇ ਦੰਮਿਸਕ
ਨੂੰ ਜਾਂਦਾ ਸਾਂ ਭਈ ਓਹਨਾਂ ਨੂੰ ਵੀ ਜਿਹੜੇ ਉੱਥੇ ਸਨ
ਸਜ਼ਾ ਦੇਣ ਲਈ ਯਰੂਸ਼ਲਮ ਵਿੱਚ ਬੱਧੇ ਹੋਏ
੬ ਲਿਆਵਾਂ ੦ ਅਤੇ ਐਉਂ ਹੋਇਆ ਕਿ ਜਾਂ ਮੈਂ ਤੁਰਦੇ
ਤੁਰਦੇ ਦੰਮਿਸਕ ਦੇ ਨੇੜੇ ਪਹੁੰਚਿਆ ਤਾਂ ਦੁਪਹਿਰਕੁ ਦੇ
ਵੇਲੇ ਚੁਫੇਰੇ ਅਚਾਣਕ ਅਕਾਸ਼ੋਂ ਵੱਡੀ ਜੋਤ ਚਮਕੀ ੦
੭ ਅਰ ਮੈਂ ਜ਼ਮੀਨ ਉੱਤੇ ਡਿੱਗ ਪਿਆ ਅਤੇ ਇੱਕ
ਅਵਾਜ਼ ਸੁਣੀ ਜੋ ਮੈਨੂੰ ਆਖਦੀ ਹੈ, ਹੇ ਸੌਲੁਸ ਹੇ
੮ ਸੌਲੁਸ, ਤੂੰ ਮੈਨੂੰ ਕਿਉਂ ਸਤਾਉਂਦਾ ਹੈਂ ? ੦ ਤਦ ਮੈਂ
ਉੱਤਰ ਦਿੱਤਾ ਕਿ ਪ੍ਰਭੁ ਜੀ ਤੂੰ ਕੌਣ ਹੈਂ ? ਉਹ ਨੇ ਮੈਨੂੰ
ਆਖਿਆ, ਮੈਂ ਯਿਸੂ ਨਾਸਰੀ ਹਾਂ ਜਿਹ ਨੂੰ ਤੂੰ ਸਤਾਉਂਦਾ

੯ ਹੈਂ ੦ ਅਤੇ ਉਨ੍ਹਾਂ ਨੇ ਜੋ ਮੇਰੇ ਨਾਲ ਸਨ ਜੋਤ ਤਾਂ ਵੇਖੀ
ਪਰ ਉਹ ਦੀ ਅਵਾਜ਼ ਜੋ ਮੇਰੇ ਸੰਗ ਬੋਲਦਾ ਸੀ ਨਾ
੧੦ ਸੁਣੀ ੦ ਫੇਰ ਮੈਂ ਕਿਹਾ, ਹੇ ਪ੍ਰਭੁ ਮੈਂ ਕੀ ਕਰਾਂ ?
ਪ੍ਰਭੁ ਨੇ ਮੈਨੂੰ ਆਖਿਆ, ਤੂੰ ਉੱਠ ਕੇ ਦੰਮਿਸਕ ਵਿੱਚ
ਜਾਹ ਅਤੇ ਸਭ ਗੱਲਾਂ ਜੋ ਤੇਰੇ ਕਰਨ ਲਈ ਠਹਿਰਾ-
ਈਆਂ ਹੋਈਆਂ ਹਨ ਸੋ ਉੱਥੇ ਹੀ ਤੈਨੂੰ ਦੱਸੀਆਂ
੧੧ ਜਾਣਗੀਆਂ ੦ ਜਾਂ ਮੈਂ ਉਸ ਜੋਤ ਦੇ ਤੇਜ ਕਰਕੇ ਵੇਖ
ਨਾ ਸੱਕਿਆ ਤਾਂ ਆਪਣੇ ਸਾਥੀਆਂ ਦੇ ਹੱਥ ਫੜੀ
੧੨ ਦੰਮਿਸਕ ਵਿੱਚ ਆਇਆ ੦ ਅਰ ਇੱਕ ਮਨੁੱਖ
ਹਨਾਨਿਯਾਹ ਨਾਮੇ ਜੋ ਸ਼ਰਾ ਦੀ ਰੀਤ ਮੂਜਬ ਭਗਤ
ਲੋਕ ਸੀ ਅਤੇ ਸਾਰੇ ਯਹੂਦੀਆਂ ਵਿੱਚ ਜਿਹੜੇ ਉੱਥੇ
੧੩ ਰਹਿੰਦੇ ਸਨ ਨੇਕਨਾਮ ਸੀ ੦ ਮੇਰੇ ਕੋਲ ਆਇਆ ਅਤੇ
ਉਸ ਨੇ ਕੋਲ ਖੜੇ ਹੋ ਕੇ ਮੈਨੂੰ ਆਖਿਆ, ਭਾਈ ਸੌਲੁਸ
ਸੁਜਾਖਾ ਹੋ ਜਾਹ, ਅਰ ਓਸੇ ਵੇਲੇ ਮੈਂ ਉਹ ਦੇ ਉੱਤੇ
੧੪ ਨਜ਼ਰ ਕੀਤੀ ੦ ਉਹ ਬੋਲਿਆ, ਸਾਡੇ ਵੱਡਿਆਂ ਦੇ
ਪਰਮੇਸ਼ੁਰ ਨੇ ਤੈਨੂੰ ਠਹਿਰਾਇਆ ਹੈ ਜੋ ਤੂੰ ਉਹ ਦੀ
ਮਰਜ਼ੀ ਨੂੰ ਜਾਣੇਂ ਅਤੇ ਉਸ ਧਰਮੀ ਨੂੰ ਵੇਖੇਂ ਅਤੇ ਉਹ
੧੫ ਦੇ ਮੂੰਹ ਦਾ ਸ਼ਬਦ ਸੁਣੇਂ ੦ ਕਿਉਂ ਜੋ ਉਸੇ ਦੇ ਲਈ
ਤੂੰ ਸਭ ਮਨੁੱਖਾਂ ਦੇ ਅੱਗੇ ਉਨ੍ਹਾਂ ਗੱਲਾਂ ਦਾ ਗਵਾਹ
ਹੋਵੇਂਗਾ ਜਿਹੜੀਆਂ ਤੈਂ ਵੇਖੀਆਂ ਅਤੇ ਸੁਣੀਆਂ
੧੬ ਹਨ ੦ ਹੁਣ ਤੂੰ ਕਿਉਂ ਢਿੱਲ ਕਰਦਾ ਹੈਂ ? ਉੱਠ ਅਤੇ
ਉਹ ਦਾ ਨਾਮ ਲੈਂਦਾ ਹੋਇਆ ਬਪਤਿਸਮਾ ਲੈ ਅਤੇ
੧੭ ਆਪਣੇ ਪਾਪ ਧੋ ਸੁੱਟ ੦ ਅਤੇ ਐਉਂ ਹੋਇਆ ਕਿ ਜਾਂ
ਮੈਂ ਯਰੂਸ਼ਲਮ ਨੂੰ ਮੁੜਿਆ ਤਾਂ ਹੈਕਲ ਵਿੱਚ ਪ੍ਰਾਰਥਨਾ
੧੮ ਕਰਦੇ ਹੋਏ ਮੈਂ ਬੇਸੁਧ ਹੋ ਗਿਆ ੦ ਅਤੇ ਉਹ ਨੂੰ
ਵੇਖਿਆ ਜੋ ਮੈਨੂੰ ਆਖਦਾ ਸੀ ਕਿ ਛੇਤੀ ਕਰ ਅਤੇ
ਯਰੂਸ਼ਲਮ ਤੋਂ ਸ਼ਤਾਬੀ ਨਿੱਕਲ ਜਾਹ ਕਿਉਂ ਜੋ ਓਹ ਮੇਰੇ
੧੯ ਹੱਕ ਵਿੱਚ ਤੇਰੀ ਸਾਖੀ ਨਾ ਮੰਨਣਗੇ ੦ ਮੈਂ ਆਖਿਆ,
ਹੇ ਪ੍ਰਭੁ ਓਹ ਆਪ ਜਾਣਦੇ ਹਨ ਜੋ ਮੈਂ ਉਨ੍ਹਾਂ ਨੂੰ ਜਿਨ੍ਹਾਂ
ਤੇਰੇ ਉੱਤੇ ਨਿਹਚਾ ਕੀਤੀ ਕੈਦ ਕਰਦਾ ਅਤੇ ਹਰੇਕ
੨੦ ਸਮਾਜ ਵਿੱਚ ਮਾਰਦਾ ਸਾਂ ੦ ਅਰ ਜਾਂ ਤੇਰੇ ਸ਼ਹੀਦ
ਇਸਤੀਫ਼ਾਨ ਦਾ ਖੂਨ ਵਹਾਇਆ ਗਿਆ ਤਾਂ ਮੈਂ ਭੀ
ਕੋਲ ਖੜਾ ਅਤੇ ਰਾਜ਼ੀ ਸਾਂ ਅਤੇ ਉਹ ਦੇ ਖੂਨੀਆਂ
੨੧ ਦੇ ਬਸਤ੍ਰਾਂ ਦੀ ਰਾਖੀ ਕਰਦਾ ਸਾਂ ੦ ਤਾਂ ਓਨ ਮੈਨੂੰ
ਆਖਿਆ ਕਿ ਤੁਰ ਜਾਹ ਕਿਉਂ ਜੋ ਮੈਂ ਤੈਨੂੰ ਦੂਰ ਵਾਟ
ਪਰਾਈਆਂ ਕੌਮਾਂ ਦੇ ਕੋਲ ਘੱਲਾਂਗਾ ॥

੨੨ ਓਹ ਏਸ ਗੱਲ ਤੀਕੁਰ ਉਹ ਦੀ ਸੁਣਦੇ ਰਹੇ ਤਾਂ
ਉੱਚੀ ਅਵਾਜ਼ ਨਾਲ ਆਖਣ ਲੱਗੇ ਭਈ ਇਹੋ ਜਿਹੇ
ਮਨੁੱਖ ਨੂੰ ਧਰਤੀ ਉੱਤੋਂ ਦੂਰ ਕਰ ਦਿਓ ਕਿਉਂ ਜੋ ਉਹ
੨੩ ਦਾ ਜੀਉਣਾ ਹੀ ਜੋਗ ਨਹੀਂ ! ੦ ਜਾਂ ਉਹ ਧੂਮ
ਮਚਾਉਣ ਅਤੇ ਆਪਣੇ ਲੀੜੇ ਸੁੱਟ ਕੇ ਖੇਹ ਉਡਾਉਣ
੨੪ ਲੱਗੇ ੦ ਤਾਂ ਸਰਦਾਰ ਨੇ ਹੁਕਮ ਦਿੱਤਾ ਜੋ ਉਹ ਨੂੰ
ਕਿਲੇ ਵਿੱਚ ਲਿਆਉਣ ਅਤੇ ਆਖਿਆ ਭਈ ਉਹ ਨੂੰ
ਕੋਰੜੇ ਮਾਰ ਕੇ ਪਰਤਾਓ ਤਾਂ ਜੋ ਮੈਨੂੰ ਮਲੂਮ ਹੋਵੇ ਕਿ ਓਹ
ਕਿਸ ਕਾਰਨ ਇਹ ਦੇ ਮਗਰ ਇਉਂ ਡੰਡ ਪਾਉਂਦੇ
੨੫ ਹਨ ੦ ਜਾਂ ਉਨ੍ਹਾਂ ਉਹ ਨੂੰ ਤਸਮਿਆਂ ਨਾਲ ਜਕੜਿਆ
ਤਾਂ ਪੌਲੁਸ ਨੇ ਸੂਬੇਦਾਰ ਨੂੰ ਜਿਹੜਾ ਕੋਲ ਖੜਾ ਸੀ
ਆਖਿਆ, ਕੀ ਤੁਹਾਨੂੰ ਜੋਗ ਹੈ ਜੋ ਇੱਕ ਰੋਮੀ ਆਦਮੀ
੨੬ ਨੂੰ ਦੋਸ਼ ਸਾਬਤ ਕੀਤਿਆਂ ਬਿਨਾ ਕੋਰੜੇ ਮਾਰੋ ? ੦ ਜਾਂ
ਸੂਬੇਦਾਰ ਨੇ ਇਹ ਸੁਣਿਆ ਤਾਂ ਸਰਦਾਰ ਦੇ ਕੋਲ ਜਾ
ਕੇ ਖਬਰ ਦਿੱਤੀ ਅਤੇ ਕਿਹਾ, ਤੁਸੀਂ ਇਹ ਕੀ ਕਰਨ
੨੭ ਲੱਗੇ ਹੋ ? ਇਹ ਮਨੁੱਖ ਤਾਂ ਰੋਮੀ ਹੈ ! ੦ ਸਰਦਾਰ ਨੇ
ਕੋਲ ਜਾ ਕੇ ਉਹ ਨੂੰ ਆਖਿਆ, ਮੈਨੂੰ ਦੱਸ, ਤੂੰ ਰੋਮੀ
੨੮ ਹੈਂ ? ਉਹ ਬੋਲਿਆ, ਹਾਂ ਜੀ ੦ ਤਾਂ ਸਰਦਾਰ ਨੇ ਅੱਗੋਂ
ਆਖਿਆ, ਮੈਂ ਬਹੁਤ ਪੈਸਾ ਖਰਚ ਕੇ ਇਹ ਮਰਾਤਬਾ
ਪਾਇਆ। ਪੌਲੁਸ ਬੋਲਿਆ, ਪਰ ਮੈਂ ਅਜਿਹਾ ਹੀ
੨੯ ਜੰਮਿਆ ੦ ਉਪਰੰਤ ਜਿਹੜੇ ਉਹ ਨੂੰ ਪਰਤਾਉਣ ਲੱਗੇ
ਸਨ ਓਹ ਝੱਟ ਉਹ ਦੇ ਕੋਲੋਂ ਹਟ ਗਏ ਅਤੇ ਸਰਦਾਰ
ਭੀ ਇਹ ਜਾਣ ਕੇ ਭਈ ਉਹ ਰੋਮੀ ਹੈ ਅਤੇ ਮੈਂ ਉਹ
ਨੂੰ ਬੰਨ੍ਹਿਆ, ਡਰ ਗਿਆ ॥
੩੦ ਅਗਲੇ ਭਲਕ ਉਸ ਨੇ ਇਸ ਇਰਾਦੇ ਨਾਲ ਜੋ
ਹਕੀਕਤ ਮਲੂਮ ਕਰੇ ਭਈ ਯਹੂਦੀਆਂ ਨੇ ਉਹ ਦੇ
ਉੱਤੇ ਕਿਉਂ ਦੋਸ਼ ਲਾਇਆ ਹੈ ਉਹ ਨੂੰ ਖੋਲ੍ਹ ਦਿੱਤਾ
ਅਤੇ ਪਰਧਾਨ ਜਾਜਕਾਂ ਅਤੇ ਸਾਰੀ ਮਹਾ ਸਭਾ ਦੇ
ਇਕੱਠੇ ਹੋਣ ਦਾ ਹੁਕਮ ਕੀਤਾ। ਫੇਰ ਉਸ ਨੇ ਪੌਲੁਸ
ਨੂੰ ਹੇਠ ਉਤਾਰ ਕੇ ਉਨ੍ਹਾਂ ਦੇ ਸਾਹਮਣੇ ਖੜਾ ਕੀਤਾ ॥

## ੨੩

### ਪੌਲੁਸ ਘਾਤੀਆਂ ਤੋਂ ਬਚਾਇਆ ਜਾਂਦਾ ਹੈ

ਤਾਂ ਪੌਲੁਸ ਨੇ ਸਭਾ ਦੀ ਵੱਲ ਧਿਆਨ ਲਾ ਕੇ
ਕਿਹਾ, ਹੇ ਭਰਾਵੋ, ਮੈਂ ਅੱਜ ਤੀਕ ਪੂਰੀ ਨੇਕਨੀਅਤੀ
੨ ਨਾਲ ਪਰਮੇਸ਼ੁਰ ਦੇ ਅੱਗੇ ਚੱਲਦਾ ਰਿਹਾ ਹਾਂ ੦ ਤਾਂ

ਹਨਾਨਿਯਾਹ ਨਾਮੇ ਸਰਦਾਰ ਜਾਜਕ ਨੇ ਉਨ੍ਹਾਂ ਨੂੰ ਜਿਹੜੇ
ਕੋਲ ਖਲੋਤੇ ਸਨ ਹੁਕਮ ਦਿੱਤਾ ਭਈ ਮਾਰੋ ਏਹ ਦੇ ਮੂੰਹ
੩ ਤੇ ! ੦ ਤਦ ਪੌਲੁਸ ਨੇ ਉਹ ਨੂੰ ਆਖਿਆ, ਹੇ ਸਫੇਦੀ
ਫੇਰੀ ਹੋਈ ਕੰਧੇ, ਪਰਮੇਸ਼ੁਰ ਤੈਨੂੰ ਮਾਰੇਗਾ ! ਤੂੰ ਤਾਂ ਸ਼ਰਾ
ਦੇ ਮੂਜਬ ਮੇਰਾ ਨਿਆਉਂ ਕਰਨ ਲਈ ਬੈਠਾ ਹੈਂ ਅਤੇ
ਸ਼ਰਾ ਦੇ ਉਲਟ ਕੀ ਮੈਨੂੰ ਮਾਰਨ ਦਾ ਹੁਕਮ ਦਿੰਦਾ
੪ ਹੈਂ ? ੦ ਤਾਂ ਜਿਹੜੇ ਕੋਲ ਖੜੇ ਸਨ ਓਹ ਬੋਲੇ, ਕੀ ਤੂੰ
ਪਰਮੇਸ਼ੁਰ ਦੇ ਸਰਦਾਰ ਜਾਜਕ ਨੂੰ ਗਾਲ ਕੱਢਦਾ
੫ ਹੈਂ ? ੦ ਤਾਂ ਪੌਲੁਸ ਨੇ ਆਖਿਆ, ਹੇ ਭਰਾਵੋ, ਮੈਨੂੰ ਖਬਰ
ਨਾ ਸੀ ਜੋ ਇਹ ਸਰਦਾਰ ਜਾਜਕ ਹੈ ਕਿਉਂ ਜੋ ਲਿਖਿਆ
ਹੈ ਭਈ ਤੂੰ ਆਪਣੀ ਕੌਮ ਦੇ ਸਰਦਾਰ ਨੂੰ ਬੁਰਾ ਨਾ
੬ ਕਹੁ ੦ ਪਰ ਜਾਂ ਪੌਲੁਸ ਨੇ ਮਲੂਮ ਕੀਤਾ ਜੋ ਇਨ੍ਹਾਂ
ਵਿੱਚ ਕਈ ਸਦੂਕੀ ਅਤੇ ਕਈ ਫ਼ਰੀਸੀ ਹਨ ਤਾਂ ਸਭਾ
ਵਿੱਚ ਉੱਚੀ ਬੋਲਿਆ, ਹੇ ਭਰਾਵੋ, ਮੈਂ ਫ਼ਰੀਸੀ ਅਤੇ
ਫ਼ਰੀਸੀਆਂ ਦੀ ਅੰਸ ਹਾਂ । ਮੁਰਦਿਆਂ ਦੀ ਆਸ ਅਤੇ
ਜੀ ਉੱਠਣ ਦੇ ਬਦਲੇ ਮੇਰੇ ਜੁੰਮੇ ਦੋਸ਼ ਲਾਈਦਾ
੭ ਹੈ ! ੦ ਜਾਂ ਉਹ ਨੇ ਇਹ ਕਿਹਾ ਤਾਂ ਫ਼ਰੀਸੀਆਂ ਅਤੇ
ਸਦੂਕੀਆਂ ਵਿੱਚ ਝਗੜਾ ਹੋਇਆ ਅਤੇ ਭੀੜ ਵਿੱਚ
੮ ਫੁੱਟ ਪੈ ਗਈ ੦ ਕਿਉਂ ਜੋ ਸਦੂਕੀ ਆਖਦੇ ਹਨ ਭਈ
ਨਾ ਕੋਈ ਜੀ ਉੱਠਣਾ, ਨਾ ਦੂਤ ਅਤੇ ਨਾ ਕੋਈ
੯ ਆਤਮਾ ਹੈ ਪਰ ਫ਼ਰੀਸੀ ਦੋਹਾਂ ਨੂੰ ਮੰਨਦੇ ਹਨ ੦ ਤਦ
ਵੱਡਾ ਰੌਲਾ ਪਿਆ ਅਤੇ ਫ਼ਰੀਸੀਆਂ ਦੀ ਵੱਲ ਦੇ
ਗ੍ਰੰਥੀਆਂ ਵਿੱਚੋਂ ਕਈਕੁ ਪੁਰਸ਼ ਉੱਠੇ ਅਤੇ ਇਹ ਕਹਿ
ਕੇ ਝਗੜਨ ਲੱਗੇ ਜੋ ਐਸ ਮਨੁੱਖ ਵਿੱਚ ਸਾਨੂੰ ਕੋਈ
ਬੁਰਿਆਈ ਨਹੀਂ ਮਲੂਮ ਹੁੰਦੀ ਪਰ ਜੇ ਕਿਸੇ ਆਤਮਾ
ਯਾ ਦੂਤ ਨੇ ਉਹ ਦੇ ਨਾਲ ਗੱਲ ਕੀਤੀ ਹੈ ਤਾਂ ਫੇਰ
੧੦ ਕੀ ਹੋਇਆ ? ੦ ਜਾਂ ਵੱਡਾ ਝਗੜਾ ਹੋਇਆ ਤਾਂ ਫ਼ੌਜ
ਦੇ ਸਰਦਾਰ ਨੇ ਇਸ ਡਰ ਦੇ ਮਾਰੇ ਭਈ ਕਿਤੇ ਓਹ
ਪੌਲੁਸ ਦੇ ਟੋਟੇ ਨਾ ਕਰਨ ਸਿਪਾਹੀਆਂ ਨੂੰ ਹੁਕਮ ਦਿੱਤਾ
ਜੋ ਉਤਰ ਕੇ ਉਹ ਨੂੰ ਉਨ੍ਹਾਂ ਵਿੱਚੋਂ ਬਦੋ ਬਦੀ ਕੱਢ ਕੇ
ਕਿਲੇ ਦੇ ਅੰਦਰ ਲੈ ਜਾਓ ॥
੧੧ ਉਸੇ ਰਾਤ ਪ੍ਰਭੁ ਨੇ ਉਹ ਦੇ ਕੋਲ ਖੜੋ ਕੇ ਕਿਹਾ,
ਹੌਸਲਾ ਰੱਖ ਕਿਉਂਕਿ ਜਿਸ ਤਰਾਂ ਤੈਂ ਮੇਰੀਆਂ ਗੱਲਾਂ
ਉੱਤੇ ਯਰੂਸ਼ਲਮ ਵਿੱਚ ਸਾਖੀ ਦਿੱਤੀ ਉਸੇ ਤਰਾਂ ਤੈਨੂੰ
ਰੋਮ ਵਿੱਚ ਭੀ ਸਾਖੀ ਦੇਣੀ ਪਵੇਗੀ ॥

੧੨ ਜਾਂ ਦਿਨ ਚੜ੍ਹਿਆ ਤਾਂ ਯਹੂਦੀਆਂ ਨੇ ਏਕਾ ਕਰ
ਕੇ ਆਖਿਆ ਕਿ ਅਸੀਂ ਜਦ ਤੀਕੁਰ ਪੌਲੁਸ ਨੂੰ ਮਾਰ
ਨਾ ਲਈਏ ਜੇ ਕੁਝ ਖਾਈਏ ਪੀਵੀਏ ਤਾਂ ਸਾਡੇ ਉੱਤੇ
੧੩ ਧ੍ਰਿਗ ਹੋਵੇ ! ੦ ਜਿਨ੍ਹਾਂ ਆਪਸ ਵਿੱਚ ਰਲ ਕੇ ਇਹ ਸੌਂਹ
੧੪ ਖਾਧੀ ਸੀ ਓਹ ਚਾਲੀਆਂ ਤੋਂ ਵੱਧ ਸਨ ੦ ਸੋ ਉਨ੍ਹਾਂ
ਨੇ ਪਰਧਾਨ ਜਾਜਕਾਂ ਅਤੇ ਬਜ਼ੁਰਗਾਂ ਦੇ ਕੋਲ ਜਾ ਕੇ
ਕਿਹਾ ਭਈ ਅਸਾਂ ਆਪਣੇ ਉੱਤੇ ਧ੍ਰਿਗ ਲਈ ਹੈ ਕਿ
ਜਦ ਤੀਕੁਰ ਪੌਲੁਸ ਨੂੰ ਮਾਰ ਨਾ ਲਈਏ ਅਸੀਂ ਕੁਝ
੧੫ ਨਾ ਚੱਖਾਂਗੇ ੦ ਸੋ ਹੁਣ ਤੁਸੀਂ ਸਭਾ ਦੇ ਨਾਲ ਰਲ ਕੇ
ਫ਼ੌਜ ਦੇ ਸਰਦਾਰ ਨੂੰ ਕਹੋ ਜੋ ਉਹ ਨੂੰ ਤੁਹਾਡੇ ਕੋਲ ਲੈ
ਆਵੇ ਭਈ ਜਿੱਕੂੰ ਤੁਸੀਂ ਉਹ ਦੀ ਹਕੀਕਤ ਹੋਰ ਵੀ
ਠੀਕ ਤਰਾਂ ਨਾਲ ਮਲੂਮ ਕਰਨੀ ਚਾਹੁੰਦੇ ਹੋ ਅਤੇ
ਅਸੀਂ ਉਹ ਦੇ ਨੇੜੇ ਆਉਣ ਤੋਂ ਪਹਿਲਾਂ ਹੀ ਉਹ
੧੬ ਦੇ ਮਾਰ ਘੱਤਣ ਨੂੰ ਤਿਆਰ ਹੋ ਰਹਾਂਗੇ ੦ ਪਰ ਪੌਲੁਸ
ਦਾ ਭਣੇਵਾਂ ਉਨ੍ਹਾਂ ਦੇ ਘਾਤ ਲਾਉਣ ਦਾ ਹਾਲ ਸੁਣ
ਕੇ ਆਇਆ ਅਤੇ ਕਿਲੇ ਦੇ ਅੰਦਰ ਜਾ ਕੇ ਪੌਲੁਸ
੧੭ ਨੂੰ ਦੱਸ ਦਿੱਤਾ ੦ ਤਦ ਪੌਲੁਸ ਨੇ ਸੂਬੇਦਾਰਾਂ ਵਿੱਚੋਂ
ਇੱਕ ਨੂੰ ਕੋਲ ਸੱਦ ਕੇ ਆਖਿਆ ਭਈ ਇਸ ਜੁਆਨ
ਨੂੰ ਫ਼ੌਜ ਦੇ ਸਰਦਾਰ ਕੋਲ ਲੈ ਜਾਹ ਕਿਉਂ ਜੋ ਇਸ
੧੮ ਨੇ ਉਹ ਨੂੰ ਕੁਝ ਦੱਸਣਾ ਹੈ ੦ ਸੋ ਉਸ ਨੇ ਉਹ ਨੂੰ
ਆਪਣੇ ਨਾਲ ਲੈ ਕੇ ਸਰਦਾਰ ਕੋਲ ਲਿਆਂਦਾ ਅਤੇ
ਕਿਹਾ, ਪੌਲੁਸ ਕੈਦੀ ਨੇ ਮੈਨੂੰ ਕੋਲ ਸੱਦ ਕੇ ਅਰਜ਼
ਕੀਤੀ ਜੋ ਇਸ ਜੁਆਨ ਨੂੰ ਤੁਹਾਡੇ ਕੋਲ ਲਿਆਵਾਂ
ਕਿ ਉਹ ਨੇ ਤੁਹਾਡੇ ਨਾਲ ਕੋਈ ਗੱਲ ਕਰਨੀ ਹੈ ੦
੧੯ ਉਪਰੰਤ ਸਰਦਾਰ ਨੇ ਉਹ ਦਾ ਹੱਥ ਫੜਿਆ ਅਤੇ
ਲਾਂਭੇ ਲੈ ਜਾ ਕੇ ਇਕਾਂਤ ਵਿੱਚ ਪੁੱਛਿਆ, ਉਹ ਕੀ
੨੦ ਹੈ ਜੋ ਤੈਂ ਮੈਨੂੰ ਦੱਸਣਾ ਹੈ ? ੦ ਉਹ ਬੋਲਿਆ,
ਯਹੂਦੀਆਂ ਨੇ ਏਕਾ ਕੀਤਾ ਹੈ ਕਿ ਤੁਹਾਡੇ ਕੋਲ
ਅਰਜ਼ ਕਰਨ ਜੋ ਤੁਸੀਂ ਭਲਕੇ ਪੌਲੁਸ ਨੂੰ ਸਭਾ
ਵਿੱਚ ਲਿਆਵੋ ਭਈ ਜਿੱਕੂੰ ਤੁਸੀਂ ਉਹ ਦੇ ਵਿਖੇ
ਕੁਝ ਹੋਰ ਵੀ ਠੀਕ ਤਰਾਂ ਨਾਲ ਪੁੱਛਿਆ ਚਾਹੁੰਦੇ
੨੧ ਹੋ ੦ ਸੋ ਤੁਸੀਂ ਉਨ੍ਹਾਂ ਦੀ ਨਾ ਮੰਨਿਓ ਕਿਉਂ ਜੋ ਉਨ੍ਹਾਂ
ਵਿੱਚੋਂ ਚਾਲੀਆਂ ਮਨੁੱਖਾਂ ਤੋਂ ਵੱਧ ਉਹ ਦੀ ਘਾਤ
ਵਿੱਚ ਲੱਗ ਰਹੇ ਹਨ ਜਿਨ੍ਹਾਂ ਆਪਣੇ ਉੱਤੇ ਧ੍ਰਿਗ
ਲਈ ਹੈ ਕਿ ਜਦ ਤਾਈਂ ਉਹ ਨੂੰ ਮਾਰ ਨਾ ਲਈਏ
ਅਸੀਂ ਨਾ ਖਾਵਾਂਗੇ ਨਾ ਪੀਵਾਂਗੇ ਅਤੇ ਹੁਣ ਓਹ

ਤਿਆਰ ਹੋ ਕੇ ਤੁਹਾਡੇ ਹੁਕਮ ਦੀ ਉਡੀਕ ਵਿੱਚ
੨੨ ਬੈਠੇ ਹਨ ੦ ਤਾਂ ਸਰਦਾਰ ਨੇ ਉਸ ਜੁਆਨ ਨੂੰ ਇਹ
ਹੁਕਮ ਦੇ ਕੇ ਵਿਦਿਆ ਕੀਤਾ ਭਈ ਕਿਸੇ ਕੋਲ ਨਾ
੨੩ ਆਖੀਂ ਜੋ ਤੈਂ ਇਹ ਗੱਲ ਮੈਨੂੰ ਦੱਸੀ ਹੈ ੦ ਅਤੇ ਉਸ
ਨੇ ਸੂਬੇਦਾਰਾਂ ਵਿੱਚੋਂ ਦੋ ਜਣਿਆਂ ਨੂੰ ਸੱਦ ਕੇ ਕਿਹਾ
ਭਈ ਦੋ ਸੌ ਸਿਪਾਹੀ ਕੈਸਰਿਯਾ ਨੂੰ ਜਾਣ ਲਈ ਅਰ
ਸੱਤਰ ਅਸਵਾਰ ਅਤੇ ਦੋ ਸੌ ਭਾਲੇਬਰਦਾਰ ਪਹਿਰ
੨੪ ਰਾਤ ਗਈ ਨੂੰ ਤਿਆਰ ਕਰ ਰੱਖੋ ੦ ਅਤੇ ਅਸਵਾਰੀ
ਹਾਜ਼ਰ ਕਰੋ ਜੋ ਓਹ ਪੌਲੁਸ ਨੂੰ ਚੜ੍ਹਾ ਕੇ ਫ਼ੇਲਿਕਸ
੨੫ ਹਾਕਮ ਦੇ ਕੋਲ ਸੁਖ ਸਾਂਦ ਨਾਲ ਪੁਚਾ ਦੇਣ ੦ ਫੇਰ
ਉਸ ਨੇ ਇਸ ਪਰਕਾਰ ਦਾ ਖਤ ਲਿਖਿਆ,—
੨੬ ਕਲੌਦਿਯੁਸ ਲੁਸਿਯਸ ਦਾ ਹਾਕਮ ਫ਼ੇਲਿਕਸ
੨੭ ਬਹਾਦੁਰ ਨੂੰ ਪਰਨਾਮ ੦ ਇਸ ਮਰਦ ਨੂੰ ਜਾਂ ਯਹੂਦੀ
ਲੋਕਾਂ ਨੇ ਫੜ ਕੇ ਮਾਰ ਸੁੱਟਣ ਉੱਤੇ ਲੱਕ ਬੰਨ੍ਹਿਆ
ਤਾਂ ਮੈਂ ਇਹ ਮਲੂਮ ਕਰ ਕੇ ਭਈ ਉਹ ਰੋਮੀ ਹੈ
ਸਿਪਾਹੀਆਂ ਦੇ ਨਾਲ ਜਾ ਕੇ ਇਹ ਨੂੰ ਛੁਡਾ
੨੮ ਲਿਆਇਆ ੦ ਅਤੇ ਜਾਂ ਮੈਂ ਇਹ ਮਲੂਮ ਕਰਨਾ
ਚਾਹਿਆ ਕਿ ਉਨ੍ਹਾਂ ਕਿਸ ਕਾਰਨ ਇਸ ਉੱਤੇ ਨਾਲਸ਼
ਕੀਤੀ ਤਾਂ ਉਨ੍ਹਾਂ ਦੀ ਸਭਾ ਵਿੱਚ ਇਹ ਨੂੰ ਲੈ ਗਿਆ ੦
੨੯ ਸੋ ਮੈਨੂੰ ਪਤਾ ਲੱਗ ਗਿਆ ਜੋ ਉਨ੍ਹਾਂ ਦੀ ਸ਼ਰਾ ਦੇ
ਝਗੜਿਆਂ ਵਿਖੇ ਇਸ ਉੱਤੇ ਨਾਲਸ਼ ਹੋਈ ਹੈ ਪਰ
ਕੋਈ ਇਹੋ ਜਿਹਾ ਦਾਵਾ ਨਹੀਂ ਸੀ ਜੋ ਉਹ ਦੇ ਕਤਲ
੩੦ ਯਾ ਕੈਦ ਦਾ ਕਾਰਨ ਹੋਵੇ ੦ ਜਾਂ ਮੈਨੂੰ ਖਬਰ ਹੋਈ ਜੋ
ਓਹ ਐਸ ਮਰਦ ਦੀ ਘਾਤ ਵਿੱਚ ਲੱਗਣਗੇ ਤਾਂ ਮੈਂ
ਤਾਬੜਤੋੜ ਇਹ ਨੂੰ ਤੁਹਾਡੇ ਕੋਲ ਘੱਲ ਦਿੱਤਾ ਅਤੇ
ਇਹ ਦੇ ਮੁਦਈਆਂ ਨੂੰ ਭੀ ਹੁਕਮ ਕੀਤਾ ਜੋ ਤੁਹਾਡੇ
ਅੱਗੇ ਇਹ ਦੇ ਉੱਤੇ ਨਾਲਸ਼ ਕਰਨ ॥
੩੧ ਉਪਰੰਤ ਸਿਪਾਹੀਆਂ ਨੇ ਹੁਕਮ ਅਨੁਸਾਰ ਪੌਲੁਸ ਨੂੰ
ਲੈ ਕੇ ਰਾਤੋ ਰਾਤ ਅੰਤਿਪਤ੍ਰਿਸ ਵਿੱਚ ਪੁਚਾਇਆ ੦
੩੨ ਪਰ ਅਗਲੇ ਭਲਕ ਅਸਵਾਰਾਂ ਨੂੰ ਉਹ ਦੇ ਨਾਲ
੩੩ ਜਾਣ ਲਈ ਛੱਡ ਕੇ ਓਹ ਆਪ ਕਿਲੇ ਨੂੰ ਮੁੜੇ ੦ ਸੋ
ਉਨ੍ਹਾਂ ਨੇ ਕੈਸਰਿਯਾ ਵਿੱਚ ਆਣ ਕੇ ਹਾਕਮ ਨੂੰ ਖਤ
ਦੇ ਦਿੱਤਾ ਅਤੇ ਪੌਲੁਸ ਨੂੰ ਵੀ ਉਹ ਦੇ ਅੱਗੇ ਹਾਜ਼ਰ
੩੪ ਕੀਤਾ ੦ ਉਸ ਨੇ ਖਤ ਪੜ੍ਹ ਕੇ ਪੁੱਛਿਆ ਭਈ ਉਹ
ਕਿਹੜੇ ਸੂਬੇ ਦਾ ਹੈ ਅਰ ਜਦ ਮਲੂਮ ਕੀਤਾ ਜੋ ਉਹ
੩੫ ਕਿਲਿਕਿਯਾ ਦਾ ਹੈ ੦ ਤਾਂ ਕਿਹਾ ਕਿ ਤੇਰੇ ਮੁਦਈ
ਭੀ ਆ ਲੈਣ ਤਦ ਮੈਂ ਤੇਰੀ ਸੁਣਾਂਗਾ ਅਤੇ ਹੁਕਮ
ਦਿੱਤਾ ਜੋ ਹੇਰੋਦੇਸ ਦੇ ਮਹਿਲ ਵਿੱਚ ਉਹ ਨੂੰ ਚੌਕਸੀ
ਨਾਲ ਰੱਖੋ ॥

## ਪੌਲੁਸ ਫ਼ੇਲਿਕਸ ਦੇ ਅੱਗੇ

੨੪ ਪੰਜਾਂ ਦਿਨਾਂ ਪਿੱਛੋਂ ਹਨਾਨਿਯਾਹ ਸਰਦਾਰ
ਜਾਜਕ ਕਈ ਬਜ਼ੁਰਗਾਂ ਸਣੇ ਤਰਤੁੱਲੁਸ ਨਾਮੇ ਇੱਕ
ਵਕੀਲ ਨੂੰ ਨਾਲ ਲੈ ਕੇ ਆਇਆ ਅਤੇ ਉਨ੍ਹਾਂ ਨੇ
੨ ਪੌਲੁਸ ਦੇ ਵਿਰੁੱਧ ਹਾਕਮ ਦੇ ਕੰਨ ਭਰੇ ੦ ਅਤੇ ਜਾਂ
ਉਹ ਬੁਲਾਇਆ ਗਿਆ ਤਾਂ ਤਰਤੁੱਲੁਸ ਇਹ ਕਹਿ ਕੇ
ਉਸ ਉੱਤੇ ਦੋਸ਼ ਲਾਉਣ ਲੱਗਾ ਜੋ ਹੇ ਫ਼ੇਲਿਕਸ
ਬਹਾਦੁਰ, ਇਸ ਲਈ ਜੋ ਅਸੀਂ ਤੁਹਾਡੇ ਵਸੀਲੇ ਵੱਡਾ
ਸੁਖ ਭੋਗਦੇ ਹਾਂ ਅਤੇ ਤੁਹਾਡੀ ਦੂਰ ਅੰਦੇਸ਼ੀ ਨਾਲ
੩ ਐਸ ਕੌਮ ਦੇ ਬਹੁਤ ਸਾਰੇ ਕੰਮ ਸੌਰਦੇ ਹਨ ੦ ਅਸੀਂ
ਹਰ ਪਰਕਾਰ ਅਤੇ ਸਭਨੀਂ ਥਾਈਂ ਇਹ ਗੱਲ ਵੱਡੇ
੪ ਸ਼ੁਕਰ ਨਾਲ ਮੰਨ ਲੈਂਦੇ ਹਾਂ ੦ ਪਰ ਇਸ ਲਈ ਜੋ
ਤੁਹਾਨੂੰ ਬਹੁਤ ਔਖਾ ਨਾ ਕਰਾਂ ਮੈਂ ਇਹ ਬੇਨਤੀ ਕਰਦਾ
ਹਾਂ ਜੋ ਤੁਸੀਂ ਕਿਰਪਾ ਕਰ ਕੇ ਸਾਡੀਆਂ ਥੋੜੀਆਂ
੫ ਜੇਹੀਆਂ ਗੱਲਾਂ ਸੁਣ ਲਓ ੦ ਕਿਉਂ ਜੋ ਅਸਾਂ ਇਸ
ਮਨੁੱਖ ਨੂੰ ਇੱਕ ਬਲਾ ਅਤੇ ਸਾਰੀ ਦੁਨੀਆ ਦੇ ਸਭ
ਯਹੂਦੀਆਂ ਵਿੱਚ ਪਸਾਦ ਪਾਉਣ ਵਾਲਾ ਵੇਖਿਆ
੬ ਅਤੇ ਉਹ ਨਾਸਰੀਆਂ ਦੇ ਪੰਥ ਦਾ ਆਗੂ ਹੈ ੦ ਇਸ
ਨੇ ਹੈਕਲ ਨੂੰ ਭੀ ਭਰਿਸ਼ਟ ਕਰਨ ਦਾ ਜਤਨ ਕੀਤਾ।
੮ ਸੋ ਅਸਾਂ ਇਹ ਨੂੰ ਫੜ ਭੀ ਲਿਆ ੦ ਅਤੇ ਤੁਸੀਂ
ਆਪ ਜਾਚ ਕਰ ਕੇ ਉਨ੍ਹਾਂ ਸਾਰੀਆਂ ਗੱਲਾਂ ਦੇ ਵਿਖੇ
ਜੋ ਅਸੀਂ ਇਹ ਦੇ ਜ਼ੁੰਮੇ ਲਾਉਂਦੇ ਹਾਂ ਇਸ ਤੋਂ ਮਲੂਮ
੯ ਕਰ ਸੱਕੋਗੇ ੦ ਯਹੂਦੀਆਂ ਨੇ ਵੀ ਏਕਾ ਕਰ ਕੇ
ਕਿਹਾ ਜੋ ਏਹ ਗੱਲਾਂ ਇਸੇ ਤਰਾਂ ਹਨ ॥
੧੦ ਫੇਰ ਜਾਂ ਹਾਕਮ ਨੇ ਪੌਲੁਸ ਨੂੰ ਬੋਲਣ ਦੀ ਸੈਨਤ
ਕੀਤੀ ਤਾਂ ਉਹ ਨੇ ਉੱਤਰ ਦਿੱਤਾ,—
ਮੈਨੂੰ ਮਲੂਮ ਹੈ ਜੋ ਤੁਸੀਂ ਬਹੁਤ ਵਰਿਹਾਂ ਤੋਂ ਐਸ
ਕੌਮ ਦੇ ਹਾਕਮ ਹੋ ਇਸ ਲਈ ਮੈਂ ਹੌਸਲੇ ਨਾਲ
੧੧ ਆਪਣਾ ਉਜ਼ਰ ਬਿਆਨ ਕਰਦਾ ਹਾਂ ੦ ਕਿਉਂਕਿ
ਤੁਸੀਂ ਜਾਣ ਸੱਕਦੇ ਹੋ ਜੋ ਬਾਰਾਂ ਦਿਨਾਂ ਤੋਂ ਵੱਧ
ਨਹੀਂ ਹੋਏ ਕਿ ਮੈਂ ਬੰਦਗੀ ਕਰਨ ਲਈ ਯਰੂਸ਼ਲਮ
੧੨ ਨੂੰ ਗਿਆ ਸਾਂ ੦ ਅਤੇ ਉਨ੍ਹਾਂ ਨੇ ਹੈਕਲ ਵਿੱਚ ਮੈਨੂੰ

ਕਿਸੇ ਦੇ ਨਾਲ ਬਹਿਸ ਕਰਦੇ ਯਾ ਲੋਕਾਂ ਵਿੱਚ
ਬਲਵਾ ਮਚਾਉਂਦੇ ਨਹੀਂ ਵੇਖਿਆ, ਨਾ ਤਾਂ ਸਮਾਜਾਂ
੧੩ ਵਿੱਚ, ਨਾ ਸ਼ਹਿਰ ਵਿੱਚ ੦ ਅਤੇ ਨਾ ਉਨ੍ਹਾਂ ਗੱਲਾਂ ਨੂੰ
ਜਿਨ੍ਹਾਂ ਦਾ ਹੁਣ ਮੇਰੇ ਉੱਤੇ ਦੋਸ਼ ਲਾਉਂਦੇ ਹਨ
੧੪ ਤੁਹਾਡੇ ਅੱਗੇ ਸਾਬਤ ਕਰ ਸੱਕਦੇ ਹਨ ੦ ਪਰ ਮੈਂ
ਤੁਹਾਡੇ ਅੱਗੇ ਇਹ ਮੰਨ ਲੈਂਦਾ ਹਾਂ ਭਈ ਜਿਸ ਰਾਹ
ਨੂੰ ਓਹ ਕੁਰਾਹ ਕਰਕੇ ਆਖਦੇ ਹਨ ਓਸੇ ਦੇ ਅਨੁਸਾਰ
ਮੈਂ ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ ਦੀ
ਉਪਾਸਨਾ ਕਰਦਾ ਹਾਂ ਅਤੇ ਸਾਰੀਆਂ ਗੱਲਾਂ ਨੂੰ
ਮੰਨਦਾ ਹਾਂ ਜਿਹੜੀਆਂ ਸ਼ਰਾ ਨਾਲ ਮਿਲਦੀਆਂ ਹਨ
ਅਤੇ ਜਿਹੜੀਆਂ ਨਬੀਆਂ ਵਿੱਚ ਲਿਖੀਆਂ ਹੋਈਆਂ
੧੫ ਹਨ ੦ ਅਤੇ ਪਰਮੇਸ਼ੁਰ ਤੋਂ ਇਹ ਆਸ ਰੱਖਦਾ ਹਾਂ
ਜਿਹ ਦੀ ਏਹ ਆਪ ਵੀ ਉਡੀਕ ਕਰਦੇ ਹਨ ਕਿ
ਭਾਵੇਂ ਧਰਮੀ, ਭਾਵੇਂ ਕੁਧਰਮੀ ਦੋਹਾਂ ਦਾ ਜੀ ਉੱਠਣਾ
੧੬ ਹੋਵੇਗਾ ੦ ਮੈਂ ਆਪ ਭੀ ਇਸ ਵਿੱਚ ਜਤਨ ਕਰਦਾ
ਹਾਂ ਜੋ ਪਰਮੇਸ਼ੁਰ ਅਤੇ ਮਨੁੱਖਾਂ ਦੇ ਸਾਹਮਣੇ ਕਦੇ
੧੭ ਮੇਰਾ ਮਨ ਮੈਨੂੰ ਦੋਸ਼ੀ ਨਾ ਕਰੇ ੦ ਕਈਆਂ ਵਰਿਹਾਂ
ਪਿੱਛੋਂ ਮੈਂ ਆਪਣੀ ਕੌਮ ਦੇ ਲਈ ਦਾਨ ਪੁਚਾਉਣ
੧੮ ਅਤੇ ਭੇਟ ਚੜ੍ਹਾਉਣ ਆਇਆ ੦ ਇਨ੍ਹਾਂ ਹੀ ਗੱਲਾਂ
ਵਿੱਚ ਉਨ੍ਹਾਂ ਨੇ ਮੈਨੂੰ ਹੈਕਲ ਵਿੱਚ ਸ਼ੁੱਧ ਹੋਏ ਵੇਖਿਆ
੧੯ ਨਾ ਤਾਂ ਭੀੜ ਅਤੇ ਨਾ ਰੌਲੇ ਨਾਲ ੦ ਪਰ ਆਸਿਯਾ ਦੇ
ਕਈ ਯਹੂਦੀ ਸਨ ਜਿਨ੍ਹਾਂ ਨੂੰ ਚਾਹੀਦਾ ਸੀ ਜੋ ਤੁਹਾਡੇ
ਅੱਗੇ ਹਾਜ਼ਰ ਹੁੰਦੇ ਅਤੇ ਜੇ ਉਨ੍ਹਾਂ ਦਾ ਮੇਰੇ ਉੱਤੇ ਕੋਈ
੨੦ ਦਾਵਾ ਹੁੰਦਾ ਤਾਂ ਨਾਲਸ਼ ਕਰਦੇ ੦ ਅਥਵਾ ਏਹੋ ਆਪ
ਕਹਿ ਦੇਣ ਭਈ ਉਨ੍ਹਾਂ ਨੇ ਜਦ ਮੈਂ ਸਭਾ ਦੇ ਅੱਗੇ
ਖੜਾ ਸਾਂ ਮੇਰੇ ਵਿੱਚ ਕੀ ਬੁਰਿਆਈ ਵੇਖੀ ? ੦
੨੧ ਬਿਨਾ ਇਸ ਇੱਕ ਗੱਲ ਦੇ ਜਿਹੜੀ ਮੈਂ ਉਨ੍ਹਾਂ ਵਿੱਚ
ਖੜੇ ਪੁਕਾਰ ਕੇ ਆਖੀ ਸੀ ਭਈ ਮੁਰਦਿਆਂ ਦੇ ਜੀ
ਉੱਠਣ ਦੇ ਵਿਖੇ ਅੱਜ ਮੇਰੇ ਉੱਤੇ ਦੋਸ਼ ਲਾਈਦਾ
ਹੈ ॥

੨੨ ਪਰ ਫ਼ੇਲਿਕਸ ਨੇ ਜਿਹੜਾ ਇਸ ਪੰਥ ਦੀਆਂ ਗੱਲਾਂ
ਨੂੰ ਚੰਗੀ ਤਰਾਂ ਜਾਣਦਾ ਸੀ ਇਹ ਕਹਿ ਕੇ ਉਨ੍ਹਾਂ ਨੂੰ
ਟਾਲ ਦਿੱਤਾ ਕਿ ਜਾਂ ਲੁਸਿਯਸ ਫ਼ੌਜ ਦਾ ਸਰਦਾਰ
ਆਊ ਤਾਂ ਮੈਂ ਤੁਹਾਡੀਆਂ ਗੱਲਾਂ ਦਾ ਨਬੇੜਾ
੨੩ ਕਰਾਂਗਾ ੦ ਫੇਰ ਉਹ ਨੇ ਸੂਬੇਦਾਰ ਨੂੰ ਹੁਕਮ ਦਿੱਤਾ ਜੋ
ਪੌਲੁਸ ਨੂੰ ਨਜ਼ਰ ਬੰਦ ਰੱਖ ਅਤੇ ਉਹ ਨੂੰ ਚੈਨ ਕਰਨ
ਦਿਹ ਅਤੇ ਉਸ ਦੇ ਆਪਣਿਆਂ ਵਿੱਚੋਂ ਕਿਸੇ ਨੂੰ ਉਹ
ਦੀ ਟਹਿਲ ਕਰਨ ਤੋਂ ਨਾ ਰੋਕ ॥

੨੪ ਪਰ ਕਈਆਂ ਦਿਨਾਂ ਪਿੱਛੋਂ ਫ਼ੇਲਿਕਸ ਆਪਣੀ
ਪਤਨੀ ਦਰੂਸਿੱਲਾ ਸਣੇ ਜਿਹੜੀ ਯਹੂਦਣ ਸੀ ਆਇਆ
ਅਤੇ ਪੌਲੁਸ ਨੂੰ ਬੁਲਵਾ ਕੇ ਮਸੀਹ ਯਿਸੂ ਦੇ ਉੱਤੇ
੨੫ ਨਿਹਚਾ ਕਰਨ ਦੇ ਵਿਖੇ ਉਸ ਤੋਂ ਸੁਣਿਆ ੦ ਜਾਂ ਉਹ
ਧਰਮ ਅਤੇ ਸੰਜਮ ਅਤੇ ਹੋਣ ਵਾਲੀ ਅਦਾਲਤ ਦੇ
ਵਿਖੇ ਬਚਨ ਸੁਣਾ ਰਿਹਾ ਸੀ ਤਾਂ ਫ਼ੇਲਿਕਸ ਨੇ ਭੈ ਖਾਧਾ
ਅਤੇ ਉੱਤਰ ਦਿੱਤਾ ਭਈ ਐਤਕੀ ਤੂੰ ਜਾਹ, ਫੇਰ
੨੬ ਵਿਹਲ ਪਾ ਕੇ ਤੈਨੂੰ ਬੁਲਾਵਾਂਗਾ ੦ ਨਾਲੇ ਇਹ ਵੀ
ਆਸ ਰੱਖਦਾ ਸੀ ਭਈ ਪੌਲੁਸ ਮੈਨੂੰ ਕੁਝ ਰੋਕੜ
ਦੇਵੇਗਾ । ਇਸੇ ਗੱਲੇ ਉਹ ਨੂੰ ਬਹੁਤ ਵਾਰੀ ਸਦਵਾ ਕੇ
੨੭ ਉਸ ਨਾਲ ਗੱਲ ਬਾਤ ਕਰਦਾ ਹੁੰਦਾ ਸੀ ੦ ਅਤੇ ਜਾਂ
ਦੋ ਵਰਹੇ ਪੂਰੇ ਹੋਏ ਪੁਰਕਿਯੁਸ ਫ਼ੇਸਤੁਸ ਫ਼ੇਲਿਕਸ ਦੇ
ਥਾਂ ਹਾਕਮ ਹੋ ਕੇ ਆਇਆ ਅਤੇ ਫ਼ੇਲਿਕਸ ਜੋ ਇਹ
ਚਾਹੁੰਦਾ ਸੀ ਭਈ ਯਹੂਦੀਆਂ ਨੂੰ ਪਰਸੰਨ ਕਰੇ ਪੌਲੁਸ
ਨੂੰ ਕੈਦ ਵਿੱਚ ਹੀ ਛੱਡ ਗਿਆ ॥

### ਪੌਲੁਸ ਕੈਸਰ ਦੀ ਦੁਹਾਈ ਦਿੰਦਾ ਹੈ

੨੫ ਉਪਰੰਤ ਫ਼ੇਸਤੁਸ ਉਸ ਸੂਬੇ ਵਿੱਚ ਪਹੁੰਚ ਕੇ
ਤਿੰਨਾਂ ਦਿਨਾਂ ਦੇ ਮਗਰੋਂ ਕੈਸਰਿਯਾ ਤੋਂ ਯਰੂਸ਼ਲਮ ਨੂੰ
੨ ਗਿਆ ੦ ਤਾਂ ਪਰਧਾਨ ਜਾਜਕਾਂ ਅਤੇ ਯਹੂਦੀਆਂ ਦੇ
ਸਰਦਾਰਾਂ ਨੇ ਪੌਲੁਸ ਦੇ ਵਿਰੁੱਧ ਉਹ ਦੇ ਕੰਨ ਭਰੇ ੦
੩ ਅਤੇ ਉਸ ਦੀਆਂ ਮਿੰਨਤਾਂ ਕਰ ਕੇ ਉਹ ਦੇ ਵਿਰੁੱਧ
ਐਨੀ ਰਿਆਇਤ ਚਾਹੀ ਜੋ ਉਹ ਨੂੰ ਯਰੂਸ਼ਲਮ ਨੂੰ
ਬੁਲਾਵੇ ਅਤੇ ਘਾਤ ਵਿੱਚ ਸਨ ਜੋ ਉਹ ਨੂੰ ਰਸਤੇ ਵਿੱਚ
੪ ਹੀ ਮਾਰ ਘੱਤਣ ੦ ਉਪਰੰਤ ਫ਼ੇਸਤੁਸ ਨੇ ਉੱਤਰ ਦਿੱਤਾ
ਜੋ ਪੌਲੁਸ ਕੈਸਰਿਯਾ ਵਿੱਚ ਨਜ਼ਰ ਬੰਦ ਹੈ ਅਤੇ ਮੈਂ
੫ ਆਪ ਉੱਥੇ ਛੇਤੀ ਜਾਣ ਨੂੰ ਤਿਆਰ ਹਾਂ ੦ ਫੇਰ
ਬੋਲਿਆ, ਜਿਹੜੇ ਤੁਹਾਡੇ ਵਿੱਚੋਂ ਗੱਲਕਰ ਹੋਣ ਉਹ
ਮੇਰੇ ਨਾਲ ਚੱਲਣ ਅਤੇ ਜੇ ਉਸ ਵਿੱਚ ਕੋਈ ਔਗੁਣ
ਹੋਵੇ ਤਾਂ ਉਹ ਦੇ ਉੱਤੇ ਨਾਲਸ਼ ਕਰਨ ॥

੬ ਉਹ ਉਨ੍ਹਾਂ ਵਿੱਚ ਕੋਈ ਅੱਠ ਦਸ ਦਿਨ ਰਹਿ
ਕੇ ਕੈਸਰਿਯਾ ਨੂੰ ਗਿਆ ਅਰ ਅਗਲੇ ਭਲਕ
ਅਦਾਲਤ ਦੀ ਗੱਦੀ ਉੱਤੇ ਬੈਠ ਕੇ ਹੁਕਮ ਦਿੱਤਾ ਜੋ
ਪੌਲੁਸ ਨੂੰ ਲਿਆਉਣ ੦ ਜਾਂ ਉਹ ਹਾਜ਼ਰ ਹੋਇਆ ਤਾਂ

ਯਹੂਦੀ ਜਿਹੜੇ ਯਰੂਸ਼ਲਮ ਤੋਂ ਆਏ ਸਨ ਉਹ ਦੇ
ਉਦਾਲੇ ਖੜੇ ਹੋ ਕੇ ਉਸ ਉੱਤੇ ਬਹੁਤ ਸਾਰੀਆਂ ਭਾਰੀਆਂ
ਤੁਹਮਤਾਂ ਲਾਉਣ ਲੱਗੇ ਜਿਨ੍ਹਾਂ ਨੂੰ ਸਾਬਤ ਨਾ ਕਰ
੮ ਸੱਕੇ ੦ ਪਰ ਪੌਲੁਸ ਨੇ ਆਪਣੇ ਉਜ਼ਰ ਵਿੱਚ ਕਿਹਾ
ਭਈ ਨਾ ਤਾਂ ਮੈਂ ਯਹੂਦੀਆਂ ਦੀ ਸ਼ਰਾ ਦਾ, ਨਾ ਹੈਕਲ
੯ ਦਾ, ਨਾ ਕੈਸਰ ਦਾ ਕੁਝ ਵਿਗਾੜਿਆ ਹੈ ੦ ਪਰ
ਫ਼ੇਸਤੁਸ ਨੇ ਜੋ ਚਾਹੁੰਦਾ ਸੀ ਭਈ ਯਹੂਦੀਆਂ ਨੂੰ
ਪਰਸੰਨ ਕਰੇ ਅੱਗੋਂ ਪੌਲੁਸ ਨੂੰ ਆਖਿਆ, ਕੀ ਤੂੰ
ਯਰੂਸ਼ਲਮ ਨੂੰ ਜਾਣਾ ਚਾਹੁੰਦਾ ਹੈਂ ਭਈ ਉੱਥੇ ਮੇਰੇ
ਅੱਗੇ ਇਨ੍ਹਾਂ ਗੱਲਾਂ ਵਿਖੇ ਤੇਰਾ ਨਿਆਉਂ ਕੀਤਾ
੧੦ ਜਾਵੇ ? ੦ ਪੌਲੁਸ ਨੇ ਕਿਹਾ, ਮੈਂ ਕੈਸਰੀ ਅਦਾਲਤ ਦੀ
ਗੱਦੀ ਦੇ ਅੱਗੇ ਖੜਾ ਹਾਂ । ਚਾਹੀਦਾ ਹੈ ਕਿ ਮੇਰਾ
ਨਿਆਉਂ ਏੱਥੇ ਹੀ ਹੋਵੇ । ਯਹੂਦੀਆਂ ਦੇ ਉੱਤੇ ਮੈਂ
ਕੋਈ ਵਾਧਾ ਨਹੀਂ ਕੀਤਾ ਜਿਵੇਂ ਤੁਸੀਂ ਵੀ ਅੱਛੀ ਤਰਾਂ
੧੧ ਜਾਣਦੇ ਹੋ ੦ ਸੋ ਜੇ ਮੈਂ ਕੋਈ ਵਾਧਾ ਕੀਤਾ ਅਤੇ
ਕਤਲ ਦੇ ਲਾਇਕ ਕੋਈ ਕੰਮ ਕੀਤਾ ਹੋਵੇ ਤਾਂ ਮੈਂ
ਕਤਲ ਹੋਣ ਵਿੱਚ ਉਜ਼ਰ ਨਹੀਂ ਕਰਦਾ ਪਰ ਜੇ ਉਨ੍ਹਾਂ
ਗੱਲਾਂ ਦਾ ਕੁਝ ਅਸਲ ਨਾ ਹੋਵੇ ਜਿਨ੍ਹਾਂ ਦਾ ਏਹ ਮੇਰੇ
ਉੱਤੇ ਦੋਸ਼ ਲਾਉਂਦੇ ਹਨ ਤਾਂ ਕਿਸੇ ਦੀ ਮਜਾਲ ਨਹੀਂ
ਜੋ ਮੈਨੂੰ ਉਨ੍ਹਾਂ ਦੇ ਹਵਾਲੇ ਕਰੇ । ਮੈਂ ਕੈਸਰ ਦੀ ਦੁਹਾਈ
੧੨ ਦਿੰਦਾ ਹਾਂ ! ੦ ਤਦ ਫ਼ੇਸਤੁਸ ਨੇਂ ਸਲਾਹਕਾਰਾਂ ਨਾਲ
ਗੱਲ ਗਿਣ ਕੇ ਉੱਤਰ ਦਿੱਤਾ ਭਈ ਤੈਂ ਕੈਸਰ ਦੀ
ਦੁਹਾਈ ਦਿੱਤੀ ਹੈ, ਤੂੰ ਕੈਸਰ ਹੀ ਦੇ ਕੋਲ ਜਾਏਂਗਾ ! ॥
੧੩ ਕੁਝ ਦਿਨ ਬੀਤੇ ਰਾਜਾ ਅਗ੍ਰਿੱਪਾ ਅਤੇ ਬਰਨੀਕੇ
ਕੈਸਰਿਯਾ ਵਿੱਚ ਫ਼ੇਸਤੁਸ ਦੀ ਆਉ ਭਗਤ ਨੂੰ ਆਏ ੦
੧੪ ਅਰ ਜਾਂ ਓਹ ਉੱਥੇ ਕਈ ਦਿਨ ਰਹੇ ਤਾਂ ਫ਼ੇਸਤੁਸ ਨੇ
ਪੌਲੁਸ ਦੀ ਵਿਥਿਆ ਰਾਜੇ ਨੂੰ ਸੁਣਾ ਕੇ ਕਿਹਾ ਜੋ ਇੱਕ
ਮਨੁੱਖ ਹੈ ਜਿਹ ਨੂੰ ਫ਼ੇਲਿਕਸ ਕੈਦ ਵਿੱਚ ਛੱਡ ਗਿਆ ੦
੧੫ ਅਤੇ ਜਾਂ ਮੈਂ ਯਰੂਸ਼ਲਮ ਵਿੱਚ ਸਾਂ ਤਾਂ ਪਰਧਾਨ ਜਾਜਕਾਂ
ਅਤੇ ਯਹੂਦੀਆਂ ਦੇ ਬਜ਼ੁਰਗਾਂ ਨੇ ਉਹ ਦੇ ਵਿਖੇ ਮੇਰੇ
ਕੰਨੀਂ ਗੱਲਾਂ ਪਾਈਆਂ ਅਤੇ ਅਰਜ਼ ਕੀਤੀ ਜੋ ਉਸ ਤੇ
੧੬ ਸਜ਼ਾ ਦਾ ਹੁਕਮ ਹੋਵੇ ੦ ਉਨ੍ਹਾਂ ਨੂੰ ਮੈਂ ਇਹ ਉੱਤਰ
ਦਿੱਤਾ ਭਈ ਰੋਮੀਆਂ ਦਾ ਕਾਨੂਨ ਨਹੀਂ ਹੈ ਜੋ ਕਿਸੇ
ਮਨੁੱਖ ਨੂੰ ਹਵਾਲੇ ਕਰਨ ਜਿੰਨਾ ਚਿਰ ਮੁਦਾਅਲੈ ਆਪਣੇ
ਮੁਦਈਆਂ ਦੇ ਰੋਬਰੂ ਹੋ ਕੇ ਦਾਵੇ ਦਾ ਜਵਾਬ ਦੇਣ
੧੭ ਦਾ ਮੌਕਾ ਨਾ ਪਾਵੇ ੦ ਸੋ ਜਾਂ ਓਹ ਐੱਥੇ ਆਣ
ਇਕੱਠੇ ਹੋਏ ਤਾਂ ਮੈਂ ਕੁਝ ਢਿੱਲ ਨਾ ਕੀਤੀ ਸਗੋਂ
ਅਗਲੇ ਭਲਕ ਅਦਾਲਤ ਦੀ ਗੱਦੀ ਤੇ ਬੈਠ ਕੇ ਹੁਕਮ
੧੮ ਦਿੱਤਾ ਜੋ ਉਸ ਮਨੁੱਖ ਨੂੰ ਹਾਜ਼ਰ ਕਰਨ ੦ ਪਰ ਜਾਂ ਉਹ
ਦੇ ਮੁਦਈ ਖੜੇ ਹੋਏ ਤਾਂ ਉਨ੍ਹਾਂ ਨੇ ਇਹੋ ਜਿਹੀ ਕੋਈ
ਬੁਰੀ ਗੱਲ ਉਹ ਦੇ ਜੁੰਮੇ ਨਾ ਲਾਈ ਜਿਹੀ ਮੈਂ ਸਮਝਦਾ
੧੯ ਸਾਂ ੦ ਪਰ ਓਹ ਆਪਣੀ ਦੇਵਪੂਜਾ ਵਿਖੇ ਅਤੇ ਕਿਸੇ
ਯਿਸੂ ਦੇ ਵਿਖੇ ਜੋ ਮਰ ਚੁੱਕਿਆ ਪਰ ਪੌਲੁਸ ਆਖਦਾ
ਸੀ ਭਈ ਉਹ ਤਾਂ ਜੀਉਂਦਾ ਹੈ ਉਸ ਨਾਲ ਝਗੜਾ
੨੦ ਕਰਦੇ ਸਨ ੦ ਜਾਂ ਮੈਂ ਦੁਬਧਾ ਵਿੱਚ ਪਿਆ ਕਿ ਇਨ੍ਹਾਂ
ਗੱਲਾਂ ਦਾ ਕਿੱਕੁਰ ਨਿਬੇੜਾ ਕਰਾਂ ਤਾਂ ਮੈਂ ਪੁੱਛਿਆ, ਤੂੰ
ਯਰੂਸ਼ਲਮ ਵਿੱਚ ਜਾਣ ਨੂੰ ਰਾਜੀ ਹੈਂ ਜੋ ਉੱਥੇ ਇਨ੍ਹਾਂ
੨੧ ਗੱਲਾਂ ਦੇ ਵਿਖੇ ਤੇਰਾ ਨਿਆਉਂ ਹੋਵੇ ? ੦ ਪਰ ਜਾਂ
ਪੌਲੁਸ ਨੇ ਦੁਹਾਈ ਦਿੱਤੀ ਜੋ ਮੇਰਾ ਨਿਆਉਂ ਪਾਤਸ਼ਾਹ
ਦੀ ਅਦਾਲਤ ਉੱਤੇ ਰਹਿਣ ਦਿਓ ਤਾਂ ਮੈਂ ਹੁਕਮ
ਦਿੱਤਾ ਜੋ ਉਹ ਨਜ਼ਰਬੰਦ ਰਹੇ ਜਦ ਤਾਈਂ ਮੈਂ ਉਹ ਨੂੰ
੨੨ ਕੈਸਰ ਕੋਲ ਨਾ ਭੇਜਾਂ ੦ ਉਪਰੰਤ ਅਗ੍ਰਿੱਪਾ ਨੇ ਫ਼ੇਸਤੁਸ
ਨੂੰ ਕਿਹਾ ਕਿ ਮੈਂ ਆਪ ਭੀ ਉਸ ਮਨੁੱਖ ਦੀ ਸੁਣਿਆ
ਚਾਹੁੰਦਾ ਹਾਂ । ਉਹ ਬੋਲਿਆ, ਤੂੰ ਭਲਕੇ ਉਹ ਦੀ
ਸੁਣ ਲਵੀਂ ॥
੨੩ ਸੋ ਦੂਜੇ ਦਿਨ ਜਾਂ ਅਗ੍ਰਿੱਪਾ ਅਤੇ ਬਰਨੀਕੇ ਵੱਡੀ
ਧੂਮ ਧਾਮ ਨਾਲ ਆਏ ਅਤੇ ਫੌਜ ਦੇ ਸਰਦਾਰਾਂ ਅਤੇ
ਸ਼ਹਿਰ ਦੇ ਉੱਤਮ ਲੋਕਾਂ ਸਣੇ ਕਚਹਿਰੀ ਵਿੱਚ ਜਾ
ਵੜੇ ਤਾਂ ਫ਼ੇਸਤੁਸ ਦੇ ਹੁਕਮ ਨਾਲ ਪੌਲੁਸ ਨੂੰ
੨੪ ਲਿਆਏ ੦ ਤਦ ਫ਼ੇਸਤੁਸ ਨੇ ਆਖਿਆ, ਹੇ ਰਾਜਾ
ਅਗ੍ਰਿੱਪਾ ਅਤੇ ਸਭ ਲੋਕੋ ਜਿਹੜੇ ਐੱਥੇ ਸਾਡੇ ਨਾਲ
ਹਾਜ਼ਰ ਹੋ, ਤੁਸੀਂ ਐਸ ਮਨੁੱਖ ਨੂੰ ਵੇਖਦੇ ਹੋ ਜਿਹ ਦੇ
ਕਾਰਨ ਯਹੂਦੀਆਂ ਦੇ ਸਾਰੇ ਲੋਕ ਯਰੂਸ਼ਲਮ ਵਿੱਚ
ਅਰ ਐੱਥੇ ਭੀ ਮੇਰੇ ਪਿੱਛੇ ਪਏ ਅਤੇ ਇਹ ਡੰਡ
ਪਾਉਂਦੇ ਸਨ ਜੋ ਇਹ ਦਾ ਅੱਗੇ ਨੂੰ ਜੀਉਂਦਾ ਰਹਿਣਾ
੨੫ ਹੀ ਜੋਗ ਨਹੀਂ ੦ ਪਰ ਮੈਂ ਜਾਣ ਲਿਆ ਜੋ ਉਹ ਨੇ
ਕਤਲ ਦੇ ਲਾਇਕ ਕੁਝ ਨਹੀਂ ਕੀਤਾ ਅਤੇ ਜਦੋਂ ਉਸ
ਨੇ ਆਪ ਪਾਤਸ਼ਾਹ ਦੀ ਦੁਹਾਈ ਦਿੱਤੀ ਤਦ ਮੈਂ ਠਾਣ
੨੬ ਲਿਆ ਜੋ ਉਹ ਨੂੰ ਘੱਲ ਦਿਆਂ ੦ ਪਰ ਮੈਨੂੰ ਉਹ ਦੇ
ਵਿਖੇ ਕੋਈ ਠੀਕ ਗੱਲ ਨਹੀਂ ਦਿੱਸਦੀ ਜੋ ਆਪਣੇ
ਮਾਲਕ ਨੂੰ ਲਿਖਾਂ ਇਸ ਲਈ ਮੈਂ ਉਹ ਨੂੰ ਤੁਹਾਡੇ ਅੱਗੇ
ਅਤੇ ਨਿੱਜ ਕਰਕੇ, ਹੇ ਰਾਜਾ ਅਗ੍ਰਿੱਪਾ, ਤੇਰੇ ਅੱਗੇ

ਹਾਜ਼ਰ ਕੀਤਾ ਹੈ ਜੋ ਤਹਕੀਕਾਤ ਦੇ ਪਿੱਛੋਂ ਮੈਂ ਕੁਝ
੨੭ ਲਿਖ ਸੱਕਾਂ ੦ ਕਿਉਂ ਜੋ ਮੈਨੂੰ ਇਹ ਸਿਆਣੀ ਗੱਲ
ਨਹੀਂ ਮਲੂਮ ਹੁੰਦੀ ਭਈ ਇੱਕ ਕੈਦੀ ਨੂੰ ਘੱਲਾਂ ਅਤੇ
ਨਾਲ ਹੀ ਨਾ ਦੱਸਾਂ ਜੋ ਕੀ ਕੀ ਦੋਸ਼ ਉਹ ਦੇ ਜ਼ੁੰਮੇ ਲਾਏ
ਹਨ ॥

## ੨੬ ਪੌਲੁਸ ਰਾਜਾ ਅਗ੍ਰਿੱਪਾ ਦੇ ਅੱਗੇ ਉਪਦੇਸ਼ ਦਿੰਦਾ

ਤਾਂ ਅਗ੍ਰਿੱਪਾ ਨੇ ਪੌਲੁਸ ਨੂੰ ਆਖਿਆ, ਤੈਨੂੰ ਆਪਣੇ
ਹੱਕ ਵਿੱਚ ਬੋਲਣ ਦੀ ਪਰਵਾਨਗੀ ਹੈ । ਤਦ ਪੌਲੁਸ
ਬਾਂਹ ਕੱਢ ਕੇ ਇਹ ਉਜ਼ਰ ਕਰਨ ਲੱਗਾ,—
੨ ਹੇ ਰਾਜਾ ਅਗ੍ਰਿੱਪਾ, ਮੈਂ ਆਪਣੇ ਚੰਗੇ ਭਾਗ
ਸਮਝਦਾ ਹਾਂ ਕਿ ਜਿਨ੍ਹਾਂ ਗੱਲਾਂ ਦੀ ਯਹੂਦੀ ਮੇਰੇ ਉੱਤੇ
ਨਾਲਸ਼ ਕਰਦੇ ਹਨ ਉਨ੍ਹਾਂ ਸਭਨਾਂ ਦਾ ਅੱਜ ਤੁਹਾਡੇ
੩ ਅੱਗੇ ਉਜ਼ਰ ਕਰਾਂ ੦ ਖ਼ਾਸ ਕਰਕੇ ਇਸ ਲਈ ਜੋ
ਤੁਸੀਂ ਯਹੂਦੀਆਂ ਦੀਆਂ ਸਾਰੀਆਂ ਚਾਲਾਂ ਅਤੇ ਦੀਨੀ
ਝਗੜਿਆਂ ਤੋਂ ਅੱਛੀ ਤਰਾਂ ਮਹਿਰਮ ਹੋ । ਸੋ ਮੈਂ ਤੁਹਾਡੇ
ਅੱਗੇ ਬੇਨਤੀ ਕਰਦਾ ਹਾਂ ਕਿ ਧੀਰਜ ਨਾਲ ਮੇਰੀ ਗੱਲ
੪ ਸੁਣਿਓ ੦ ਜੁਆਨੀ ਤੋਂ ਮੇਰੀ ਚਾਲ ਨੂੰ ਜਿਹੜੀ ਮੁੱਢੋਂ
ਆਪਣੀ ਕੌਮ ਵਿੱਚ ਅਤੇ ਯਰੂਸ਼ਲਮ ਵਿੱਚ ਸੀ ਸਾਰੇ
੫ ਯਹੂਦੀ ਜਾਣਦੇ ਹਨ ੦ ਸੋ ਜੇ ਉਹ ਸਾਖੀ ਦੇਣੀ
ਚਾਹੁਣ ਤਾਂ ਮੁੱਢੋਂ ਮੈਨੂੰ ਜਾਣਦੇ ਹਨ ਭਈ ਸਾਡੇ
ਧਰਮ ਦੇ ਸਭਨਾਂ ਤੋਂ ਖਰੇ ਪੰਥ ਦੇ ਅਨੁਸਾਰ ਮੈਂ
੬ ਫ਼ਰੀਸੀ ਦੀ ਚਾਲ ਚੱਲਿਆ ੦ ਅਤੇ ਹੁਣ ਮੈਂ ਉਸ
ਕਰਾਰ ਦੀ ਆਸ ਦੇ ਕਾਰਨ ਜਿਹੜਾ ਪਰਮੇਸ਼ੁਰ ਨੇ
ਸਾਡੇ ਪਿਉ ਦਾਦਿਆਂ ਨਾਲ ਕੀਤਾ ਸੀ ਅਦਾਲਤ
੭ ਲਈ ਖੜਾ ਹਾਂ ੦ ਓਸੇ ਕਰਾਰ ਨੂੰ ਪ੍ਰਾਪਤ ਕਰਨ ਦੀ
ਆਸ ਉੱਤੇ ਸਾਡੀਆਂ ਬਾਰਾਂ ਗੋਤਾਂ ਦਿਨ ਰਾਤ ਵੱਡੇ
ਜਤਨ ਨਾਲ ਪਰਮੇਸ਼ੁਰ ਦੀ ਉਪਾਸਨਾ ਕਰਦੀਆਂ
ਹਨ । ਹੇ ਰਾਜਾ, ਇਸੇ ਆਸ ਦੇ ਬਦਲੇ ਯਹੂਦੀ ਮੇਰੇ
੮ ਉੱਤੇ ਨਾਲਸ਼ ਕਰਦੇ ਹਨ ! ੦ ਇਹ ਗੱਲ ਕਿਉਂ
ਤੁਹਾਡੇ ਲੇਖੇ ਬੇ ਇਤਬਾਰ ਗਿਣੀਦੀ ਹੈ ਜੋ ਪਰਮੇਸ਼ੁਰ
੯ ਮੁਰਦਿਆਂ ਨੂੰ ਜਿਵਾਲੇ ? ੦ ਮੈਂ ਤਾਂ ਆਪਣੇ ਚਿੱਤ
ਵਿੱਚ ਇਹ ਸਮਝਿਆ ਭਈ ਯਿਸੂ ਨਾਸਰੀ ਦੇ ਨਾਮ
੧੦ ਦੇ ਵਿਰੁੱਧ ਮੈਨੂੰ ਬਹੁਤ ਕੁਝ ਕਰਨਾ ਚਾਹੀਦਾ ਹੈ ੦ ਸੋ
ਇਹੋ ਮੈਂ ਯਰੂਸ਼ਲਮ ਵਿੱਚ ਕੀਤਾ ਵੀ ਅਤੇ ਪਰਧਾਨ
ਜਾਜਕਾਂ ਕੋਲੋਂ ਇਖ਼ਤਿਆਰ ਪਾ ਕੇ ਬਹੁਤ ਸੰਤਾਂ ਨੂੰ
ਕੈਦਖ਼ਾਨਿਆਂ ਵਿੱਚ ਬੰਦ ਕੀਤਾ ਅਤੇ ਜਾਂ ਉਹ ਮਾਰੇ
ਜਾਂਦੇ ਸਨ ਤਾਂ ਮੈਂ ਉਨ੍ਹਾਂ ਦੇ ਵਿਰੁੱਧ ਹਾਮੀ ਭਰਦਾ
੧੧ ਸਾਂ ੦ ਮੈਂ ਹਰੇਕ ਸਮਾਜ ਵਿੱਚ ਉਨ੍ਹਾਂ ਨੂੰ ਬਹੁਤ ਵਾਰੀ
ਸਜ਼ਾ ਦੇ ਕੇ ਕੁਫ਼ਰ ਬਕਵਾਉਣ ਲਈ ਉਨ੍ਹਾਂ ਨੂੰ ਤੰਗ
ਕੀਤਾ ਸਗੋਂ ਉਨ੍ਹਾਂ ਦੇ ਵਿਰੋਧ ਵਿੱਚ ਅੱਤ ਸੁਦਾਈ ਹੋ
ਕੇ ਮੈਂ ਪਰਦੇਸ ਦੇ ਨਗਰਾਂ ਤੀਕ ਵੀ ਉਨ੍ਹਾਂ ਨੂੰ ਸਤਾਉਂਦਾ
੧੨ ਸਾਂ ੦ ਜਾਂ ਮੈਂ ਪਰਧਾਨ ਜਾਜਕਾਂ ਤੋਂ ਇਖ਼ਤਿਆਰ ਅਤੇ
ਹੁਕਮ ਪਾ ਕੇ ਇਸ ਗੱਲ ਉੱਤੇ ਦੰਮਿਸਕ ਨੂੰ ਚੱਲਿਆ
੧੩ ਜਾਂਦਾ ਸਾਂ ੦ ਤਾਂ ਹੇ ਰਾਜਾ, ਦੁਪਹਿਰ ਦੇ ਵੇਲੇ ਮੈਂ ਰਾਹ
ਵਿੱਚ ਅਕਾਸ਼ ਤੋਂ ਇੱਕ ਜੋਤ ਸੂਰਜ ਨਾਲੋਂ ਵੀ ਬਹੁਤ
ਉਜਲੀ ਆਪਣੇ ਅਤੇ ਆਪਣਿਆਂ ਸਾਥੀਆਂ ਦੇ
੧੪ ਚੁਫੇਰੇ ਚਮਕਦੀ ਵੇਖੀ ੦ ਅਤੇ ਜਾਂ ਅਸੀਂ ਸੱਭੇ ਭੋਂ ਤੇ
ਡਿੱਗ ਪਏ ਤਾਂ ਮੈਂ ਇੱਕ ਅਵਾਜ਼ ਸੁਣੀ ਜੋ ਇਬਰਾਨੀ
ਭਾਖਿਆ ਵਿੱਚ ਮੈਨੂੰ ਐਉਂ ਆਖਦੀ ਸੀ ਕਿ ਹੇ ਸੌਲੁਸ
ਹੇ ਸੌਲੁਸ, ਤੂੰ ਮੈਨੂੰ ਕਿਉਂ ਸਤਾਉਂਦਾ ਹੈਂ ? ਪ੍ਰੈਣ ਦੀ
ਆਰ ਉੱਤੇ ਲੱਤ ਮਾਰਨੀ ਤੇਰੇ ਲਈ ਔਖੀ ਹੈ ! ੦
੧੫ ਤਾਂ ਮੈਂ ਆਖਿਆ, ਪ੍ਰਭੁ ਜੀ, ਤੂੰ ਕੌਣ ਹੈਂ ? ਪ੍ਰਭੁ
ਬੋਲਿਆ, ਮੈਂ ਯਿਸੂ ਹਾਂ ਜਿਹ ਨੂੰ ਤੂੰ ਸਤਾਉਂਦਾ ਹੈਂ ੦
੧੬ ਪਰ ਉੱਠ ਅਤੇ ਆਪਣੇ ਪੈਰਾਂ ਉੱਤੇ ਖਲੋ ਜਾਹ ਕਿਉਂ
ਜੋ ਮੈਂ ਤੈਨੂੰ ਇਸ ਲਈ ਦਰਸ਼ਣ ਦਿੱਤਾ ਹੈ ਭਈ ਉਨ੍ਹਾਂ
ਗੱਲਾਂ ਦਾ ਜਿਨ੍ਹਾਂ ਵਿੱਚ ਤੈਂ ਮੈਨੂੰ ਵੇਖਿਆ ਅਤੇ ਜਿਨ੍ਹਾਂ
ਵਿੱਚ ਮੈਂ ਤੈਨੂੰ ਵਿਖਾਈ ਦਿਆਂਗਾ ਤੈਨੂੰ ਸੇਵਕ ਅਤੇ
੧੭ ਸਾਖੀ ਠਹਿਰਾਵਾਂ ੦ ਮੈਂ ਤੈਨੂੰ ਇਸ ਕੌਮ ਅਤੇ ਪਰਾਈਆਂ
ਕੌਮਾਂ ਤੋਂ ਬਚਾਵਾਂਗਾ ਜਿਨ੍ਹਾਂ ਦੇ ਕੋਲ ਮੈਂ ਤੈਨੂੰ ਘੱਲਦਾ
੧੮ ਹਾਂ ੦ ਤਾਂ ਜੋ ਤੂੰ ਉਨ੍ਹਾਂ ਦੀਆਂ ਅੱਖਾਂ ਨੂੰ ਖੋਲ੍ਹ ਦੇਵੇਂ
ਭਈ ਉਹ ਅਨ੍ਹੇਰੇ ਤੋਂ ਚਾਨਣ ਦੀ ਵੱਲ ਅਤੇ ਸ਼ਤਾਨ
ਦੇ ਵੱਸ ਤੋਂ ਪਰਮੇਸ਼ੁਰ ਦੀ ਵੱਲ ਮੁੜਨ ਕਿ ਉਹ ਪਾਪਾਂ
ਦੀ ਮਾਫ਼ੀ ਅਤੇ ਉਨ੍ਹਾਂ ਵਿੱਚ ਜੋ ਮੇਰੇ ਉੱਤੇ ਨਿਹਚਾ ਕਰ
੧੯ ਕੇ ਪਵਿੱਤ੍ਰ ਹੋਏ ਹਨ ਵਿਰਸਾ ਪਾਉਣ ੦ ਸੋ ਹੇ ਰਾਜਾ
ਅਗ੍ਰਿੱਪਾ, ਮੈਂ ਉਸ ਸੁਰਗੀ ਦਰਸ਼ਣ ਤੋਂ ਬੇਮੁਖ ਨਾ
੨੦ ਹੋਇਆ ੦ ਸਗੋਂ ਪਹਿਲਾਂ ਦੰਮਿਸਕ ਦੇ ਰਹਿਣ
ਵਾਲਿਆਂ ਨੂੰ ਅਤੇ ਯਰੂਸ਼ਲਮ ਅਤੇ ਸਾਰੇ ਯਹੂਦਿਯਾ
ਦੇਸ ਵਿੱਚ ਅਤੇ ਪਰਾਈਆਂ ਕੌਮਾਂ ਨੂੰ ਵੀ ਉਪਦੇਸ਼
ਕੀਤਾ ਭਈ ਤੋਬਾ ਕਰੋ ਅਤੇ ਪਰਮੇਸ਼ੁਰ ਦੀ ਵੱਲ ਮੁੜੋ
੨੧ ਅਤੇ ਤੋਬਾ ਦੇ ਲਾਇਕ ਕੰਮ ਕਰੋ ੦ ਇਨ੍ਹਾਂ ਹੀ ਗੱਲਾਂ

ਕਰਕੇ ਯਹੂਦੀਆਂ ਨੇ ਮੈਨੂੰ ਹੈਕਲ ਵਿੱਚ ਫੜ ਲਿਆ
੨੨ ਅਤੇ ਮੇਰੇ ਮਾਰ ਸੁੱਟਣ ਦੇ ਪਿੱਛੇ ਪਏ ੦ ਸੋ ਪਰਮੇਸ਼ੁਰ
ਦੀ ਮੱਦਤ ਪਾ ਕੇ ਮੈਂ ਅੱਜ ਤਾਈਂ ਖੜਾ ਹਾਂ ਅਤੇ ਛੋਟੇ
ਵੱਡੇ ਦੇ ਅੱਗੇ ਸਾਖੀ ਦਿੰਦਾ ਹਾਂ ਅਰ ਜਿਹੜੀਆਂ
ਗੱਲਾਂ ਨਬੀਆਂ ਨੇ ਅਤੇ ਮੂਸਾ ਨੇ ਆਖੀਆਂ ਸਨ ਭਈ
ਹੋਣਗੀਆਂ ਉਨ੍ਹਾਂ ਤੋਂ ਬਿਨਾ ਹੋਰ ਮੈਂ ਕੁਝ ਨਹੀਂ
੨੩ ਕਹਿੰਦਾ ੦ ਕਿ ਜ਼ਰੂਰ ਹੈ ਜੋ ਮਸੀਹ ਦੁੱਖ ਝੱਲੇ ਅਤੇ
ਪਹਿਲਾਂ ਉਹ ਮੁਰਦਿਆਂ ਦੇ ਜੀ ਉੱਠਣ ਤੋਂ ਐਸ ਕੌਮ
ਅਤੇ ਪਰਾਈਆਂ ਕੌਮਾਂ ਨੂੰ ਵੀ ਚਾਨਣ ਦਾ ਪਰਚਾਰ
ਕਰੇ ॥
੨੪ ਜਾਂ ਉਹ ਆਪਣਾ ਇਹ ਉਜ਼ਰ ਕਰ ਰਿਹਾ ਸੀ
ਤਾਂ ਫ਼ੇਸਤੁਸ ਨੇ ਉੱਚੀ ਅਵਾਜ਼ ਨਾਲ ਆਖਿਆ, ਹੇ
ਪੌਲੁਸ, ਤੂੰ ਕਮਲਾ ਹੈਂ, ਬਹੁਤੀ ਵਿੱਦਿਆ ਨੇ ਤੈਨੂੰ
੨੫ ਕਮਲਾ ਕਰ ਦਿੱਤਾ ਹੈ ! ੦ ਪੌਲੁਸ ਨੇ ਆਖਿਆ, ਹੇ
ਫ਼ੇਸਤੁਸ ਬਹਾਦੁਰ, ਮੈਂ ਕਮਲਾ ਨਹੀਂ ਸਗੋਂ ਸਚਿਆਈ
੨੬ ਅਤੇ ਸੋਝੀ ਦੀਆਂ ਗੱਲਾਂ ਕਰਦਾ ਹਾਂ ੦ ਕਿਉਂਕਿ
ਰਾਜਾ ਜਿਹ ਦੇ ਸਾਹਮਣੇ ਮੈਂ ਬੇਧੜਕ ਬੋਲਦਾ ਹਾਂ
ਇਨ੍ਹਾਂ ਗੱਲਾਂ ਨੂੰ ਜਾਣਦਾ ਹੈ ਕਿਉਂ ਜੋ ਮੈਨੂੰ ਨਿਹਚਾ
ਹੈ ਭਈ ਇਨ੍ਹਾਂ ਵਿੱਚੋਂ ਕੋਈ ਗੱਲ ਉਸ ਤੋਂ ਲੁਕੀ
ਹੋਈ ਨਹੀਂ ਇਸ ਲਈ ਜੋ ਇਹ ਵਾਰਤਾ ਖੂੰਜੇ ਵਿੱਚ
੨੭ ਨਹੀਂ ਹੋਈ ੦ ਹੇ ਰਾਜਾ ਅਗ੍ਰਿੱਪਾ, ਕੀ ਤੁਸੀਂ ਨਬੀਆਂ
ਦੀ ਪਰਤੀਤ ਕਰਦੇ ਹੋ ? ਮੈਂ ਤਾਂ ਜਾਣਦਾ ਹਾਂ ਕਿ
੨੮ ਤੁਸੀਂ ਪਰਤੀਤ ਕਰਦੇ ਹੋ ੦ ਅਗ੍ਰਿੱਪਾ ਨੇ ਪੌਲੁਸ ਨੂੰ
ਆਖਿਆ, ਤੈਨੂੰ ਆਸ ਹੋਊਗੀ ਭਈ ਮੈਨੂੰ ਥੋੜੇ ਹੀ
੨੯ ਕੀਤੇ ਮਸੀਹੀ ਕਰ ਲਵੇਂ ! ੦ ਪੌਲੁਸ ਬੋਲਿਆ,
ਪਰਮੇਸ਼ੁਰ ਕਰੇ ਕਿ ਭਾਵੇਂ ਥੋੜੇ ਭਾਵੇਂ ਬਹੁਤ ਕੀਤੇ,
ਨਿਰਾ ਤੁਸੀਂ ਹੀ ਨਹੀਂ ਪਰ ਓਹ ਸਭ ਵੀ ਜਿਹੜੇ ਅੱਜ
ਦੇ ਦਿਨ ਮੇਰੀ ਸੁਣਦੇ ਹਨ ਇਨ੍ਹਾਂ ਬੰਧਨਾਂ ਤੋਂ ਬਿਨਾ
ਏਹੋ ਜਿਹੇ ਹੋ ਜਾਣ ਜਿਹੋ ਜਿਹਾ ਮੈਂ ਹਾਂ ! ॥
੩੦ ਤਦੋਂ ਰਾਜਾ, ਹਾਕਮ, ਬਰਨੀਕੇ ਅਰ ਓਹ ਜਿਹੜੇ
੩੧ ਉਨ੍ਹਾਂ ਦੇ ਨਾਲ ਬੈਠੇ ਸਨ ਉੱਠ ਖੜੇ ਹੋਏ ੦ ਅਤੇ ਅੱਡ
ਜਾ ਕੇ ਆਪਸ ਵਿੱਚ ਗੱਲਾਂ ਕਰ ਕੇ ਕਹਿਣ ਲੱਗੇ ਜੋ
ਇਹ ਮਨੁੱਖ ਤਾਂ ਮਾਰੇ ਜਾਣ ਯਾ ਕੈਦ ਹੋਣ ਦੇ ਲਾਇਕ
੩੨ ਕੁਝ ਨਹੀਂ ਕਰਦਾ ੦ ਉਪਰੰਤ ਅਗ੍ਰਿੱਪਾ ਨੇ ਫ਼ੇਸਤੁਸ
ਨੂੰ ਆਖਿਆ ਕਿ ਜੇ ਇਹ ਮਨੁੱਖ ਕੈਸਰ ਦੀ ਦੁਹਾਈ
ਨਾ ਦਿੰਦਾ ਤਾਂ ਛੁੱਟ ਸੱਕਦਾ ॥

## ਰੋਮ ਦਾ ਸਫ਼ਰ ਅਤੇ ਜਹਾਜ਼ ਦਾ ਟੁੱਟਣਾ

੨੭ ਜਾਂ ਇਹ ਗੱਲ ਠਹਿਰੀ ਜੋ ਅਸੀਂ ਜਹਾਜ਼ ਉੱਤੇ
ਚੜ੍ਹ ਕੇ ਇਤਾਲਿਯਾ ਨੂੰ ਜਾਈਏ ਤਾਂ ਉਨ੍ਹਾਂ ਨੇ ਪੌਲੁਸ
ਅਤੇ ਕਈ ਹੋਰ ਕੈਦੀਆਂ ਨੂੰ ਯੂਲਿਉਸ ਨਾਮੇ ਪਾਤਸ਼ਾਹੀ
੨ ਪਲਟਣ ਦੇ ਇੱਕ ਸੂਬੇਦਾਰ ਨੂੰ ਸੌਂਪ ਦਿੱਤਾ ੦ ਅਤੇ
ਅਸੀਂ ਅਦ੍ਰਮੁੱਤਿਯੁਮ ਦੇ ਇੱਕ ਜਹਾਜ਼ ਤੇ ਜਿਹੜਾ
ਅਸਿਯਾ ਦੇ ਕਨਾਰੇ ਦੇ ਸ਼ਹਿਰਾਂ ਨੂੰ ਜਾਣ ਵਾਲਾ ਸੀ
ਸਵਾਰ ਹੋ ਕੇ ਤੁਰ ਪਏ ਅਤੇ ਅਰਿਸਤਰਖੁਸ ਥੱਸਲੁਨੀਕੇ
੩ ਦਾ ਇੱਕ ਮਕਦੂਨੀ ਸਾਡੇ ਨਾਲ ਸੀ ੦ ਅਗਲੇ ਭਲਕ
ਅਸੀਂ ਸੈਦਾ ਵਿੱਚ ਜਾ ਉਤਰੇ ਅਤੇ ਯੂਲਿਉਸ ਨੇ
ਪੌਲੁਸ ਨਾਲ ਚੰਗਾ ਸਲੂਕ ਕਰ ਕੇ ਪਰਵਾਨਗੀ ਦਿੱਤੀ
੪ ਜੋ ਆਪਣੇ ਮਿੱਤਰਾਂ ਕੋਲ ਜਾ ਕੇ ਚੈਨ ਕਰੇ ੦ ਉੱਥੋਂ
ਜਹਾਜ਼ ਖੋਲ੍ਹ ਕੇ ਅਸੀਂ ਕੁਪਰਸ ਦੇ ਓਹਲੇ ਜਾ ਨਿੱਕਲੇ
੫ ਕਿਉਂ ਜੋ ਪੌਣ ਸਾਹਮਣੀ ਸੀ ੦ ਅਤੇ ਜਾਂ ਅਸੀਂ
ਕਿਲਿਕਿਯਾ ਅਰ ਪੰਮਫੁਲਿਯਾ ਦੇ ਲਾਗੇ ਦੇ ਸਮੁੰਦਰੋਂ
ਪਾਰ ਲੰਘੇ ਤਾਂ ਲੁਕਿਯਾ ਦੇ ਨਗਰ ਮੂਰਾ ਵਿੱਚ ਆ
੬ ਉਤਰੇ ੦ ਉੱਥੇ ਸੂਬੇਦਾਰ ਨੇ ਸਿਕੰਦਰਿਯਾ ਦਾ ਇੱਕ
ਜਹਾਜ਼ ਇਤਾਲਿਯਾ ਨੂੰ ਜਾਣ ਵਾਲਾ ਵੇਖ ਕੇ ਸਾਨੂੰ ਉਹ
੭ ਦੇ ਉੱਤੇ ਜਾ ਚੜ੍ਹਾਇਆ ੦ ਅਤੇ ਜਾਂ ਅਸੀਂ ਬਹੁਤ
ਦਿਨਾਂ ਤੀਕ ਹੌਲੀ ਹੌਲੀ ਚੱਲੇ ਸਾਂ ਅਤੇ ਮਸਾਂ ਮਸਾਂ
ਕਨੀਦੁਸ ਦੇ ਸਾਹਮਣੇ ਪਹੁੰਚੇ ਤਾਂ ਇਸ ਲਈ ਜੋ ਪੌਣ
ਸਾਨੂੰ ਅਗਾਹਾਂ ਵਧਣ ਨਾ ਸੀ ਦਿੰਦੀ ਅਸੀਂ ਕਰੇਤ ਦੇ
੮ ਓਹਲੇ ਸਲਮੋਨੇ ਦੇ ਸਾਹਮਣੇ ਚੱਲੇ ੦ ਅਰ ਮਸਾਂ ਮਸਾਂ
ਉਹ ਦੇ ਲਾਗੇ ਲਾਗੇ ਹੋ ਕੇ ਸੁੰਦਰ ਘਾਟ ਨਾਮੇ ਇੱਕ
ਥਾਂ ਪਹੁੰਚੇ । ਉੱਥੋਂ ਲਸਾਯਾ ਨਗਰ ਨੇੜੇ ਹੀ ਸੀ ॥
੯ ਜਾਂ ਕਿੰਨਾ ਚਿਰ ਬੀਤ ਗਿਆ ਅਤੇ ਸਮੁੰਦਰ ਦਾ
ਸਫ਼ਰ ਡਰਾਉਣਾ ਹੋ ਗਿਆ ਸੀ ਇਸ ਲਈ ਜੋ ਵਰਤ
ਦੇ ਦਿਨ ਲੰਘ ਚੁੱਕੇ ਸਨ ਤਾਂ ਪੌਲੁਸ ਨੇ ਉਨ੍ਹਾਂ ਨੂੰ ਇਹ
੧੦ ਕਹਿ ਕੇ ਸਮਝਾਇਆ ੦ ਕਿ ਹੇ ਪੁਰਖੋ, ਮੈਨੂੰ ਦਿੱਸਦਾ
ਹੈ ਜੋ ਇਸ ਸਫ਼ਰ ਵਿੱਚ ਬੁਰਾ ਹਾਲ ਅਤੇ ਬਹੁਤ
ਘਾਟਾ ਹੋਣ ਵਾਲਾ ਹੈ ਨਿਰਾ ਮਾਲ ਅਤੇ ਜਹਾਜ਼ ਦਾ
੧੧ ਹੀ ਨਹੀਂ ਸਗੋਂ ਸਾਡੇ ਪ੍ਰਾਣਾਂ ਦਾ ਵੀ ੦ ਪਰ ਸੂਬੇਦਾਰ
ਨੇ ਪੌਲੁਸ ਦੀਆਂ ਗੱਲਾਂ ਨਾਲੋਂ ਮਲਾਹਾਂ ਦੇ ਸਿਰਕਰਦੇ
ਅਤੇ ਜਹਾਜ਼ ਦੇ ਮਾਲਕ ਦੀਆਂ ਗੱਲਾਂ ਨੂੰ ਵੱਧ
੧੨ ਮੰਨਿਆ ੦ ਅਰ ਇਸ ਲਈ ਕਿ ਉਹ ਘਾਟ ਸਿਆਲ

ਕੱਟਣ ਲਈ ਚੰਗਾ ਨਾ ਸੀ ਬਹੁਤਿਆਂ ਨੇ ਇਹ ਸਲਾਹ
ਦਿੱਤੀ ਜੋ ਐਥੋਂ ਚੱਲੇ ਚੱਲੀਏ ਭਈ ਜੇ ਕਿਵੇਂ ਹੋ
ਸੱਕੇ ਤਾਂ ਫ਼ੈਨੀਕੁਸ ਤੋੜੀ ਪਹੁੰਚ ਕੇ ਸਿਆਲ ਕੱਟੀਏ
ਜੋ ਕਰੇਤ ਦਾ ਇੱਕ ਘਾਟ ਹੈ ਜਿਹੜਾ ਉੱਤਰ ਪੂਰਬ
੧੩ ਅਰ ਦੱਖਣ ਪੂਰਬ ਦੇ ਖੂੰਜੇ ਦੀ ਵੱਲ ਹੈ ੦ ਅਤੇ ਜਾਂ
ਦੱਖਣ ਦੀ ਪੌਣ ਹੌਲੇ ਹੌਲੇ ਵੱਗਣ ਲੱਗੀ ਤਾਂ ਉਨ੍ਹਾਂ ਇਹ
ਸਮਝ ਕੇ ਭਈ ਅਸੀਂ ਮੁਰਾਦ ਨੂੰ ਪਹੁੰਚੇ ਲੰਗਰ ਚੁੱਕ
੧੪ ਲਿਆ ਅਤੇ ਕਰੇਤ ਦੇ ਲਾਗੇ ਲਾਗੇ ਹੋ ਤੁਰੇ ੦ ਪਰ
ਥੋੜੇ ਚਿਰ ਪਿੱਛੋਂ ਉਸ ਪਾਸਿਓਂ ਇੱਕ ਵੱਡਾ ਤੁਫ਼ਾਨ
੧੫ ਝੁੱਲ ਪਿਆ ਜਿਹ ਨੂੰ ਯੂਰਕੂਲੋਨ ਕਹਿੰਦੇ ਹਨ ੦ ਜਾਂ
ਜਹਾਜ਼ ਪੌਣ ਦੇ ਵਹਿ ਚੜ੍ਹ ਗਿਆ ਅਤੇ ਉਹ ਦੇ
ਸਾਹਮਣੇ ਠਹਿਰ ਨਾ ਸੱਕਿਆ ਤਾਂ ਸਾਡੀ ਕੋਈ ਵਾਹ ਨਾ
੧੬ ਲੱਗੀ ਅਤੇ ਅਸੀਂ ਰੁੜ੍ਹਦੇ ਚੱਲੇ ਗਏ ੦ ਅਰ ਕਲੌਦਾ
ਨਾਮੇ ਇੱਕ ਛੋਟੇ ਟਾਪੂ ਦੇ ਹੇਠ ਜਾ ਕੇ ਅਸੀਂ ਮਸਾਂ ਮਸਾਂ
੧੭ ਡੌਂਗੀ ਨੂੰ ਕਾਬੂ ਵਿੱਚ ਲਿਆਏ ੦ ਸੋ ਜਾਂ ਉਨ੍ਹਾਂ ਉਸ
ਨੂੰ ਚੁੱਕ ਲਿਆ ਤਾਂ ਸਹਾਰਾ ਦੇ ਕੇ ਜਹਾਜ਼ ਨੂੰ ਥੱਲਿਓਂ
ਕੱਸਿਆ ਅਤੇ ਇਸ ਡਰ ਦੇ ਮਾਰੇ ਭਈ ਕਿਤੇ ਬਰੇਤੀ
ਵਿੱਚ ਨਾ ਜਾ ਫੱਸੀਏ ਪਾਲ ਊਲ ਲਾਹ ਦਿੱਤੇ ਅਤੇ
੧੮ ਐਵੇਂ ਰੁੜ੍ਹਦੇ ਚੱਲੇ ਗਏ ੦ ਜਾਂ ਅਨ੍ਹੇਰੀ ਦੇ ਕਾਰਨ ਅਸਾਂ
ਬਹੁਤ ਹੁਝਕੇ ਖਾਧੇ ਤਾਂ ਦੂਜੇ ਦਿਨ ਉਨ੍ਹਾਂ ਨੇ ਜਹਾਜ਼
੧੯ ਦਾ ਭਾਰ ਕੱਢ ਕੇ ਸੁੱਟ ਦਿੱਤਾ ੦ ਅਰ ਤੀਜੇ ਦਿਨ
ਉਨ੍ਹਾਂ ਆਪਣੇ ਹੱਥੀਂ ਜਹਾਜ਼ ਦਾ ਅਸਬਾਬ ਵੀ ਉਤਾਰ
੨੦ ਸੁੱਟਿਆ ੦ ਜਾਂ ਬਹੁਤ ਦਿਨਾਂ ਤਾਈਂ ਨਾ ਸੂਰਜ ਨਾ
ਤਾਰੇ ਵਿਖਾਈ ਦਿੱਤੇ ਅਰ ਵੱਡੀ ਅਨ੍ਹੇਰੀ ਚੱਲਦੀ ਰਹੀ
ਤਾਂ ਓੜਕ ਨੂੰ ਸਾਡੇ ਬਚਣ ਦੀ ਸਾਰੀ ਆਸ ਮੂਲੋਂ
੨੧ ਜਾਂਦੀ ਰਹੀ ੦ ਅਤੇ ਬਹੁਤ ਸਾਰੇ ਫਾਕਿਆਂ ਦੇ ਪਿੱਛੋਂ
ਪੌਲੁਸ ਉਨ੍ਹਾਂ ਦੇ ਵਿੱਚ ਖਲੋ ਕੇ ਬੋਲਿਆ ਕਿ ਹੇ ਪੁਰਖੋ,
ਤੁਹਾਨੂੰ ਚਾਹੀਦਾ ਸੀ ਜੋ ਮੇਰੀ ਗੱਲ ਮੰਨ ਕੇ ਕਰੇਤ ਤੋਂ
ਜਹਾਜ਼ ਨਾ ਖੋਲ੍ਹਦੇ ਤਾਂ ਇਹ ਬੁਰਾ ਹਾਲ ਅਤੇ ਘਾਟਾ
੨੨ ਨਾ ਹੁੰਦਾ ੦ ਹੁਣ ਮੈਂ ਤੁਹਾਨੂੰ ਸਮਝਾਉਂਦਾ ਹਾਂ ਭਈ
ਤੁਸੀਂ ਹੌਸਲਾ ਰੱਖੋ ਕਿਉਂਕਿ ਤੁਹਾਡੇ ਵਿੱਚੋਂ ਕਿਸੇ ਦੀ
ਜਾਨ ਦਾ ਨੁਕਸਾਨ ਨਾ ਹੋਵੇਗਾ ਪਰ ਨਿਰਾ ਜਹਾਜ਼ ਦਾ ੦
੨੩ ਇਸ ਲਈ ਕਿ ਉਹ ਪਰਮੇਸ਼ੁਰ ਜਿਹ ਦਾ ਮੈਂ ਹਾਂ ਅਤੇ
ਜਿਸ ਦੀ ਸੇਵਾ ਵੀ ਕਰਦਾ ਹਾਂ ਉਹ ਦਾ ਦੂਤ ਅੱਜ
੨੪ ਰਾਤ ਮੇਰੇ ਕੋਲ ਆਣ ਖਲੋਤਾ ੦ ਅਤੇ ਬੋਲਿਆ ਕਿ
ਹੇ ਪੌਲੁਸ, ਨਾ ਡਰ ! ਜ਼ਰੂਰ ਹੈ ਜੋ ਤੂੰ ਕੈਸਰ ਦੇ ਅੱਗੇ
ਹਾਜ਼ਰ ਹੋਵੇਂ ਅਤੇ ਵੇਖ ਪਰਮੇਸ਼ੁਰ ਨੇ ਸਭਨਾਂ ਨੂੰ ਜੋ
ਤੇਰੇ ਨਾਲ ਜਹਾਜ਼ ਵਿੱਚ ਹਨ ਤੈਨੂੰ ਬਖ਼ਸ਼ ਦਿੱਤਾ ਹੈ ੦
੨੫ ਉਪਰੰਤ ਹੇ ਪੁਰਖੋ, ਹੌਸਲਾ ਰੱਖੋ ਕਿਉਂ ਜੋ ਮੈਂ ਪਰਮੇਸ਼ੁਰ
ਦੀ ਪਰਤੀਤ ਕਰਦਾ ਹਾਂ ਭਈ ਜਿਹਾ ਮੈਨੂੰ ਕਿਹਾ
੨੬ ਗਿਆ ਹੈ ਤਿਹਾ ਹੀ ਹੋਵੇਗਾ ! ੦ ਪਰ ਕਿਸੇ ਟਾਪੂ
ਵਿੱਚ ਅਸੀਂ ਜ਼ਰੂਰ ਜਾ ਪਵਾਂਗੇ ॥
੨੭ ਸੋ ਜਾਂ ਚੌਧਵੀਂ ਰਾਤ ਆਈ ਅਤੇ ਅਸੀਂ
ਅਦਰਿਯਾ ਦੇ ਸਮੁੰਦਰ ਵਿੱਚ ਇੱਧਰ ਉੱਧਰ ਰੁੜ੍ਹਦੇ
ਸਾਂ ਤਾਂ ਅੱਧੀਕੁ ਰਾਤੀਂ ਮਲਾਹਾਂ ਨੇ ਅਟਕਲ ਨਾਲ
ਜਾਣਿਆ ਭਈ ਅਸੀਂ ਕਿਸੇ ਦੇਸ ਦੇ ਨੇੜੇ ਆ ਢੁੱਕੇ
੨੮ ਹਾਂ ੦ ਤਾਂ ਪਾਣੀ ਦੀ ਥਾਹ ਲਈ ਜੋ ਅੱਸੀ ਹੱਥ
ਨਿੱਕਲਿਆ ਅਤੇ ਕੁਝ ਅੱਗੇ ਵੱਧ ਕੇ ਫੇਰ ਥਾਹ ਲਈ
੨੯ ਤਾਂ ਸੱਠ ਹੱਥ ਨਿੱਕਲਿਆ ੦ ਅਤੇ ਏਸ ਡਰ ਦੇ ਮਾਰੇ
ਭਈ ਅਸੀਂ ਕਿਤੇ ਪੱਥਰਾਂ ਵਾਲੇ ਥਾਂ ਨਾ ਜਾ ਪਈਏ
ਉਨ੍ਹਾਂ ਨੇ ਜਹਾਜ਼ ਦੇ ਪਿਛਲੇ ਪਾਸਿਓਂ ਚਾਰ ਲੰਗਰ
੩੦ ਸੁੱਟੇ ਅਤੇ ਸਵੇਰ ਦੀ ਉਡੀਕ ਕਰਦੇ ਰਹੇ ੦ ਜਦ
ਮਲਾਹਾਂ ਨੇ ਜਹਾਜ਼ ਉੱਤੋਂ ਭਜਣਾ ਚਾਹਿਆ ਅਤੇ
ਅਗਲੇ ਪਾਸਿਓਂ ਲੰਗਰ ਪਾਉਣ ਦੇ ਬਹਾਨੇ ਨਾਲ
੩੧ ਡੌਂਗੀ ਨੂੰ ਸਮੁੰਦਰ ਵਿੱਚ ਉਤਾਰਿਆ ੦ ਤਦ ਪੌਲੁਸ
ਨੇ ਸੂਬੇਦਾਰ ਅਤੇ ਸਿਪਾਹੀਆਂ ਨੂੰ ਕਿਹਾ ਕਿ ਜੇ ਏਹ
ਜਹਾਜ਼ ਉੱਤੇ ਨਾ ਰਹਿਣ ਤਾਂ ਤੁਸੀਂ ਨਹੀਂ ਬਚ
੩੨ ਸੱਕਦੇ ੦ ਤਦੋਂ ਸਿਪਾਹੀਆਂ ਨੇ ਡੌਂਗੀ ਦੇ ਰੱਸੇ ਵੱਢ
੩੩ ਕੇ ਉਹ ਨੂੰ ਡੇਗ ਦਿੱਤਾ ੦ ਅਤੇ ਜਾਂ ਦਿਨ ਚੜ੍ਹਨ
ਲੱਗਾ ਤਾਂ ਪੌਲੁਸ ਨੇ ਸਭਨਾਂ ਦੀ ਮਿੰਨਤ ਕੀਤੀ ਜੋ ਕੁਝ
ਭੋਜਨ ਛਕੋ ਅਤੇ ਆਖਿਆ ਭਈ ਅੱਜ ਤੁਹਾਨੂੰ
ਆਸਰਾ ਤੱਕਦਿਆਂ ਚੌਦਾਂ ਦਿਨ ਹੋਏ ਜੋ ਫ਼ਾਕਾ ਕੀਤਾ
੩੪ ਅਤੇ ਕੁਝ ਨਹੀਂ ਖਾਧਾ ੦ ਸੋ ਮੈਂ ਤੁਹਾਡੀ ਮਿੰਨਤ ਕਰਦਾ
ਹਾਂ ਭਈ ਕੁਝ ਭੋਜਨ ਛਕੋ ਕਿਉਂ ਜੋ ਇਹ ਦੇ ਵਿੱਚ
ਤੁਹਾਡਾ ਬਚਾਉ ਹੈ ਇਸ ਲਈ ਜੋ ਤੁਹਾਡੇ ਵਿੱਚੋਂ ਕਿਸੇ
ਦੇ ਸਿਰ ਦਾ ਇੱਕ ਵਾਲ ਵੀ ਵਿੰਗਾ ਨਾ ਹੋਵੇਗਾ ! ੦
੩੫ ਇਹ ਕਹਿ ਕੇ ਉਹ ਨੇ ਰੋਟੀ ਲਈ ਅਤੇ ਸਭਨਾਂ ਦੇ
ਸਾਹਮਣੇ ਪਰਮੇਸ਼ੁਰ ਦਾ ਸ਼ੁਕਰ ਕੀਤਾ ਅਤੇ ਭੰਨ ਕੇ
੩੬ ਖਾਣ ਲੱਗਾ ੦ ਤਾਂ ਉਨ੍ਹਾਂ ਸਭਨਾਂ ਨੂੰ ਹੌਸਲਾ ਹੋਇਆ
੩੭ ਅਤੇ ਉਨ੍ਹਾਂ ਆਪ ਵੀ ਅੰਨ ਪਾਣੀ ਖਾਧਾ ੦ ਅਸੀਂ
ਸਰਬੱਤ ਦੋ ਸੌ ਛਿਹੱਤਰ ਪ੍ਰਾਣੀ ਉਸ ਜਹਾਜ਼ ਉੱਤੇ
੩੮ ਸਾਂ ੦ ਅਤੇ ਜਾਂ ਓਹ ਅੰਨ ਪਾਣੀ ਖਾ ਕੇ ਰੱਜ ਗਏ ਤਾਂ

ਉਨ੍ਹਾਂ ਕਣਕ ਨੂੰ ਸਮੁੰਦਰ ਵਿੱਚ ਸੁੱਟ ਕੇ ਜਹਾਜ਼ ਨੂੰ
੩੯ ਹੌਲਿਆਂ ਕਰ ਲਿਆ ○ ਜਦ ਦਿਨ ਚੜ੍ਹਿਆ ਤਦ
ਉਨ੍ਹਾਂ ਉਸ ਦੇਸ ਨੂੰ ਨਾ ਪਛਾਤਾ ਪਰ ਇੱਕ ਖਾੜੀ ਡਿੱਠੀ
ਜਿਹ ਦਾ ਕੰਢਾ ਪੱਧਰਾ ਸੀ ਅਤੇ ਓਹ ਸਲਾਹ ਕਰਨ
ਲੱਗੇ ਭਈ ਅਸੀਂ ਜਹਾਜ਼ ਨੂੰ ਧੱਕ ਕੇ ਉਸ ਉੱਤੇ ਚੜ੍ਹਾ
੪੦ ਸੱਕਦੇ ਹਾਂ ਕਿ ਨਹੀਂ ○ ਅਤੇ ਉਨ੍ਹਾਂ ਲੰਗਰ ਖੋਲ੍ਹ ਕੇ
ਸਮੁੰਦਰ ਵਿੱਚ ਛੱਡ ਦਿੱਤੇ ਨਾਲੇ ਪਤਵਾਰਾਂ ਦੇ ਰੱਸੇ
ਖੋਲ੍ਹੇ ਅਤੇ ਪੌਣ ਦੇ ਲੋਟ ਉੱਤੇ ਅਗਲੇ ਪਾਸੇ ਦਾ
੪੧ ਪਾਲ ਚੜ੍ਹਾ ਕੇ ਕੰਢੇ ਦੀ ਵੱਲ ਚੱਲੇ ○ ਅਤੇ ਇੱਕ
ਥਾਂ ਪਹੁੰਚ ਕੇ ਜਿੱਥੇ ਦੋ ਸਮੁੰਦਰ ਮਿਲੇ ਸਨ ਉਨ੍ਹਾਂ ਨੇ
ਜਹਾਜ਼ ਨੂੰ ਨਿੱਕੇ ਪਾਣੀ ਵਿੱਚ ਚਲਾ ਦਿੱਤਾ ਤਾਂ
ਅਗਲਾ ਪਾਸਾ ਖੁੱਭ ਕੇ ਅੜਿਆ ਹੀ ਰਿਹਾ ਪਰ
੪੨ ਪਿਛਲਾ ਠਾਠਾਂ ਦੇ ਜ਼ੋਰ ਨਾਲ ਟੁੱਟ ਗਿਆ ○ ਤਦ
ਸਿਪਾਹੀਆਂ ਦੀ ਇਹ ਸਲਾਹ ਹੋਈ ਜੋ ਕੈਦੀਆਂ ਨੂੰ
ਮਾਰ ਸੁੱਟੀਏ ਭਈ ਕਿਤੇ ਐਉਂ ਨਾ ਹੋਵੇ ਕਿ ਕੋਈ ਤਰ
੪੩ ਕੇ ਨੱਠ ਜਾਵੇ ○ ਪਰ ਸੂਬੇਦਾਰ ਨੇ ਜੋ ਇਹ ਚਾਹੁੰਦਾ
ਸੀ ਕਿ ਪੌਲੁਸ ਨੂੰ ਬਚਾਵੇ ਉਨ੍ਹਾਂ ਨੂੰ ਇਸ ਇਰਾਦੇ ਤੋਂ
ਹਟਾ ਦਿੱਤਾ ਅਤੇ ਹੁਕਮ ਕੀਤਾ ਭਈ ਜਿਨ੍ਹਾਂ ਨੂੰ ਤਰਨਾ
ਆਉਂਦਾ ਹੋਵੇ ਸੋ ਛਾਲ ਮਾਰ ਕੇ ਪਹਿਲਾਂ ਧਰਤੀ ਤੇ
੪੪ ਜਾ ਨਿੱਕਲਣ ○ ਅਤੇ ਬਾਕੀ ਦੇ ਕਈ ਫੱਟਾਂ ਉੱਤੇ
ਅਰ ਕਈ ਜਹਾਜ਼ ਦੀਆਂ ਹੋਰ ਚੀਜ਼ਾਂ ਉੱਤੇ, ਅਰ
ਏਸੇ ਤਰਾਂ ਹੋਇਆ ਜੋ ਸੱਭੋ ਧਰਤੀ ਉੱਤੇ ਬਚ
ਨਿੱਕਲੇ ॥

## ਪੌਲੁਸ ਰੋਮ ਵਿੱਚ

੨੮ ਜਾਂ ਅਸੀਂ ਬਚ ਨਿੱਕਲੇ ਤਾਂ ਅਸਾਂ ਮਲੂਮ
੨ ਕੀਤਾ ਜੋ ਏਸ ਟਾਪੂ ਦਾ ਨਾਉਂ ਮਾਲਟਾ ਹੈ ○ ਉੱਥੋਂ
ਦੇ ਓਪਰੇ ਲੋਕਾਂ ਨੇ ਸਾਡੇ ਨਾਲ ਵੱਡਾ ਭਾਰਾ ਸਲੂਕ
ਕੀਤਾ ਕਿ ਉਨ੍ਹਾਂ ਉਸ ਵੇਲੇ ਮੀਂਹ ਦੀ ਝੜੀ ਅਤੇ ਪਾਲੇ
ਦੇ ਕਾਰਨ ਅੱਗ ਬਾਲ ਕੇ ਅਸਾਂ ਸਭਨਾਂ ਨੂੰ ਕੋਲ ਬੁਲਾ
੩ ਲਿਆ ○ ਅਤੇ ਜਾਂ ਪੌਲੁਸ ਨੇ ਬਹੁਤ ਸਾਰੀਆਂ
ਲੱਕੜੀਆਂ ਇਕੱਠੀਆਂ ਕਰ ਕੇ ਅੱਗ ਉੱਤੇ ਪਾਈਆਂ
ਤਾਂ ਇੱਕ ਸੱਪ ਸੇਕ ਨਾਲ ਨਿੱਕਲ ਆਇਆ ਅਤੇ
੪ ਉਹ ਦੇ ਹੱਥ ਨੂੰ ਚਿੰਬੜ ਗਿਆ ○ ਤਾਂ ਓਹ ਓਪਰੇ
ਲੋਕ ਉਸ ਕੀੜੇ ਨੂੰ ਉਹ ਦੇ ਹੱਥ ਨਾਲ ਲਮਕਿਆ
ਹੋਇਆ ਵੇਖ ਕੇ ਆਪਸ ਵਿੱਚ ਕਹਿਣ ਲੱਗੇ ਭਈ
ਠੀਕ ਇਹ ਮਨੁੱਖ ਖੂਨੀ ਹੈ ਕਿ ਭਾਵੇਂ ਇਹ ਸਮੁੰਦਰੋਂ
ਬਚ ਨਿੱਕਲਿਆ ਪਰ ਨਿਆਉਂ ਇਹ ਨੂੰ ਜੀਉਂਦਾ ਨਹੀਂ
੫ ਛੱਡਦਾ ! ○ ਤਦ ਉਹ ਨੇ ਉਸ ਕੀੜੇ ਨੂੰ ਅੱਗ ਵਿੱਚ
ਝਟਕ ਦਿੱਤਾ ਅਤੇ ਕੁਝ ਨੁਕਸਾਨ ਨਾ ਹੋਇਆ ○
੬ ਪਰ ਓਹ ਉਡੀਕਦੇ ਰਹੇ ਕਿ ਉਹ ਹੁਣੇ ਸੁੱਜ ਜਾਵੇ ਯਾ
ਅਚਾਣਕ ਮਰ ਕੇ ਡਿੱਗ ਪਵੇ ਪਰ ਜਾਂ ਉਨ੍ਹਾਂ ਬਹੁਤ ਚਿਰ
ਤਾਈਂ ਉਡੀਕ ਕਰ ਕੇ ਵੇਖਿਆ ਜੋ ਉਹ ਦਾ ਕੁਝ
ਨਹੀਂ ਵਿਗੜਿਆ ਤਾਂ ਉਨ੍ਹਾਂ ਨੂੰ ਹੋਰ ਸੋਚ ਆਈ ਅਤੇ
ਕਹਿਣ ਲੱਗੇ ਭਈ ਇਹ ਤਾਂ ਕੋਈ ਦਿਉਤਾ ਹੈ ! ॥
੭ ਉਸ ਥਾਂ ਦੇ ਨੇੜੇ ਪੁਬਲਿਯੁਸ ਨਾਮੇ ਉਸ ਟਾਪੂ ਦੇ
ਸਰਦਾਰ ਦੀ ਮਿਲਖ ਸੀ । ਸੋ ਉਹ ਨੇ ਸਾਨੂੰ ਘਰ ਲੈ
ਜਾ ਕੇ ਵੱਡੇ ਪ੍ਰੇਮ ਨਾਲ ਤਿੰਨਾਂ ਦਿਨਾਂ ਤਾਈਂ ਸਾਡਾ
੮ ਆਦਰ ਭਾਉ ਕੀਤਾ ○ ਤਾਂ ਐਉਂ ਹੋਇਆ ਜੋ
ਪੁਬਲਿਯੁਸ ਦਾ ਪਿਉ ਤਾਪ ਅਤੇ ਮਰੋੜਾਂ ਨਾਲ ਮਾਂਦਾ
ਪਿਆ ਹੋਇਆ ਸੀ ਸੋ ਪੌਲੁਸ ਨੇ ਉਸ ਕੋਲ ਅੰਦਰ
ਜਾ ਕੇ ਪ੍ਰਾਰਥਨਾ ਕੀਤੀ ਅਤੇ ਉਸ ਉੱਤੇ ਹੱਥ ਰੱਖ ਕੇ
੯ ਉਸ ਨੂੰ ਚੰਗਾ ਕਰ ਦਿੱਤਾ ○ ਏਸ ਗੱਲੇ ਬਾਕੀ ਦੇ
ਲੋਕ ਵੀ ਜਿਹੜੇ ਉਸ ਟਾਪੂ ਵਿੱਚ ਰੋਗੀ ਸਨ ਆਏ
੧੦ ਅਤੇ ਚੰਗੇ ਕੀਤੇ ਗਏ ○ ਤਾਂ ਉਨ੍ਹਾਂ ਨੇ ਸਾਡਾ ਵੱਡਾ
ਆਦਰ ਕੀਤਾ ਅਤੇ ਜਾਂ ਅਸੀਂ ਤੁਰਨ ਲੱਗੇ ਤਾਂ
ਜਿਹੜੀਆਂ ਚੀਜ਼ਾਂ ਦੀ ਸਾਨੂੰ ਲੋੜ ਸੀ ਜਹਾਜ਼ ਉੱਤੇ
ਲੱਦ ਦਿੱਤੀਆਂ ॥
੧੧ ਤਿੰਨਾਂ ਮਹੀਨਿਆਂ ਦੇ ਪਿੱਛੋਂ ਅਸੀਂ ਸਿਕੰਦਰਿਯਾ
ਦੇ ਇੱਕ ਜਹਾਜ਼ ਤੇ ਚੜ੍ਹ ਕੇ ਤੁਰ ਪਏ ਜਿਹ ਦਾ ਪਤਾ
ਦਿਉਸਕੂਰੀ ਸੀ ਅਤੇ ਉਹ ਨੇ ਸਾਰਾ ਸਿਆਲ ਇਸ
੧੨ ਟਾਪੂ ਵਿੱਚ ਕੱਟਿਆ ਸੀ ○ ਅਤੇ ਸੈਰਾਕੂਸ ਵਿੱਚ
੧੩ ਉਤਰ ਕੇ ਤਿੰਨ ਦਿਨ ਰਹੇ ○ ਫੇਰ ਉੱਥੋਂ ਚੱਕਰ ਖਾ
ਕੇ ਰੇਗਿਯੁਨ ਵਿੱਚ ਆਏ ਅਤੇ ਇੱਕ ਦਿਨ ਪਿੱਛੋਂ ਜਾਂ
ਦੱਖਣ ਦੀ ਪੌਣ ਵਗੀ ਤਾਂ ਅਸੀਂ ਦੂਜੇ ਦਿਨ ਪਤਿਯੁਲੇ
੧੪ ਵਿੱਚ ਪਹੁੰਚੇ ○ ਉੱਥੇ ਸਾਨੂੰ ਭਾਈ ਮਿਲੇ ਜਿਨ੍ਹਾਂ ਸਾਡੀ
ਮਿੰਨਤ ਕੀਤੀ ਜੋ ਇੱਕ ਸਾਤਾ ਸਾਡੇ ਕੋਲ ਰਹੋ, ਅਤੇ
੧੫ ਇਸੇ ਤਰਾਂ ਅਸੀਂ ਰੋਮ ਨੂੰ ਆਏ ○ ਉੱਥੋਂ ਭਾਈ ਲੋਕ
ਸਾਡੀ ਖਬਰ ਸੁਣ ਕੇ ਅੱਪੀਫੋਰਮ ਅਤੇ ਤ੍ਰੈ ਸਰਾਵਾਂ
ਤੀਕੁਰ ਸਾਡੇ ਮਿਲਣ ਨੂੰ ਆਏ । ਤਾਂ ਪੌਲੁਸ ਨੇ ਉਨ੍ਹਾਂ
ਨੂੰ ਵੇਖ ਕੇ ਪਰਮੇਸ਼ੁਰ ਦਾ ਸ਼ੁਕਰ ਕੀਤਾ ਅਤੇ ਤਸੱਲੀ
ਪਾਈ ॥

੧੬ ਜਾਂ ਅਸੀਂ ਰੋਮ ਵਿੱਚ ਪਹੁੰਚੇ ਤਾਂ ਪੌਲੁਸ ਨੂੰ ਉਸ
ਸਿਪਾਹੀ ਨਾਲ ਜਿਹੜਾ ਉਹ ਦੀ ਰਾਖੀ ਕਰਦਾ ਸੀ
ਅੱਡ ਰਹਿਣ ਦੀ ਪਰਵਾਨਗੀ ਹੋਈ ॥
੧੭ ਤਾਂ ਐਉਂ ਹੋਇਆ ਜੋ ਤਿੰਨਾਂ ਦਿਨਾਂ ਪਿੱਛੋਂ ਉਹ
ਨੇ ਯਹੂਦੀਆਂ ਦੇ ਵੱਡੇ ਆਦਮੀਆਂ ਨੂੰ ਇਕੱਠੇ ਬੁਲਾ
ਲਿਆ ਅਰ ਜਾਂ ਉਹ ਇਕੱਠੇ ਹੋਏ ਤਾਂ ਉਨ੍ਹਾਂ ਨੂੰ
ਆਖਿਆ, ਹੇ ਭਰਾਵੋ, ਭਾਵੇਂ ਮੈਂ ਆਪਣੀ ਕੌਮ ਦੇ
ਅਤੇ ਵੱਡਿਆਂ ਦੀਆਂ ਰਸਮਾਂ ਦੇ ਉਲਟ ਕੁਝ ਨਹੀਂ
ਕੀਤਾ ਪਰ ਤਾਂ ਵੀ ਕੈਦੀ ਹੋ ਕੇ ਯਰੂਸ਼ਲਮ ਤੋਂ
੧੮ ਰੋਮੀਆਂ ਦੇ ਹੱਥ ਹਵਾਲੇ ਕੀਤਾ ਗਿਆ ਹਾਂ ੦ ਅਤੇ
ਉਨ੍ਹਾਂ ਮੇਰੀ ਜਾਚ ਕਰ ਕੇ ਚਾਹਿਆ ਜੋ ਮੈਨੂੰ ਛੱਡ ਦੇਣ
ਇਸ ਲਈ ਜੋ ਮੇਰੇ ਵਿੱਚ ਕਤਲ ਦੇ ਲਾਇਕ ਕੋਈ
੧੯ ਦੋਸ਼ ਨਾ ਸੀ ੦ ਪਰ ਜਾਂ ਯਹੂਦੀ ਇਹ ਦੇ ਵਿਰੁੱਧ
ਬੋਲਣ ਲੱਗੇ ਤਾਂ ਮੈਂ ਲਾਚਾਰ ਹੋ ਕੇ ਕੈਸਰ ਦੀ
ਦੁਹਾਈ ਦਿੱਤੀ, ਪਰ ਇਸ ਲਈ ਨਹੀਂ ਜੋ ਮੈਂ ਆਪਣੀ
ਕੌਮ ਉੱਤੇ ਕਿਸੇ ਗੱਲ ਵਿੱਚੋਂ ਦੋਸ਼ ਲਾਉਣਾ ਸੀ ੦
੨੦ ਸੋ ਇਸੇ ਕਰਕੇ ਮੈਂ ਤੁਹਾਡੀ ਮਿੰਨਤ ਕੀਤੀ ਜੋ ਮੈਨੂੰ
ਮਿਲੋ ਅਤੇ ਗੱਲ ਬਾਤ ਕਰੋ ਕਿਉਂ ਜੋ ਮੈਂ ਇਸਰਾਏਲ
ਦੀ ਆਸ ਦੇ ਬਦਲੇ ਐਸ ਸੰਗਲ ਨਾਲ ਜਕੜਿਆ
੨੧ ਹੋਇਆ ਹਾਂ ੦ ਉਨ੍ਹਾਂ ਉਸ ਨੂੰ ਆਖਿਆ ਕਿ ਨਾ ਸਾਨੂੰ
ਯਹੂਦਿਯਾ ਤੋਂ ਤੇਰੇ ਵਿਖੇ ਕੋਈ ਚਿੱਠੀ ਆਈ, ਨਾ
ਭਾਈਆਂ ਵਿੱਚੋਂ ਕਿਨੇ ਆਣ ਕੇ ਤੇਰੀ ਖਬਰ ਦਿੱਤੀ
੨੨ ਨਾ ਤੇਰੀ ਕੁਝ ਬਦੀ ਸੁਣਾਈ ੦ ਪਰ ਅਸੀਂ ਇਹੋ
ਚੰਗਾ ਜਾਣਦੇ ਹਾਂ ਭਈ ਤੇਰੇ ਕੋਲੋਂ ਹੀ ਸੁਣੀਏ ਜੋ ਤੂੰ
ਕੀ ਮੰਨਦਾ ਹੈਂ ਕਿਉਂ ਜੋ ਸਾਨੂੰ ਮਲੂਮ ਹੈ ਭਈ ਸਭਨੀਂ
ਥਾਈਂ ਐਸ ਪੰਥ ਨੂੰ ਬੁਰਾ ਆਖਦੇ ਹਨ ॥
੨੩ ਜਦ ਉਨ੍ਹਾਂ ਨੇ ਉਹ ਦੇ ਲਈ ਇੱਕ ਦਿਨ
ਠਹਿਰਾਇਆ ਤਦ ਬਹੁਤ ਸਾਰੇ ਉਹ ਦੇ ਡੇਰੇ ਉੱਤੇ
ਉਸ ਕੋਲ ਆਏ ਅਤੇ ਉਹ ਪਰਮੇਸ਼ੁਰ ਦੇ ਰਾਜ ਉੱਤੇ
ਸਾਖੀ ਦੇ ਕੇ ਅਤੇ ਮੂਸਾ ਦੀ ਸ਼ਰਾ ਅਤੇ ਨਬੀਆਂ
ਵਿੱਚੋਂ ਯਿਸੂ ਦੇ ਹੱਕ ਵਿੱਚ ਪਰਮਾਣ ਲਿਆ ਕੇ
ਸਵੇਰ ਤੋਂ ਲੈ ਸੰਝ ਤਾਈਂ ਉਨ੍ਹਾਂ ਨੂੰ ਉਪਦੇਸ਼ ਕਰਦਾ
੨੪ ਰਿਹਾ ੦ ਤਾਂ ਕਈਆਂ ਨੇ ਉਹ ਗੱਲਾਂ ਮੰਨ ਲਈਆਂ
ਜਿਹੜੀਆਂ ਸੁਣਾਈਆਂ ਗਈਆਂ ਸਨ ਅਤੇ ਕਈਆਂ
੨੫ ਨੇ ਪਰਤੀਤ ਨਾ ਕੀਤੀ ੦ ਜਾਂ ਉਹ ਆਪਸ ਵਿੱਚ ਇੱਕ
ਜ਼ਬਾਨ ਨਾ ਹੋਏ ਤਾਂ ਪੌਲੁਸ ਦੇ ਇਹ ਇੱਕ ਗੱਲ ਕਹਿੰਦੇ
ਹੀ ਉਹ ਚੱਲੇ ਗਏ ਕਿ ਪਵਿੱਤ੍ਰ ਆਤਮਾ ਨੇ ਤੁਹਾਡੇ
ਵੱਡਿਆਂ ਨੂੰ ਯਸਾਯਾਹ ਨਬੀ ਦੀ ਜ਼ਬਾਨੀ ਠੀਕ
ਆਖਿਆ ਸੀ, *—
੨੬ ਇਸ ਪਰਜਾ ਦੇ ਕੋਲ ਜਾਹ ਅਤੇ ਆਖ,
ਤੁਸੀਂ ਕੰਨਾਂ ਨਾਲ ਸੁਣੋਗੇ ਪਰ ਮੂਲੋਂ ਨਾ
ਸਮਝੋਗੇ,
ਅਤੇ ਵੇਖਦੇ ਹੋਏ ਵੇਖੋਗੇ ਪਰ ਮੂਲੋਂ ਬੁਝੋਗੇ ਨਾ,
੨੭ ਕਿਉਂ ਜੋ ਇਸ ਪਰਜਾ ਦਾ ਮਨ ਮੋਟਾ ਹੋ ਗਿਆ
ਹੈ,
ਅਤੇ ਉਹ ਕੰਨਾਂ ਨਾਲ ਉੱਚਾ ਸੁਣਦੇ ਹਨ,
ਏਹਨਾਂ ਨੇ ਆਪਣੀਆਂ ਅੱਖਾਂ ਮੀਟ ਲਈਆਂ
ਹਨ,
ਮਤੇ ਉਹ ਅੱਖਾਂ ਨਾਲ ਵੇਖਣ ਅਤੇ ਕੰਨਾਂ ਨਾਲ
ਸੁਣਨ,
ਅਤੇ ਮਨ ਨਾਲ ਸਮਝਣ ਅਤੇ ਮੁੜ ਆਉਣ,
ਅਤੇ ਮੈਂ ਏਹਨਾਂ ਨੂੰ ਚੰਗਾ ਕਰਾਂ ॥
੨੮ ਸੋ ਏਹ ਜਾਣੋ ਭਈ ਪਰਮੇਸ਼ੁਰ ਦੀ ਇਹ ਮੁਕਤੀ
ਪਰਾਈਆਂ ਕੌਮਾਂ ਦੇ ਕੋਲ ਘੱਲੀ ਗਈ ਹੈ ਅਤੇ ਉਹ
ਸੁਣ ਵੀ ਲੈਣਗੀਆਂ ॥
੩੦ ਤਾਂ ਉਹ ਪੂਰੇ ਦੋ ਵਰਹੇ ਆਪਣੇ ਭਾੜੇ ਦੇ ਘਰ
ਵਿੱਚ ਰਿਹਾ ਅਤੇ ਉਨ੍ਹਾਂ ਸਭਨਾਂ ਦਾ ਜੋ ਉਹ ਦੇ ਕੋਲ
੩੧ ਆਉਂਦੇ ਸਨ ਆਦਰ ਭਾਉ ਕਰਦਾ ੦ ਅਰ ਬਿਨਾ
ਰੋਕ ਟੋਕ ਅੱਤ ਦਿਲੇਰੀ ਨਾਲ ਪਰਮੇਸ਼ੁਰ ਦੇ ਰਾਜ ਦਾ
ਪਰਚਾਰ ਕਰਦਾ ਅਤੇ ਪ੍ਰਭੁ ਯਿਸੂ ਮਸੀਹ ਦੇ ਵਿਖੇ
ਉਪਦੇਸ਼ ਦਿੰਦਾ ਰਿਹਾ ॥

* ਯਸ. ੬ : ੯, ੧੦ ।

# ਪੌਲੁਸ ਰਸੂਲ ਦੀ ਪੱਤ੍ਰੀ

# ਰੋਮੀਆਂ ਨੂੰ

## ਇਨਸਾਨ ਦੀ ਬੇਦੀਨੀ ਤੇ ਕੁਧਰਮ ਦੀ ਨੰਗੀ ਤਸਵੀਰ

੧
ਲਿਖਤੁਮ ਪੌਲੁਸ ਯਿਸੂ ਮਸੀਹ ਦਾ ਦਾਸ ਜਿਹੜਾ
ਰਸੂਲ ਬਣਨ ਲਈ ਸੱਦਿਆ ਗਿਆ ਅਤੇ ਪਰਮੇਸ਼ੁਰ
ਦੀ ਖੁਸ਼ ਖਬਰੀ ਦੇ ਲਈ ਵੱਖਰਾ ਕੀਤਾ ਗਿਆ ੦
੨ ਜਿਹ ਦਾ ਓਨ ਆਪਣੇ ਨਬੀਆਂ ਦੇ ਰਾਹੀਂ ਧਰਮ
ਪੁਸਤਕ ਵਿੱਚ ਅੱਗੋਂ ਹੀ ਬਚਨ ਦਿੱਤਾ ਸੀ ੦
੩ ਅਰਥਾਤ ਆਪਣੇ ਪੁੱਤ੍ਰ ਦੇ ਹੱਕ ਵਿੱਚ ਜਿਹੜਾ
ਸਰੀਰ ਦੇ ਸਰਬੰਧ ਕਰਕੇ ਦਾਊਦ ਦੀ ਅੰਸ ਵਿੱਚੋਂ
੪ ਉਤਪਤ ਹੋਇਆ ੦ ਅਤੇ ਪਵਿੱਤਰਤਾਈ ਦੇ ਆਤਮਾ
ਦੇ ਸਰਬੰਧ ਕਰਕੇ ਮੁਰਦਿਆਂ ਵਿੱਚੋਂ ਜੀ ਉੱਠਣ ਤੋਂ
ਸਮਰੱਥਾ ਨਾਲ ਪਰਮੇਸ਼ੁਰ ਦਾ ਪੁੱਤ੍ਰ ਸਾਡਾ ਪ੍ਰਭੁ ਯਿਸੂ
੫ ਮਸੀਹ ਮਿਥਿਆ ਗਿਆ ੦ ਜਿਹ ਦੇ ਰਾਹੀਂ ਅਸਾਂ
ਕਿਰਪਾ ਅਤੇ ਰਸੂਲ ਦੀ ਪਦਵੀ ਪਾਈ ਭਈ ਉਹ ਦੇ
ਨਾਮ ਦੀ ਖ਼ਾਤਰ ਸਭਨਾਂ ਕੌਮਾਂ ਵਿੱਚ ਨਿਹਚਾ ਦੀ
੬ ਆਗਿਆਕਾਰੀ ਹੋ ਜਾਏ ੦ ਜਿਨ੍ਹਾਂ ਵਿੱਚ ਤੁਸੀਂ ਵੀ
੭ ਰਲ ਕੇ ਯਿਸੂ ਮਸੀਹ ਦੇ ਸੱਦੇ ਹੋਏ ਹੋ ੦ ਅੱਗੇ ਜੋਗ
ਓਹਨਾਂ ਸਭਨਾਂ ਨੂੰ ਜਿਹੜੇ ਰੋਮ ਵਿੱਚ ਪਰਮੇਸ਼ੁਰ ਦੇ
ਪਿਆਰੇ ਅਤੇ ਸੰਤ ਬਣਨ ਲਈ ਸੱਦੇ ਹੋਏ ਹਨ ਸਾਡੇ
ਪਿਤਾ ਪਰਮੇਸ਼ੁਰ ਅਤੇ ਪ੍ਰਭੁ ਯਿਸੂ ਮਸੀਹ ਦੀ ਵੱਲੋਂ
ਤੁਹਾਨੂੰ ਕਿਰਪਾ ਅਤੇ ਸ਼ਾਂਤੀ ਹੁੰਦੀ ਰਹੇ ॥

੮ ਪਹਿਲਾਂ ਤਾਂ ਮੈਂ ਯਿਸੂ ਮਸੀਹ ਦੇ ਰਾਹੀਂ ਤੁਸਾਂ
ਸਭਨਾਂ ਦੇ ਲਈ ਆਪਣੇ ਪਰਮੇਸ਼ੁਰ ਦਾ ਧੰਨਵਾਦ
ਕਰਦਾ ਹਾਂ ਇਸ ਲਈ ਜੋ ਸਾਰੇ ਸੰਸਾਰ ਵਿੱਚ ਤੁਹਾਡੀ
੯ ਨਿਹਚਾ ਦਾ ਪਰਚਾਰ ਹੁੰਦਾ ਹੈ ੦ ਕਿਉਂ ਜੋ ਪਰਮੇਸ਼ੁਰ
ਜਿਹ ਦੀ ਮੈਂ ਆਪਣੇ ਆਤਮਾ ਨਾਲ ਉਹ ਦੇ ਪੁੱਤ੍ਰ ਦੀ
ਖੁਸ਼ ਖਬਰੀ ਲਈ ਸੇਵਾ ਕਰਦਾ ਹਾਂ ਮੇਰਾ ਗਵਾਹ ਹੈ
ਜੋ ਮੈਂ ਕਿੱਕੁਰ ਹਰ ਵੇਲੇ ਆਪਣੀਆਂ ਪ੍ਰਾਰਥਨਾਂ ਵਿੱਚ
੧੦ ਤੁਹਾਨੂੰ ਯਾਦ ਕਰਦਾ ਹਾਂ ੦ ਅਤੇ ਸਦਾ ਏਹ ਮੰਗਦਾ
ਹਾਂ ਭਈ ਕਿਸੇ ਤਰਾਂ ਹੁਣ ਐੱਨੇ ਚਿਰ ਪਿੱਛੋਂ ਪਰਮੇਸ਼ੁਰ
ਦੀ ਇੱਛਿਆ ਤੋਂ ਮੈਂ ਸੁਖ ਸਾਂਦ ਨਾਲ ਤੁਹਾਡੇ ਕੋਲ
੧੧ ਅੱਪੜਾਂ ੦ ਕਿਉਂ ਜੋ ਮੈਂ ਤੁਹਾਡੇ ਦਰਸ਼ਣ ਨੂੰ ਬਹੁਤ
ਤਰਸਦਾ ਹਾਂ ਭਈ ਜਾਣੋ ਕੋਈ ਆਤਮਕ ਦਾਨ ਤੁਹਾਨੂੰ
੧੨ ਦੁਆਵਾਂ ਜੋ ਤੁਸੀਂ ਤਕੜੇ ਹੋ ਜਾਵੋ ੦ ਤਾਤਪਰਜ ਇਹ
ਹੈ ਕਿ ਤੁਸਾਂ ਵਿੱਚ ਰਲ ਕੇ ਆਪਸ ਦੀ ਨਿਹਚਾ ਦੇ
ਕਾਰਨ ਜਿਹੜੀ ਤੁਹਾਡੇ ਅਤੇ ਮੇਰੇ ਵਿੱਚ ਹੈ ਸਾਡੀ ਦੋਹਾਂ
੧੩ ਦੀ ਨਿਸ਼ਾ ਹੋਵੇ ੦ ਅਤੇ ਭਰਾਵੋ, ਮੈਂ ਇਹ ਨਹੀਂ
ਚਾਹੁੰਦਾ ਜੋ ਤੁਸੀਂ ਇਸ ਗੱਲ ਤੋਂ ਅਣਜਾਣ ਰਹੋ ਜੋ
ਮੈਂ ਕਿੰਨੀ ਹੀ ਵਾਰੀ ਤੁਹਾਡੇ ਕੋਲ ਆਉਣ ਦੀ ਦਲੀਲ
ਕੀਤੀ ਭਈ ਜਿਵੇਂ ਬਾਕੀ ਦੀਆਂ ਪਰਾਈਆਂ ਕੌਮਾਂ
ਵਿੱਚ ਤਿਵੇਂ ਤੁਹਾਡੇ ਵਿੱਚ ਭੀ ਮੈਨੂੰ ਕੁਝ ਫਲ ਮਿਲੇ
ਪਰ ਹੁਣ ਤੋੜੀ ਮੈਂ ਡੱਕਿਆ ਰਿਹਾ ॥
੧੪ ਮੈਂ ਯੂਨਾਨੀਆਂ ਅਤੇ ਓਪਰਿਆਂ ਦਾ, ਬੁੱਧੀਵਾਨਾਂ
੧੫ ਅਤੇ ਨਿਰਬੁੱਧਾਂ ਦਾ ਕਰਜ਼ਦਾਰ ਹਾਂ ੦ ਸੋ ਮੈਂ ਤੁਹਾਨੂੰ
ਵੀ ਜਿਹੜੇ ਰੋਮ ਵਿੱਚ ਹੋ ਵਾਹ ਲੱਗਦਿਆਂ ਖੁਸ਼
੧੬ ਖਬਰੀ ਸੁਣਾਉਣ ਨੂੰ ਲੱਕ ਬੱਧਾ ਹੈ ੦ ਮੈਂ ਤਾਂ ਇੰਜੀਲ
ਤੋਂ ਸ਼ਰਮਾਉਂਦਾ ਨਹੀਂ ਇਸ ਲਈ ਜੋ ਉਹ ਹਰੇਕ
ਨਿਹਚਾਵਾਨ ਦੀ ਮੁਕਤੀ ਦੇ ਲਈ ਪਰਮੇਸ਼ੁਰ ਦੀ
ਸ਼ਕਤੀ ਹੈ, ਪਹਿਲਾਂ ਯਹੂਦੀ ਫੇਰ ਯੂਨਾਨੀ ਦੇ ਲਈ ੦
੧੭ ਕਿਉਂ ਜੋ ਉਸ ਵਿੱਚ ਪਰਮੇਸ਼ੁਰ ਦਾ ਉਹ ਧਰਮ ਹੈ ਜੋ
ਨਿਹਚਾ ਤੋਂ ਨਿਹਚਾ ਲਈ ਪਰਗਟ ਹੁੰਦਾ ਹੈ ਜਿਵੇਂ
ਲਿਖਿਆ ਹੋਇਆ ਹੈ ਭਈ ਧਰਮੀ ਨਿਹਚਾ ਤੋਂ
ਜੀਉਂਦਾ ਰਹੇਗਾ ॥
੧੮ ਜਿਹੜੇ ਮਨੁੱਖ ਸਚਿਆਈ ਨੂੰ ਕੁਧਰਮ ਨਾਲ ਦਬਾਈ
ਰੱਖਦੇ ਹਨ ਉਨ੍ਹਾਂ ਦੀ ਸਾਰੀ ਬੇਦੀਨੀ ਅਤੇ ਕੁਧਰਮ
ਉੱਤੇ ਪਰਮੇਸ਼ੁਰ ਦਾ ਕ੍ਰੋਧ ਤਾਂ ਅਕਾਸ਼ੋਂ ਪਰਗਟ
੧੯ ਹੋਇਆ ੦ ਕਿਉਂ ਜੋ ਪਰਮੇਸ਼ੁਰ ਦੇ ਵਿਖੇ ਜੋ ਕੁਝ
ਮਲੂਮ ਹੋ ਸੱਕਦਾ ਹੈ ਸੋ ਉਨ੍ਹਾਂ ਵਿੱਚ ਪਰਕਾਸ਼ ਹੈ ਇਸ
ਲਈ ਜੋ ਪਰਮੇਸ਼ੁਰ ਨੇ ਉਨ੍ਹਾਂ ਉੱਤੇ ਉਸ ਨੂੰ ਪਰਗਟ

੨੦ ਕੀਤਾ ੦ ਕਿਉਂਕਿ ਜਗਤ ਦੇ ਉਤਪਤ ਹੋਣ ਤੋਂ ਉਹ
ਦਾ ਅਣਡਿੱਠ ਸੁਭਾਉ ਅਰਥਾਤ ਉਹ ਦੀ ਅਨਾਦੀ
ਸਮਰੱਥਾ ਅਤੇ ਈਸ਼ੁਰਤਾਈ ਉਹ ਦੀ ਰਚਨਾ ਤੋਂ ਚੰਗੀ
ਤਰਾਂ ਦਿੱਸ ਪੈਂਦੀ ਹੈ । ਇਸ ਕਰਕੇ ਉਨ੍ਹਾਂ ਦੇ ਲਈ
੨੧ ਕੋਈ ਉਜ਼ਰ ਨਹੀਂ ੦ ਭਾਵੇਂ ਉਨ੍ਹਾਂ ਨੇ ਪਰਮੇਸ਼ੁਰ ਨੂੰ
ਜਾਣ ਲਿਆ ਪਰ ਤਾਂ ਵੀ ਪਰਮੇਸ਼ੁਰ ਦੇ ਜੋਗ ਵਡਿਆਈ
ਨਾ ਕੀਤੀ, ਨਾ ਉਹ ਦਾ ਧੰਨਵਾਦ ਕੀਤਾ ਸਗੋਂ
ਆਪਣੀਆਂ ਸੋਚਾਂ ਵਿੱਚ ਨਿਕੰਮੇ ਬਣ ਗਏ ਅਤੇ
੨੨ ਉਹਨਾਂ ਦੇ ਬੁੱਧਹੀਣ ਮਨ ਅਨ੍ਹੇਰੇ ਹੋ ਗਏ ੦ ਉਹ
੨੩ ਆਪ ਨੂੰ ਬੁੱਧੀਵਾਨ ਮੰਨ ਕੇ ਮੂਰਖ ਬਣ ਗਏ ੦ ਅਤੇ
ਅਬਨਾਸ਼ੀ ਪਰਮੇਸ਼ੁਰ ਦੇ ਪਰਤਾਪ ਨੂੰ ਨਾਸਵਾਨ ਮਨੁੱਖ
ਅਤੇ ਪੰਛੀਆਂ ਅਤੇ ਚੌਪਾਇਆਂ ਅਤੇ ਘਿੱਸਰਨ ਵਾਲੇ
ਜੀਉ ਜੰਤ ਦੇ ਰੂਪ ਦੀ ਮੂਰਤ ਨਾਲ ਵਟਾ ਦਿੱਤਾ ॥
੨੪ ਇਸ ਕਾਰਨ ਪਰਮੇਸ਼ੁਰ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਮਨਾਂ
ਦੇ ਬੁਰੇ ਵਿਸ਼ਿਆਂ ਵਿੱਚ ਗੰਦ ਮੰਦ ਦੇ ਵੱਸ ਕਰ
ਦਿੱਤਾ ਭਈ ਉਨ੍ਹਾਂ ਦੇ ਸਰੀਰ ਆਪੋ ਵਿੱਚੀ ਬੇਪਤ ਹੋ
੨੫ ਜਾਣ ੦ ਉਨ੍ਹਾਂ ਨੇ ਪਰਮੇਸ਼ੁਰ ਦੀ ਸਚਿਆਈ ਨੂੰ ਝੂਠ
ਨਾਲ ਵਟਾ ਦਿੱਤਾ ਅਤੇ ਕਰਤਾਰ ਜਿਹੜਾ ਜੁੱਗੋ ਜੁੱਗ
ਧੰਨ ਹੈ, ਆਮੀਨ, ਨੂੰ ਛੱਡ ਕੇ ਸਰਿਸ਼ਟੀ ਦੀ ਪੂਜਾ
ਅਤੇ ਉਪਾਸਨਾ ਕੀਤੀ ॥
੨੬ ਇਸੇ ਕਾਰਨ ਪਰਮੇਸ਼ੁਰ ਨੇ ਉਨ੍ਹਾਂ ਨੂੰ ਨੀਚ ਵਾਸਨਾਂ
ਦੇ ਵੱਸ ਕਰ ਦਿੱਤਾ ਕਿਉਂ ਜੋ ਉਨ੍ਹਾਂ ਦੀਆਂ ਨਾਰਾਂ ਨੇ
ਆਪਣੇ ਸੁਭਾਵਕ ਕੰਮ ਨੂੰ ਉਹ ਦੇ ਨਾਲ ਵਟਾ ਦਿੱਤਾ
੨੭ ਜਿਹੜਾ ਸੁਭਾਉ ਦੇ ਵਿਰੁੱਧ ਹੈ ੦ ਇਸੇ ਤਰਾਂ ਨਰ ਵੀ
ਨਾਰੀਆਂ ਨਾਲ ਸੁਭਾਵਕ ਕੰਮ ਛੱਡ ਕੇ ਆਪੋ ਵਿੱਚੀਂ
ਆਪਣੀ ਕਾਮਨਾਂ ਵਿੱਚ ਸੜ ਗਏ, ਨਰਾਂ ਨੇ ਨਰਾਂ
ਨਾਲ ਮੁਕਾਲਕ ਦੇ ਕੰਮ ਕੀਤੇ ਅਤੇ ਆਪਣੇ ਆਪ
ਵਿੱਚ ਆਪਣੀ ਭੁੱਲ ਦੇ ਜੋਗ ਫਲ ਭੋਗਿਆ ॥
੨੮ ਜਿਵੇਂ ਪਰਮੇਸ਼ੁਰ ਨੂੰ ਆਪਣੀ ਪਛਾਣ ਵਿੱਚ ਰੱਖਣਾ
ਉਨ੍ਹਾਂ ਨੂੰ ਚੰਗਾ ਨਾ ਲੱਗਾ ਓਵੇਂ ਪਰਮੇਸ਼ੁਰ ਨੇ ਉਨ੍ਹਾਂ ਨੂੰ
ਮੰਦੀ ਬੁੱਧ ਦੇ ਵੱਸ ਕਰ ਦਿੱਤਾ ਭਈ ਨਖਿੱਧ ਕੰਮ
੨੯ ਕਰਨ ੦ ਉਹ ਹਰ ਪਰਕਾਰ ਦੇ ਕੁਧਰਮ, ਬਦੀ, ਲੋਭ
ਅਤੇ ਬੁਰਿਆਈ ਨਾਲ ਭਰੇ ਹੋਏ ਸਨ । ਖਾਰ, ਘਾਤ,
ਝਗੜੇ, ਛਲ ਅਤੇ ਬਦਨੀਤੀ ਨਾਲ ਭਰਪੂਰ ਹੋ ਗਏ ।
੩੦ ਲਾਵੇ ਲੂਤਰੇ ੦ ਨਿੰਦਕ, ਪਰਮੇਸ਼ੁਰ ਦੇ ਵੈਰੀ, ਧੱਕੇ
ਖੋਰੇ, ਹੰਕਾਰੀ, ਸ਼ੇਖੀਬਾਜ਼, ਬਦੀਆਂ ਦੇ ਉਸਤਾਦ,
੩੧ ਮਾਪਿਆਂ ਦੇ ਅਣਆਗਿਆਕਾਰ ੦ ਨਿਰਬੁੱਧ, ਨੇਮ
੩੨ ਤੋੜਨ ਵਾਲੇ, ਨਿਰਮੋਹ ਅਤੇ ਨਿਰਦਈ ਹੋਏ ੦ ਅਤੇ
ਓਹ ਪਰਮੇਸ਼ੁਰ ਦੀ ਬਿਧੀ ਜਾਣ ਕੇ ਭਈ ਏਹੋ ਜੇਹੇ
ਕੰਮ ਕਰਨ ਵਾਲੇ ਮਰਨ ਦੇ ਜੋਗ ਹਨ ਨਿਰੇ ਆਪ ਹੀ
ਨਹੀਂ ਕਰਦੇ ਸਗੋਂ ਕਰਨ ਵਾਲਿਆਂ ਤੋਂ ਵੀ ਪਰਸੰਨ
ਹੁੰਦੇ ਹਨ ॥

## ਪਰਮੇਸ਼ੁਰ ਕਿਸੇ ਦਾ ਪੱਖ ਨਹੀਂ ਕਰਦਾ

੨ ਸੋ ਹੇ ਮਨੁੱਖ, ਤੂੰ ਭਾਵੇਂ ਕੋਈ ਹੋਵੇਂ ਜੋ ਦੋਸ਼ ਲਾਉਂਦਾ
ਹੈਂ ਤੇਰੇ ਲਈ ਕੋਈ ਉਜ਼ਰ ਨਹੀਂ ਕਿਉਂਕਿ ਜਿਹੜੀ
ਗੱਲ ਵਿੱਚ ਤੂੰ ਦੂਏ ਉੱਤੇ ਦੋਸ਼ ਲਾਉਂਦਾ ਹੈਂ ਓਸੇ
ਵਿੱਚ ਆਪਣੇ ਆਪ ਨੂੰ ਦੋਸ਼ੀ ਠਹਿਰਾਉਂਦਾ ਹੈਂ ਇਸ
ਲਈ ਕਿ ਤੂੰ ਜਿਹੜਾ ਦੋਸ਼ ਲਾਉਂਦਾ ਹੈਂ ਆਪ ਓਹੋ
੨ ਕੰਮ ਕਰਦਾ ਹੈਂ ੦ ਅਸੀਂ ਜਾਣਦੇ ਹਾਂ ਭਈ ਏਹੋ ਜਿਹੇ
ਕੰਮ ਕਰਨ ਵਾਲਿਆਂ ਉੱਤੇ ਪਰਮੇਸ਼ੁਰ ਦਾ ਦੰਡ
੩ ਜਥਾਰਥ ਹੈ ੦ ਫੇਰ ਹੇ ਮਨੁੱਖ, ਤੂੰ ਜੋ ਏਹੋ ਜਿਹੇ ਕੰਮ ਕਰਨ
ਵਾਲਿਆਂ ਉੱਤੇ ਦੋਸ਼ ਲਾਉਂਦਾ ਅਤੇ ਆਪ ਓਹੋ ਕੰਮ
ਕਰਦਾ ਹੈਂ ਭਲਾ,ਤੂੰ ਇਹ ਸਮਝਦਾ ਹੈਂ ਭਈ ਪਰਮੇਸ਼ੁਰ
੪ ਦੇ ਦੰਡ ਤੋਂ ਬਚ ਨਿੱਕਲੇਂਗਾ ? ੦ ਅਥਵਾ ਤੂੰ ਉਹ ਦੀ
ਮਿਹਰਬਾਨੀ ਅਤੇ ਖਿਮਾ ਅਤੇ ਧੀਰਜ ਦੀ ਦੌਲਤ ਨੂੰ ਤੁੱਛ
ਸਮਝਦਾ ਹੈਂ ਅਤੇ ਇਹ ਨਹੀਂ ਜਾਣਦਾ ਜੋ ਪਰਮੇਸ਼ੁਰ
ਦੀ ਮਿਹਰਬਾਨੀ ਤੈਨੂੰ ਪਛਤਾਵੇ ਦੇ ਰਾਹ ਪਾਉਂਦੀ
੫ ਹੈ ? ੦ ਸਗੋਂ ਆਪਣੀ ਕਠੋਰਤਾਈ ਅਤੇ ਪਛਤਾਵੇ
ਤੋਂ ਰਹਿਤ ਮਨ ਦੇ ਅਨੁਸਾਰ ਉਸ ਦਿਨ ਵਿੱਚ ਜਦੋਂ
ਪਰਮੇਸ਼ੁਰ ਦਾ ਕ੍ਰੋਧ ਅਤੇ ਸੱਚਾ ਨਿਆਉਂ ਪਰਗਟ
ਹੋਵੇਗਾ ਆਪਣੇ ਲਈ ਕ੍ਰੋਧ ਇਕੱਠਾ ਕਰੀ ਜਾਂਦਾ
੬ ਹੈਂ ੦ ਉਹ ਹਰੇਕ ਨੂੰ ਉਹ ਦੀਆਂ ਕਰਨੀਆਂ ਦੇ
੭ ਅਨੁਸਾਰ ਫਲ ਦੇਵੇਗਾ ੦ ਜਿਹੜੇ ਸ਼ੁਭ ਕਰਮਾਂ ਵਿੱਚ
ਦ੍ਰਿੜ੍ਹ ਹੋ ਕੇ ਮਹਿਮਾ, ਆਦਰ ਅਤੇ ਅਬਨਾਸ਼ ਨੂੰ
ਭਾਲਦੇ ਹਨ ਉਹ ਉਨ੍ਹਾਂ ਨੂੰ ਸਦੀਪਕ ਜੀਵਨ ਦੇਵੇਗਾ ੦
੮ ਪਰ ਜਿਹੜੇ ਆਕੀ ਹਨ ਅਰ ਸਤ ਨੂੰ ਨਹੀਂ ਮੰਨਦੇ
ਸਗੋਂ ਕੁਧਰਮ ਨੂੰ ਮੰਨਦੇ ਹਨ ਉਨ੍ਹਾਂ ਉੱਤੇ ਗੁੱਸਾ ਅਤੇ
੯ ਕ੍ਰੋਧ ਹੋਵੇਗਾ ੦ ਬਿਪਤਾ ਅਤੇ ਕਸ਼ਟ ਹਰੇਕ ਮਨੁੱਖ ਦੀ
ਜਾਨ ਉੱਤੇ ਹੋਵੇਗਾ ਜਿਹੜਾ ਬੁਰਿਆਈ ਕਰਦਾ ਹੈ,
੧੦ ਪਹਿਲਾਂ ਯਹੂਦੀ ਫੇਰ ਯੂਨਾਨੀ ਉੱਤੇ ੦ ਪਰ ਹਰੇਕ
ਨੂੰ ਜਿਹੜਾ ਭਲਿਆਈ ਕਰਦਾ ਹੈ ਮਹਿਮਾ, ਆਦਰ

ਅਤੇ ਸ਼ਾਂਤ ਪ੍ਰਾਪਤ ਹੋਵੇਗੀ, ਪਹਿਲਾਂ ਯਹੂਦੀ ਨੂੰ ਫੇਰ
੧੧ ਯੂਨਾਨੀ ਨੂੰ ੦ ਪਰਮੇਸ਼ੁਰ ਦੇ ਹਜ਼ੂਰ ਤਾਂ ਕਿਸੇ ਦਾ ਪੱਖ
੧੨ ਪਾਤ ਨਹੀਂ ਹੁੰਦਾ ੦ ਕਿਉਂਕਿ ਜਿੰਨਿਆਂ ਨੇ ਬਿਨਾ ਸ਼ਰਾ
ਦੇ ਪਾਪ ਕੀਤੇ ਸੋ ਬਿਨਾ ਸ਼ਰਾ ਦੇ ਨਾਸ ਭੀ ਹੋਣਗੇ
ਅਤੇ ਜਿੰਨਿਆਂ ਨੇ ਸ਼ਰਾ ਦੇ ਹੁੰਦਿਆਂ ਸੁੰਦਿਆਂ ਪਾਪ
ਕੀਤੇ ਸੋ ਸ਼ਰਾ ਦੇ ਅਨੁਸਾਰ ਉਨ੍ਹਾਂ ਦਾ ਨਿਆਉਂ
੧੩ ਹੋਵੇਗਾ ੦ ਇਸ ਲਈ ਜੋ ਸ਼ਰਾ ਦੇ ਸੁਣਨ ਵਾਲੇ
ਪਰਮੇਸ਼ੁਰ ਦੇ ਭਾਣੇ ਧਰਮੀ ਨਹੀਂ ਹੁੰਦੇ, ਪਰ ਸ਼ਰਾ ਦੇ
੧੪ ਕੰਮ ਕਰਨ ਵਾਲੇ ਧਰਮੀ ਠਹਿਰਾਏ ਜਾਣਗੇ ੦ ਜਦ
ਪਰਾਈਆਂ ਕੌਮਾਂ ਜਿਹੜੀਆਂ ਸ਼ਰਾ ਹੀਨ ਹਨ ਆਪਣੇ
ਸੁਭਾਉ ਤੋਂ ਸ਼ਰਾ ਦੇ ਕੰਮ ਕਰਦੀਆਂ ਹਨ ਤਾਂ ਸ਼ਰਾ
ਦੇ ਨਾ ਹੁੰਦਿਆਂ ਓਹ ਆਪਣੇ ਲਈ ਆਪ ਹੀ ਸ਼ਰਾ
੧੫ ਹਨ ੦ ਸੋ ਓਹ ਸ਼ਰਾ ਦਾ ਕੰਮ ਆਪਣੇ ਹਿਰਦਿਆਂ
ਵਿੱਚ ਲਿਖਿਆ ਹੋਇਆ ਵਿਖਾਲਦੀਆਂ ਹਨ ਨਾਲੇ
ਉਨ੍ਹਾਂ ਦਾ ਅੰਤਹਕਰਨ ਉਹ ਦੀ ਸਾਖੀ ਦਿੰਦਾ ਹੈ
ਅਤੇ ਉਨ੍ਹਾਂ ਦੇ ਖਿਆਲ ਉਨ੍ਹਾਂ ਨੂੰ ਆਪੋ ਵਿੱਚੀਂ ਦੋਸ਼ੀ
੧੬ ਅਥਵਾ ਨਿਰਦੋਸ਼ੀ ਠਹਿਰਾਉਂਦੇ ਹਨ ੦ ਉਸ ਦਿਨ
ਵਿੱਚ ਜਦੋਂ ਪਰਮੇਸ਼ੁਰ ਮੇਰੀ ਖੁਸ਼ ਖਬਰੀ ਦੇ ਅਨੁਸਾਰ
ਯਿਸੂ ਮਸੀਹ ਦੇ ਰਾਹੀਂ ਮਨੁੱਖਾਂ ਦੀਆਂ ਗੁਪਤ ਗੱਲਾਂ
ਦਾ ਨਿਆਉਂ ਕਰੇਗਾ ॥

੧੭ ਪਰ ਜਦੋਂ ਤੂੰ ਯਹੂਦੀ ਸਦਾਉਂਦਾ ਅਤੇ ਸ਼ਰਾ ਉੱਤੇ
ਆਸਰਾ ਰੱਖਦਾ ਅਤੇ ਪਰਮੇਸ਼ੁਰ ਉੱਤੇ ਘਮੰਡ
੧੮ ਕਰਦਾ ੦ ਅਤੇ ਉਹ ਦੀ ਇੱਛਿਆ ਨੂੰ ਜਾਣਦਾ ਹੈਂ
ਅਤੇ ਸ਼ਰਾ ਦੀ ਸਿੱਖਿਆ ਲੈ ਕੇ ਚੰਗ ਚੰਗੇਰੀਆਂ ਗੱਲਾਂ
੧੯ ਨੂੰ ਪਸੰਦ ਕਰਦਾ ਹੈਂ ੦ ਅਤੇ ਤੈਨੂੰ ਪਰਤੀਤ ਹੈ ਭਈ ਮੈਂ
ਅੰਨ੍ਹਿਆਂ ਨੂੰ ਰਾਹ ਦੱਸਣ ਵਾਲਾ ਅਤੇ ਜਿਹੜੇ ਅਨ੍ਹੇਰੇ
੨੦ ਵਿੱਚ ਹਨ ਓਹਨਾਂ ਦਾ ਚਾਨਣ ਹਾਂ ੦ ਅਤੇ ਨਦਾਨਾਂ
ਨੂੰ ਸਿੱਖਿਆ ਦੇਣ ਵਾਲਾ ਅਤੇ ਬਾਲਕਾਂ ਦਾ ਉਸਤਾਦ
ਹਾਂ ਅਤੇ ਗਿਆਨ ਅਰ ਸਤ ਦਾ ਸਰੂਪ ਜੋ ਸ਼ਰਾ
੨੧ ਵਿੱਚ ਹੈ ਮੇਰੇ ਕੋਲ ਹੈ ੦ ਤਾਂ ਫੇਰ ਤੂੰ ਜਿਹੜਾ ਦੂਏ
ਨੂੰ ਸਿਖਾਲਦਾ ਹੈਂ ਕੀ ਆਪਣੇ ਆਪ ਨੂੰ ਨਹੀਂ
ਸਿਖਾਲਦਾ ? ਤੂੰ ਜਿਹੜਾ ਉਪਦੇਸ਼ ਕਰਦਾ ਹੈਂ ਭਈ
੨੨ ਚੋਰੀ ਨਾ ਕਰਨੀ ਕੀ ਆਪ ਹੀ ਚੋਰੀ ਕਰਦਾ ਹੈਂ ? ੦ ਤੂੰ
ਜਿਹੜਾ ਆਖਦਾ ਹੈਂ ਭਈ ਜ਼ਨਾਹ ਨਾ ਕਰਨਾ ਕੀ ਆਪ
ਹੀ ਜ਼ਨਾਹ ਕਰਦਾ ਹੈਂ ? ਤੂੰ ਜਿਹੜਾ ਮੂਰਤੀਆਂ ਤੋਂ ਘਿਣ
ਕਰਦਾ ਹੈਂ ਕੀ ਆਪੇ ਮੰਦਰਾਂ ਨੂੰ ਲੁੱਟਦਾ ਹੈਂ ? ੦
੨੩ ਤੂੰ ਜਿਹੜਾ ਸ਼ਰਾ ਉੱਤੇ ਘਮੰਡ ਕਰਦਾ ਹੈਂ ਕੀ ਤੂੰ ਸ਼ਰਾ
ਦੇ ਉਲੰਘਣ ਕਰ ਕੇ ਪਰਮੇਸ਼ੁਰ ਦਾ ਅਪਮਾਨ ਕਰਦਾ
੨੪ ਹੈਂ ? ੦ ਜਿਵੇਂ ਲਿਖਿਆ ਹੋਇਆ ਹੈ ਭਈ ਪਰਾਈਆਂ
ਕੌਮਾਂ ਦੇ ਵਿੱਚ ਤੁਹਾਡੇ ਕਾਰਨ ਪਰਮੇਸ਼ੁਰ ਦੇ ਨਾਮ ਦੀ
੨੫ ਨਿੰਦਿਆ ਹੁੰਦੀ ਹੈ ੦ ਸੁੰਨਤ ਤੋਂ ਤਾਂ ਲਾਭ ਹੈ ਜੇ ਤੂੰ
ਸ਼ਰਾ ਉੱਤੇ ਤੁਰੇਂ ਪਰ ਜੇ ਤੂੰ ਸ਼ਰਾਂ ਦੇ ਉਲੰਘਣ ਵਾਲਾ
੨੬ ਹੋਵੇਂ ਤਾਂ ਤੇਰੀ ਸੁੰਨਤ ਅਸੁੰਨਤ ਹੋ ਗਈ ੦ ਉਪਰੰਤ
ਜੇ ਅਸੁੰਨਤੀ ਲੋਕ ਸ਼ਰਾ ਦੀਆਂ ਬਿਧੀਆਂ ਦੀ ਪਾਲਨਾ
ਕਰਨ ਤਾਂ ਕੀ ਉਨ੍ਹਾਂ ਦੀ ਅਸੁੰਨਤ ਸੁੰਨਤ ਨਾ ਗਿਣੀ
੨੭ ਜਾਵੇਗੀ ? ੦ ਅਤੇ ਜਿਹੜੇ ਸੁਭਾਉ ਤੋਂ ਅਸੁੰਨਤੀ ਹਨ
ਜੇ ਓਹ ਸ਼ਰਾ ਨੂੰ ਪੂਰੀ ਕਰਨ ਤਾਂ ਕੀ ਓਹ ਤੈਨੂੰ ਜਿਹੜਾ
ਲਿਖਤਾਂ ਅਤੇ ਸੁੰਨਤ ਦੇ ਹੁੰਦੇ ਸੁੰਦੇ ਸ਼ਰਾ ਦਾ ਉਲੰਘਣ
੨੮ ਵਾਲਾ ਹੈਂ ਦੋਸ਼ੀ ਨਾ ਠਹਿਰਾਉਣਗੇ ? ੦ ਕਿਉਂ ਜੋ ਉਹ
ਯਹੂਦੀ ਨਹੀਂ ਜਿਹੜਾ ਵਿਖਾਵੇ ਮਾਤਰ ਹੈ ਅਤੇ ਨਾ
ਉਹ ਸੁੰਨਤ ਹੈ ਜਿਹੜੀ ਮਾਸ ਦੀ ਵਿਖਾਵੇ ਮਾਤਰ ਹੈ ੦
੨੯ ਸਗੋਂ ਯਹੂਦੀ ਉਹੋ ਹੈ ਜਿਹੜਾ ਅੰਦਰੋਂ ਹੋਵੇ ਅਤੇ ਸੁੰਨਤ
ਉਹੋ ਹੈ ਜਿਹੜੀ ਮਨ ਦੀ ਹੋਵੇ ਅਰਥਾਤ ਆਤਮਾ
ਵਿੱਚ ਨਾ ਲਿਖਤ ਵਿੱਚ, ਜਿਹ ਦੀ ਸੋਭਾ ਮਨੁੱਖਾਂ ਵੱਲੋਂ
ਨਹੀਂ ਸਗੋਂ ਪਰਮੇਸ਼ੁਰ ਵੱਲੋਂ ਹੁੰਦੀ ਹੈ ॥

## ੩ ਇਨਸਾਨ ਨਿਹਚਾ ਹੀ ਨਾਲ ਧਰਮੀ ਠਹਿਰਾਇਆ ਜਾਂਦਾ ਹੈ

ਸੋ ਯਹੂਦੀ ਦਾ ਕੀ ਵਾਧਾ ਅਤੇ ਸੁੰਨਤ ਦਾ ਕੀ
੨ ਲਾਭ ਹੈ ? ੦ ਹਰ ਪਰਕਾਰ ਕਰਕੇ ਬਹੁਤ। ਪਹਿਲੋਂ ਤਾਂ
ਇਹ ਜੋ ਪਰਮੇਸ਼ੁਰ ਦੀਆਂ ਬਾਣੀਆਂ ਉਨ੍ਹਾਂ ਨੂੰ ਸੌਂਪੀਆਂ
੩ ਗਈਆਂ ੦ ਫੇਰ ਭਾਵੇਂ ਕਈ ਬੇ ਵਫ਼ਾ ਨਿੱਕਲੇ ਤਾਂ ਕੀ
ਹੋਇਆ ? ਭਲਾ, ਓਹਨਾਂ ਦੀ ਬੇ ਵਫ਼ਾਈ ਪਰਮੇਸ਼ੁਰ
ਦੀ ਵਫ਼ਾਦਾਰੀ ਨੂੰ ਅਵਿਰਥਾ ਕਰ ਸੱਕਦੀ ਹੈ ? ੦
੪ ਕਦੇ ਨਹੀਂ ! ਸਗੋਂ ਪਰਮੇਸ਼ੁਰ ਸੱਚਾ ਠਹਿਰੇ ਅਤੇ ਹਰ
ਮਨੁੱਖ ਝੂਠਾ। ਜਿਵੇਂ ਲਿਖਿਆ ਹੋਇਆ ਹੈ *—

ਤੂੰ ਆਪਣੇ ਬੋਲ ਵਿੱਚ ਧਰਮੀ ਠਹਿਰੇਂ
ਅਤੇ ਆਪਣੇ ਨਿਆਉਂ ਵਿੱਚ ਜਿੱਤ ਜਾਵੇਂ ॥

੫ ਪਰ ਜੇ ਸਾਡਾ ਕੁਧਰਮ ਪਰਮੇਸ਼ੁਰ ਦੇ ਧਰਮ ਨੂੰ
ਪਰਗਟ ਕਰਦਾ ਹੈ ਤਾਂ ਕੀ ਆਖੀਏ ? ਭਲਾ, ਪਰਮੇਸ਼ੁਰ

---

* ਜ਼. ੫੧ : ੪।

ਅਨਿਆਈ ਹੈ ਜਿਹੜਾ ਕ੍ਰੋਧ ਪਾਉਂਦਾ ਹੈ ? (ਮੈਂ ਲੋਕਾਂ
੬ ਵਾਂਙੁ ਆਖਦਾ ਹਾਂ) ੦ ਕਦੇ ਨਹੀਂ ! ਤਾਂ ਫੇਰ
ਪਰਮੇਸ਼ੁਰ ਜਗਤ ਦਾ ਨਿਆਉਂ ਕਿਵੇਂ ਕਰੇਗਾ ? ੦
੭ ਪਰ ਜੇ ਪਰਮੇਸ਼ੁਰ ਦਾ ਸਤ ਮੇਰੇ ਕੁਸਤ ਕਰਕੇ ਉਹ
ਦੀ ਵਡਿਆਈ ਵਾਫ਼ਰ ਕਰਦਾ ਹੈ ਤਾਂ ਕਾਹ ਨੂੰ ਮੈਂ
ਅਜੇ ਤੀਕ ਪਾਪੀ ਵਾਂਙੁ ਦੋਸ਼ੀ ਠਹਿਰਾਇਆ ਜਾਂਦਾ
੮ ਹਾਂ ? ੦ ਅਤੇ ਇਹ ਕਿਉਂ ਨਾ ਬੋਲੀਏ, ਜਿਵੇਂ ਸਾਡੇ
ਉੱਤੇ ਇਹ ਊਜ ਲਾਈ ਜਾਂਦੀ ਹੈ ਅਰ ਜਿਵੇਂ ਕਈ
ਆਖਦੇ ਹਨ ਜੋ ਅਸੀਂ ਇਸ ਤਰਾਂ ਕਹਿੰਦੇ ਹਾਂ, ਕਿ
ਆਓ, ਬੁਰਿਆਈ ਕਰੀਏ ਭਈ ਇਸ ਤੋਂ ਭਲਿਆਈ
ਨਿੱਕਲੇ । ਸੋ ਇਹੋ ਜਿਹਿਆਂ ਉੱਤੇ ਦੰਡ ਦੀ ਆਗਿਆ
ਜਥਾਰਥ ਹੈ ॥

੯ ਤਾਂ ਫੇਰ ਕੀ ? ਭਲਾ, ਅਸੀਂ ਓਹਨਾਂ ਨਾਲੋਂ ਚੰਗੇ
ਹਾਂ ? ਰਤਾ ਭੀ ਨਹੀਂ ! ਕਿਉਂ ਜੋ ਅਸੀਂ ਤਾਂ ਅੱਗੇ
ਆਖ ਬੈਠੇ ਹਾਂ ਜੋ ਯਹੂਦੀ ਅਤੇ ਯੂਨਾਨੀ ਸਾਰਿਆਂ ਦੇ
੧੦ ਸਾਰੇ ਪਾਪ ਦੇ ਹੇਠ ਹਨ ੦ ਜਿਵੇਂ ਲਿਖਿਆ ਹੋਇਆ
ਹੈ, *—

ਕੋਈ ਧਰਮੀ ਨਹੀਂ, ਇੱਕ ਵੀ ਨਹੀਂ,
੧੧ ਕੋਈ ਸਮਝਣ ਵਾਲਾ ਨਹੀਂ,
ਕੋਈ ਪਰਮੇਸ਼ੁਰ ਦਾ ਤਾਲਿਬ ਨਹੀਂ ।
੧੨ ਓਹ ਸਭ ਕੁਰਾਹੇ ਪੈ ਗਏ,
ਓਹ ਸਾਰੇ ਦੇ ਸਾਰੇ ਨਿਕੰਮੇ ਹੋਏ ਹੋਏ ਹਨ,
ਕੋਈ ਭਲਾ ਕਰਨ ਵਾਲਾ ਨਹੀਂ, ਇੱਕ ਵੀ ਨਹੀਂ ।
੧੩ ਓਹਨਾਂ ਦਾ ਸੰਘ ਖੁਲ੍ਹੀ ਹੋਈ ਕਬਰ ਹੈ,
ਓਹਨਾਂ ਨੇ ਆਪਣੀਆਂ ਜੀਭਾਂ ਨਾਲ ਵਲ ਛਲ
ਕੀਤਾ ਹੈ,
ਓਹਨਾਂ ਦੇ ਬੁੱਲ੍ਹਾਂ ਹੇਠ ਜ਼ਹਿਰੀ ਸੱਪਾਂ ਦੀ ਵਿਸ ਹੈ ।
੧੪ ਓਹਨਾਂ ਦਾ ਮੁਖ ਸਰਾਪ
ਅਤੇ ਕੁੜੱਤਣ ਨਾਲ ਭਰਿਆ ਹੋਇਆ ਹੈ,
੧੫ ਓਹਨਾਂ ਦੇ ਪੈਰ ਲਹੂ ਵਹਾਉਣ ਲਈ ਚਲਾਕ ਹਨ,
੧੬ ਓਹਨਾਂ ਦੇ ਰਾਹਾਂ ਵਿੱਚ ਨਾਸ ਅਤੇ ਬਿਪਤਾ ਹੈ,
੧੭ ਅਤੇ ਓਹਨਾਂ ਨੇ ਸ਼ਾਂਤੀ ਦਾ ਰਾਹ ਨਾ ਪਛਾਣਿਆ,
੧੮ ਓਹਨਾਂ ਦੀਆਂ ਅੱਖਾਂ ਦੇ ਅੱਗੇ
ਪਰਮੇਸ਼ੁਰ ਦਾ ਭੈ ਹੈ ਨਹੀਂ ॥

੧੯ ਹੁਣ ਅਸੀਂ ਜਾਣਦੇ ਹਾਂ ਭਈ ਸ਼ਰਾ ਜੋ ਕੁਝ
ਆਖਦੀ ਹੈ ਸੋ ਸ਼ਰਾ ਵਾਲਿਆਂ ਨੂੰ ਆਖਦੀ ਹੈ ਤਾਂ ਜੋ
ਹਰੇਕ ਦਾ ਮੂੰਹ ਬੰਦ ਹੋ ਜਾਵੇ ਅਤੇ ਸਾਰਾ ਸੰਸਾਰ
੨੦ ਪਰਮੇਸ਼ੁਰ ਦੇ ਨਿਆਉਂ ਦੇ ਹੇਠ ਆ ਜਾਵੇ ੦ ਇਸ
ਲਈ ਜੋ ਉਹ ਦੇ ਅੱਗੇ ਸ਼ਰਾ ਦੇ ਕਰਮਾਂ ਤੋਂ ਕੋਈ
ਸਰੀਰ ਧਰਮੀ ਨਹੀਂ ਠਹਿਰੇਗਾ ਕਿਉਂ ਜੋ ਸ਼ਰਾ ਦੇ
ਰਾਹੀਂ ਪਾਪ ਦੀ ਪਛਾਣ ਹੀ ਹੁੰਦੀ ਹੈ ॥

੨੧ ਪਰ ਹੁਣ ਸ਼ਰਾ ਦੇ ਬਾਝੋਂ ਪਰਮੇਸ਼ੁਰ ਦਾ ਧਰਮ
ਪਰਗਟ ਹੋਇਆ ਹੈ ਅਤੇ ਸ਼ਰਾ ਅਤੇ ਨਬੀ ਉਹ ਦੀ
੨੨ ਸਾਖੀ ਦਿੰਦੇ ਹਨ ੦ ਅਰਥਾਤ ਪਰਮੇਸ਼ੁਰ ਦਾ ਉਹ
ਧਰਮ ਜਿਹੜਾ ਯਿਸੂ ਮਸੀਹ ਉੱਤੇ ਨਿਹਚਾ ਕਰਨ ਤੋਂ
ਪਾਈਦਾ ਹੈ । ਇਹ ਉਨ੍ਹਾਂ ਸਭਨਾਂ ਦੇ ਲਈ ਹੈ ਜਿਹੜੇ
ਨਿਹਚਾ ਕਰਦੇ ਹਨ ਕਿਉਂ ਜੋ ਕੁਝ ਭਿੰਨ ਭੇਦ ਨਹੀਂ
੨੩ ਹੈ ੦ ਕਿਉਂਕਿ ਸਭਨਾਂ ਨੇ ਪਾਪ ਕੀਤਾ ਅਤੇ ਪਰਮੇਸ਼ੁਰ
੨੪ ਦੇ ਪਰਤਾਪ ਤੋਂ ਰਹਿ ਗਏ ਹਨ ੦ ਸੋ ਉਹ ਦੀ ਕਿਰਪਾ
ਨਾਲ ਉਸ ਨਿਸਤਾਰੇ ਦੇ ਕਾਰਨ ਜੋ ਮਸੀਹ ਯਿਸੂ ਤੋਂ
ਹੁੰਦਾ ਹੈ ਓਹ ਮੁਖ਼ਤ ਧਰਮੀ ਗਿਣੇ ਜਾਂਦੇ ਹਨ ੦
੨੫ ਜਿਹ ਨੂੰ ਪਰਮੇਸ਼ੁਰ ਨੇ ਉਹ ਦੇ ਲਹੂ ਉੱਤੇ ਨਿਹਚਾ
ਕਰਨ ਨਾਲ ਪ੍ਰਾਸਚਿੱਤ ਠਹਿਰਾਇਆ ਤਾਂ ਜੋ ਪਰਮੇਸ਼ੁਰ
ਆਪਣੇ ਧਰਮ ਨੂੰ ਪਰਗਟ ਕਰੇ ਇਸ ਲਈ ਜੋ ਉਹ
ਨੇ ਆਪਣੀ ਖਿਮਾ ਨਾਲ ਪਿੱਛਲੇ ਸਮੇਂ ਦੇ ਕੀਤੇ ਹੋਏ
੨੬ ਪਾਪਾਂ ਤੋਂ ਅੱਖੀਆਂ ਫੇਰ ਲਈਆਂ ੦ ਹਾਂ, ਇਸ
ਵਰਤਮਾਨ ਸਮੇਂ ਵਿੱਚ ਭੀ ਆਪਣੇ ਧਰਮ ਨੂੰ ਪਰਗਟ
ਕਰੇ ਤਾਂ ਜੋ ਉਹ ਆਪ ਧਰਮੀ ਰਹੇ ਅਤੇ ਨਾਲੇ ਉਹ
ਨੂੰ ਧਰਮੀ ਠਹਿਰਾਵੇ ਜਿਹੜਾ ਯਿਸੂ ਉੱਤੇ ਨਿਹਚਾ
ਕਰੇ ॥

੨੭ ਸੋ ਹੁਣ ਘਮੰਡ ਕਿੱਥੇ ? ਉਹ ਤਾਂ ਰਹਿ ਗਿਆ ।
ਕਿਹੋ ਜਿਹੀ ਬਿਧੀ ਨਾਲ ? ਭਲਾ, ਕਰਮਾਂ ਦੀ ?
੨੮ ਨਹੀਂ ! ਸਗੋਂ ਨਿਹਚਾ ਦੀ ਬਿਧੀ ਨਾਲ ੦ ਇਸ ਲਈ
ਅਸੀਂ ਇਹ ਵਿਚਾਰਦੇ ਹਾਂ ਭਈ ਮਨੁੱਖ ਸ਼ਰਾ ਦੇ
ਕਰਮਾਂ ਦੇ ਬਾਝੋਂ ਨਿਹਚਾ ਹੀ ਨਾਲ ਧਰਮੀ
੨੯ ਠਹਿਰਾਇਆ ਜਾਂਦਾ ਹੈ ੦ ਅਥਵਾ ਕੀ ਪਰਮੇਸ਼ੁਰ
ਨਿਰਾ ਯਹੂਦੀਆਂ ਦਾ ਹੈ ਅਤੇ ਪਰਾਈਆਂ ਕੌਮਾਂ ਦਾ
ਨਹੀਂ ? ਆਹੋ, ਪਰਾਈਆਂ ਕੌਮਾਂ ਦਾ ਭੀ ਹੈ ੦
੩੦ ਕਿਉਂ ਜੋ ਪਰਮੇਸ਼ੁਰ ਇੱਕੋ ਹੈ ਜਿਹੜਾ ਸੁੰਨਤੀਆਂ ਨੂੰ
ਨਿਹਚਾ ਤੋਂ ਅਤੇ ਅਸੁੰਨਤੀਆਂ ਨੂੰ ਨਿਹਚਾ ਹੀ ਦੇ

---

* ਜ਼. ੧੪, ੫੩, ੫, ੧੪੦, ੧੦ ਅਤੇ ਯਸ. ੫੯ : ੭, ੮ ।

੩੧ ਕਾਰਨ ਧਰਮੀ ਠਹਿਰਾਵੇਗਾ ੦ ਉਪਰੰਤ ਕੀ ਅਸੀਂ
ਸ਼ਰਾ ਨੂੰ ਨਿਹਚਾ ਦੇ ਕਾਰਨ ਅਵਿਰਥਾ ਕਰਦੇ ਹਾਂ ?
ਕਦੇ ਨਹੀਂ, ਸਗੋਂ ਸ਼ਰਾ ਨੂੰ ਕਾਇਮ ਰੱਖਦੇ ਹਾਂ ॥

## ਅਬਰਾਹਾਮ ਦੀ ਨਿਹਚਾ

੪ ਫੇਰ ਅਸੀਂ ਕੀ ਆਖੀਏ ਜੋ ਸਾਡੇ ਸਰੀਰਕ ਪਿਤਾ
੨ ਅਬਰਾਹਾਮ ਨੂੰ ਕੀ ਲੱਭਿਆ ਹੈ ? ੦ ਕਿਉਂਕਿ ਜੇ
ਅਬਰਾਹਾਮ ਕਰਨੀਆਂ ਕਰਕੇ ਧਰਮੀ ਠਹਿਰਾਇਆ
ਗਿਆ ਤਾਂ ਉਹ ਨੂੰ ਘਮੰਡ ਦਾ ਥਾਂ ਹੈ ਪਰੰਤੂ ਪਰਮੇਸ਼ੁਰ
੩ ਦੇ ਅੱਗੇ ਨਹੀਂ ੦ ਕਿਉਂ ਜੋ ਧਰਮ ਪੁਸਤਕ ਕੀ ਕਹਿੰਦਾ
ਹੈ ? ਇਹ * ਜੋ ਅਬਰਾਹਾਮ ਨੇ ਪਰਮੇਸ਼ੁਰ ਦੀ ਪਰਤੀਤ
ਕੀਤੀ ਅਤੇ ਇਹ ਉਹ ਦੇ ਲਈ ਧਰਮ ਗਿਣੀ ਗਈ ੦
੪ ਹੁਣ ਜਿਹੜਾ ਕੰਮ ਕਰਦਾ ਹੈ ਉਹ ਦੀ ਮਜ਼ੂਰੀ
੫ ਬਖ਼ਸ਼ੀਸ਼ ਨਹੀਂ ਸਗੋਂ ਹੱਕ ਗਿਣੀਦੀ ਹੈ ੦ ਪਰ
ਜਿਹੜਾ ਕੰਮ ਨਾ ਕਰ ਕੇ ਉਸ ਉੱਤੇ ਨਿਹਚਾ ਕਰਦਾ
ਹੈ ਜੋ ਕੁਧਰਮੀ ਨੂੰ ਧਰਮੀ ਠਹਿਰਾਉਂਦਾ ਹੈ ਉਹ ਦੀ
੬ ਨਿਹਚਾ ਧਰਮ ਗਿਣੀਦੀ ਹੈ ੦ ਜਿਵੇਂ ਦਾਊਦ ਵੀ ਉਸ
ਮਨੁੱਖ ਨੂੰ ਧੰਨ ਆਖਦਾ ਹੈ ਜਿਹ ਦੇ ਲਈ ਪਰਮੇਸ਼ੁਰ
ਕਰਨੀਆਂ ਦੇ ਬਾਝੋਂ ਧਰਮ ਗਿਣ ਲੈਂਦਾ ਹੈ †—
੭ ਧੰਨ ਓਹ ਜਿਨ੍ਹਾਂ ਦੇ ਅਪਰਾਧ ਖਿਮਾ ਹੋ ਗਏ,
ਅਤੇ ਜਿਨ੍ਹਾਂ ਦੇ ਪਾਪ ਢੱਕੇ ਹੋਏ ਹਨ ।
੮ ਧੰਨ ਹੈ ਉਹ ਪੁਰਖ ਜਿਹ ਦੇ ਲੇਖੇ ਵਿੱਚ
ਪ੍ਰਭੂ ਪਾਪ ਨਾ ਗਿਣੇਗਾ ॥
੯ ਉਪਰੰਤ ਇਹ ਧੰਨ ਹੋਣਾ, ਕੀ ਸੁੰਨਤੀਆਂ ਦੇ ਲਈ
ਅਥਵਾ ਅਸੁੰਨਤੀਆਂ ਦੇ ਲਈ ਵੀ ਹੈ ? ਕਿਉਂ ਜੋ
ਅਸੀਂ ਆਖਦੇ ਹਾਂ ਭਈ ਅਬਰਾਹਾਮ ਦੇ ਲਈ ਉਹ
੧੦ ਦੀ ਨਿਹਚਾ ਧਰਮ ਗਿਣੀ ਗਈ ਸੀ ੦ ਫੇਰ ਕਿਹੜੇ
ਹਾਲ ਵਿੱਚ ਗਿਣੀ ਗਈ ਸੀ ? ਜਦੋਂ ਸੁੰਨਤੀ ਸੀ
ਅਥਵਾ ਅਸੁੰਨਤੀ ਸੀ ? ਸੁੰਨਤ ਦੇ ਹਾਲ ਵਿੱਚ ਤਾਂ
੧੧ ਨਹੀਂ ਸਗੋਂ ਅਸੁੰਨਤ ਦੇ ਹਾਲ ਵਿੱਚ ੦ ਅਤੇ ਉਹ ਨੇ
ਸੁੰਨਤ ਦੀ ਨਿਸ਼ਾਨੀ ਪਾਈ ਭਈ ਇਹ ਉਸ ਧਰਮ ਦੀ
ਮੋਹਰ ਹੋਵੇ ਜਿਹੜਾ ਅਸੁੰਨਤ ਦੇ ਹਾਲ ਵਿੱਚ ਉਹ ਦੀ
ਨਿਹਚਾ ਤੋਂ ਹੋਇਆ ਸੀ ਤਾਂ ਜੋ ਉਨ੍ਹਾਂ ਸਭਨਾਂ ਦਾ
ਪਿਤਾ ਹੋਵੇ ਜਿਹੜੇ ਨਿਹਚਾ ਕਰਦੇ ਹਨ ਭਾਵੇਂ
ਅਸੁੰਨਤੀ ਹੋਣ ਇਸ ਲਈ ਜੋ ਉਨ੍ਹਾਂ ਦੇ ਲੇਖੇ ਵਿੱਚ
੧੨ ਧਰਮ ਗਿਣਿਆ ਜਾਵੇ ੦ ਅਤੇ ਸੁੰਨਤੀਆਂ ਦਾ ਭੀ
ਪਿਤਾ ਹੋਵੇ, ਨਾ ਓਹਨਾਂ ਦਾ ਜੋ ਨਿਰੇ ਸੁੰਨਤੀ ਹਨ ਸਗੋਂ
ਓਹਨਾਂ ਦਾ ਜੋ ਸਾਡੇ ਪਿਤਾ ਅਬਰਾਹਾਮ ਦੀ ਉਸ
ਨਿਹਚਾ ਦੀ ਚਾਲ ਚੱਲਦੇ ਹਨ ਜਿਹ ਨੂੰ ਉਹ ਅਸੁੰਨਤ
੧੩ ਦੇ ਹਾਲ ਵਿੱਚ ਰੱਖਦਾ ਸੀ ੦ ਕਿਉਂ ਜੋ ਉਹ ਬਚਨ
ਭਈ ਤੂੰ ਜਗਤ ਦਾ ਅਧਕਾਰੀ ਹੋਵੇਂਗਾ ਅਬਰਾਹਾਮ
ਅਥਵਾ ਉਹ ਦੀ ਅੰਸ ਨਾਲ ਸ਼ਰਾ ਦੇ ਰਾਹੀਂ ਨਹੀਂ
ਸੀ ਹੋਇਆ ਸਗੋਂ ਉਸ ਧਰਮ ਦੇ ਰਾਹੀਂ ਜਿਹੜਾ
੧੪ ਨਿਹਚਾ ਤੋਂ ਹੁੰਦਾ ਹੈ ੦ ਪਰ ਜੇ ਸ਼ਰਾ ਵਾਲੇ ਅਧਕਾਰੀ
ਹਨ ਤਾਂ ਨਿਹਚਾ ਨਿਸਫਲ ਅਤੇ ਉਹ ਕਰਾਰ ਅਕਾਰਥ
੧੫ ਹੋਇਆ ੦ ਕਿਉਂ ਜੋ ਸ਼ਰਾ ਕ੍ਰੋਧ ਦਾ ਕਾਰਨ ਹੁੰਦੀ ਹੈ
ਪਰ ਜਿੱਥੇ ਸ਼ਰਾ ਨਹੀਂ ਉੱਥੇ ਉਲੰਘਣ ਵੀ ਨਹੀਂ ੦
੧੬ ਇਸ ਕਾਰਨ ਉਹ ਨਿਹਚਾ ਤੋਂ ਹੋਇਆ ਭਈ ਕਿਰਪਾ
ਦੇ ਅਨੁਸਾਰ ਠਹਿਰੇ ਇਸ ਲਈ ਜੋ ਕਰਾਰ ਸਾਰੀ ਅੰਸ
ਦੇ ਲਈ ਪੱਕਾ ਰਹੇ, ਨਿਰਾ ਉਸ ਅੰਸ ਦੇ ਲਈ ਨਹੀਂ
ਜਿਹੜੀ ਸ਼ਰਾ ਵਾਲੀ ਹੈ ਪਰੰਤੂ ਉਹ ਦੇ ਲਈ ਭੀ
ਜਿਹੜੀ ਅਬਰਾਹਾਮ ਜਹੀ ਨਿਹਚਾ ਰੱਖਦੀ ਹੈ ( ਉਹ
੧੭ ਅਸਾਂ ਸਭਨਾਂ ਦਾ ਪਿਤਾ ਹੈ ੦ ਜਿਵੇਂ ਲਿਖਿਆ
ਹੋਇਆ ਹੈ ਕਿ * ਮੈਂ ਤੈਨੂੰ ਬਹੁਤੀਆਂ ਕੌਮਾਂ ਦਾ ਪਿਤਾ
ਠਹਿਰਾਇਆ ਹੈ ) ਅਰਥਾਤ ਉਸ ਪਰਮੇਸ਼ੁਰ ਦੀ ਹਜ਼ੂਰੀ
ਵਿੱਚ ਜਿਹ ਦੀ ਉਸ ਨੇ ਪਰਤੀਤ ਕੀਤੀ ਜਿਹੜਾ
ਮੁਰਦਿਆਂ ਨੂੰ ਜਿਵਾਲਦਾ ਅਤੇ ਓਹਨਾਂ ਅਣਹੋਈਆਂ
ਵਸਤਾਂ ਨੂੰ ਇਉਂ ਸੱਦਦਾ ਹੈ ਭਈ ਜਾਣੋ ਓਹ ਸਨਮੁਖ
੧੮ ਹਨ ੦ ਨਿਰਾਸਾ ਵਿੱਚ ਆਸ ਨਾਲ ਉਸ ਨੇ ਪਰਤੀਤ
ਕੀਤੀ ਭਈ ਉਸ ਵਾਕ ਦੇ ਅਨੁਸਾਰ ਕਿ ਤੇਰੀ ਅੰਸ
ਇਉਂ ਹੋਵੇਗੀ, ਉਹ ਬਾਹਲੀਆਂ ਕੌਮਾਂ ਦਾ ਪਿਤਾ
੧੯ ਹੋਵੇ ੦ ਅਤੇ ਨਿਹਚਾ ਵਿੱਚ ਉਹ ਢਿੱਲਾ ਨਾ ਹੋਇਆ
ਭਾਵੇਂ ਉਹ ਸੌ ਕੁ ਵਰਿਹਾਂ ਦਾ ਹੋ ਗਿਆ ਸੀ ਜਦੋਂ ਉਸ
ਨੇ ਧਿਆਨ ਕੀਤਾ ਭਈ ਮੇਰੀ ਦੇਹ ਹੁਣ ਮੁਰਦੇ ਵਰਗੀ
ਹੋ ਗਈ ਹੈ ਨਾਲੇ ਸਾਰਾਹ ਦੀ ਕੁੱਖ ਨੂੰ ਸੋਕਾ ਲੱਗ
੨੦ ਗਿਆ ਹੈ ੦ ਪਰੰਤੂ ਪਰਮੇਸ਼ੁਰ ਦੇ ਬਚਨ ਦੀ ਵੱਲੋਂ
ਉਹ ਨੇ ਬੇਪਰਤੀਤ ਨਾਲ ਸੰਕਾ ਨਾ ਕੀਤੀ ਸਗੋਂ ਨਿਹਚਾ
ਵਿੱਚ ਤਕੜਿਆਂ ਹੋ ਕੇ ਉਹ ਨੇ ਪਰਮੇਸ਼ੁਰ ਦੀ
੨੧ ਵਡਿਆਈ ਕੀਤੀ ੦ ਅਤੇ ਉਹ ਨੂੰ ਪੱਕੀ ਨਿਹਚਾ ਸੀ

* ਉਤਪਤ ੧੫ : ੬ । † ਜ਼. ੩੨ : ੧, ੨ ।

* ਉਤਪਤ ੧੭ : ੫ ।

ਭਈ ਜਿਹ ਦਾ ਉਸ ਨੇ ਬਚਨ ਦਿੱਤਾ ਉਸ ਦੇ ਪੂਰਿਆਂ
੨੨ ਕਰਨ ਨੂੰ ਵੀ ਸਮਰਥ ਹੈ ੦ ਇਸ ਕਰਕੇ ਇਹ ਉਹ ਦੇ
ਲਈ ਧਰਮ ਵੀ ਗਿਣੀ ਗਈ ॥
੨੩ ਇਹ ਗੱਲ ਭਈ ਉਹ ਦੇ ਲਈ ਗਿਣੀ ਗਈ
੨੪ ਨਿਰੀ ਓਸੇ ਦੇ ਨਮਿੱਤ ਨਹੀਂ ਲਿਖੀ ਗਈ ੦ ਸਗੋਂ ਸਾਡੇ
ਨਮਿੱਤ ਵੀ ਜਿਨ੍ਹਾਂ ਲਈ ਗਿਣੀ ਜਾਵੇਗੀ ਅਰਥਾਤ
ਸਾਡੇ ਲਈ ਜਿਹੜੇ ਓਸ ਉੱਤੇ ਨਿਹਚਾ ਕਰਦੇ ਹਾਂ
ਜਿਹ ਨੇ ਯਿਸੂ ਸਾਡੇ ਪ੍ਰਭੂ ਨੂੰ ਮੁਰਦਿਆਂ ਵਿੱਚੋਂ
੨੫ ਜਿਵਾਲਿਆ ੦ ਜਿਹੜਾ ਸਾਡੇ ਅਪਰਾਧਾਂ ਦੇ ਕਾਰਨ
ਫੜਵਾਇਆ ਗਿਆ ਅਤੇ ਸਾਨੂੰ ਧਰਮੀ ਠਹਿਰਾਉਣ
ਲਈ ਜਿਵਾਲਿਆ ਗਿਆ ॥

## ਆਦਮ ਤੋਂ ਮੌਤ । ਮਸੀਹ ਤੋਂ ਜੀਵਨ

੫ ਸੋ ਜਦੋਂ ਅਸੀਂ ਨਿਹਚਾ ਨਾਲ ਧਰਮੀ ਠਹਿਰਾਏ
ਗਏ ਤਾਂ ਅਸੀਂ ਆਪਣੇ ਪ੍ਰਭੂ ਯਿਸੂ ਮਸੀਹ ਦੇ ਰਾਹੀਂ
੨ ਪਰਮੇਸ਼ੁਰ ਵੱਲ ਸ਼ਾਂਤੀ ਰੱਖੀਏ ੦ ਜਿਹ ਦੇ ਰਾਹੀਂ ਵੀ
ਅਸੀਂ ਨਿਹਚਾ ਨਾਲ ਓਸ ਕਿਰਪਾ ਵਿੱਚ ਅੱਪੜੇ ਜਿਹ
ਦੇ ਉੱਤੇ ਖਲੋਤੇ ਹਾਂ, ਅਤੇ ਪਰਮੇਸ਼ੁਰ ਦੇ ਪਰਤਾਪ ਦੀ
੩ ਆਸ ਉੱਤੇ ਅਭਮਾਨ ਕਰੀਏ ੦ ਨਿਰਾ ਇਹੋ ਨਹੀਂ
ਸਗੋਂ ਬਿਪਤਾਂ ਵਿੱਚ ਵੀ ਅਭਮਾਨ ਕਰੀਏ ਕਿਉਂ ਜੋ
ਇਹ ਜਾਣਦੇ ਹਾਂ ਭਈ ਬਿਪਤਾ ਧੀਰਜ ਪੈਦਾ ਕਰਦੀ
੪ ਹੈ ੦ ਅਤੇ ਧੀਰਜ ਦ੍ਰਿੜ੍ਹਤਾ ਅਤੇ ਦ੍ਰਿੜ੍ਹਤਾ ਆਸ ਪੈਦਾ
੫ ਕਰਦੀ ਹੈ ੦ ਅਤੇ ਆਸ ਸ਼ਰਮਿੰਦਿਆਂ ਨਹੀਂ ਕਰਦੀ
ਇਸ ਲਈ ਜੋ ਪਰਮੇਸ਼ੁਰ ਦਾ ਪ੍ਰੇਮ ਪਵਿੱਤਰ ਆਤਮਾ
ਦੇ ਵਸੀਲੇ ਨਾਲ ਜੋ ਸਾਨੂੰ ਦਿੱਤਾ ਗਿਆ ਸਾਡਿਆਂ
੬ ਹਿਰਦਿਆਂ ਵਿੱਚ ਪਾਇਆ ਹੋਇਆ ਹੈ ੦ ਜਦੋਂ
ਅਸੀਂ ਨਿਰਬਲ ਹੀ ਸਾਂ ਤਦੋਂ ਮਸੀਹ ਵੇਲੇ ਸਿਰ
੭ ਕੁਧਰਮੀਆਂ ਦੇ ਲਈ ਮੋਇਆ ੦ ਇਹ ਗੱਲ ਤਾਂ
ਔਖੀ ਹੈ ਜੋ ਧਰਮੀ ਦੇ ਲਈ ਕੋਈ ਮਰੇ ਪਰ ਕੀ
ਜਾਣੀਏ ਜੋ ਭਲੇ ਮਨੁੱਖ ਦੇ ਲਈ ਕੋਈ ਮਰਨ ਨੂੰ ਭੀ
੮ ਤਿਆਰ ਹੋ ਜਾਵੇ ੦ ਪਰੰਤੂ ਪਰਮੇਸ਼ੁਰ ਆਪਣਾ ਪ੍ਰੇਮ
ਸਾਡੇ ਉੱਤੇ ਇਉਂ ਪਰਗਟ ਕਰਦਾ ਹੈ ਭਈ ਜਾਂ ਅਸੀਂ
ਅਜੇ ਪਾਪੀ ਹੀ ਸਾਂ ਤਾਂ ਮਸੀਹ ਸਾਡੇ ਲਈ ਮੋਇਆ ੦
੯ ਸੋ ਜਦੋਂ ਅਸੀਂ ਹੁਣ ਉਹ ਦੇ ਲਹੂ ਨਾਲ ਧਰਮੀ
ਠਹਿਰਾਏ ਗਏ ਤਾਂ ਇਸ ਨਾਲੋਂ ਬਹੁਤ ਵਧ ਕੇ ਅਸੀਂ
੧੦ ਉਹ ਦੇ ਰਾਹੀਂ ਉਸ ਕ੍ਰੋਧ ਤੋਂ ਬਚ ਜਾਵਾਂਗੇ ੦ ਕਿਉਂਕਿ
ਜਦੋਂ ਅਸੀਂ ਵੈਰੀ ਹੋ ਕੇ ਪਰਮੇਸ਼ੁਰ ਨਾਲ ਉਹ ਦੇ
ਪੁੱਤ੍ਰ ਦੀ ਮੌਤ ਦੇ ਵਸੀਲੇ ਮਿਲਾਏ ਗਏ ਤਾਂ ਮਿਲਾਏ
ਜਾ ਕੇ ਅਸੀਂ ਇਸ ਨਾਲੋਂ ਬਹੁਤ ਵਧ ਕੇ ਉਹ ਦੇ
੧੧ ਜੀਵਨ ਦੇ ਦੁਆਰਾ ਬਚ ਜਾਵਾਂਗੇ ੦ ਅਤੇ ਨਿਰਾ ਇਹੋ
ਨਹੀਂ ਸਗੋਂ ਅਸੀਂ ਪਰਮੇਸ਼ੁਰ ਉੱਤੇ ਭੀ ਆਪਣੇ ਪ੍ਰਭੁ
ਯਿਸੂ ਮਸੀਹ ਦੇ ਵਸੀਲੇ ਨਾਲ ਜਿਸ ਕਰਕੇ ਅਸੀਂ
ਹੁਣ ਮਿਲਾਏ ਗਏ ਅਭਮਾਨ ਕਰਦੇ ਹਾਂ ॥
੧੨ ਇਸ ਲਈ ਜਿਵੇਂ ਇੱਕ ਮਨੁੱਖ ਤੋਂ ਪਾਪ ਸੰਸਾਰ
ਵਿੱਚ ਆਇਆ ਅਤੇ ਪਾਪ ਤੋਂ ਮੌਤ ਆਈ ਅਤੇ ਇਸੇ
ਤਰਾਂ ਮੌਤ ਸਭਨਾਂ ਮਨੁੱਖਾਂ ਵਿੱਚ ਫੈਲਰ ਗਈ ਏਸ ਲਈ
੧੩ ਜੋ ਸਭਨਾਂ ਨੇ ਪਾਪ ਕੀਤਾ ੦ ਸ਼ਰਾ ਦੇ ਸਮੇਂ ਤੀਕ ਪਾਪ
ਤਾਂ ਸੰਸਾਰ ਵਿੱਚ ਹੈਸੀ ਪਰ ਜਿੱਥੇ ਸ਼ਰਾ ਨਹੀਂ ਉੱਥੇ
੧੪ ਪਾਪ ਦਾ ਲੇਖਾ ਨਹੀਂ ਹੁੰਦਾ ੦ ਤਾਂ ਵੀ ਆਦਮ ਤੋਂ ਲੈ
ਕੇ ਮੂਸਾ ਤਾਈਂ ਮੌਤ ਨੇ ਉਨ੍ਹਾਂ ਉੱਤੇ ਭੀ ਰਾਜ ਕੀਤਾ
ਜਿਨ੍ਹਾਂ ਆਦਮ ਦੇ ਅਪਰਾਧ ਵਰਗਾ ਪਾਪ ਨਹੀਂ ਸੀ
ਕੀਤਾ । ਇਹ ਆਦਮ ਆਉਣ ਵਾਲੇ ਦਾ ਨਮੂਨਾ
੧੫ ਸੀ ੦ ਪਰ ਇਉਂ ਨਹੀਂ ਭਈ ਜਿਹਾ ਅਪਰਾਧ ਹੋਇਆ
ਤਿਹੀ ਹੀ ਬਖ਼ਸ਼ੀਸ਼ ਵੀ ਹੋਈ ਕਿਉਂਕਿ ਜਦ ਇੱਕ
ਦੇ ਅਪਰਾਧ ਤੋਂ ਬਹੁਤ ਲੋਕ ਮਰ ਗਏ ਤਾਂ ਪਰਮੇਸ਼ੁਰ
ਦੀ ਕਿਰਪਾ ਅਤੇ ਉਹ ਬਖ਼ਸ਼ੀਸ਼ ਜਿਹੜੀ ਇੱਕੋ ਮਨੁੱਖ
ਅਰਥਾਤ ਯਿਸੂ ਮਸੀਹ ਦੀ ਕਿਰਪਾ ਦੇ ਕਾਰਨ ਸੀ
੧੬ ਬਹੁਤਿਆਂ ਲੋਕਾਂ ਲਈ ਵਾਫ਼ਰ ਪਰਗਟ ਹੋਈ ੦ ਅਤੇ
ਜਿਵੇਂ ਇੱਕ ਪਾਪ ਕਰਨ ਵਾਲੇ ਦੇ ਕਾਰਨ ਫਲ ਹੋਇਆ
ਤਿਵੇਂ ਹੀ ਬਖ਼ਸ਼ੀਸ਼ ਦਾ ਹਾਲ ਨਹੀਂ, ਸਗੋਂ ਇੱਕ ਜਣੇ
ਦੇ ਉੱਤੇ ਦੇ ਨਿਆਉਂ ਨੇ ਸਜ਼ਾ ਦਾ ਹੁਕਮ ਲਿਆਂਦਾ
ਪਰ ਉਸ ਬਖ਼ਸ਼ੀਸ਼ ਨੇ ਬਹੁਤ ਸਾਰੇ ਅਪਰਾਧਾਂ ਤੋਂ
੧੭ ਧਰਮੀ ਠਹਿਰਾਉਣ ਦਾ ਹੱਕ ਲਿਆਂਦਾ ੦ ਜਦੋਂ ਉਸ
ਇੱਕ ਦੇ ਅਪਰਾਧ ਕਰਕੇ ਉਸ ਇੱਕ ਦੇ ਰਾਹੀਂ ਮੌਤ ਨੇ
ਰਾਜ ਕੀਤਾ ਤਾਂ ਬਹੁਤ ਵਧੀਕ ਓਹ ਲੋਕ ਜਿਨ੍ਹਾਂ ਨੂੰ
ਕਿਰਪਾ ਅਤੇ ਧਰਮ ਦੀ ਬਖ਼ਸ਼ੀਸ਼ ਵਾਫ਼ਰ ਮਿਲੀ ਹੈ
ਉਸ ਇੱਕ ਅਰਥਾਤ ਯਿਸੂ ਮਸੀਹ ਦੇ ਰਾਹੀਂ ਜੀਵਨ
੧੮ ਵਿੱਚ ਰਾਜ ਕਰਨਗੇ ੦ ਉਪਰੰਤ ਜਿਵੇਂ ਇੱਕ ਅਪਰਾਧ
ਦੇ ਕਾਰਨ ਸਭਨਾਂ ਮਨੁੱਖਾਂ ਉੱਤੇ ਦੋਸ਼ ਲੱਗਾ ਤਿਵੇਂ ਹੀ
ਧਰਮ ਦੇ ਇੱਕ ਕੰਮ ਦੇ ਕਾਰਨ ਸਭਨਾਂ ਮਨੁੱਖਾਂ ਲਈ
੧੯ ਮਾਫ਼ੀ ਅਤੇ ਜੀਵਨ ਮਿਲਿਆ ੦ ਕਿਉਂਕਿ ਜਿਵੇਂ ਉਸ
ਇੱਕ ਮਨੁੱਖ ਦੀ ਅਣਆਗਿਆਕਾਰੀ ਦੇ ਕਾਰਨ

ਬਹੁਤ ਲੋਕ ਪਾਪੀ ਠਹਿਰਾਏ ਗਏ ਤਿਵੇਂ ਹੀ ਇਸ ਇੱਕ
ਦੀ ਆਗਿਆਕਾਰੀ ਦੇ ਕਾਰਨ ਵੀ ਬਹੁਤ ਧਰਮੀ
੨੦ ਠਹਿਰਾਏ ਜਾਣਗੇ ੦ ਨਾਲੇ ਸ਼ਰਾ ਭੀ ਆਈ ਭਈ
ਅਪਰਾਧ ਬਾਹਲਾ ਹੋਵੇ ਪਰ ਜਿੱਥੇ ਪਾਪ ਬਾਹਲਾ
ਹੋਇਆ ਉੱਥੇ ਹੀ ਕਿਰਪਾ ਅੱਤ ਵਧੀਕ ਹੋਈ ੦
੨੧ ਇਸ ਲਈ ਕਿ ਜਿਵੇਂ ਪਾਪ ਨੇ ਮੌਤ ਨਾਲ ਰਾਜ ਕੀਤਾ
ਤਿਵੇਂ ਕਿਰਪਾ ਭੀ ਯਿਸੂ ਮਸੀਹ ਸਾਡੇ ਪ੍ਰਭੁ ਦੇ ਵਸੀਲੇ
ਨਾਲ ਸਦੀਪਕ ਜੀਵਨ ਦੇ ਲਈ ਧਰਮ ਦੇ ਰਾਹੀਂ
ਰਾਜ ਕਰੇ ॥

## ਪਾਪ ਵੱਲੋਂ ਮਰ ਕੇ ਮਸੀਹ ਵਿੱਚ ਜੀਉਣਾ

੬ ਹੁਣ ਅਸੀਂ ਕੀ ਆਖੀਏ ? ਕੀ ਪਾਪ ਕਰਨ ਵਿੱਚ
੨ ਲੱਗੇ ਰਹੀਏ ਭਈ ਕਿਰਪਾ ਬਾਹਲੀ ਹੋਵੇ ? ੦ ਕਦੇ
ਨਹੀਂ ! ਅਸੀਂ ਜਿਹੜੇ ਪਾਪ ਦੀ ਵੱਲੋਂ ਮੋਏ ਹੁਣ
ਅਗਾਹਾਂ ਨੂੰ ਉਸ ਵਿੱਚ ਕਿੱਕੁਰ ਜੀਵਨ ਕੱਟੀਏ ? ੦
੩ ਅਥਵਾ ਤੁਸੀਂ ਇਸ ਗੱਲ ਤੋਂ ਅਣਜਾਣ ਹੋ ਭਈ ਸਾਡੇ
ਵਿੱਚੋਂ ਜਿਨ੍ਹਾਂ ਨੇ ਮਸੀਹ ਯਿਸੂ ਦਾ ਬਪਤਿਸਮਾ ਲਿਆ
੪ ਉਹ ਦੀ ਮੌਤ ਦਾ ਬਪਤਿਸਮਾ ਲਿਆ ? ੦ ਸੋ ਅਸੀਂ
ਮੌਤ ਦਾ ਬਪਤਿਸਮਾ ਲੈਣ ਕਰਕੇ ਉਹ ਦੇ ਨਾਲ ਦੱਬੇ
ਗਏ ਤਾਂ ਜੋ ਜਿਵੇਂ ਪਿਤਾ ਦੀ ਵਡਿਆਈ ਦੇ ਵਸੀਲੇ
ਨਾਲ ਮਸੀਹ ਮੁਰਦਿਆਂ ਵਿੱਚੋਂ ਜਿਵਾਲਿਆ ਗਿਆ
ਤਿਵੇਂ ਅਸੀਂ ਵੀ ਨਵੇਂ ਜੀਵਨ ਦੇ ਰਾਹ ਚੱਲੀਏ ॥
੫ ਜਦੋਂ ਅਸੀਂ ਉਹ ਦੀ ਮੌਤ ਦੀ ਸਮਾਨਤਾ ਵਿੱਚ
ਉਹ ਦੇ ਨਾਲ ਜੋੜੇ ਗਏ ਤਾਂ ਉਹ ਦੇ ਜੀ ਉੱਠਣ ਦੀ
੬ ਸਮਾਨਤਾ ਵਿੱਚ ਵੀ ਹੋਵਾਂਗੇ ੦ ਕਿਉਂ ਜੋ ਅਸੀਂ ਇਹ
ਜਾਣਦੇ ਹਾਂ ਜੋ ਸਾਡੀ ਪੁਰਾਣੀ ਮਨੁੱਖਤਾਈ ਉਹ ਦੇ
ਨਾਲ ਸਲੀਬ ਉੱਤੇ ਚੜ੍ਹਾਈ ਗਈ ਭਈ ਪਾਪ ਦਾ
ਸਰੀਰ ਨਸ਼ਟ ਹੋ ਜਾਵੇ ਤਾਂ ਅਗਾਹਾਂ ਨੂੰ ਅਸੀਂ ਪਾਪ
੭ ਦੀ ਗੁਲਾਮੀ ਨਾ ਕਰੀਏ ੦ ਕਿਉਂਕਿ ਜਿਹੜਾ ਮੋਇਆ
ਉਹ ਪਾਪ ਤੋਂ ਛੁੱਟ ਕੇ ਧਰਮੀ ਠਹਿਰਾਇਆ ਗਿਆ ੦
੮ ਪਰੰਤੂ ਜਦੋਂ ਅਸੀਂ ਮਸੀਹ ਦੇ ਨਾਲ ਮੋਏ ਤਾਂ ਸਾਨੂੰ
੯ ਨਿਹਚਾ ਹੈ ਜੋ ਉਹ ਦੇ ਨਾਲ ਜੀਵਾਂਗੇ ਭੀ ੦ ਕਿਉਂ
ਜੋ ਅਸੀਂ ਇਹ ਜਾਣਦੇ ਹਾਂ ਭਈ ਮਸੀਹ ਜੋ
ਮੁਰਦਿਆਂ ਵਿੱਚੋਂ ਜੀ ਉੱਠਿਆ ਤਾਂ ਫੇਰ ਨਹੀਂ
ਮਰਦਾ। ਅਗਾਹਾਂ ਨੂੰ ਮੌਤ ਦਾ ਉਸ ਉੱਤੇ ਵੱਸ
੧੦ ਨਹੀਂ ੦ ਜਿਹੜੀ ਮੌਤ ਉਹ ਮੋਇਆ ਉਹ ਪਾਪ ਦੇ
ਕਾਰਨ ਇੱਕੋ ਵਾਰ ਮੋਇਆ ਪਰ ਜਿਹੜਾ ਜੀਵਨ ਉਹ
ਜੀਉਂਦਾ ਹੈ ਉਹ ਪਰਮੇਸ਼ੁਰ ਦੇ ਕਾਰਨ ਜੀਉਂਦਾ ਹੈ ੦
੧੧ ਇਸੇ ਤਰਾਂ ਤੁਸੀਂ ਭੀ ਆਪਣੇ ਆਪ ਨੂੰ ਪਾਪ ਦੀ ਵੱਲੋਂ
ਮੋਏ ਹੋਏ ਪਰ ਮਸੀਹ ਯਿਸੂ ਵਿੱਚ ਪਰਮੇਸ਼ੁਰ ਲਈ
ਜੀਉਂਦੇ ਸਮਝੋ ॥
੧੨ ਉਪਰੰਤ ਪਾਪ ਤੁਹਾਡੀ ਮਰਨਹਾਰ ਦੇਹੀ ਵਿੱਚ
ਰਾਜ ਨਾ ਕਰੇ ਜੋ ਤੁਸੀਂ ਉਹ ਦਿਆਂ ਬੁਰਿਆਂ ਵਿਸ਼ਿਆਂ
੧੩ ਦੇ ਅਧੀਨ ਹੋਵੋ ੦ ਅਤੇ ਆਪਣੇ ਅੰਗ ਕੁਧਰਮ ਦੇ
ਹਥਿਆਰ ਬਣਾ ਕੇ ਪਾਪ ਨੂੰ ਨਾ ਸੌਂਪੋ ਸਗੋਂ ਆਪਣੇ
ਆਪ ਨੂੰ ਮੁਰਦਿਆਂ ਵਿੱਚੋਂ ਜੀ ਉੱਠੇ ਹੋਏ ਜਾਣ ਕੇ
ਪਰਮੇਸ਼ੁਰ ਨੂੰ ਸੌਂਪ ਦਿਓ ਅਤੇ ਆਪਣੇ ਅੰਗ ਧਰਮ
ਦੇ ਹਥਿਆਰ ਬਣਾ ਕੇ ਪਰਮੇਸ਼ੁਰ ਨੂੰ ਸੌਂਪ ਦਿਓ ੦
੧੪ ਕਿਉਂ ਜੋ ਤੁਹਾਡੇ ਉੱਤੇ ਪਾਪ ਦੀ ਵਾਹ ਨਾ ਚੱਲੇਗੀ
ਇਸ ਲਈ ਜੋ ਤੁਸੀਂ ਸ਼ਰਾ ਦੇ ਹੇਠ ਨਹੀਂ ਸਗੋਂ ਕਿਰਪਾ
ਦੇ ਹੇਠ ਹੋ ॥
੧੫ ਤਾਂ ਫੇਰ ਕੀ ? ਅਸੀਂ ਪਾਪ ਕਰੀਏ ਇਸ ਲਈ
ਜੋ ਅਸੀਂ ਸ਼ਰਾ ਦੇ ਹੇਠ ਨਹੀਂ ਸਗੋਂ ਕਿਰਪਾ ਦੇ ਹੇਠ
੧੬ ਹਾਂ ? ਕਦੇ ਨਹੀਂ ! ੦ ਭਲਾ, ਤੁਸੀਂ ਨਹੀਂ ਜਾਣਦੇ ਹੋ
ਭਈ ਆਗਿਆ ਮੰਨਣ ਲਈ ਜਿਹ ਦੇ ਹੱਥ ਤੁਸੀਂ
ਆਪਣੇ ਆਪ ਨੂੰ ਦਾਸ ਬਣਾ ਕੇ ਸੌਂਪ ਦਿੰਦੇ ਹੋ ਤੁਸੀਂ
ਉਸੇ ਦੇ ਦਾਸ ਹੋ ਜਿਹ ਦੀ ਆਗਿਆ ਮੰਨਦੇ ਹੋ ਭਾਵੇਂ
ਮੌਤ ਲਈ ਪਾਪ ਦੇ, ਭਾਵੇਂ ਧਰਮ ਲਈ ਆਗਿਆਕਾਰੀ
੧੭ ਦੇ ੦ ਪਰ ਧੰਨਵਾਦ ਹੈ ਪਰਮੇਸ਼ੁਰ ਦਾ ਕਿ ਭਾਵੇਂ ਤੁਸੀਂ
ਪਾਪ ਦੇ ਦਾਸ ਸਾਓ ਪਰ ਜਿਸ ਸਿੱਖਿਆ ਦੇ ਸੰਚੇ
ਵਿੱਚ ਢਾਲੇ ਗਏ ਤੁਸੀਂ ਮਨੋਂ ਉਹ ਦੇ ਆਗਿਆਕਾਰ
੧੮ ਹੋ ਗਏ ੦ ਅਤੇ ਪਾਪ ਤੋਂ ਛੁੱਟ ਕੇ ਤੁਸੀਂ ਧਰਮ ਦੇ
੧੯ ਦਾਸ ਬਣ ਗਏ ੦ ਮੈਂ ਤੁਹਾਡੇ ਸਰੀਰ ਦੀ ਦੁਰਬਲਤਾਈ
ਦੇ ਕਾਰਨ ਮਨੁੱਖਾਂ ਵਾਲੀ ਗੱਲ ਆਖਦਾ ਹਾਂ ਸੋ ਜਿਵੇਂ
ਤੁਸਾਂ ਆਪਣੇ ਅੰਗ ਗੰਦ ਮੰਦ ਅਤੇ ਕੁਧਰਮ ਸਗੋਂ
ਅੱਤ ਕੁਧਰਮ ਦੀ ਗੁਲਾਮੀ ਵਿੱਚ ਸੌਂਪ ਦਿੱਤੇ ਤਿਵੇਂ
ਹੁਣ ਆਪਣੇ ਅੰਗ ਧਰਮ ਦੀ ਗੁਲਾਮੀ ਵਿੱਚ ਪਵਿੱਤਰ
੨੦ ਹੋਣ ਲਈ ਸੌਂਪ ਦਿਓ ੦ ਜਾਂ ਤੁਸੀਂ ਪਾਪ ਦੇ ਦਾਸ
੨੧ ਸਾਓ ਤਾਂ ਧਰਮ ਤੋਂ ਅਜ਼ਾਦ ਸਾਓ ੦ ਸੋ ਉਸ ਵੇਲੇ
ਤੁਹਾਨੂੰ ਓਹਨਾਂ ਗੱਲਾਂ ਤੋਂ ਕੀ ਫਲ ਮਿਲਿਆ ਜਿਨ੍ਹਾਂ
ਕਰਕੇ ਹੁਣ ਤੁਹਾਨੂੰ ਲੱਜਿਆ ਆਉਂਦੀ ਹੈ ਕਿਉਂ ਜੋ
੨੨ ਓਹਨਾਂ ਦਾ ਓੜਕ ਮੌਤ ਹੈ ? ੦ ਪਰ ਹੁਣ ਤੁਸਾਂ ਪਾਪ

ਤੋਂ ਛੁੱਟ ਕੇ ਅਤੇ ਪਰਮੇਸ਼ੁਰ ਦੇ ਦਾਸ ਬਣ ਕੇ
ਪਵਿੱਤਰਤਾਈ ਦੇ ਲਈ ਆਪਣਾ ਫਲ ਅਤੇ ਓੜਕ ਨੂੰ
੨੩ ਸਦੀਪਕ ਜੀਵਨ ਪਾਉਂਦੇ ਹੋ ○ ਪਾਪ ਦੀ ਮਜੂਰੀ ਤਾਂ
ਮੌਤ ਹੈ ਪਰ ਪਰਮੇਸ਼ੁਰ ਦੀ ਬਖ਼ਸ਼ੀਸ਼ ਮਸੀਹ ਯਿਸੂ ਸਾਡੇ
ਪ੍ਰਭੂ ਦੇ ਵਿੱਚ ਸਦੀਪਕ ਜੀਵਨ ਹੈ ॥

## ਸ਼ਰਾ ਦਾ ਅਸਲੀ ਪਰੋਜਨ

੭ ਹੇ ਭਰਾਵੋ, ਕੀ ਤੁਸੀਂ ਇਸ ਗੱਲ ਤੋਂ ਅਣਜਾਣ ਹੋ
(ਕਿਉਂ ਜੋ ਮੈਂ ਉਨ੍ਹਾਂ ਨਾਲ ਬੋਲਦਾ ਹਾਂ ਜਿਹੜੇ ਸ਼ਰਾ
ਤੋਂ ਵਾਕਫ਼ ਹਨ) ਭਈ ਜਿੰਨਾ ਚਿਰ ਮਨੁੱਖ ਜੀਉਂਦਾ
ਹੈ ਉੱਨਾ ਚਿਰ ਸ਼ਰਾ ਉਸ ਉੱਤੇ ਵੱਸ ਰੱਖਦੀ ਹੈ ? ○
੨ ਸੁਹਾਗਣ ਜਦ ਤੀਕ ਉਹ ਦਾ ਭਰਤਾ ਜੀਉਂਦਾ ਹੈ
ਸ਼ਰਾ ਦੇ ਅਨੁਸਾਰ ਉਹ ਦੇ ਬੰਧਨ ਵਿੱਚ ਰਹਿੰਦੀ ਹੈ
ਪਰ ਜੇ ਭਰਤਾ ਮਰ ਜਾਏ ਤਾਂ ਉਹ ਭਰਤਾ ਦੀ ਸ਼ਰਾ ਤੋਂ
੩ ਛੁੱਟ ਗਈ ਹੈ ○ ਇਸ ਲਈ ਜੇ ਉਹ ਆਪਣੇ ਭਰਤਾ
ਦੇ ਜੀਉਂਦੇ ਜੀ ਦੂਏ ਦੀ ਹੋ ਜਾਵੇ ਤਾਂ ਜ਼ਾਨੀ ਸਦਾਵੇਗੀ
ਪਰ ਜੇ ਉਹ ਦਾ ਭਰਤਾ ਮਰ ਜਾਏ ਤਾਂ ਉਹ ਸ਼ਰਾ ਤੋਂ
ਛੁੱਟ ਗਈ ਹੈ ਅਤੇ ਭਾਵੇਂ ਦੂਏ ਭਰਤਾ ਦੀ ਹੋ ਭੀ
੪ ਜਾਵੇ ਪਰ ਉਹ ਜ਼ਾਨੀ ਨਹੀਂ ਹੁੰਦੀ ○ ਸੋ ਮੇਰਿਓ
ਭਰਾਵੋ ਤੁਸੀਂ ਵੀ ਮਸੀਹ ਦੀ ਦੇਹੀ ਦੇ ਵਸੀਲੇ ਨਾਲ
ਸ਼ਰਾ ਦੇ ਸਰਬੰਧੋਂ ਮਰ ਗਏ ਭਈ ਤੁਸੀਂ ਦੂਏ ਦੇ ਹੋ
ਜਾਓ ਅਰਥਾਤ ਉਹ ਦੇ ਜਿਹੜਾ ਮੁਰਦਿਆਂ ਵਿੱਚੋਂ
ਜਿਵਾਲਿਆ ਗਿਆ ਤਾਂ ਜੋ ਅਸੀਂ ਪਰਮੇਸ਼ੁਰ ਦੇ ਲਈ
੫ ਫਲ ਦੇਈਏ ○ ਜਦ ਅਸੀਂ ਸਰੀਰਕ ਸਾਂ ਤਦ ਪਾਪਾਂ
ਦੀਆਂ ਕਾਮਨਾਂ ਜੋ ਸ਼ਰਾ ਦੇ ਕਾਰਨ ਸਨ ਸਾਡੇ ਅੰਗਾਂ
ਵਿੱਚ ਪ੍ਰੇਰਨਾ ਕਰਦੀਆਂ ਸਨ ਭਈ ਮੌਤ ਦੇ ਲਈ ਫਲ
੬ ਦੇਣ ○ ਪਰ ਅਸੀਂ ਉਹ ਦੀ ਵੱਲੋਂ ਮਰ ਕੇ ਜਿਹ ਦੇ
ਵਿੱਚ ਬੱਧੇ ਹੋਏ ਸਾਂ ਸ਼ਰਾ ਤੋਂ ਹੁਣ ਛੁੱਟ ਗਏ ਹਾਂ, ਜਿਸ
ਕਰਕੇ ਅਸੀਂ ਆਤਮਾ ਦੀ ਨਵੀਂ ਰੀਤ ਉੱਤੇ, ਨਾ ਕਿ
ਲਿਖਤ ਦੀ ਪੁਰਾਣੀ ਰੀਤ ਉੱਤੇ ਸੇਵਾ ਕਰਦੇ ਹਾਂ ॥
੭ ਬੱਸ, ਅਸੀਂ ਕੀ ਆਖੀਏ ? ਕੀ ਸ਼ਰਾ ਪਾਪ ਹੈ ?
ਕਦੇ ਨਹੀਂ ! ਸਗੋਂ ਸ਼ਰਾ ਤੋਂ ਬਿਨਾ ਮੈਂ ਪਾਪ ਨੂੰ ਨਾ
ਪਛਾਣਦਾ ਕਿਉਂਕਿ ਜੇ ਸ਼ਰਾ ਨਾ ਕਹਿੰਦੀ ਭਈ ਲੋਭ
੮ ਨਾ ਕਰ ਤਾਂ ਮੈਂ ਲੋਭ ਨੂੰ ਨਾ ਜਾਣਦਾ ○ ਪਰ ਪਾਪ ਨੇ
ਦਾਉ ਪਾ ਕੇ ਹੁਕਮਨਾਮੇ ਦੇ ਕਾਰਨ ਮੇਰੇ ਵਿੱਚ ਹਰ
ਪਰਕਾਰ ਦਾ ਲੋਭ ਪੈਦਾ ਕੀਤਾ ਕਿਉਂ ਜੋ ਸ਼ਰਾ ਦੇ
੯ ਬਾਝੋਂ ਪਾਪ ਮੁਰਦਾ ਹੈ ○ ਅਤੇ ਮੈਂ ਅੱਗੇ ਸ਼ਰਾ ਦੇ
ਬਾਝੋਂ ਜੀਉਂਦਾ ਸਾਂ ਪਰ ਜਦ ਹੁਕਮਨਾਮਾ ਆਇਆ
੧੦ ਤਦ ਪਾਪ ਜੀ ਪਿਆ ਅਤੇ ਮੈਂ ਮਰ ਗਿਆ ○ ਅਤੇ
ਉਹ ਹੁਕਮਨਾਮਾ ਜਿਹੜਾ ਜੀਵਨ ਦੇ ਲਈ ਸੀ ਉਹੋ
੧੧ ਮੇਰੇ ਲਈ ਮੌਤ ਦਾ ਕਾਰਨ ਵਿਖਾਈ ਦਿੱਤਾ ○ ਕਿਉਂ
ਜੋ ਪਾਪ ਨੇ ਦਾਉ ਪਾ ਕੇ ਹੁਕਮਨਾਮੇ ਦੇ ਰਾਹੀਂ ਮੈਨੂੰ
ਧੋਖਾ ਦਿੱਤਾ ਅਤੇ ਉਹ ਦੇ ਵਸੀਲੇ ਨਾਲ ਮੈਨੂੰ ਮਾਰ
੧੨ ਸੁੱਟਿਆ ○ ਸੋ ਸ਼ਰਾ ਪਵਿੱਤਰ ਹੈ ਅਤੇ ਹੁਕਮਨਾਮਾ
ਪਵਿੱਤਰ ਅਤੇ ਜਥਾਰਥ ਅਤੇ ਚੰਗਾ ਹੈ ॥
੧੩ ਹੁਣ ਉਹ ਜਿਹੜਾ ਚੰਗਾ ਹੈ ਕੀ ਮੇਰੇ ਲਈ ਮੌਤ
ਹੋਇਆ ? ਕਦੇ ਨਹੀਂ ! ਪਰ ਪਾਪ ਨੇ ਭਈ ਉਹ ਪਾਪ
ਹੀ ਮਲੂਮ ਹੋਵੇ ਮੇਰੇ ਲਈ ਚੰਗੀ ਗੱਲ ਦੇ ਵਸੀਲੇ ਨਾਲ
ਮੌਤ ਨੂੰ ਪੈਦਾ ਕੀਤਾ ਤਾਂ ਜੋ ਹੁਕਮਨਾਮੇ ਦੇ ਕਾਰਨ ਪਾਪ
੧੪ ਅੱਤ ਬੁਰਾ ਠਹਿਰੇ ○ ਅਸੀਂ ਜਾਣਦੇ ਤਾਂ ਹਾਂ ਜੋ ਸ਼ਰਾ
ਆਤਮਕ ਹੈ ਪਰ ਮੈਂ ਸਰੀਰਕ ਅਤੇ ਪਾਪ ਦੇ ਹੱਥ
੧੫ ਵਿਕਿਆ ਹੋਇਆ ਹਾਂ ○ ਮੈਂ ਨਹੀਂ ਜਾਣਦਾ ਕਿ ਕੀ
ਕਰਾਂ ਕਿਉਂ ਜੋ ਮੈਂ ਉਹ ਨਹੀਂ ਕਰਦਾ ਜੋ ਚਾਹੁੰਦਾ ਹਾਂ
ਸਗੋਂ ਉਹ ਕਰਦਾ ਹਾਂ ਜਿਸ ਤੋਂ ਮੈਨੂੰ ਘਿਣ ਆਉਂਦੀ
੧੬ ਹੈ ○ ਪਰ ਜੇ ਮੈਂ ਉਹ ਕਰਦਾ ਹਾਂ ਜੋ ਨਹੀਂ ਚਾਹੁੰਦਾ
ਤਾਂ ਮੈਂ ਸ਼ਰਾ ਨੂੰ ਮੰਨ ਲੈਂਦਾ ਹਾਂ ਭਈ ਉਹ ਚੰਗੀ ਹੈ ○
੧੭ ਸੋ ਹੁਣ ਮੈਂ ਤਾਂ ਉਹ ਦੇ ਕਰਨ ਵਾਲਾ ਨਹੀਂ ਸਗੋਂ
੧੮ ਪਾਪ ਹੈ ਜਿਹੜਾ ਮੇਰੇ ਵਿੱਚ ਵੱਸਦਾ ਹੈ ○ ਮੈਂ ਜਾਣਦਾ
ਤਾਂ ਹਾਂ ਭਈ ਮੇਰੇ ਅੰਦਰ ਅਰਥਾਤ ਮੇਰੇ ਸਰੀਰ
ਦੇ ਅੰਦਰ ਕੋਈ ਭਲੀ ਗੱਲ ਹੈ ਨਹੀਂ । ਇਰਾਦਾ
ਕਰਨਾ ਤਾਂ ਮੇਰੇ ਅੰਦਰ ਹੈ ਪਰ ਭਲਾ ਕਰਨਾ ਹੈ
੧੯ ਨਹੀਂ ○ ਜਿਹੜੀ ਭਲਿਆਈ ਮੈਂ ਕਰਨਾ ਚਾਹੁੰਦਾ ਹਾਂ
ਉਹ ਮੈਂ ਨਹੀਂ ਕਰਦਾ ਸਗੋਂ ਜਿਹੜੀ ਬੁਰਿਆਈ ਮੈਂ
੨੦ ਨਹੀਂ ਚਾਹੁੰਦਾ ਸੋਈ ਕਰਦਾ ਹਾਂ ○ ਪਰ ਜੇ ਮੈਂ ਉਹ
ਕੰਮ ਕਰਦਾ ਹਾਂ ਜਿਹੜਾ ਮੈਂ ਨਹੀਂ ਚਾਹੁੰਦਾ ਤਾਂ ਕਰਨ
ਵਾਲਾ ਮੈਂ ਨਹੀਂ ਸਗੋਂ ਪਾਪ ਹੈ ਜੋ ਮੇਰੇ ਵਿੱਚ ਵੱਸਦਾ
੨੧ ਹੈ ○ ਸੋ ਮੈਂ ਇਹ ਕਾਨੂਨ ਵੇਖਦਾ ਹਾਂ ਭਈ ਜਦ ਮੈਂ
ਭਲਿਆਈ ਕਰਨਾ ਚਾਹੁੰਦਾ ਹਾਂ ਤਦੋਂ ਬੁਰਿਆਈ
੨੨ ਹਾਜ਼ਰ ਹੁੰਦੀ ਹੈ ○ ਮੈਂ ਤਾਂ ਅੰਦਰਲੇ ਪੁਰਸ਼ ਅਨੁਸਾਰ
੨੩ ਪਰਮੇਸ਼ੁਰ ਦੇ ਕਾਨੂਨ ਵਿੱਚ ਅਨੰਦ ਹੁੰਦਾ ਹਾਂ ○ ਪਰ
ਮੈਂ ਆਪਣੇ ਅੰਗਾਂ ਵਿੱਚ ਇੱਕ ਹੋਰ ਕਾਨੂਨ ਵੀ ਵੇਖਦਾ
ਹਾਂ ਜੋ ਮੇਰੀ ਬੁੱਧ ਦੇ ਕਾਨੂਨ ਨਾਲ ਲੜਦਾ ਹੈ ਅਤੇ

ਮੈਨੂੰ ਓਸ ਪਾਪ ਦੇ ਕਾਨੂਨ ਦੇ ਜੋ ਮੇਰਿਆਂ ਅੰਗਾਂ ਵਿੱਚ
੨੪ ਹੈ ਬੰਧਨ ਵਿੱਚ ਲੈ ਆਉਂਦਾ ਹੈ ੦ ਮੈਂ ਕਿੱਡਾ
ਮੰਦਭਾਗੀ ਮਨੁੱਖ ਹਾਂ ! ਕੌਣ ਮੈਨੂੰ ਇਸ ਮੌਤ ਦੇ ਸਰੀਰ
੨੫ ਤੋਂ ਛੁਡਾਵੇਗਾ ? ੦ ਮਸੀਹ ਸਾਡੇ ਪ੍ਰਭੁ ਦੇ ਵਸੀਲੇ
ਪਰਮੇਸ਼ੁਰ ਦਾ ਧੰਨਵਾਦ ਹੋਵੇ ! ਸੋ ਮੈਂ ਆਪ ਬੁੱਧ ਨਾਲ
ਪਰਮੇਸ਼ੁਰ ਦੇ ਕਾਨੂਨ ਦੀ ਗੁਲਾਮੀ ਕਰਦਾ ਪਰ ਸਰੀਰ
ਨਾਲ ਪਾਪ ਦੇ ਕਾਨੂਨ ਦੀ ॥

## ਪਵਿੱਤਰ ਆਤਮਾ ਤੋਂ ਜੀਵਨ

੮ ਸੋ ਹੁਣ ਓਹਨਾਂ ਲਈ ਜਿਹੜੇ ਮਸੀਹ ਯਿਸੂ ਵਿੱਚ
੨ ਹਨ ਸਜ਼ਾ ਦਾ ਹੁਕਮ ਨਹੀਂ ਹੈ ੦ ਕਿਉਂਕਿ ਜੀਵਨ
ਦੇ ਆਤਮਾ ਦੀ ਸ਼ਰਾ ਨੇ ਮਸੀਹ ਯਿਸੂ ਵਿੱਚ ਮੈਨੂੰ
੩ ਪਾਪ ਅਤੇ ਮੌਤ ਦੀ ਸ਼ਰਾ ਤੋਂ ਛੁਡਾ ਦਿੱਤਾ ੦ ਜੋ ਸ਼ਰਾ
ਤੋਂ ਨਾ ਹੋ ਸੱਕਿਆ ਇਸ ਕਰਕੇ ਜੋ ਉਹ ਸਰੀਰ ਦੇ
ਕਾਰਨ ਨਿਤਾਣੀ ਸੀ, ਪਰਮੇਸ਼ੁਰ ਨੇ ਆਪਣਾ ਪੁੱਤ੍ਰ
ਪਾਪ ਦੇ ਲਈ ਪਾਪੀ ਸਰੀਰ ਦੇ ਰੂਪ ਵਿੱਚ ਘੱਲ ਕੇ
ਸਰੀਰ ਵਿੱਚ ਹੀ ਪਾਪ ਉੱਤੇ ਸਜ਼ਾ ਦਾ ਹੁਕਮ
੪ ਦਿੱਤਾ ੦ ਇਸ ਲਈ ਜੋ ਸਾਡੇ ਵਿੱਚ ਜਿਹੜੇ ਸਰੀਰ
ਦੇ ਨਹੀਂ ਸਗੋਂ ਆਤਮਾ ਦੇ ਅਨੁਸਾਰ ਚੱਲਦੇ ਹਾਂ
੫ ਸ਼ਰਾ ਦਾ ਰਾਸਤ ਹੁਕਮ ਪੂਰਾ ਹੋਵੇ ੦ ਜਿਹੜੇ ਸਰੀਰਕ
ਹਨ ਓਹ ਸਰੀਰ ਦੀਆਂ ਵਸਤਾਂ ਉੱਤੇ ਪਰ ਜਿਹੜੇ
ਆਤਮਕ ਹਨ ਓਹ ਆਤਮਾ ਦੀਆਂ ਵਸਤਾਂ ਉੱਤੇ
੬ ਮਨ ਲਾਉਂਦੇ ਹਨ ੦ ਕਿਉਂ ਜੋ ਸਰੀਰਕ ਮਨਸ਼ਾ ਮੌਤ
ਹੈ ਪਰ ਆਤਮਕ ਮਨਸ਼ਾ ਜੀਵਨ ਅਤੇ ਸ਼ਾਂਤੀ ਹੈ ੦
੭ ਇਸ ਲਈ ਜੋ ਸਰੀਰਕ ਮਨਸ਼ਾ ਪਰਮੇਸ਼ੁਰ ਨਾਲ ਵੈਰ
ਹੈ ਕਿਉਂ ਜੋ ਉਹ ਪਰਮੇਸ਼ੁਰ ਦੀ ਸ਼ਰਾ ਦੇ ਅਧੀਨ ਨਹੀਂ
੮ ਹੈ ਅਤੇ ਨਾ ਹੀ ਹੋ ਸੱਕਦੀ ਹੈ ੦ ਅਤੇ ਜਿਹੜੇ ਸਰੀਰਕ
ਹਨ ਓਹ ਪਰਮੇਸ਼ੁਰ ਨੂੰ ਪਰਸੰਨ ਕਰ ਨਹੀਂ ਸੱਕਦੇ
੯ ਹਨ ੦ ਪਰ ਤੁਸੀਂ ਸਰੀਰਕ ਨਹੀਂ ਸਗੋਂ ਆਤਮਕ
ਹੋ ਪਰ ਤਦੇ ਜੇ ਪਰਮੇਸ਼ੁਰ ਦਾ ਆਤਮਾ ਤੁਹਾਡੇ ਵਿੱਚ
ਵੱਸਦਾ ਹੋਵੇ ਪਰੰਤੂ ਜਿਹ ਦੇ ਵਿੱਚ ਮਸੀਹ ਦਾ
੧੦ ਆਤਮਾ ਨਹੀਂ ਹੈ ਸੋ ਉਹ ਓਹ ਦਾ ਨਹੀਂ ਹੈ ੦ ਪਰ
ਜੇ ਮਸੀਹ ਤੁਹਾਡੇ ਵਿੱਚ ਹੈ ਤਾਂ ਦੇਹੀ ਪਾਪ ਦੇ ਕਾਰਨ
ਮਰ ਗਈ ਪਰ ਆਤਮਾ ਧਰਮ ਦੇ ਕਾਰਨ ਜੀਵਤ
੧੧ ਹੈ ੦ ਅਤੇ ਜੇ ਉਹ ਦਾ ਆਤਮਾ ਜਿਹ ਨੇ ਯਿਸੂ ਨੂੰ
ਮੁਰਦਿਆਂ ਵਿੱਚੋਂ ਜਿਵਾਲਿਆ ਤੁਹਾਡੇ ਵਿੱਚ ਵੱਸਦਾ
ਹੈ ਤਾਂ ਜਿਹ ਨੇ ਮਸੀਹ ਯਿਸੂ ਨੂੰ ਮੁਰਦਿਆਂ ਵਿੱਚੋਂ
ਜਿਵਾਲਿਆ ਉਹ ਆਪਣੇ ਆਤਮਾ ਦੇ ਵਸੀਲੇ ਨਾਲ
ਜਿਹੜਾ ਤੁਹਾਡੇ ਵਿੱਚ ਵੱਸਦਾ ਹੈ ਤੁਹਾਡੀਆਂ ਮਰਨਹਾਰ
ਦੇਹੀਆਂ ਨੂੰ ਵੀ ਜਿਵਾਏਗਾ ॥

੧੨ ਸੋ ਹੇ ਭਰਾਵੋ, ਅਸੀਂ ਕਰਜ਼ਦਾਰ ਹਾਂ ਪਰ ਸਰੀਰ
੧੩ ਦੇ ਨਹੀਂ ਜੋ ਸਰੀਰ ਦੇ ਅਨੁਸਾਰ ਉਮਰ ਕੱਟੀਏ ੦ ਜੇ
ਸਰੀਰ ਦੇ ਅਨੁਸਾਰ ਉਮਰ ਕੱਟੋਰੇ ਤਾਂ ਤੁਹਾਨੂੰ ਮਰਨਾ
ਪਵੇਗਾ ਪਰ ਜੇ ਆਤਮਾ ਨਾਲ ਦੇਹੀ ਦੇ ਕਾਰਜਾਂ ਨੂੰ
੧੪ ਮਾਰੋ ਤਾਂ ਤੁਸੀਂ ਜੀਵੋਗੇ ੦ ਜਿੰਨੇ ਪਰਮੇਸ਼ੁਰ ਦੇ ਆਤਮਾ
ਦੀ ਅਗਵਾਈ ਨਾਲ ਚੱਲਦੇ ਹਨ ਓਹੀ ਪਰਮੇਸ਼ੁਰ ਦੇ
੧੫ ਪੁੱਤ੍ਰ ਹਨ ੦ ਕਿਉਂ ਜੋ ਤੁਹਾਨੂੰ ਗੁਲਾਮੀ ਦਾ ਆਤਮਾ
ਨਹੀਂ ਮਿਲਿਆ ਜੋ ਫੇਰ ਮੁੜ ਕੇ ਡਰੋ ਸਗੋਂ ਲੇਪਾਲਕ
ਪੁੱਤ੍ਰ ਹੋਣ ਦਾ ਆਤਮਾ ਮਿਲਿਆ ਜਿਸ ਕਰਕੇ ਅਸੀਂ
੧੬ "ਅੱਬਾ", ਹੇ ਪਿਤਾ, ਪੁਕਾਰਦੇ ਹਾਂ ੦ ਉਹ ਆਤਮਾ
ਆਪ ਸਾਡੇ ਆਤਮਾ ਦੇ ਨਾਲ ਸਾਖੀ ਦਿੰਦਾ ਹੈ ਭਈ
੧੭ ਅਸੀਂ ਪਰਮੇਸ਼ੁਰ ਦੇ ਬਾਲਕ ਹਾਂ ੦ ਅਤੇ ਜੇ ਬਾਲਕ
ਹਾਂ ਤਾਂ ਅਧਕਾਰੀ ਵੀ ਹਾਂ, ਪਰਮੇਸ਼ੁਰ ਦੇ ਅਧਕਾਰੀ
ਅਤੇ ਮਸੀਹ ਦੇ ਨਾਲ ਸਾਂਝੇ ਅਧਕਾਰੀ ਪਰ ਤਦੇ ਜੇ
ਅਸੀਂ ਉਹ ਦੇ ਨਾਲ ਦੁਖ ਝੱਲੀਏ ਭਈ ਉਹ ਦੇ
ਨਾਲ ਅਸੀਂ ਵਡਿਆਏ ਜਾਈਏ ॥

੧੮ ਮੇਰੀ ਸਮਝ ਵਿੱਚ ਇਸ ਵਰਤਮਾਨ ਸਮੇਂ ਦੇ ਦੁਖ
ਉਸ ਪਰਤਾਪ ਨਾਲ ਜੋ ਸਾਡੀ ਵੱਲ ਪਰਕਾਸ਼ ਹੋਣ
੧੯ ਵਾਲਾ ਹੈ ਮਿਲਾਉਣ ਦੇ ਜੋਗ ਨਹੀਂ ੦ ਅਤੇ ਸਰਿਸ਼ਟੀ
ਵੱਡੀ ਚਾਹ ਨਾਲ ਪਰਮੇਸ਼ੁਰ ਦੇ ਪੁੱਤ੍ਰਾਂ ਦੇ ਪਰਕਾਸ਼ ਹੋਣ
੨੦ ਨੂੰ ਉਡੀਕਦੀ ਹੈ ੦ ਕਿਉਂ ਜੋ ਸਰਿਸ਼ਟੀ ਅਨਰਥ ਦੇ
ਅਧੀਨ ਕੀਤੀ ਗਈ, ਆਪਣੀ ਇੱਛਿਆ ਨਾਲ ਨਹੀਂ
ਸਗੋਂ ਅਧੀਨ ਕਰਨ ਵਾਲੇ ਦੇ ਕਾਰਨ ਪਰ ਉਮੇਦ
੨੧ ਨਾਲ ੦ ਇਸ ਲਈ ਜੋ ਸਰਿਸ਼ਟੀ ਆਪ ਵੀ ਬਿਨਾਸ
ਦੀ ਗੁਲਾਮੀ ਤੋਂ ਛੁੱਟ ਕੇ ਪਰਮੇਸ਼ੁਰ ਦੇ ਬਾਲਕਾਂ ਦੀ
੨੨ ਵਡਿਆਈ ਦੀ ਅਜ਼ਾਦੀ ਨੂੰ ਪ੍ਰਾਪਤ ਕਰੇ ੦ ਅਸੀਂ
ਜਾਣਦੇ ਤਾਂ ਹਾਂ ਭਈ ਸਾਰੀ ਸਰਿਸ਼ਟੀ ਰਲ ਕੇ ਹੁਣ
ਤੀਕ ਹਾਹੁਕੇ ਭਰਦੀ ਹੈ ਅਤੇ ਉਹ ਨੂੰ ਪੀੜਾਂ ਲੱਗੀਆਂ
੨੩ ਹੋਈਆਂ ਹਨ ੦ ਅਤੇ ਨਿਰੀ ਉਹ ਤਾਂ ਨਹੀਂ ਸਗੋਂ
ਅਸੀਂ ਆਪ ਭੀ ਜਿਨ੍ਹਾਂ ਨੂੰ ਆਤਮਾ ਦਾ ਪਹਿਲਾ ਫਲ
ਮਿਲਿਆ ਆਪਣੇ ਆਪ ਵਿੱਚ ਹਾਹੁਕੇ ਭਰਦੇ ਹਾਂ
ਅਤੇ ਪੁੱਤ੍ਰ ਹੋਣ ਦੀ ਅਰਥਾਤ ਆਪਣੀ ਦੇਹੀ ਦੇ

੨੪ ਨਿਸਤਾਰੇ ਦੀ ਉਡੀਕ ਵਿੱਚ ਬੈਠੇ ਹਾਂ ੦ ਉਮੇਦ ਨਾਲ
ਅਸੀਂ ਬਚਾਏ ਗਏ ਹਾਂ ਪਰ ਉਮੇਦ ਜਿਹੜੀ ਵੇਖੀ
ਗਈ ਉਹ ਉਮੇਦ ਨਾ ਰਹੀ ਕਿਉਂਕਿ ਜਿਹੜੀ ਵਸਤ
ਕੋਈ ਵੇਖਦਾ ਹੈ ਉਹ ਦੀ ਉਮੇਦ ਕਾਹ ਨੂੰ ਕਰੇ ? ੦
੨੫ ਪਰ ਜਿਹੜੀ ਵਸਤ ਅਸੀਂ ਨਹੀਂ ਵੇਖਦੇ ਜੇ ਉਹ ਦੀ
ਉਮੇਦ ਰੱਖੀਏ ਤਾਂ ਧੀਰਜ ਨਾਲ ਉਹ ਦੀ ਉਡੀਕ
ਵਿੱਚ ਰਹਿੰਦੇ ਹਾਂ ॥
੨੬ ਇਸ ਤਰਾਂ ਆਤਮਾ ਵੀ ਸਾਡੀ ਦੁਰਬਲਤਾਈ ਵਿੱਚ
ਸਾਡੀ ਸਹਾਇਤਾ ਕਰਦਾ ਹੈ ਕਿਉਂ ਜੋ ਕਿਸ ਵਸਤ
ਲਈ ਸਾਨੂੰ ਪ੍ਰਾਰਥਨਾ ਕਰਨੀ ਚਾਹੀਦੀ ਹੈ ਅਸੀਂ ਨਹੀਂ
ਜਾਣਦੇ ਪਰ ਆਤਮਾ ਆਪ ਅਕੱਥ ਹਾਹੁਕੇ ਭਰ ਕੇ
੨੭ ਸਾਡੇ ਲਈ ਸਫ਼ਾਰਸ਼ ਕਰਦਾ ਹੈ ੦ ਅਤੇ ਹਿਰਦਿਆਂ
ਦਾ ਜਾਚਣ ਵਾਲਾ ਜਾਣਦਾ ਹੈ ਭਈ ਆਤਮਾ ਦੀ ਕੀ
ਮਨਸ਼ਾ ਹੈ ਕਿਉਂ ਜੋ ਉਹ ਪਰਮੇਸ਼ੁਰ ਦੀ ਇੱਛਿਆ ਦੇ
੨੮ ਅਨੁਸਾਰ ਸੰਤਾਂ ਦੇ ਲਈ ਸਫ਼ਾਰਸ਼ ਕਰਦਾ ਹੈ ੦ ਅਸੀਂ
ਜਾਣਦੇ ਹਾਂ ਭਈ ਜਿਹੜੇ ਪਰਮੇਸ਼ੁਰ ਨਾਲ ਪ੍ਰੇਮ ਰੱਖਦੇ
ਹਨ ਸਾਰੀਆਂ ਵਸਤਾਂ ਰਲ ਕੇ ਓਹਨਾਂ ਦਾ ਭਲਾ
ਕਰਦੀਆਂ ਹਨ ਅਰਥਾਤ ਉਹਨਾਂ ਦਾ ਜਿਹੜੇ ਪਰਮੇਸ਼ੁਰ
੨੯ ਦੀ ਮਨਸ਼ਾ ਦੇ ਅਨੁਸਾਰ ਸੱਦੇ ਹੋਏ ਹਨ ੦ ਕਿਉਂਕਿ
ਜਿਨ੍ਹਾਂ ਨੂੰ ਉਹ ਨੇ ਪਹਿਲਾਂ ਤੋਂ ਜਾਣਿਆ ਸੀ ਉਸ ਨੇ
ਓਹਨਾਂਨੂੰ ਅੱਗਿਓਂ ਠਹਿਰਾਇਆ ਭਈ ਉਹ ਦੇ ਪੁੱਤ੍ਰ
ਦੇ ਸਰੂਪ ਉੱਤੇ ਬਣਨ ਭਈ ਉਹ ਬਹੁਤੇ ਭਰਾਵਾਂ
੩੦ ਵਿੱਚੋਂ ਜੇਠਾ ਹੋਵੇ ੦ ਅਤੇ ਜਿਨ੍ਹਾਂ ਨੂੰ ਉਹ ਨੇ ਅੱਗਿਓਂ
ਠਹਿਰਾਇਆ ਉਸ ਨੇ ਓਹਨਾਂ ਨੂੰ ਸੱਦਿਆ ਭੀ ਅਤੇ
ਜਿਨ੍ਹਾਂ ਨੂੰ ਉਸ ਨੇ ਸੱਦਿਆ ਓਹਨਾਂ ਨੂੰ ਧਰਮੀ ਭੀ
ਠਹਿਰਾਇਆ ਅਤੇ ਜਿਨ੍ਹਾਂ ਨੂੰ ਉਸ ਨੇ ਧਰਮੀ ਠਹਿਰਾ-
ਇਆ ਓਹਨਾਂ ਨੂੰ ਵਡਿਆਈ ਭੀ ਦਿੱਤੀ ॥
੩੧ ਉਪਰੰਤ ਅਸੀਂ ਏਹਨਾਂ ਗੱਲਾਂ ਉੱਤੇ ਕੀ ਆਖੀਏ ?
ਜਦੋਂ ਪਰਮੇਸ਼ੁਰ ਸਾਡੀ ਵੱਲ ਹੈ ਤਾਂ ਕੌਣ ਸਾਡੇ ਵਿਰੁੱਧ
੩੨ ਹੋਵੇਗਾ ? ੦ ਜਿਹ ਨੇ ਆਪਣੇ ਹੀ ਪੁੱਤ੍ਰ ਦਾ ਭੀ ਸਰਫ਼ਾ
ਨਾ ਕੀਤਾ ਸਗੋਂ ਉਹ ਨੂੰ ਅਸਾਂ ਸਭਨਾਂ ਦੇ ਲਈ ਦੇ
ਦਿੱਤਾ ਸੋ ਉਹ ਦੇ ਨਾਲ ਸਾਰੀਆਂ ਵਸਤਾਂ ਵੀ ਸਾਨੂੰ
੩੩ ਕਿੱਕੁਰ ਨਾ ਬਖ਼ਸ਼ੇਗਾ ? ੦ ਪਰਮੇਸ਼ੁਰ ਦੇ ਚੁਣਿਆਂ
ਹੋਇਆਂ ਦੇ ਉੱਤੇ ਕੌਣ ਦਾਵਾ ਕਰੇਗਾ ? ਪਰਮੇਸ਼ੁਰ
੩੪ ਹੀ ਹੈ ਜਿਹੜਾ ਧਰਮੀ ਠਹਿਰਾਉਂਦਾ ਹੈ ੦ ਉਹ ਕੌਣ
ਹੈ ਜੋ ਸਜ਼ਾ ਦਾ ਹੁਕਮ ਦੇਵੇਗਾ ? ਮਸੀਹ ਯਿਸੂ ਹੀ
ਹੈ ਜਿਹੜਾ ਮਰ ਗਿਆ । ਹਾਂ, ਸਗੋਂ ਮੁਰਦਿਆਂ ਵਿੱਚੋਂ
ਜਿਵਾਲਿਆ ਗਿਆ ਜਿਹੜਾ ਪਰਮੇਸ਼ੁਰ ਦੇ ਸੱਜੇ ਪਾਸੇ
੩੫ ਹੈ ਅਤੇ ਸਾਡੇ ਲਈ ਸਫ਼ਾਰਸ਼ ਵੀ ਕਰਦਾ ਹੈ ੦ ਕੌਣ
ਸਾਨੂੰ ਮਸੀਹ ਦੇ ਪ੍ਰੇਮ ਤੋਂ ਅੱਡ ਕਰੇਗਾ ? ਕੀ ਬਿਪਤਾ
ਯਾ ਕਸ਼ਟ ਯਾ ਅਨ੍ਹੇਰ ਯਾ ਕਾਲ ਯਾ ਨੰਗ ਯਾ ਜੋਖਮ
੩੬ ਯਾ ਤਲਵਾਰ ? ੦ ਜਿਵੇਂ ਲਿਖਿਆ ਹੋਇਆ ਹੈ *—
ਅਸੀਂ ਤੇਰੇ ਲਈ ਦਿਨ ਭਰ ਜਾਨੋਂ ਮਾਰੇ ਜਾਂਦੇ ਹਾਂ,
ਅਸੀਂ ਕੋਹੀਆਂ ਜਾਣ ਵਾਲੀਆਂ ਭੇਡਾਂ ਦੇ ਤੁੱਲ
ਗਿਣੇ ਜਾਂਦੇ ਹਾਂ ॥
੩੭ ਸਗੋਂ ਇਨ੍ਹਾਂ ਸਭਨਾਂ ਗੱਲਾਂ ਵਿੱਚ ਉਹ ਦੇ ਦੁਆਰਾ
ਜਿਹ ਨੇ ਸਾਡੇ ਨਾਲ ਪ੍ਰੇਮ ਕੀਤਾ ਸੀ ਅਸੀਂ ਹੱਦੋਂ ਵਧ
੩੮ ਫ਼ਤਹ ਪਾਉਂਦੇ ਹਾਂ ੦ ਕਿਉਂ ਜੋ ਮੈਨੂੰ ਪਰਤੀਤ ਹੈ ਭਈ
ਨਾ ਮੌਤ, ਨਾ ਜੀਵਨ, ਨਾ ਦੂਤ, ਨਾ ਹਕੂਮਤਾਂ, ਨਾ
ਵਰਤਮਾਨ ਵਸਤਾਂ, ਨਾ ਹੋਣ ਵਾਲੀਆਂ ਵਸਤਾਂ, ਨਾ
੩੯ ਸ਼ਕਤੀਆਂ ੦ ਨਾ ਉਚਿਆਈ, ਨਾ ਡੂੰਘਿਆਈ, ਨਾ
ਕੋਈ ਹੋਰ ਸਰਿਸ਼ਟੀ ਪਰਮੇਸ਼ੁਰ ਦੇ ਉਸ ਪ੍ਰੇਮ ਤੋਂ
ਜਿਹੜਾ ਮਸੀਹ ਯਿਸੂ ਸਾਡੇ ਪ੍ਰਭੁ ਵਿੱਚ ਹੈ ਸਾਨੂੰ ਅੱਡ
ਕਰ ਸੱਕੇਗੀ ॥

## ਯਹੂਦੀ ਅਤੇ ਪਰਮੇਸ਼ੁਰ ਦੀ ਭਾਵੀ

੯ ਮੈਂ ਮਸੀਹ ਵਿੱਚ ਸਤ ਆਖਦਾ ਹਾਂ, ਝੂਠ ਨਹੀਂ
ਕਹਿੰਦਾ ਅਤੇ ਮੇਰਾ ਅੰਤਹਕਰਨ ਪਵਿੱਤ੍ਰ ਆਤਮਾ
੨ ਵਿੱਚ ਮੇਰਾ ਗਵਾਹ ਹੈ ੦ ਜੋ ਮੈਨੂੰ ਵੱਡਾ ਸੋਗ ਹੈ ਅਤੇ
੩ ਮੇਰਾ ਮਨ ਸਦਾ ਦੁਖੀ ਰਹਿੰਦਾ ਹੈ ੦ ਮੈਂ ਚਾਹੁੰਦਾ ਸਾਂ
ਭਈ ਆਪਣੇ ਭਰਾਵਾਂ ਦੇ ਲਈ ਜਿਹੜੇ ਸਰੀਰ ਦੇ
ਕਾਰਨ ਮੇਰੇ ਅੰਗ ਸਾਕ ਹਨ ਆਪੇ ਮਸੀਹ ਵੱਲੋਂ
੪ ਸਰਾਪੀ ਹੁੰਦਾ ੦ ਓਹ ਇਸਰਾਏਲੀ ਹਨ ਅਤੇ ਪੁੱਤ੍ਰੇਲਾ-
ਪਣ, ਪਰਤਾਪ, ਨੇਮ, ਸ਼ਰਾ ਦਾ ਦਾਨ, ਪਰਮੇਸ਼ੁਰ ਦੀ
੫ ਉਪਾਸਨਾ ਅਤੇ ਪਰਤੱਗਿਆ ਓਹਨਾਂ ਦੇ ਹਨ ੦ ਨਾਲੇ
ਪਿਤਰ ਓਹਨਾਂ ਦੇ ਹਨ ਅਤੇ ਸਰੀਰ ਦੇ ਅਨੁਸਾਰ
ਮਸੀਹ ਓਹਨਾਂ ਵਿੱਚੋਂ ਹੋਇਆ ਜਿਹੜਾ ਸਭਨਾਂ ਉੱਤੇ
੬ ਪਰਮੇਸ਼ੁਰ ਜੁੱਗੋ ਜੁੱਗ ਮੁਬਾਰਕ ਹੈ, ਆਮੀਨ ! ੦ ਪਰ
ਇਉਂ ਨਹੀਂ ਜੋ ਪਰਮੇਸ਼ੁਰ ਦਾ ਬਚਨ ਅਕਾਰਥ ਹੋ
ਗਿਆ ; ਕਿਉਂਕਿ ਜਿਹੜੇ ਇਸਰਾਏਲ ਦੇ ਵਿੱਚੋਂ ਹਨ
੭ ਓਹ ਸੱਭੇ ਇਸਰਾਏਲੀ ਨਹੀਂ ੦ ਅਤੇ ਅਬਰਾਹਾਮ ਦੀ

* ਜ਼. ੪੪ : ੨੨ ।

ਅੰਸ ਹੋਣ ਕਰਕੇ ਓਹ ਸੱਭੇ ਉਹ ਦੀ ਸੰਤਾਨ ਨਹੀਂ
ਹਨ ਸਗੋਂ * "ਇਸਹਾਕ ਤੋਂ ਤੇਰੀ ਅੰਸ ਪੁਕਾਰੀ
੮ ਜਾਵੇਗੀ" ੦ ਅਰਥਾਤ ਨਾ ਓਹ ਜਿਹੜੇ ਸਰੀਰ ਦੀ
ਸੰਤਾਨ ਹਨ ਏਹ ਪਰਮੇਸ਼ੁਰ ਦੀ ਸੰਤਾਨ ਹਨ ਪਰ ਵਾਇਦੇ
੯ ਦੀ ਸੰਤਾਨ ਅੰਸ ਗਿਣੀਦੀ ਹੈ ੦ ਵਾਇਦੇ ਦਾ ਬਚਨ
ਤਾਂ ਇਹ ਹੈ † ਭਈ ਇੱਸੇ ਸਮੇਂ ਦੇ ਅਨੁਸਾਰ ਮੈਂ
੧੦ ਆਵਾਂਗਾ ਅਤੇ ਸਾਰਾਹ ਇੱਕ ਪੁੱਤ੍ਰ ਜਣੇਗੀ ੦ ਅਤੇ
ਨਿਰਾ ਇਹੋ ਨਹੀਂ ਸਗੋਂ ਜਾਂ ਰਿਬਕਾਹ ਇੱਕ ਜਣੇ ਤੋਂ
ਅਰਥਾਤ ਸਾਡੇ ਪਿਤਾ ਇਸਹਾਕ ਤੋਂ ਗਰਭਣੀ ਹੋਈ ੦
੧੧ ਭਾਵੇਂ ਬਾਲਕ ਅਜੇ ਜੰਮੇ ਨਹੀਂ ਸਨ ਅਤੇ ਨਾ ਕੁਝ ਭਲਾ
ਬੁਰਾ ਕੀਤਾ ਸੀ ਤਾਂ ਜੋ ਪਰਮੇਸ਼ੁਰ ਦੀ ਮਨਸ਼ਾ ਜਿਹੜੀ
ਚੋਣ ਦੇ ਅਨੁਸਾਰ ਹੈ ਬਣੀ ਰਹੇ, ਕਰਨੀਆਂ ਤੋਂ ਨਹੀਂ
੧੨ ਸਗੋਂ ਸੱਦਣ ਵਾਲੇ ਦੀ ਇੱਛਿਆ ਤੋਂ ੦ ਤਦ ਉਹ ਨੂੰ
ਇਹੋ ਆਖਿਆ ਗਿਆ ਸੀ ‡ ਭਈ ਵੱਡਾ ਛੋਟੇ ਦੀ
੧੩ ਟਹਿਲ ਕਰੇਗਾ ੦ ਜਿਵੇਂ ਲਿਖਿਆ ਹੋਇਆ ਹੈ § ਜੋ
ਮੈਂ ਯਾਕੂਬ ਨਾਲ ਪ੍ਰੇਮ ਪਰ ਏਸਾਉ ਨਾਲ ਵੈਰ ਕੀਤਾ ॥
੧੪ ਫੇਰ ਅਸੀਂ ਕੀ ਆਖੀਏ ? ਭਲਾ, ਪਰਮੇਸ਼ੁਰ ਕੋਲੋਂ
੧੫ ਕੁਨਿਆਉਂ ਹੁੰਦਾ ਹੈ ? ਕਦੇ ਨਹੀਂ ! ੦ ਕਿਉਂ ਜੋ
ਉਹ ਮੂਸਾ ਨੂੰ ਆਖਦਾ ਹੈ ਭਈ ਜਿਹ ਦੇ ਉੱਤੇ ਮੈਂ
ਦਿਆਲ ਹਾਂ ਉਸ ਉੱਤੇ ਦਿਆਲ ਹੋਵਾਂਗਾ ਅਤੇ
ਜਿਹ ਦੇ ਉੱਤੇ ਮੈਂ ਰਹਮ ਕਰਨਾ ਹੈ, ਉਸ ਉੱਤੇ ਰਹਮ
੧੬ ਕਰਾਂਗਾ ੦ ਸੋ ਇਹ ਤਾਂ ਨਾ ਚਾਹੁਣ ਵਾਲੇ ਦਾ, ਨਾ
ਦੌੜ ਭੱਜ ਕਰਨ ਵਾਲੇ ਦਾ, ਸਗੋਂ ਪਰਮੇਸ਼ੁਰ ਦਾ ਕੰਮ
੧੭ ਹੈ ਜਿਹੜਾ ਦਯਾ ਕਰਦਾ ਹੈ ੦ ਕਿਉਂ ਜੋ ਧਰਮ
ਪੁਸਤਕ ਫ਼ਿਰਊਨ ਨੂੰ ਆਖਦਾ ਹੈ || ਜੋ ਮੈਂ ਇਸੇ ਕਾਰਨ
ਤੈਨੂੰ ਖੜਾ ਕੀਤਾ ਤਾਂ ਜੋ ਤੇਰੇ ਵਿੱਚ ਆਪਣੀ ਸਮਰੱਥਾ
ਪਰਗਟ ਕਰਾਂ ਅਤੇ ਸਾਰੀ ਧਰਤੀ ਵਿੱਚ ਮੇਰਾ ਨਾਮ
੧੮ ਪਰਸਿੱਧ ਹੋਵੇ ੦ ਸੋ ਜਿਹ ਦੇ ਉੱਤੇ ਚਾਹੁੰਦਾ ਹੈ ਉਹ
ਦੇ ਉੱਤੇ ਦਯਾ ਕਰਦਾ ਹੈ ਅਤੇ ਜਿਹ ਦੇ ਉੱਤੇ ਉਹ
ਚਾਹੁੰਦਾ ਹੈ ਉਹ ਸਖ਼ਤੀ ¶ ਕਰਦਾ ਹੈ ॥
੧੯ ਤਾਂ ਤੂੰ ਮੈਨੂੰ ਏਹ ਆਖੇਂਗਾ, ਫੇਰ ਉਹ ਹੁਣ ਕਾਹਨੂੰ
ਦੋਸ਼ ਲਾਉਂਦਾ ਹੈ ਕਿਉਂ ਜੋ ਉਹ ਦੀ ਮਨਸ਼ਾ ਦਾ ਕਿਨ
੨੦ ਸਾਹਮਣਾ ਕੀਤਾ ? ੦ ਭਲਾ ਹੇ ਸ਼ਖ਼ਸਾ, ਤੂੰ ਪਰਮੇਸ਼ੁਰ
ਨਾਲ ਵਿਵਾਦ ਕਰਨ ਵਾਲਾ ਕੌਣ ਹੈਂ ? ਕੀ ਘੜਤ
ਘੜਨ ਵਾਲੇ ਨੂੰ ਆਖੇਗੀ ਭਈ ਤੈਂ ਮੈਨੂੰ ਇਸ ਢਬ
੨੧ ਕਿਉਂ ਬਣਾਇਆ ? ੦ ਕੀ ਘੁਮਿਆਰ ਮਿੱਟੀ ਦੇ
ਉੱਪਰ ਵੱਸ ਨਹੀਂ ਰੱਖਦਾ ਜੋ ਇੱਕੋ ਪੇੜੇ ਵਿੱਚੋਂ ਇੱਕ
ਭਾਂਡਾ ਆਦਰ ਅਤੇ ਦੂਜਾ ਨਿਰਾਦਰ ਦੇ ਕੰਮ ਲਈ
੨੨ ਬਣਾਵੇ ? ੦ ਅਤੇ ਕੀ ਹੋਇਆ ਜੇ ਪਰਮੇਸ਼ੁਰ ਨੇ ਇਹ
ਚਾਹ ਕਰ ਕੇ ਭਈ ਆਪਣਾ ਕ੍ਰੋਧ ਵਿਖਾਲੇ ਅਤੇ
ਆਪਣੀ ਸਮਰੱਥਾ ਪਰਗਟ ਕਰੇ ਕ੍ਰੋਧ ਦੇ ਭਾਂਡਿਆਂ
ਨੂੰ ਜਿਹੜੇ ਨਾਸ ਦੇ ਲਈ ਤਿਆਰ ਕੀਤੇ ਹੋਏ ਸਨ
੨੩ ਵੱਡੇ ਧੀਰਜ ਨਾਲ ਸਹਾਰਿਆ ? ੦ ਤਾਂ ਜੋ ਦਯਾ ਦੇ
ਭਾਂਡਿਆਂ ਉੱਤੇ ਜਿਨ੍ਹਾਂ ਨੂੰ ਉਹ ਨੇ ਅੱਗਿਓਂ ਪਰਤਾਪ
ਦੇ ਲਈ ਤਿਆਰ ਕੀਤਾ ਸੀ ਆਪਣੇ ਪਰਤਾਪ ਦਾ ਧਨ
੨੪ ਪਰਗਟ ਕਰੇ ੦ ਅਰਥਾਤ ਸਾਡੇ ਉੱਤੇ ਜਿਹੜੇ ਉਹ
ਨੇ ਨਿਰੇ ਯਹੂਦੀਆਂ ਵਿੱਚੋਂ ਹੀ ਨਹੀਂ ਸਗੋਂ ਪਰਾਈਆਂ
੨੫ ਕੌਮਾਂ ਵਿੱਚੋਂ ਵੀ ਬੁਲਾਏ ੦ ਜਿਵੇਂ ਹੋਸ਼ੇਆ ਦੇ ਪੁਸਤਕ
ਵਿੱਚ ਵੀ ਉਹ ਆਖਦਾ ਹੈ, *—

ਜਿਹੜੀ ਮੇਰੀ ਕੌਮ ਨਾ ਸੀ,
ਉਹ ਨੂੰ ਮੈਂ ਆਪਣੀ ਪਰਜਾ ਕਰਕੇ ਸੱਦਾਂਗਾ,
ਅਤੇ ਜਿਹੜੀ ਪਿਆਰੀ ਨਾ ਸੀ,
ਉਹ ਨੂੰ ਪਿਆਰੀ ਕਰਕੇ ਸੱਦਾਂਗਾ ।
੨੬ ਅਤੇ ਐਉਂ ਹੋਵੇਗਾ,
ਭਈ ਜਿੱਥੇ ਉਨ੍ਹਾਂ ਨੂੰ ਏਹ ਆਖਿਆ ਗਿਆ ਸੀ,
ਕਿ ਤੁਸੀਂ ਮੇਰੀ ਪਰਜਾ ਨਹੀਂ,
ਉੱਥੇ ਓਹ ਜੀਉਂਦੇ ਪਰਮੇਸ਼ੁਰ ਦੇ ਪੁੱਤ੍ਰ ਅਖ-
ਵਾਉਣਗੇ ॥

੨੭ ਯਸਾਯਾਹ ਇਸਰਾਏਲ ਦੇ ਵਿਖੇ ਪੁਕਾਰਦਾ ਹੈ †
ਭਈ ਇਸਰਾਏਲ ਦਾ ਵੰਸ ਭਾਵੇਂ ਗਿਣਤੀ ਵਿੱਚ
ਸਮੁੰਦਰ ਦੀ ਰੇਤ ਦੇ ਤੁੱਲ ਹੋਵੇ ਪਰ ਉਹ ਦਾ ਬਕੀਆ
੨੮ ਹੀ ਬਚਾਇਆ ਜਾਵੇਗਾ ੦ ਕਿਉਂ ਜੋ ਪ੍ਰਭੁ ਆਪਣੇ
ਬਚਨ ਨੂੰ ਤਮਾਮ ਅਤੇ ਛੇਤੀ ਕਰ ਕੇ ਧਰਤੀ ਉੱਤੇ
੨੯ ਪੂਰਾ ਕਰੇਗਾ ੦ ਜਿਵੇਂ ਯਸਾਯਾਹ ਨੇ ਅੱਗੇ ਭੀ ਕਿਹਾ
ਹੈ ‡—

---

* ਉਤਪਤ ੨੧:੧੨ । † ਉਤਪਤ ੧੮:੧੦ ।
‡ ਉਤਪਤ ੨੫:੨੩ । § ਮਲਾਕੀ ੧:੨, ੩ ।
|| ਕੂਚ ੯:੧੬ ।
¶ ਅਥਵਾ ਉਸ ਨੂੰ ਸਖ਼ਤ ਕਰਦਾ ਹੈ ।

* ਹੋਸ਼. ੨:੨੩; ੧:੧੦ ।
† ਯਸ. ੧੦:੨੨, ੨੩ । ‡ ਯਸ. ੧:੯ ।

ਜੇ ਸੈਨਾਂ ਦੇ ਪ੍ਰਭੁ ਨੇ ਸਾਡੇ ਲਈ ਅੰਸ ਨਾ ਛੱਡੀ ਹੁੰਦੀ
ਤਾਂ ਅਸੀਂ ਸਦੂਮ ਵਰਗੇ ਹੋ ਜਾਂਦੇ ਅਤੇ ਅਮੂਰਾਹ
ਜਿਹੇ ਬਣ ਜਾਂਦੇ ॥

੩੦ ਉਪਰੰਤ ਅਸੀਂ ਕੀ ਆਖੀਏ ? ਭਈ ਪਰਾਈਆਂ
ਕੌਮਾਂ ਜਿਹੜੀਆਂ ਧਰਮ ਦਾ ਪਿੱਛਾ ਨਹੀਂ ਕਰਦੀਆਂ
ਸਨ ਓਹਨਾਂ ਨੇ ਧਰਮ ਨੂੰ ਪ੍ਰਾਪਤ ਕੀਤਾ ਸਗੋਂ ਉਸ
੩੧ ਧਰਮ ਨੂੰ ਜਿਹੜਾ ਨਿਹਚਾ ਤੋਂ ਹੁੰਦਾ ਹੈ ੦ ਪਰ
ਇਸਰਾਏਲ ਨੇ ਭਾਵੇਂ ਧਰਮ ਦੀ ਸ਼ਰਾ ਦਾ ਪਿੱਛਾ
ਕੀਤਾ ਤਦ ਵੀ ਉਸ ਸ਼ਰਾ ਤੀਕ ਨਾ ਅੱਪੜਿਆ ੦
੩੨ ਕਿਉਂ ? ਇਸ ਲਈ ਜੋ ਉਨ੍ਹਾਂ ਨੇ ਨਿਹਚਾ ਦੇ ਰਾਹ
ਤੋਂ ਨਹੀਂ ਪਰ ਮਾਨੋ ਕਰਨੀਆਂ ਦੇ ਰਾਹ ਤੋਂ ਉਹ ਦਾ
ਪਿੱਛਾ ਕੀਤਾ । ਉਨ੍ਹਾਂ ਠੇਡੇ ਖੁਆਉਣ ਵਾਲੇ ਪੱਥਰ ਨਾਲ
੩੩ ਠੇਡਾ ਖਾਧਾ ੦ ਜਿਵੇਂ ਲਿਖਿਆ ਹੋਇਆ ਹੈ, *—
ਵੇਖੋ, ਮੈਂ ਸੀਯੋਨ ਵਿੱਚ ਠੇਡਾ ਲੱਗਣ ਦਾ ਪੱਥਰ,
ਅਤੇ ਠੋਕਰ ਖਾਣ ਦੀ ਚਟਾਨ ਰੱਖਦਾ ਹਾਂ,
ਅਤੇ ਜਿਹੜਾ ਉਸ ਉੱਤੇ ਨਿਹਚਾ ਕਰਦਾ ਹੈ,
ਉਹ ਲੱਜਿਆਵਾਨ ਨਾ ਹੋਵੇਗਾ ॥

## ੧੦

### ਯਹੂਦੀ ਅਤੇ ਯੂਨਾਨੀ ਵਿੱਚ ਭਿੰਨ ਭੇਦ ਨਹੀਂ

ਹੇ ਭਰਾਵੋ, ਮੇਰੇ ਮਨ ਦੀ ਚਾਹ ਅਤੇ ਮੇਰੀ ਬੇਨਤੀ
ਪਰਮੇਸ਼ੁਰ ਦੇ ਅੱਗੇ ਓਹਨਾਂ ਦੀ ਮੁਕਤੀ ਲਈ ਹੈ ੦
੨ ਮੈਂ ਓਹਨਾਂ ਦੀ ਸਾਖੀ ਵੀ ਭਰਦਾ ਹਾਂ ਭਈ ਓਹਨਾਂ ਨੂੰ
ਪਰਮੇਸ਼ੁਰ ਲਈ ਅਣਖ ਤਾਂ ਹੈ ਪਰ ਸਮਝ ਨਾਲ
੩ ਨਹੀਂ ੦ ਕਿਉਂ ਜੋ ਪਰਮੇਸ਼ੁਰ ਦੇ ਧਰਮ ਤੋਂ ਅਣਜਾਣ
ਹੋ ਕੇ ਅਤੇ ਆਪਣੇ ਹੀ ਧਰਮ ਨੂੰ ਦ੍ਰਿੜ੍ਹ ਕਰਨ ਦਾ
ਜਤਨ ਕਰ ਕੇ ਓਹ ਪਰਮੇਸ਼ੁਰ ਦੇ ਧਰਮ ਦੇ ਅਧੀਨ
੪ ਨਾ ਹੋਏ ੦ ਕਿਉਂ ਜੋ ਧਰਮ ਲਈ ਮਸੀਹ ਹਰੇਕ
ਨਿਹਚਾ ਕਰਨ ਵਾਲੇ ਦੇ ਲਈ ਸ਼ਰਾ ਦਾ ਅੰਤ ਹੈ ੦
੫ ਮੂਸਾ ਲਿਖਦਾ ਹੈ ਭਈ ਜਿਹੜਾ ਮਨੁੱਖ ਉਸ ਧਰਮ ਨੂੰ
ਪੂਰਿਆਂ ਕਰਦਾ ਜੋ ਸ਼ਰਾ ਤੋਂ ਹੈ ਉਹ ਉਸ ਨਾਲ
੬ ਜੀਵੇਗਾ ੦ ਪਰ ਉਹ ਧਰਮ ਜੋ ਨਿਹਚਾ ਤੋਂ ਹੈ ਇਉਂ
ਕਹਿੰਦਾ ਹੈ ਭਈ ਆਪਣੇ ਚਿੱਤ ਵਿੱਚ ਇਹ ਨਾ ਆਖ
ਜੋ ਅਕਾਸ਼ ਉੱਤੇ ਕੌਣ ਚੜ੍ਹੇਗਾ ਅਰਥਾਤ ਮਸੀਹ ਨੂੰ
੭ ਹੇਠਾਂ ਉਤਾਰਨ ਲਈ ? ੦ ਯਾ ਅਥਾਹ ਕੁੰਡ ਵਿੱਚ
ਕੌਣ ਉਤਰੇਗਾ ਅਰਥਾਤ ਮਸੀਹ ਨੂੰ ਮੁਰਦਿਆਂ ਵਿੱਚੋਂ
੮ ਉਠਾ ਲਿਆਉਣ ਲਈ ? ੦ ਪਰ ਕੀ ਆਖਦਾ ਹੈ ?
ਬਾਣੀ ਤੇਰੇ ਕੋਲ ਤੇਰੇ ਮੂੰਹ ਵਿੱਚ ਅਤੇ ਤੇਰੇ ਮਨ ਵਿੱਚ
ਹੈ । ਇਹ ਤਾਂ ਉਸ ਨਿਹਚਾ ਦੀ ਬਾਣੀ ਹੈ ਜਿਹ ਦਾ
੯ ਅਸੀਂ ਪਰਚਾਰ ਕਰਦੇ ਹਾਂ ੦ ਕਿਉਂਕਿ ਜੇ ਤੂੰ ਆਪਣੇ
ਮੂੰਹ ਨਾਲ ਪ੍ਰਭੁ ਯਿਸੂ ਦਾ ਇਕਰਾਰ ਕਰੇਂ ਅਤੇ
ਆਪਣੇ ਹਿਰਦੇ ਨਾਲ ਮੰਨ ਲਵੇਂ ਜੋ ਪਰਮੇਸ਼ੁਰ ਨੇ ਉਹ
ਨੂੰ ਮੁਰਦਿਆਂ ਵਿੱਚੋਂ ਜਿਵਾਲਿਆ ਤਾਂ ਤੂੰ ਬਚਾਇਆ
੧੦ ਜਾਵੇਂਗਾ ੦ ਧਰਮ ਲਈ ਤਾਂ ਹਿਰਦੇ ਨਾਲ ਨਿਹਚਾ
ਕਰੀਦੀ ਅਤੇ ਮੁਕਤੀ ਲਈ ਮੂੰਹ ਨਾਲ ਇਕਰਾਰ
੧੧ ਕਰੀਦਾ ਹੈ ੦ ਧਰਮ ਪੁਸਤਕ ਇਉਂ ਕਹਿੰਦਾ ਹੈ ਭਈ
ਜੋ ਕੋਈ ਉਸ ਉੱਤੇ ਨਿਹਚਾ ਕਰੇ ਉਹ ਲੱਜਿਆਵਾਨ
੧੨ ਨਾ ਹੋਵੇਗਾ ੦ ਯਹੂਦੀ ਅਤੇ ਯੂਨਾਨੀ ਵਿੱਚ ਤਾਂ ਕੁਝ
ਭਿੰਨ ਭੇਦ ਨਹੀਂ ਹੈ ਇਸ ਲਈ ਜੋ ਉਹੀ ਪ੍ਰਭੁ ਸਭਨਾਂ
ਦਾ ਪ੍ਰਭੁ ਹੈ ਅਤੇ ਉਨ੍ਹਾਂ ਸਭਨਾਂ ਲਈ ਜਿਹੜੇ ਉਹ
੧੩ ਦਾ ਨਾਮ ਲੈਂਦੇ ਹਨ ਵੱਡਾ ਦਾਤਾਰ ਹੈ ੦ ਕਿਉਂ ਜੋ
ਹਰੇਕ ਜਿਹੜਾ ਪ੍ਰਭੁ ਦਾ ਨਾਮ ਲਵੇਗਾ ਉਹ ਬਚਾਇਆ
੧੪ ਜਾਵੇਗਾ ੦ ਪਰ ਜਿਹ ਦੇ ਉੱਤੇ ਨਿਹਚਾ ਨਹੀਂ ਕੀਤੀ
ਓਹ ਉਸ ਦਾ ਨਾਮ ਕਿੱਕੁਰ ਲੈਣ ? ਅਤੇ ਜਿਹ ਦੀ
ਖਬਰ ਸੁਣੀ ਹੀ ਨਹੀਂ ਉਸ ਉੱਤੇ ਨਿਹਚਾ ਕਿੱਕੁਰ
ਕਰਨ ? ਅਤੇ ਪਰਚਾਰਕ ਬਾਝੋਂ ਕਿੱਕੁਰ ਸੁਣਨ ? ੦
੧੫ ਅਤੇ ਜੇ ਘੱਲੇ ਨਾ ਜਾਣ ਤਾਂ ਕਿੱਕੁਰ ਪਰਚਾਰ ਕਰਨ ?
ਜਿਵੇਂ ਲਿਖਿਆ ਹੋਇਆ ਹੈ * ਭਈ ਜਿਹੜੇ ਚੰਗੀਆਂ
ਗੱਲਾਂ ਦੀ ਖੁਸ਼ ਖਬਰੀ ਸੁਣਾਉਂਦੇ ਹਨ ਓਹਨਾਂ ਦੇ
ਚਰਨ ਕਿਹੇ ਸੁੰਦਰ ਹਨ ! ॥

੧੬ ਪਰ ਸਭਨਾਂ ਨੇ ਇਹ ਖੁਸ਼ ਖਬਰੀ ਨੂੰ ਨਹੀਂ ਮੰਨਿਆ
ਕਿਉਂ ਜੋ ਯਸਾਯਾਹ ਕਹਿੰਦਾ ਹੈ † ਭਈ ਹੇ ਪ੍ਰਭੁ,
੧੭ ਸਾਡੇ ਸੁਨੇਹੇ ਦੀ ਕਿਨ ਪਰਤੀਤ ਕੀਤੀ ? ੦ ਸੋ ਪਰ-
ਤੀਤ ਸੁਣਨ ਨਾਲ, ਅਤੇ ਸੁਣਨਾ ਮਸੀਹ ਦੇ ਬਚਨ
੧੮ ਤੋਂ ਆਉਂਦਾ ਹੈ ੦ ਪਰ ਮੈਂ ਆਖਦਾ ਹਾਂ, ਭਲਾ,
ਉਨ੍ਹਾਂ ਨੇ ਨਾ ਸੁਣਿਆ ? ਬੇਸ਼ੱਕ !
ਓਹਨਾਂ ‡ ਦਾ ਬੋਲ ਸਾਰੀ ਧਰਤੀ ਵਿੱਚ ਗਿਆ,
ਅਤੇ ਸੰਸਾਰ ਦੀਆਂ ਹੱਦਾਂ ਤੀਕੁਰ ਓਹਨਾਂ ਦੇ
ਸ਼ਬਦ ॥

* ਯਸ. ੮ : ੧੪ ; ੨੮ : ੧੬ ।

* ਯਸ. ੫੨ : ੭ ।    † ਯਸ. ੫੩ : ੧ ।
‡ ਜ਼. ੧੯ : ੪ ।

੧੯ ਪਰ ਮੈਂ ਆਖਦਾ ਹਾਂ, ਕੀ ਇਸਰਾਏਲ ਵਾਕਫ਼ ਨਾ
ਹੋਇਆ ? ਪਹਿਲਾਂ ਮੂਸਾ ਆਖਦਾ ਹੈ, *—

ਮੈਂ ਓਹਨਾਂ ਤੋਂ ਜੋ ਕੌਮ ਨਹੀਂ ਹੈ,
ਤੁਹਾਨੂੰ ਅਣਖੀ ਬਣਾਵਾਂਗਾ,
ਮੈਂ ਮੂਰਖ ਕੌਮ ਤੋਂ
ਤੁਹਾਨੂੰ ਗੁੱਸਾ ਚੜ੍ਹਾਵਾਂਗਾ ॥

੨੦ ਫੇਰ ਯਸਾਯਾਹ ਵੱਡੀ ਦਿਲੇਰੀ ਨਾਲ ਕਹਿੰਦਾ ਹੈ,†—

ਜਿਨ੍ਹਾਂ ਮੈਨੂੰ ਨਾ ਭਾਲਿਆ,
ਓਹਨਾਂ ਨੂੰ ਮੈਂ ਲੱਭ ਪਿਆ,
ਅਤੇ ਜਿਨ੍ਹਾਂ ਮੈਨੂੰ ਨਾ ਪੁੱਛਿਆ,
ਮੈਂ ਓਹਨਾਂ ਉੱਤੇ ਪਰਗਟ ਹੋਇਆ ॥

੨੧ ਪਰ ਇਸਰਾਏਲ ਦੇ ਵਿਖੇ ਉਹ ਆਖਦਾ ਹੈ‡
ਮੈਂ ਅਣਆਗਿਆਕਾਰ ਤੇ ਹੁੱਜਤੀ ਪਰਜਾ ਵੱਲ ਦਿਨ
ਭਰ ਆਪਣੇ ਹੱਥ ਪਸਾਰੇ ਹੋਏ ਸਾਂ ॥

## ੧੧

### ਇਸਰਾਏਲ ਦੇ ਰੱਦੇ ਜਾਣ ਦਾ ਅਤੇ ਪਰਾਈਆਂ ਕੌਮਾਂ ਦੇ ਚੁਣੇ ਜਾਣ ਦਾ ਭੇਤ

ਸੋ ਮੈਂ ਆਖਦਾ ਹਾਂ, ਕੀ ਪਰਮੇਸ਼ੁਰ ਨੇ ਆਪਣੀ
ਪਰਜਾ ਨੂੰ ਛੱਡ ਦਿੱਤਾ ? ਕਦੇ ਨਹੀਂ ! ਮੈਂ ਵੀ ਤਾਂ
ਇਸਰਾਏਲੀ, ਅਬਰਾਹਾਮ ਦੇ ਵੰਸ ਅਤੇ ਬਿਨਯਾਮੀਨ
੨ ਦੇ ਗੋਤ ਵਿੱਚੋਂ ਹਾਂ ○ ਪਰਮੇਸ਼ੁਰ ਨੇ ਆਪਣੀ ਪਰਜਾ
ਨੂੰ ਜਿਹ ਨੂੰ ਉਸ ਨੇ ਅੱਗਿਓਂ ਹੀ ਜਾਣਿਆ ਨਹੀਂ
ਛੱਡੀ । ਭਲਾ, ਤੁਸੀਂ ਨਹੀਂ ਜਾਣਦੇ ਜੋ ਧਰਮ ਪੁਸਤਕ
ਏਲੀਯਾਹ ਦੀ ਕਥਾ ਵਿੱਚ§ ਕੀ ਕਹਿੰਦਾ ਹੈ ਭਈ
ਉਹ ਪਰਮੇਸ਼ੁਰ ਦੇ ਅੱਗੇ ਇਸਰਾਏਲ ਉੱਤੇ ਕਿਸ
੩ ਤਰਾਂ ਫ਼ਰਿਯਾਦ ਕਰਦਾ ਹੈ ? ○ ਕਿ ਹੇ ਪ੍ਰਭੁ, ਓਹਨਾਂ
ਨੇ ਤੇਰੇ ਨਬੀਆਂ ਨੂੰ ਜਾਨੋਂ ਮਾਰ ਦਿੱਤਾ, ਤੇਰੀਆਂ
ਜਗਵੇਦੀਆਂ ਢਾਹ ਸੁੱਟੀਆਂ ਅਤੇ ਮੈਂ ਹੀ ਇਕੱਲਾ
ਰਹਿ ਗਿਆ ਅਤੇ ਓਹ ਮੇਰੀ ਜਾਨ ਦੇ ਮਗਰ ਲੱਗੇ
੪ ਹੋਏ ਹਨ ○ ਪਰ ਉਹ ਨੂੰ ਕੀ ਸੁਰਗੀ ਬਾਣੀ ਮਿਲੀ ?
ਏਹ, ਕਿ ਮੈਂ ਆਪਣੇ ਲਈ ਸੱਤ ਹਜ਼ਾਰ ਪੁਰਖਾਂ ਨੂੰ
ਰੱਖ ਛੱਡਿਆ ਹੈ ਜਿਨ੍ਹਾਂ ਬਆਲ ਦੇ ਅੱਗੇ ਗੋਡਾ
੫ ਨਹੀਂ ਟੇਕਿਆ ○ ਇਸੇ ਤਰਾਂ ਹੁਣ ਭੀ ਕਿਰਪਾ ਦੀ
੬ ਚੋਣ ਅਨੁਸਾਰ ਇੱਕ ਬਕੀਆ ਹੈ ○ ਪਰ ਇਹ ਜੇ
ਕਿਰਪਾ ਤੋਂ ਹੋਇਆ ਤਾਂ ਫੇਰ ਕਰਨੀਆਂ ਤੋਂ ਨਹੀਂ ।
੭ ਨਹੀਂ ਤਾਂ ਕਿਰਪਾ ਫੇਰ ਕਿਰਪਾ ਨਾ ਰਹੀ ○ ਤਾਂ ਫੇਰ
ਕੀ ? ਜਿਸ ਗੱਲ ਨੂੰ ਇਸਰਾਏਲ ਭਾਲਦਾ ਹੈ ਸੋ ਉਹ
ਨੂੰ ਨਾ ਲੱਭੀ ਪਰ ਚੁਣਿਆਂ ਹੋਇਆਂ ਨੂੰ ਲੱਭੀ ਹੈ
੮ ਅਤੇ ਬਾਕੀ ਦੇ ਬੁੱਧੂ ਕੀਤੇ ਗਏ ○ ਜਿਵੇਂ ਲਿਖਿਆ
ਹੋਇਆ ਹੈ,*—

ਪਰਮੇਸ਼ੁਰ ਨੇ ਅੱਜ ਤੀਕੁਰ ਓਹਨਾਂ ਨੂੰ ਸੁਸਤ
ਤਬੀਅਤ ਦਿੱਤੀ,
ਅੱਖਾਂ ਜੋ ਨਾ ਵੇਖਣ ਅਤੇ ਕੰਨ ਜੋ ਨਾ ਸੁਣਨ ॥

੯ ਅਤੇ ਦਾਊਦ ਆਖਦਾ ਹੈ, †—

ਓਹਨਾਂ ਦੀ ਮੇਜ਼ ਫਾਹੀ ਅਤੇ ਫੰਦਾ,
ਠੋਕਰ ਅਤੇ ਬਦਲਾ ਬਣ ਜਾਵੇ ।
੧੦ ਓਹਨਾਂ ਦੀਆਂ ਅੱਖਾਂ ਉੱਤੇ ਅਨ੍ਹੇਰਾ ਛਾ ਜਾਵੇ
ਜੋ ਓਹ ਨਾ ਵੇਖਣ,
ਅਤੇ ਓਹਨਾਂ ਦੀ ਪਿੱਠ ਸਦਾ ਤੀਕ ਝੁਕਾਈ
ਰੱਖ ! ॥

੧੧ ਉਪਰੰਤ ਮੈਂ ਆਖਦਾ ਹਾਂ, ਭਲਾ ਓਹਨਾਂ ਇਸ
ਲਈ ਠੇਡਾ ਖਾਧਾ ਜੋ ਡਿੱਗ ਪੈਣ ? ਕਦੇ ਨਹੀਂ !
ਸਗੋਂ ਓਹਨਾਂ ਦੀ ਭੁੱਲ ਦੇ ਕਾਰਨ ਪਰਾਈਆਂ ਕੌਮਾਂ
ਨੂੰ ਮੁਕਤੀ ਪ੍ਰਾਪਤ ਹੋਈ ਭਈ ਓਹਨਾਂ ਨੂੰ ਅਣਖੀ
੧੨ ਬਣਾਵੇ ○ ਜੇ ਓਹਨਾਂ ਦੀ ਭੁੱਲ ਸੰਸਾਰ ਦਾ ਧਨ ਅਤੇ
ਓਹਨਾਂ ਦਾ ਘਾਟਾ ਪਰਾਈਆਂ ਕੌਮਾਂ ਦਾ ਧਨ ਹੋਇਆ
ਤਾਂ ਓਹਨਾਂ ਦੀ ਭਰਪੂਰੀ ਕੀ ਕੁਝ ਨਾ ਹੋਵੇਗੀ ! ॥

੧੩ ਪਰ ਮੈਂ ਤੁਸਾਂ ਪਰਾਈ ਕੌਮ ਵਾਲਿਆਂ ਨਾਲ ਬੋਲਦਾ
ਹਾਂ । ਫੇਰ ਮੈਂ ਜੋ ਪਰਾਈਆਂ ਕੌਮਾਂ ਦਾ ਰਸੂਲ ਹਾਂ ਮੈਂ
੧੪ ਆਪਣੀ ਸੇਵਾ ਦੀ ਵਡਿਆਈ ਕਰਦਾ ਹਾਂ ○ ਭਈ
ਮੈਂ ਕਿਵੇਂ ਆਪਣੀ ਜੱਦ ਨੂੰ ਅਣਖੀ ਬਣਾਵਾਂ ਅਤੇ
੧੫ ਓਹਨਾਂ ਵਿੱਚੋਂ ਕਈਆਂ ਨੂੰ ਬਚਾਵਾਂ ○ ਕਿਉਂਕਿ ਜੇ
ਓਹਨਾਂ ਦਾ ਰੱਦਣਾ ਸੰਸਾਰ ਦਾ ਮਿਲਾਪ ਹੋਇਆ ਤਾਂ
ਓਹਨਾਂ ਦਾ ਕਬੂਲ ਕੀਤਾ ਜਾਣਾ ਮੁਰਦਿਆਂ ਵਿੱਚੋਂ
੧੬ ਜੀ ਉੱਠਣ ਤੋਂ ਬਿਨਾ ਹੋਰ ਕੀ ਹੋਵੇਗਾ ? ○ ਅਤੇ ਜੇ
ਪਹਿਲਾ ਪੇੜਾ ਪਵਿੱਤਰ ਹੈ ਤਾਂ ਸਾਰੀ ਤੌਣ ਭੀ ਪਵਿੱਤਰ

---

* ਬਿਵ. ੩੨:੨੧ । † ਯਸ. ੬੫:੧ ।
‡ ਯਸ. ੬੫:੨ । § ੧ ਰਾਜਿਆਂ ੧੯:੧੦ ।

* ਬਿਵ. ੨੯:੪ ; ਯਸ. ੨੯:੧੦ ।
† ਜ਼. ੬੯:੨੨, ੨੩ ।

ਹੋਵੇਗੀ ਅਤੇ ਜੇ ਜੜ੍ਹ ਪਵਿੱਤਰ ਹੈ ਤਾਂ ਡਾਲੀਆਂ ਭੀ
੧੭ ਪਵਿੱਤਰ ਹੋਣਗੀਆਂ ੦ ਪਰ ਜੇ ਡਾਲੀਆਂ ਵਿੱਚੋਂ
ਕਈਕ ਤੋੜੀਆਂ ਗਈਆਂ ਅਤੇ ਤੂੰ ਜਿਹੜਾ ਜੰਗਲੀ
ਜੈਤੂਨ ਸੈਂ ਓਹਨਾਂ ਵਿੱਚ ਪੇਉਂਦ ਚਾੜ੍ਹਿਆ ਗਿਆ
ਅਤੇ ਜੈਤੂਨ ਦੀ ਜੜ੍ਹ ਦੇ ਰਸ ਦਾ ਸਾਂਝੀ ਹੋਇਆ
੧੮ ਹੈਂ ੦ ਤਾਂ ਉਨ੍ਹਾਂ ਡਾਲੀਆਂ ਉੱਤੇ ਘਮੰਡ ਨਾ ਕਰ ਅਤੇ
ਭਾਵੇਂ ਤੂੰ ਘਮੰਡ ਕਰੇਂ ਤਾਂ ਵੀ ਤੂੰ ਜੜ੍ਹ ਨੂੰ ਨਹੀਂ
੧੯ ਸਮ੍ਹਾਲਦਾ ਪਰ ਜੜ੍ਹ ਤੈਨੂੰ ਸਮ੍ਹਾਲਦੀ ਹੈ ੦ ਫੇਰ ਤੂੰ
ਆਖੇਂਗਾ, ਡਾਲੀਆਂ ਇਸ ਲਈ ਤੋੜੀਆਂ ਗਈਆਂ
੨੦ ਭਈ ਮੈਂ ਪੇਉਂਦ ਚਾੜ੍ਹਿਆ ਜਾਵਾਂ ੦ ਹੱਛਾ ਓਹ ਤਾਂ
ਬੇਪਰਤੀਤੀ ਦੇ ਕਾਰਨ ਤੋੜੀਆਂ ਗਈਆਂ ਪਰ ਤੂੰ
ਪਰਤੀਤ ਹੀ ਦੇ ਕਾਰਨ ਖਲੋਤਾ ਹੈਂ । ਗਰਬ ਨਾ ਕਰ
੨੧ ਸਗੋਂ ਡਰ ੦ ਕਿਉਂਕਿ ਜਦੋਂ ਪਰਮੇਸ਼ੁਰ ਨੇ ਅਸਲੀ
ਡਾਲੀਆਂ ਨੂੰ ਨਾ ਛੱਡਿਆ ਤਾਂ ਤੈਨੂੰ ਭੀ ਨਾ ਛੱਡੇਗਾ ੦
੨੨ ਸੋ ਪਰਮੇਸ਼ੁਰ ਦੀ ਦਿਆਲਗੀ ਅਤੇ ਕਰੜਾਈ ਵੇਖ ।
ਕਰੜਾਈ ਓਹਨਾਂ ਉੱਤੇ ਜਿਹੜੇ ਡਿੱਗ ਪਏ ਹਨ ਪਰ
ਪਰਮੇਸ਼ੁਰ ਦੀ ਦਿਆਲਗੀ ਤੇਰੇ ਉੱਤੇ ਜੇ ਤੂੰ ਉਹ ਦੀ
ਦਿਆਲਗੀ ਵਿੱਚ ਟਿਕਿਆ ਰਹੇਂ । ਨਹੀਂ ਤਾਂ ਤੂੰ ਭੀ
੨੩ ਵੱਢਿਆ ਜਾਵੇਂਗਾ ੦ ਅਤੇ ਓਹ ਵੀ ਜੋ ਬੇਪਰਤੀਤੀ
ਵਿੱਚ ਟਿਕੇ ਨਾ ਰਹਿਣ ਤਾਂ ਪੇਉਂਦ ਚਾੜ੍ਹੇ ਜਾਣਗੇ
ਕਿਉਂ ਜੋ ਪਰਮੇਸ਼ੁਰ ਨੂੰ ਸਮਰੱਥਾ ਹੈ ਜੋ ਉਨ੍ਹਾਂ ਨੂੰ ਫੇਰ
੨੪ ਪੇਉਂਦ ਚਾੜ੍ਹੇ ੦ ਕਿਉਂਕਿ ਜੇ ਤੂੰ ਉਸ ਜੈਤੂਨ ਦੇ ਰੁੱਖ
ਨਾਲੋਂ ਵੱਢਿਆ ਗਿਆ ਜਿਹੜਾ ਸੁਭਾਉ ਕਰਕੇ ਜੰਗਲੀ
ਹੈ ਅਤੇ ਸੁਭਾਉ ਦੇ ਵਿਰੁੱਧ ਚੰਗੇ ਜੈਤੂਨ ਦੇ ਰੁੱਖ ਨੂੰ
ਪੇਉਂਦ ਚਾੜ੍ਹਿਆ ਗਿਆ ਤਾਂ ਏਹ ਜਿਹੜੀਆਂ ਅਸਲੀ
ਡਾਲੀਆਂ ਹਨ ਆਪਣੇ ਹੀ ਜੈਤੂਨ ਦੇ ਰੁੱਖ ਨੂੰ ਕਿੰਨਾਕੁ
ਵਧ ਕੇ ਪੇਉਂਦ ਨਾ ਚਾੜ੍ਹੀਆਂ ਜਾਣਗੀਆਂ ! ॥
੨੫ ਹੁਣ ਹੇ ਭਰਾਵੋ, ਕਿਤੇ ਐਉਂ ਨਾ ਹੋਵੇ ਜੋ ਤੁਸੀਂ
ਆਪਣੀ ਜਾਚ ਵਿੱਚ ਸਿਆਣੇ ਬਣ ਬੈਠੋ ਮੈਂ ਚਾਹੁੰਦਾ
ਹਾਂ ਜੋ ਤੁਸੀਂ ਇਸ ਭੇਤ ਤੋਂ ਅਣਜਾਣ ਨਾ ਰਹੋ ਭਈ
ਕੁਝ ਕਠੋਰਤਾ ਇਸਰਾਏਲ ਉੱਤੇ ਆਣ ਪਈ ਹੈ ਅਤੇ
ਪਈ ਰਹੇਗੀ ਜਿੰਨਾ ਚਿਰ ਪਰਾਈਆਂ ਕੌਮਾਂ ਦੀ
੨੬ ਭਰਪੂਰੀ ਨਾ ਹੋ ਲਵੇ ੦ ਅਤੇ ਇਸੇ ਤਰਾਂ ਸਾਰਾ ਇਸਰਾ-
ਏਲ ਬਚ ਜਾਵੇਗਾ ਜਿਵੇਂ ਲਿਖਿਆ ਹੋਇਆ ਹੈ,*—

ਇਸਰਾਏਲ ਦਾ ਛੁਡਾਉਣ ਵਾਲਾ ਸੀਯੋਨ ਤੋਂ
ਨਿੱਕਲੇਗਾ,
ਉਹ ਯਾਕੂਬ ਤੋਂ ਅਭਗਤੀ ਹਟਾਵੇਗਾ.
੨੭ ਅਤੇ ਓਹਨਾਂ ਦੇ ਨਾਲ ਮੇਰਾ ਇਹ ਨੇਮ ਹੋਵੇਗਾ,
ਜਾਂ ਮੈਂ ਓਹਨਾਂ ਦੇ ਪਾਪ ਚੁੱਕ ਲੈ ਜਾਵਾਂਗਾ ॥
੨੮ ਇੰਜੀਲ ਦੇ ਅਨੁਸਾਰ ਓਹ ਤੁਹਾਡੇ ਕਾਰਨ ਵੈਰੀ
ਹਨ ਪਰ ਚੋਣ ਦੇ ਅਨੁਸਾਰ ਵੱਡਿਆਂ ਦੇ ਕਾਰਨ
੨੯ ਪਿਆਰੇ ਹਨ ੦ ਕਿਉਂ ਜੋ ਪਰਮੇਸ਼ੁਰ ਦੀਆਂ ਦਾਤਾਂ
੩੦ ਅਤੇ ਸੱਦਾ ਅਟਲ ਹਨ ੦ ਜਿਸ ਪਰਕਾਰ ਤੁਸੀਂ
ਪਹਿਲਾਂ ਪਰਮੇਸ਼ੁਰ ਦੇ ਅਣਆਗਿਆਕਾਰ ਸਾਓ ਪਰ
ਹੁਣ ਉਨ੍ਹਾਂ ਦੀ ਅਣਆਗਿਆਕਾਰੀ ਦੇ ਕਾਰਨ
੩੧ ਤੁਹਾਡੇ ਉੱਤੇ ਦਯਾ ਕੀਤੀ ਗਈ ੦ ਇਸੇ ਪਰਕਾਰ
ਹੁਣ ਇਹ ਵੀ ਅਣਆਗਿਆਕਾਰ ਹੋਏ ਭਈ ਤੁਹਾਡੇ
ਉੱਤੇ ਜੋ ਦਯਾ ਕੀਤੀ ਗਈ ਹੈ ਉਸ ਕਰਕੇ ਓਹਨਾਂ
੩੨ ਉੱਤੇ ਭੀ ਦਯਾ ਕੀਤੀ ਜਾਵੇ ੦ ਸੋ ਪਰਮੇਸ਼ੁਰ ਨੇ
ਸਭਨਾਂ ਨੂੰ ਇੱਕ ਸੰਗ ਕਰਕੇ ਅਣਆਗਿਆਕਾਰੀ ਦੇ
ਬੰਧਨ ਵਿੱਚ ਬੱਧਾ ਭਈ ਉਹ ਸਭਨਾਂ ਉੱਤੇ ਦਯਾ
ਕਰੇ ॥
੩੩ ਵਾਹ, ਪਰਮੇਸ਼ੁਰ ਦਾ ਧਨ ਅਤੇ ਬੁੱਧ ਅਤੇ
ਗਿਆਨ ਕੇਡਾ ਡੂੰਘਾ ਹੈ ! ਉਹ ਦੇ ਨਿਆਉਂ ਕੇਡੇ
ਅਣ-ਲੱਭ ਹਨ ਅਤੇ ਉਹ ਦੇ ਰਾਹ ਕੇਡੇ ਬੇਖੋਜ ਹਨ !
੩੪ ਪ੍ਰਭੁ * ਦੀ ਬੁੱਧੀ ਨੂੰ ਕਿਸ ਜਾਣਿਆ,
ਯਾ ਕੌਣ ਉਹ ਦਾ ਸਲਾਹੀ ਬਣਿਆ ?
੩੫ ਅਥਵਾ ਕਿਸ ਉਹ ਨੂੰ ਪਹਿਲਾਂ ਕੁਝ ਦਿੱਤਾ,
ਜਿਹ ਦਾ ਉਹ ਨੂੰ ਮੁੜ ਬਦਲਾ ਦਿੱਤਾ ਜਾਵੇ ? ॥
੩੬ ਕਿਉਂ ਜੋ ਉਸ ਤੋਂ ਅਤੇ ਉਸੇ ਦੇ ਵਸੀਲੇ ਨਾਲ ਅਤੇ
ਉਸੇ ਦੇ ਲਈ ਸਾਰੀਆਂ ਵਸਤਾਂ ਹੋਈਆਂ ਹਨ । ਉਸ
ਦੀ ਵਡਿਆਈ ਜੁੱਗੋ ਜੁੱਗ ਹੋਵੇ । ਆਮੀਨ ॥

### ਮਸੀਹੀ ਵਰਤਾਰਾ

੧੨ ਸੋ ਹੇ ਭਰਾਵੋ, ਮੈਂ ਪਰਮੇਸ਼ੁਰ ਦੀਆਂ ਰਹਮਤਾਂ ਦੀ
ਖਾਤਰ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਭਈ ਤੁਸੀਂ
ਆਪਣੀਆਂ ਦੇਹੀਆਂ ਨੂੰ ਜੀਉਂਦਾ ਅਤੇ ਪਵਿੱਤਰ
ਅਤੇ ਪਰਮੇਸ਼ੁਰ ਨੂੰ ਭਾਉਂਦਾ ਬਲੀਦਾਨ ਕਰਕੇ ਚੜ੍ਹਾਵੋ,
੨ ਇਹ ਤੁਹਾਡੀ ਰੂਹਾਨੀ ਬੰਦਗੀ ਹੈ ੦ ਅਤੇ ਇਸ ਜੁੱਗ

* ਯਸ. ੫੯ : ੨੦, ੨੧ ।

* ਯਸ. ੪੦ : ੧੩, ੧੪ ; ਅੱਯੂਬ ੪੧ : ੧੧ ।

ਦੇ ਰੂਪ ਜੇਹੇ ਨਾ ਬਣੋ ਸਗੋਂ ਆਪਣੀ ਬੁੱਧ ਦੇ ਨਵੇਂ
ਹੋਣ ਕਰਕੇ ਹੋਰ ਸਰੂਪ ਵਿੱਚ ਬਦਲਦੇ ਜਾਓ ਤਾਂ ਜੋ
ਤੁਸੀਂ ਸਿਆਣ ਲਵੋ ਭਈ ਪਰਮੇਸ਼ੁਰ ਦੀ ਚੰਗੀ ਅਤੇ
ਮਨ ਭਾਉਂਦੀ ਅਤੇ ਪੂਰੀ ਇੱਛਿਆ ਕੀ ਹੈ ॥
੩ ਮੈਂ ਤਾਂ ਉਸ ਕਿਰਪਾ ਤੋਂ ਜਿਹੜੀ ਮੈਨੂੰ ਦਾਨ ਹੋਈ
ਤੁਹਾਡੇ ਵਿੱਚੋਂ ਹਰੇਕ ਨੂੰ ਆਖਦਾ ਹਾਂ ਭਈ ਉਹ
ਆਪਣੇ ਆਪ ਨੂੰ ਜਿੰਨਾ ਚਾਹੀਦਾ ਹੈ ਉਸ ਨਾਲੋਂ
ਵੱਧ ਨਾ ਸਮਝੇ ਸਗੋਂ ਸੁਰਤ ਨਾਲ ਸਮਝੇ ਜਿੱਕੁਰ
ਪਰਮੇਸ਼ੁਰ ਨੇ ਮਿਣ ਕੇ ਹਰੇਕ ਨੂੰ ਨਿਹਚਾ ਵੰਡ ਦਿੱਤੀ
੪ ਹੈ ੦ ਜਿਵੇਂ ਇੱਕ ਸਰੀਰ ਵਿੱਚ ਢੇਰ ਸਾਰੇ ਅੰਗ ਹਨ
ਪਰ ਸਾਰਿਆਂ ਅੰਗਾਂ ਦਾ ਇੱਕੋ ਹੀ ਕੰਮ ਨਹੀਂ ੦
੫ ਤਿਵੇਂ ਅਸੀਂ ਜੋ ਢੇਰ ਸਾਰੇ ਹਾਂ ਮਸੀਹ ਵਿੱਚ ਮਿਲ
ਕੇ ਇੱਕ ਸਰੀਰ ਹਾਂ ਅਰ ਇੱਕ ਇੱਕ ਕਰਕੇ ਇੱਕ
੬ ਦੂਜੇ ਦੇ ਅੰਗ ਹਾਂ ੦ ਸੋ ਸਾਨੂੰ ਉਸ ਕਿਰਪਾ ਦੇ
ਅਨੁਸਾਰ ਜੋ ਸਾਨੂੰ ਦਾਨ ਹੋਈ ਵੱਖੋ ਵੱਖਰੀਆਂ ਦਾਤਾਂ
ਮਿਲੀਆਂ । ਫੇਰ ਜੇ ਉਹ ਨਬੁੱਵਤ ਹੋਵੇ ਤਾਂ ਆਪਣੀ
੭ ਨਿਹਚਾ ਦੇ ਸਮਾਨ ਨਬੁੱਵਤ ਕਰੀਏ ੦ ਜੇ ਸੇਵਾ ਹੋਵੇ
ਤਾਂ ਆਪਣੀ ਸੇਵਾ ਵਿੱਚ ਰਹੀਏ, ਜੇ ਸਿਖਾਉਣ ਵਾਲਾ
੮ ਹੋਵੇ ਤਾਂ ਸਿਖਾਉਣ ਦੇ ਕੰਮ ਵਿੱਚ ੦ ਜੇ ਉਪਦੇਸ਼ਕ
ਹੋਵੇ ਤਾਂ ਉਪਦੇਸ਼ ਕਰਨ ਵਿੱਚ. ਦਾਨ ਦੇਣ ਵਾਲਾ
ਖੁਲ੍ਹੇ ਦਿਲ ਦੇਵੇ, ਉਪਕਾਰ ਤਰੱਦਦ ਨਾਲ ਹੋਵੇ,
੯ ਦਯਾ ਕਰਨ ਵਾਲਾ ਖੁਸ਼ੀ ਨਾਲ ਦਯਾ ਕਰੇ, ੦ ਪ੍ਰੇਮ
ਨਿਸ਼ਕਪਟ ਹੋਵੇ, ਬੁਰਿਆਈ ਤੋਂ ਸੂਗ ਕਰੋ, ਭਲਿ-
੧੦ ਆਈ ਨਾਲ ਮਿਲੇ ਰਹੋ ੦ ਭਰੱਪਣ ਦੇ ਪ੍ਰੇਮ ਵਿੱਚ
ਇੱਕ ਦੂਜੇ ਨਾਲ ਗੂੜ੍ਹਾ ਹਿਤ ਰੱਖੋ, ਆਦਰ ਵਿੱਚ
੧੧ ਦੂਜੇ ਨੂੰ ਚੰਗਾ ਸਮਝੋ ੦ ਮਿਹਨਤ ਵਿੱਚ ਢਿੱਲੇ ਨਾ
ਹੋਵੋ, ਆਤਮਾ ਵਿੱਚ ਸਰਗਰਮ ਰਹੋ, ਪ੍ਰਭੁ ਦੀ ਸੇਵਾ
੧੨ ਕਰਿਆ ਕਰੋ ੦ ਆਸਾ ਵਿੱਚ ਅਨੰਦ ਅਤੇ ਬਿਪਤਾ
ਵਿੱਚ ਧੀਰਜ ਕਰੋ, ਪ੍ਰਾਰਥਨਾ ਲਗਾਤਾਰ ਕਰਦੇ ਰਹੋ ੦
੧੩ ਸੰਤਾਂ ਦੀਆਂ ਲੋੜਾਂ ਦੇ ਸਾਂਝੀ ਬਣੋ, ਪਰਾਹੁਣਚਾਰੀ
੧੪ ਪੁੱਜ ਕੇ ਕਰੋ ੦ ਆਪਣੇ ਦੁਖਦਾਈਆਂ ਨੂੰ ਅਸੀਸ
੧੫ ਦਿਓ, ਅਸੀਸ ਦਿਓ, ਫਿਟਕਾਰੋ ਨਾ ! ੦ ਅਨੰਦ
ਕਰਨ ਵਾਲਿਆਂ ਦੇ ਨਾਲ ਅਨੰਦ ਕਰੋ, ਰੋਣ ਵਾਲਿਆਂ
੧੬ ਨਾਲ ਰੋਵੋ ੦ ਆਪੋ ਵਿੱਚ ਇੱਕ ਮਨ ਹੋਵੋ, ਉੱਚੀਆਂ
ਗੱਲਾਂ ਉੱਤੇ ਮਨ ਨਾ ਲਾਓ ਪਰ ਨੀਵਿਆਂ ਨਾਲ
ਮਿਲੇ ਰਹੋ, ਆਪਣੀ ਜਾਚ ਵਿੱਚ ਸਿਆਣੇ ਨਾ ਬਣ
੧੭ ਬੈਠੋ ੦ ਬੁਰਿਆਈ ਦੇ ਵੱਟੇ ਕਿਸੇ ਨਾਲ ਬੁਰਿਆਈ
ਨਾ ਕਰੋ । ਜਿਹੜੀਆਂ ਗੱਲਾਂ ਸਾਰੇ ਮਨੁੱਖਾਂ ਦੇ ਭਾਣੇ
੧੮ ਚੰਗੀਆਂ ਹਨ ਓਹਨਾਂ ਦਾ ਧਿਆਨ ਰੱਖੋ ੦ ਜੇ ਹੋ
ਸੱਕੇ ਤਾਂ ਆਪਣੀ ਵਾਹ ਲੱਗਦਿਆਂ ਸਾਰੇ ਮਨੁੱਖਾਂ ਦੇ
੧੯ ਨਾਲ ਮੇਲ ਰੱਖੋ ੦ ਹੇ ਪਿਆਰਿਓ, ਆਪਣਾ ਬਦਲਾ
ਨਾ ਲਓ ਪਰ ਕ੍ਰੋਧ ਨੂੰ ਜਾਣ ਦਿਓ ਕਿਉਂ ਜੋ ਲਿਖਿਆ
ਹੋਇਆ ਹੈ ਕਿ ਪ੍ਰਭੁ ਆਖਦਾ ਹੈ ਭਈ ਬਦਲਾ ਲੈਣਾ
੨੦ ਮੇਰਾ ਕੰਮ ਹੈ, ਮੈਂ ਹੀ ਵੱਟਾ ਲਾਹਵਾਂਗਾ ੦ ਪਰ ਜੇ
ਤੇਰਾ ਵੈਰੀ ਭੁੱਖਾ ਹੋਵੇ ਤਾਂ ਉਹ ਨੂੰ ਖੁਆ, ਜੇ ਤਿਹਾਇਆ
ਹੋਵੇ ਤਾਂ ਉਹ ਨੂੰ ਪਿਆ ਕਿਉਂ ਜੋ ਇਹ ਕਰ ਕੇ ਤੂੰ
ਉਹ ਦੇ ਸਿਰ ਉੱਤੇ ਅੱਗ ਦੇ ਅੰਗਿਆਰਾਂ ਦਾ ਢੇਰ
੨੧ ਲਾਵੇਂਗਾ ੦ ਬੁਰਿਆਈ ਤੋਂ ਨਾ ਹਾਰ ਸਗੋਂ ਭਲਿ-
ਆਈ ਨਾਲ ਬੁਰਿਆਈ ਨੂੰ ਜਿੱਤ ਲੈ ॥

## ਮਸੀਹੀ ਚਾਲ ਚਲਨ

੧੩ ਹਰੇਕ ਪ੍ਰਾਣੀ ਹਕੂਮਤਾਂ ਦੇ ਅਧੀਨ ਰਹੇ
ਕਿਉਂਕਿ ਅਜਿਹੀ ਕੋਈ ਹਕੂਮਤ ਨਹੀਂ ਜਿਹੜੀ
ਪਰਮੇਸ਼ੁਰ ਦੀ ਵੱਲੋਂ ਨਾ ਹੋਵੇ ਅਤੇ ਜਿੰਨੀਆਂ ਹਕੂਮਤਾਂ
ਹਨ ਓਹ ਪਰਮੇਸ਼ੁਰ ਦੀਆਂ ਠਹਿਰਾਈਆਂ ਹੋਈਆਂ
੨ ਹਨ ੦ ਇਸ ਲਈ ਜਿਹੜਾ ਹਕੂਮਤ ਦਾ ਸਾਹਮਣਾ
ਕਰਦਾ ਹੈ ਉਹ ਪਰਮੇਸ਼ੁਰ ਦੇ ਇੰਤਜ਼ਾਮ ਦੀ ਸਾਹਮਣਾ
ਕਰਦਾ ਹੈ ਅਤੇ ਜਿਹੜੇ ਸਾਹਮਣਾ ਕਰਦੇ ਹਨ ਓਹ
੩ ਦੰਡ ਭੋਗਣਗੇ ੦ ਹਾਕਮ ਤਾਂ ਚੰਗੇ ਕੰਮ ਤੋਂ ਨਹੀਂ ਪਰ
ਬੁਰੇ ਕੰਮ ਤੋਂ ਡਰਾਉਣ ਵਾਲੇ ਹੁੰਦੇ ਹਨ । ਕੀ ਤੂੰ
ਹਾਕਮ ਤੋਂ ਡਰਿਆ ਨਹੀਂ ਚਾਹੁੰਦਾ ? ਤਾਂ ਭਲਾ ਕਰ
੪ ਫੇਰ ਉਹ ਦੀ ਵੱਲੋਂ ਤੇਰੀ ਸੋਭਾ ਹੋਵੇਗੀ ੦ ਕਿਉਂ ਜੋ
ਉਹ ਪਰਮੇਸ਼ੁਰ ਦਾ ਸੇਵਕ ਤੇਰੀ ਭਲਿਆਈ ਲਈ
ਹੈ । ਪਰ ਜੇਕਰ ਤੂੰ ਬੁਰਾ ਕਰੇਂ ਤਾਂ ਡਰ ਇਸ ਲਈ
ਜੋ ਉਹ ਐਵੇਂ ਤਲਵਾਰ ਲਾਏ ਹੋਏ ਨਹੀਂ । ਉਹ ਤਾਂ
ਪਰਮੇਸ਼ੁਰ ਦਾ ਸੇਵਕ ਹੈ ਭਈ ਕੁਕਰਮੀ ਨੂੰ ਸਜ਼ਾ
੫ ਦੇਵੇ ੦ ਇਸ ਲਈ ਨਿਰਾ ਕ੍ਰੋਧ ਹੀ ਦੇ ਕਾਰਨ ਨਹੀਂ
ਸਗੋਂ ਅੰਤਹਕਰਨ ਵੀ ਦੇ ਕਾਰਨ ਅਧੀਨ ਹੋਣਾ
੬ ਲੋੜੀਦਾ ਹੈ ੦ ਤੁਸੀਂ ਇਸੇ ਕਾਰਨ ਹਾਲਾ ਭੀ ਦਿੰਦੇ
ਹੋ ਕਿ ਓਹ ਇਸੇ ਕੰਮ ਵਿੱਚ ਰੁੱਝੇ ਰਹਿੰਦੇ ਹਨ ਅਤੇ
੭ ਪਰਮੇਸ਼ੁਰ ਦੇ ਖਾਦਮ ਹਨ ੦ ਸਭਨਾਂ ਦਾ ਹੱਕ ਭਰ
ਦਿਓ । ਜਿਹ ਨੂੰ ਹਾਲਾ ਚਾਹੀਦਾ ਹੈ ਹਾਲਾ ਦਿਓ,

ਜਿਹ ਨੂੰ ਮਸੂਲ ਚਾਹੀਦਾ ਹੈ ਮਸੂਲ ਦਿਓ, ਜਿਹ ਦੇ
ਕੋਲੋਂ ਡਰਨਾ ਚਾਹੀਦਾ ਹੈ ਡਰੋ, ਜਿਹ ਦਾ ਆਦਰ
ਚਾਹੀਦਾ ਹੈ ਆਦਰ ਕਰੋ ॥
੮ ਇੱਕ ਦੂਏ ਨਾਲ ਪਿਆਰ ਕਰਨ ਤੋਂ ਬਿਨਾ ਕਿਸੇ
ਦੇ ਕਰਜ਼ਦਾਰ ਨਾ ਰਹੋ ਕਿਉਂਕਿ ਜਿਹੜਾ ਦੂਏ ਦੇ
ਨਾਲ ਪਿਆਰ ਕਰਦਾ ਹੈ ਉਹ ਨੇ ਸ਼ਰਾ ਨੂੰ ਪੂਰਿਆਂ
੯ ਕੀਤਾ ਹੈ ੦ ਏਹ, ਭਈ ਜ਼ਨਾਹ ਨਾ ਕਰ, ਖ਼ੂਨ ਨਾ
ਕਰ, ਚੋਰੀ ਨਾ ਕਰ, ਲੋਭ ਨਾ ਕਰ ਅਤੇ ਜੇ ਕੋਈ
ਹੋਰ ਹੁਕਮ ਭੀ ਹੋਵੇ ਤਾਂ ਸਭਨਾਂ ਦਾ ਤਾਤਪਰਜ ਐਨੀ
ਗੱਲ ਵਿੱਚ ਹੈ ਭਈ ਤੂੰ ਆਪਣੇ ਗੁਆਂਢੀ ਨੂੰ ਆਪਣੇ
੧੦ ਜਿਹਾ ਪਿਆਰ ਕਰ ੦ ਪਿਆਰ ਗੁਆਂਢੀ ਦਾ ਕੁਝ
ਬੁਰਾ ਨਹੀਂ ਕਰਦਾ, ਇਸ ਕਰਕੇ ਪਿਆਰ ਸ਼ਰਾ ਦਾ
ਪੂਰਾ ਕਰਨਾ ਹੈ ॥
੧੧ ਅਤੇ ਤੁਸੀਂ ਸਮਾ ਜਾਣਦੇ ਹੋ ਜੋ ਹੁਣ ਨੀਂਦਰ ਤੋਂ
ਤੁਹਾਡੇ ਜਾਗਣ ਦਾ ਵੇਲਾ ਆ ਪੁੱਜਿਆ ਹੈ ਕਿਉਂ ਜੋ
ਜਿਸ ਵੇਲੇ ਅਸਾਂ ਨਿਹਚਾ ਕੀਤੀ ਓਸ ਵੇਲੇ ਨਾਲੋਂ
੧੨ ਸਾਡੀ ਮੁਕਤੀ ਹੁਣ ਨੇੜੇ ਹੈ ੦ ਰਾਤ ਬਹੁਤ ਬੀਤ ਗਈ
ਅਤੇ ਦਿਨ ਚੜ੍ਹਨ ਵਾਲਾ ਹੈ ਇਸ ਲਈ ਅਨ੍ਹੇਰੇ ਦੇ
ਕੰਮ ਛੱਡ ਦੇਈਏ ਅਤੇ ਚਾਨਣ ਦੀ ਸੰਜੋ ਪਹਿਨ
੧੩ ਲਈਏ ੦ ਭਲਮਣਸਊ ਨਾਲ ਚੱਲੀਏ ਜਿੱਕੁਰ ਦਿਨੇ
ਚੱਲੀਦਾ ਹੈ, ਨਾ ਬਦਮਸਤੀਆਂ ਅਤੇ ਨਸ਼ਿਆਂ ਵਿੱਚ,
ਨਾ ਹਰਾਮਕਾਰੀਆਂ ਅਤੇ ਲੁੱਚਪੁਣਿਆਂ ਵਿੱਚ, ਨਾ
੧੪ ਝਗੜੇ ਅਤੇ ਹਸਦ ਵਿੱਚ ੦ ਸਗੋਂ ਪ੍ਰਭੁ ਯਿਸੂ ਮਸੀਹ
ਨੂੰ ਪਹਿਨ ਲਓ ਅਤੇ ਸਰੀਰ ਦੇ ਵਿਸ਼ਿਆਂ ਲਈ
ਕੋਈ ਤਰੱਦਦ ਨਾ ਕਰੋ ॥

## ਠੋਕਰ ਖੁਆਉਣ ਤੋਂ ਬਚਣਾ

**੧੪** ਜਿਹੜਾ ਕੋਈ ਨਿਹਚਾ ਵਿੱਚ ਕੱਚਾ ਹੈ ਉਹ ਨੂੰ
ਆਪਣੀ ਸੰਗਤ ਵਿੱਚ ਰਲਾ ਤਾਂ ਲਓ ਪਰ ਭਰਮਾਂ ਦੇ
੨ ਵਿਖੇ ਫ਼ੈਸਲੇ ਲਈ ਨਹੀਂ ੦ ਇੱਕ ਨੂੰ ਨਿਹਚਾ ਹੈ
ਭਈ ਹਰ ਵਸਤ ਦਾ ਖਾਣਾ ਜੋਗ ਹੈ ਪਰ ਜਿਹੜਾ
੩ ਕੱਚਾ ਹੈ ਉਹ ਸਾਗ ਪੱਤ ਹੀ ਖਾਂਦਾ ਹੈ ੦ ਜਿਹੜਾ
ਖਾਣ ਵਾਲਾ ਹੈ ਉਹ ਨਾ-ਖਾਣ ਵਾਲੇ ਨੂੰ ਤੁੱਛ ਨਾ
ਜਾਣੇ ਅਤੇ ਜਿਹੜਾ ਨਾ-ਖਾਣ ਵਾਲਾ ਹੈ ਉਹ ਖਾਣ
ਵਾਲੇ ਉੱਤੇ ਦੋਸ਼ ਨਾ ਲਾਵੇ ਕਿਉਂ ਜੋ ਪਰਮੇਸ਼ੁਰ ਨੇ
੪ ਉਹ ਨੂੰ ਕਬੂਲ ਕਰ ਲਿਆ ਹੈ ੦ ਤੂੰ ਪਰਾਏ ਟਹਿਲੂਏ
ਉੱਤੇ ਦੋਸ਼ ਲਾਉਣ ਵਾਲਾ ਕੌਣ ਹੁੰਦਾ ਹੈਂ ? ਉਹ
ਤਾਂ ਆਪਣੇ ਹੀ ਮਾਲਕ ਦੇ ਅੱਗੇ ਖਲ੍ਹਿਆਰਿਆ
ਰਹਿੰਦਾ ਅਥਵਾ ਡਿੱਗ ਪੈਂਦਾ ਹੈ ਪਰ ਉਹ ਖਲ੍ਹਿ-
ਆਰਿਆ ਰਹੇਗਾ ਕਿਉਂ ਜੋ ਪ੍ਰਭੁ ਉਹ ਦੇ ਖਲ੍ਹਿਆਰਨ
੫ ਨੂੰ ਸਮਰਥ ਹੈ ੦ ਕੋਈ ਇੱਕ ਦਿਨ ਨੂੰ ਦੂਜੇ ਦਿਨ
ਨਾਲੋਂ ਚੰਗਾ ਸਮਝਦਾ ਹੈ। ਕੋਈ ਜਣਾ ਸਭਨਾਂ
ਦਿਨਾਂ ਨੂੰ ਇੱਕੋ ਜਿਹਾ ਸਮਝਦਾ ਹੈ। ਹਰ ਕੋਈ
ਆਪੋ ਆਪਣੇ ਮਨ ਵਿੱਚ ਪੱਕੀ ਨਿਹਚਾ ਰੱਖੇ ੦
੬ ਜਿਹੜਾ ਦਿਨ ਨੂੰ ਮੰਨਦਾ ਹੈ ਉਹ ਪ੍ਰਭੁ ਦੇ ਲਈ
ਮੰਨਦਾ ਹੈ ਅਤੇ ਜਿਹੜਾ ਖਾਂਦਾ ਹੈ ਉਹ ਪ੍ਰਭੁ ਦੇ
ਲਈ ਖਾਂਦਾ ਹੈ ਕਿਉਂ ਜੋ ਉਹ ਪਰਮੇਸ਼ੁਰ ਦਾ
ਧੰਨਵਾਦ ਕਰਦਾ ਹੈ ਅਤੇ ਜਿਹੜਾ ਨਹੀਂ ਖਾਂਦਾ ਉਹ
ਪ੍ਰਭੁ ਦੇ ਲਈ ਨਹੀਂ ਖਾਂਦਾ ਹੈ ਅਤੇ ਪਰਮੇਸ਼ੁਰ ਦਾ
੭ ਧੰਨਵਾਦ ਕਰਦਾ ਹੈ ੦ ਸਾਡੇ ਵਿੱਚੋਂ ਤਾਂ ਕੋਈ ਆਪਣੇ
ਲਈ ਨਹੀਂ ਜੀਉਂਦਾ, ਨਾ ਕੋਈ ਆਪਣੇ ਲਈ ਮਰਦਾ
੮ ਹੈ ੦ ਇਸ ਲਈ ਜੇ ਅਸੀਂ ਜੀਵੀਏ ਤਾਂ ਪ੍ਰਭੁ ਦੇ
ਲਈ ਜੀਉਂਦੇ ਹਾਂ ਅਰ ਜੇ ਅਸੀਂ ਮਰੀਏ ਤਾਂ ਪ੍ਰਭੁ
ਦੇ ਲਈ ਮਰਦੇ ਹਾਂ। ਗੱਲ ਕਾਹਦੀ ਭਾਵੇਂ ਜੀਵੀਏ
੯ ਭਾਵੇਂ ਮਰੀਏ ਪਰ ਹਾਂ ਅਸੀਂ ਪ੍ਰਭੁ ਦੇ ਹੀ ੦ ਕਿਉਂ
ਜੋ ਇਸੇ ਕਾਰਨ ਮਸੀਹ ਮੋਇਆ ਅਤੇ ਫੇਰ ਜੀ ਪਿਆ
ਭਈ ਮੁਰਦਿਆਂ ਦਾ, ਨਾਲੇ ਜੀਉਂਦਿਆਂ ਦਾ ਪ੍ਰਭੁ
੧੦ ਹੋਵੇ ੦ ਪਰ ਤੂੰ ਆਪਣੇ ਭਰਾ ਉੱਤੇ ਕਾਹਨੂੰ ਦੋਸ਼
ਲਾਉਂਦਾ ਹੈਂ ਅਥਵਾ ਫੇਰ ਤੂੰ ਆਪਣੇ ਭਰਾ ਨੂੰ ਕਿਉਂ
ਤੁੱਛ ਜਾਣਦਾ ਹੈਂ ? ਕਿਉਂ ਜੋ ਅਸੀਂ ਸੱਭੇ ਪਰਮੇਸ਼ੁਰ
ਦੇ ਨਿਆਉਂ ਦੇ ਸਿੰਘਾਸਣ ਦੇ ਅੱਗੇ ਖੜੇ ਹੋਵਾਂਗੇ ੦
੧੧ ਕਿਉਂ ਜੋ ਇਹ ਲਿਖਿਆ ਹੋਇਆ ਹੈ,*—

ਪ੍ਰਭੁ ਆਖਦਾ ਹੈ, ਆਪਣੀ ਜਿੰਦ ਦੀ ਸੌਂਹ,
ਹਰ ਇੱਕ ਗੋਡਾ ਮੇਰੇ ਅੱਗੇ ਨਿਵੇਗਾ,
ਅਤੇ ਹਰ ਇੱਕ ਜੀਭ ਪਰਮੇਸ਼ੁਰ ਦੇ ਅੱਗੇ ਇਕ-
ਰਾਰ ਕਰੇਗੀ ॥

੧੨ ਸੋ ਸਾਡੇ ਵਿੱਚੋਂ ਹਰੇਕ ਨੇ ਪਰਮੇਸ਼ੁਰ ਨੂੰ ਆਪੋ ਆਪਣਾ
ਲੇਖਾ ਦੇਣਾ ਹੈ ॥
੧੩ ਇਸ ਲਈ ਅਸੀਂ ਇੱਕ ਦੂਏ ਉੱਤੇ ਅਗਾਹਾਂ ਨੂੰ
ਕਦੇ ਦੋਸ਼ ਨਾ ਲਾਈਏ ਸਗੋਂ ਤੁਸੀਂ ਇਹ ਵਿਚਾਰੋ

* ਯਸ. ੪੫ : ੨੩ ।

ਭਈ ਠੇਡੇ ਅਥਵਾ ਠੋਕਰ ਵਾਲੀ ਵਸਤ ਤੁਸੀਂ ਆਪਣੇ
੧੪ ਭਰਾ ਦੇ ਰਾਹ ਵਿੱਚ ਨਾ ਰੱਖੋ ੦ ਮੈਂ ਜਾਣਦਾ ਹਾਂ
ਅਤੇ ਪ੍ਰਭੁ ਯਿਸੂ ਤੋਂ ਮੈਨੂੰ ਨਿਹਚਾ ਹੋਈ ਹੈ ਭਈ
ਕੋਈ ਵਸਤ ਆਪ ਤੋਂ ਆਪ ਅਸ਼ੁੱਧ ਨਹੀਂ ਪਰ
ਜਿਹੜਾ ਕਿਸੇ ਵਸਤ ਨੂੰ ਅਸ਼ੁੱਧ ਮੰਨਦਾ ਹੈ ਉਹ ਉਸ
੧੫ ਦੇ ਲਈ ਅਸ਼ੁੱਧ ਹੈ ੦ ਜੇਕਰ ਤੇਰੇ ਭੋਜਨ ਕਰਕੇ ਤੇਰਾ
ਭਰਾ ਦੁਖੀ ਹੁੰਦਾ ਹੈ ਤਾਂ ਤੂੰ ਅਜੇ ਪ੍ਰੇਮ ਨਾਲ ਨਹੀਂ
ਚੱਲਦਾ ਹੈਂ । ਜਿਹ ਦੇ ਲਈ ਮਸੀਹ ਮੋਇਆ ਤੂੰ
੧੬ ਭੋਜਨ ਨਾਲ ਉਹ ਦਾ ਨਾਸ ਨਾ ਕਰ ੦ ਸੋ ਤੁਹਾਡੀ
੧੭ ਸੁਬਿਹਤੇ ਦੀ ਬਦਨਾਮੀ ਨਾ ਕੀਤੀ ਜਾਵੇ ੦ ਕਿਉਂ ਜੋ
ਪਰਮੇਸ਼ੁਰ ਦਾ ਰਾਜ ਖਾਣਾ ਪੀਣਾ ਨਹੀਂ ਸਗੋਂ ਪਵਿੱਤਰ
੧੮ ਆਤਮਾ ਵਿੱਚ ਸ਼ਾਂਤੀ ਅਤੇ ਅਨੰਦ ਹੈ ੦ ਅਤੇ ਜਿਹੜਾ
ਇਸ ਬਿਧ ਨਾਲ ਮਸੀਹ ਦੀ ਸੇਵਾ ਕਰਦਾ ਹੈ ਉਹ
ਤਾਂ ਪਰਮੇਸ਼ੁਰ ਨੂੰ ਭਾਉਂਦਾ ਅਤੇ ਮਨੁੱਖਾਂ ਨੂੰ ਪਰਵਾਨ
੧੯ ਹੁੰਦਾ ਹੈ ੦ ਸੋ ਚੱਲੋ ਅਸੀਂ ਓਹਨਾਂ ਗੱਲਾਂ ਦਾ ਪਿੱਛਾ
ਕਰੀਏ ਜਿਨ੍ਹਾਂ ਤੋਂ ਮਿਲਾਪ ਅਤੇ ਇੱਕ ਦੂਏ ਦੀ ਤਰੱਕੀ
੨੦ ਹੋਵੇ ੦ ਭੋਜਨ ਦੇ ਕਾਰਨ ਪਰਮੇਸ਼ੁਰ ਦਾ ਕੰਮ ਨਾ
ਵਿਗਾੜ । ਸੱਭੋ ਕੁਝ ਸ਼ੁੱਧ ਤਾਂ ਹੈ ਪਰ ਉਸ ਮਨੁੱਖ
ਦੇ ਲਈ ਬੁਰਾ ਹੈ ਜਿਹ ਦੇ ਖਾਣਾ ਤੋਂ ਠੋਕਰ ਲੱਗਦੀ
੨੧ ਹੈ ੦ ਭਲੀ ਗੱਲ ਇਹ ਹੈ ਜੋ ਨਾ ਤੂੰ ਮਾਸ ਖਾਵੇਂ ਨਾ ਮੈ
ਪੀਵੇਂ ਨਾ ਕੋਈ ਇਹੋ ਜਿਹਾ ਕੰਮ ਕਰੇਂ ਜਿਸ ਤੋਂ ਤੇਰਾ
੨੨ ਭਰਾ ਠੇਡਾ ਖਾਵੇ ੦ ਤੈਨੂੰ ਜਿਹੜੀ ਨਿਹਚਾ ਹੈ ਸੋ ਆਪਣੇ
ਲਈ ਪਰਮੇਸ਼ੁਰ ਦੇ ਅੱਗੇ ਰੱਖ । ਧੰਨ ਉਹ ਜਿਹੜਾ
ਉਸ ਕੰਮ ਦੇ ਕਾਰਨ ਜਿਹ ਨੂੰ ਉਹ ਜੋਗ ਸਮਝਦਾ ਹੈ
੨੩ ਆਪਣੇ ਆਪ ਨੂੰ ਦੋਸ਼ੀ ਨਹੀਂ ਠਹਿਰਾਉਂਦਾ ੦ ਪਰ
ਜਿਹੜਾ ਭਰਮ ਕਰਦਾ ਹੈ ਜੇ ਉਹ ਖਾਵੇ ਤਾਂ ਦੋਸ਼ੀ
ਹੋਇਆ ਇਸ ਲਈ ਜੋ ਨਿਹਚਾ ਕਰਕੇ ਨਹੀਂ ਖਾਂਦਾ ਹੈ
ਅਤੇ ਜੋ ਕੁਝ ਨਿਹਚਾ ਥੀਂ ਨਹੀਂ ਹੁੰਦਾ ਹੈ ਸੋ ਪਾਪ ਹੈ ॥

# ੧੫

## ਰੋਮ ਅਤੇ ਹਿਸਪਾਨਿਯਾ ਨੂੰ ਜਾਣ ਦੀ ਆਸਾ

ਸਾਨੂੰ ਜੋ ਤਕੜੇ ਹਾਂ ਚਾਹੀਦਾ ਹੈ ਭਈ ਬਲਹੀਣਾਂ
ਦੀਆਂ ਨਿਰਬਲਤਾਈਆਂ ਨੂੰ ਸਹਾਰੀਏ ਅਤੇ ਆਪ
੨ ਨੂੰ ਨਾ ਰਿਝਾਈਏ ੦ ਸਾਡੇ ਵਿੱਚੋਂ ਹਰੇਕ ਆਪਣੇ
ਗੁਆਂਢੀ ਨੂੰ ਉਹ ਦੀ ਭਲਿਆਈ ਲਈ ਰਿਝਾਏ
੩ ਭਈ ਉਹ ਦੀ ਤਰੱਕੀ ਹੋਵੇ ੦ ਕਿਉਂ ਜੋ ਮਸੀਹ ਨੇ
ਵੀ ਆਪਣੇ ਆਪ ਨੂੰ ਨਹੀਂ ਰਿਝਾਇਆ ਪਰ ਜਿਵੇਂ
ਲਿਖਿਆ ਹੋਇਆ ਹੈ * ਕਿ ਤੇਰੇ ਨਿੰਦਕਾਂ ਦੀਆਂ
੪ ਨਿੰਦਿਆਂ ਮੇਰੇ ਉੱਤੇ ਆ ਪਈਆਂ ੦ ਕਿਉਂਕਿ ਜੋ
ਕੁਝ ਅੱਗੇ ਲਿਖਿਆ ਗਿਆ ਸੋ ਸਾਡੀ ਸਿੱਖਿਆ ਦੇ
ਲਈ ਲਿਖਿਆ ਗਿਆ ਭਈ ਅਸੀਂ ਧੀਰਜ ਤੋਂ ਅਤੇ
੫ ਧਰਮ ਪੁਸਤਕ ਦੇ ਦਿਲਾਸੇ ਤੋਂ ਆਸਾ ਰੱਖੀਏ ੦ ਅਤੇ
ਧੀਰਜ ਅਤੇ ਦਿਲਾਸੇ ਦਾ ਪਰਮੇਸ਼ੁਰ ਤੁਹਾਨੂੰ ਇਹ
ਬਖ਼ਸ਼ੇ ਜੋ ਮਸੀਹ ਯਿਸੂ ਦੇ ਅਨੁਸਾਰ ਆਪੋ ਵਿੱਚ
੬ ਮੇਲ ਰੱਖੋ ੦ ਤਾਂ ਜੋ ਤੁਸੀਂ ਇੱਕ ਮਨ ਹੋ ਕੇ ਇੱਕ
ਜ਼ਬਾਨ ਨਾਲ ਸਾਡੇ ਪ੍ਰਭੁ ਯਿਸੂ ਮਸੀਹ ਦੇ ਪਰਮੇਸ਼ੁਰ
ਅਤੇ ਪਿਤਾ ਦੀ ਵਡਿਆਈ ਕਰੋ ॥

੭ ਇਸੇ ਕਾਰਨ ਤੁਸੀਂ ਇੱਕ ਦੂਏ ਨੂੰ ਕਬੂਲ ਕਰੋ ਜਿਵੇਂ
ਮਸੀਹ ਨੇ ਵੀ ਤੁਹਾਨੂੰ ਕਬੂਲ ਕੀਤਾ ਭਈ ਪਰਮੇਸ਼ੁਰ
੮ ਦੀ ਵਡਿਆਈ ਹੋਵੇ ੦ ਮੈਂ ਆਖਦਾ ਹਾਂ ਭਈ ਮਸੀਹ
ਪਰਮੇਸ਼ੁਰ ਦੀ ਸਚਿਆਈ ਦੇ ਨਮਿੱਤ ਸੁੰਨਤੀਆਂ ਦਾ
ਸੇਵਕ ਬਣਿਆ ਤਾਂ ਜੋ ਉਹ ਉਨ੍ਹਾਂ ਬਚਨਾਂ ਨੂੰ ਜਿਹੜੇ
੯ ਪਿਤਰਾਂ ਨੂੰ ਦਿੱਤੇ ਹੋਏ ਸਨ ਪੂਰਿਆਂ ਕਰੇ ੦ ਅਤੇ
ਪਰਾਈਆਂ ਕੌਮਾਂ ਰਹਮ ਦੇ ਲਈ ਪਰਮੇਸ਼ੁਰ ਦੀ
ਵਡਿਆਈ ਕਰਨ ਜਿਵੇਂ ਲਿਖਿਆ ਹੋਇਆ ਹੈ, †—

ਏਸੇ ਕਾਰਨ ਮੈਂ ਪਰਾਈਆਂ ਕੌਮਾਂ ਵਿੱਚ ਤੇਰੀ ਵਡਿਆਈ ਕਰਾਂਗਾ,
ਅਤੇ ਤੇਰੇ ਨਾਮ ਦਾ ਜਸ ਗਾਵਾਂਗਾ ॥

੧੦ ਫੇਰ ਕਹਿੰਦਾ ਹੈ, ‡—

ਹੇ ਪਰਾਈਓ ਕੌਮੋ, ਉਹ ਦੀ ਪਰਜਾ ਨਾਲ ਖੁਸ਼ੀ ਕਰੋ ॥

੧੧ ਅਤੇ ਫੇਰ, §

ਹੇ ਸਾਰੀਓ ਕੌਮੋ, ਪ੍ਰਭੁ ਦੀ ਉਸਤਤ ਕਰੋ,
ਅਤੇ ਸਾਰੇ ਲੋਕ ਉਹ ਦੇ ਗੁਣ ਗਾਉਣ ॥

੧੨ ਫੇਰ ਯਸਾਯਾਹ ਆਖਦਾ ਹੈ, ‖—

ਯੱਸੀ ਦੀ ਜੜ੍ਹ ਪਰਗਟ ਹੋਵੇਗੀ,
ਅਤੇ ਜਿਹੜਾ ਕੌਮਾਂ ਉੱਤੇ ਹਕੂਮਤ ਕਰਨ ਲਈ ਉੱਠਣ ਵਾਲਾ ਹੈ,
ਉਹ ਦੇ ਉੱਤੇ ਕੌਮਾਂ ਆਸਾ ਰੱਖਣਗੀਆਂ ॥

---

* ਜ਼. ੬੯:੯ । † ਜ਼. ੧੮:੪੯ ।
‡ ਬਿਵ. ੩੨:੪੩ । § ਜ਼. ੧੧੭:੧ ।
‖ ਯਸ. ੧੧:੧੦ ।

੧੩ ਹੁਣ ਆਸਾ ਦਾ ਪਰਮੇਸ਼ੁਰ ਤੁਹਾਨੂੰ ਨਿਹਚਾ ਕਰਨ
ਦੇ ਵਸੀਲੇ ਨਾਲ ਸਾਰੇ ਅਨੰਦ ਅਤੇ ਸ਼ਾਂਤੀ ਨਾਲ
ਭਰ ਦੇਵੇ ਭਈ ਤੁਸੀਂ ਪਵਿੱਤਰ ਆਤਮਾ ਦੀ ਸਮਰਥ
ਨਾਲ ਆਸਾ ਵਿੱਚ ਵਧਦੇ ਜਾਵੋ ॥
੧੪ ਹੇ ਮੇਰੇ ਭਰਾਵੋ, ਮੈਂ ਆਪ ਵੀ ਤੁਹਾਡੇ ਵਿਖੇ ਯਕੀਨ
ਰੱਖਦਾ ਹਾਂ ਭਈ ਤੁਸੀਂ ਆਪ ਭਲਿਆਈ ਨਾਲ ਪੂਰੇ
ਅਤੇ ਸਾਰੇ ਗਿਆਨ ਨਾਲ ਭਰੇ ਹੋਏ ਹੋ ਅਰ ਇੱਕ
੧੫ ਦੂਏ ਨੂੰ ਸਿਖਾ ਸੱਕਦੇ ਹੋ ੦ ਪਰ ਮੈਂ ਤੁਹਾਨੂੰ ਫੇਰ ਚੇਤਾ
ਕਰਾਉਣ ਲਈ ਕਿਤੇ ਕਿਤੇ ਹੋਰ ਵੀ ਦਿਲੇਰੀ ਨਾਲ
ਤੁਹਾਨੂੰ ਉਸ ਕਿਰਪਾ ਦੇ ਕਾਰਨ ਲਿਖਦਾ ਹਾਂ ਜਿਹੜੀ
੧੬ ਮੈਨੂੰ ਪਰਮੇਸ਼ੁਰ ਦੀ ਵੱਲੋਂ ਬਖ਼ਸ਼ੀ ਗਈ ੦ ਭਈ ਮੈਂ
ਪਰਮੇਸ਼ੁਰ ਦੀ ਖੁਸ਼ ਖਬਰੀ ਵਿੱਚ ਜਾਜਕਪੁਣੇ ਦਾ ਕੰਮ
ਕਰਦਿਆਂ ਪਰਾਈਆਂ ਕੌਮਾਂ ਦੇ ਲਈ ਮਸੀਹ ਦਾ
ਸੇਵਕ ਹੋਵਾਂ ਤਾਂ ਜੋ ਪਰਾਈਆਂ ਕੌਮਾਂ ਦਾ ਚੜ੍ਹਾਇਆ
ਜਾਣਾ ਪਵਿੱਤਰ ਆਤਮਾ ਦੇ ਵਸੀਲੇ ਨਾਲ ਪਵਿੱਤਰ
੧੭ ਬਣ ਕੇ ਪਰਵਾਨ ਹੋਵੇ ੦ ਸੋ ਪਰਮੇਸ਼ੁਰੀ ਗੱਲਾਂ ਦੇ
ਵਿਖੇ ਮੈਨੂੰ ਮਸੀਹ ਯਿਸੂ ਵਿੱਚ ਅਭਮਾਨ ਕਰਨ ਦਾ
੧੮ ਵੇਲਾ ਹੈ ੦ ਕਿਉਂ ਜੋ ਮੇਰਾ ਹਿਆਉ ਨਹੀਂ ਪੈਂਦਾ ਜੋ
ਮੈਂ ਹੋਰਨਾਂ ਕੰਮਾਂ ਦੀ ਗੱਲ ਕਰਾਂ ਬਿਨਾ ਉਨ੍ਹਾਂ ਦੇ
ਜਿਹੜੇ ਮਸੀਹ ਨੇ ਪਰਾਈਆਂ ਕੌਮਾਂ ਨੂੰ ਆਗਿਆਕਾਰ
੧੯ ਕਰਨ ਲਈ ਬਚਨ ਅਤੇ ਕਰਨੀ ਤੋਂ, ੦ ਨਿਸ਼ਾਨੀਆਂ
ਅਤੇ ਕਰਾਮਾਤਾਂ ਦੀ ਸ਼ਕਤੀ ਨਾਲ ਅਤੇ ਪਵਿੱਤਰ
ਆਤਮਾ ਦੀ ਸਮਰੱਥਾ ਨਾਲ ਮੇਰੇ ਹੱਥੀਂ ਕੀਤੇ ਹਨ,
ਇੱਥੋਂ ਤੋੜੀ ਜੋ ਮੈਂ ਯਰੂਸ਼ਲਮ ਤੋਂ ਲੈ ਕੇ ਚਾਰ
ਚੁਫੇਰੇ ਇੱਲੁਰਿਕੁਨ ਤੀਕ ਮਸੀਹ ਦੀ ਖੁਸ਼ ਖਬਰੀ
੨੦ ਦਾ ਪੂਰਾ ਪਰਚਾਰ ਕੀਤਾ ੦ ਹਾਂ, ਮੈਂ ਇਹ ਚਾਹ
ਕੀਤੀ ਭਈ ਜਿੱਥੇ ਮਸੀਹ ਦਾ ਨਾਮ ਨਹੀਂ ਲਿਆ
ਗਿਆ ਉੱਥੇ ਖੁਸ਼ ਖਬਰੀ ਸੁਣਾਵਾਂ ਤਾਂ ਐਉਂ ਨਾ
ਹੋਵੇ ਜੋ ਮੈਂ ਕਿਸੇ ਹੋਰ ਦੀ ਨੀਂਹ ਉੱਤੇ ਉਸਾਰੀ
੨੧ ਕਰਾਂ ੦ ਸਗੋਂ ਜਿਵੇਂ ਲਿਖਿਆ ਹੋਇਆ ਹੈ,*—
ਜਿਨ੍ਹਾਂ ਨੂੰ ਉਹ ਦੀ ਖਬਰ ਨਹੀਂ ਹੋਈ,
ਓਹ ਵੇਖਣਗੇ,
ਅਤੇ ਜਿਨ੍ਹਾਂ ਨਹੀਂ ਸੁਣਿਆ,
ਓਹ ਸਮਝਣਗੇ ॥

* ਯਸ. ੫੨ : ੧੫ ।

੨੨ ਇਸੇ ਕਰਕੇ ਮੈਂ ਤੁਹਾਡੇ ਕੋਲ ਆਉਣ ਤੋਂ ਕਈ ਵਾਰ
੨੩ ਅਟਕ ਗਿਆ ੦ ਪਰ ਹੁਣ ਜਦੋਂ ਇਨ੍ਹਾਂ ਦੇਸਾਂ ਵਿੱਚ
ਮੇਰੇ ਲਈ ਹੋਰ ਥਾਂ ਨਾ ਰਿਹਾ ਅਤੇ ਬਹੁਤ ਵਰਿਹਾਂ
ਤੋਂ ਤੁਹਾਡੇ ਕੋਲ ਆਉਣ ਦੀ ਚਾਹ ਵੀ ਰੱਖਦਾ ਹਾਂ ੦
੨੪ ਜਾਂ ਮੈਂ ਕਦੇ ਹਿਸਪਾਨਿਯਾ ਨੂੰ ਜਾਵਾਂ ਮੈਂ ਆਸਾ ਰੱਖਦਾ
ਹਾਂ ਭਈ ਉੱਧਰ ਨੂੰ ਜਾਂਦਿਆਂ ਹੋਇਆਂ ਤੁਹਾਡਾ ਦਰਸ਼ਣ
ਕਰਾਂ ਅਤੇ ਜਾਂ ਪਹਿਲਾਂ ਮੇਰਾ ਜੀ ਤੁਹਾਡੀ ਸੰਗਤ ਨਾਲ
ਕੁਝ ਤ੍ਰਿਪਤ ਹੋਵੇ ਤਾਂ ਤੁਹਾਥੋਂ ਉੱਧਰ ਨੂੰ ਪੁਚਾਇਆ
੨੫ ਜਾਵਾਂ ੦ ਪਰ ਹਾਲੀ ਮੈਂ ਸੰਤਾਂ ਦੀ ਸੇਵਾ ਕਰਨ ਲਈ
੨੬ ਯਰੂਸ਼ਲਮ ਨੂੰ ਜਾਂਦਾ ਹਾਂ ੦ ਕਿਉਂ ਜੋ ਮਕਦੂਨਿਯਾ
ਅਤੇ ਅਖਾਯਾ ਦੇ ਲੋਕਾਂ ਦੀ ਭਾਉਣੀ ਹੋਈ ਭਈ
ਯਰੂਸ਼ਲਮ ਦੇ ਸੰਤਾਂ ਵਿੱਚੋਂ ਓਹਨਾਂ ਲਈ ਜਿਹੜੇ
੨੭ ਗਰੀਬ ਹਨ ਚੰਦਾ ਉਗਰਾਹੀ ਕਰਨ ੦ ਹਾਂ, ਇਹ
ਓਹਨਾਂ ਦੀ ਭਾਉਣੀ ਹੋਈ ਅਤੇ ਓਹ ਏਹਨਾਂ ਦੇ
ਕਰਜ਼ਦਾਰ ਭੀ ਹਨ ਕਿਉਂਕਿ ਜਦੋਂ ਪਰਾਈਆਂ ਕੌਮਾਂ
ਏਹਨਾਂ ਦੀਆਂ ਆਤਮਕ ਗੱਲਾਂ ਵਿੱਚ ਸਾਂਝੀ ਹੋਈਆਂ
ਤਾਂ ਓਹਨਾਂ ਨੂੰ ਭੀ ਚਾਹੀਦਾ ਹੈ ਭਈ ਸਰੀਰਕ ਵਸਤਾਂ
੨੮ ਨਾਲ ਏਹਨਾਂ ਦੀ ਸੇਵਾ ਕਰਨ ੦ ਸੋ ਜਦ ਇਸ ਕੰਮ
ਨੂੰ ਸਿਰੇ ਚਾੜ੍ਹ ਲਵਾਂ ਅਤੇ ਇਸ ਫਲ ਨੂੰ ਸੌਂਪੀ ਨਾਲ
ਓਹਨਾਂ ਦੇ ਹਵਾਲੇ ਕਰ ਦਿਆਂ * ਤਾਂ ਮੈਂ ਤੁਹਾਡੇ ਕੋਲੋਂ
੨੯ ਹੋ ਕੇ ਅਗਾਹਾਂ ਹਿਸਪਾਨਿਯਾ ਨੂੰ ਜਾਵਾਂਗਾ ੦ ਅਤੇ ਮੈਂ
ਜਾਣਦਾ ਹਾਂ ਭਈ ਜਦੋਂ ਤੁਹਾਡੇ ਕੋਲ ਆਵਾਂਗਾ ਤਦੋਂ
ਮਸੀਹ ਦੀ ਬਰਕਤ ਦੀ ਭਰਪੂਰੀ ਲੈ ਕੇ ਆਵਾਂਗਾ ॥
੩੦ ਹੁਣ ਹੇ ਭਰਾਵੋ, ਸਾਡੇ ਪ੍ਰਭੁ ਯਿਸੂ ਮਸੀਹ ਦੇ
ਨਮਿੱਤ ਅਰ ਆਤਮਾ ਦੇ ਪ੍ਰੇਮ ਦੇ ਨਮਿੱਤ ਮੈਂ ਤੁਹਾਡੀ
ਮਿੰਨਤ ਕਰਦਾ ਹਾਂ ਜੋ ਤੁਸੀਂ ਪਰਮੇਸ਼ੁਰ ਦੇ ਅੱਗੇ ਮੇਰੇ
ਲਈ ਪ੍ਰਾਰਥਨਾ ਕਰਨ ਵਿੱਚ ਮੇਰੇ ਨਾਲ ਜਤਨ ਕਰੋ ੦
੩੧ ਭਈ ਓਹਨਾਂ ਤੋਂ ਜਿਹੜੇ ਯਹੂਦਿਯਾ ਵਿੱਚ ਬੇਪਰਤੀਤੇ
ਹਨ ਮੈਂ ਬਚਾਇਆ ਜਾਵਾਂ, ਨਾਲੇ ਮੇਰੀ ਉਹ ਸੇਵਾ
ਜੋ ਯਰੂਸ਼ਲਮ ਦੇ ਲਈ ਹੋਣ ਵਾਲੀ ਹੈ ਸੋ ਸੰਤਾਂ ਨੂੰ
੩੨ ਪਰਵਾਨ ਹੋਵੇ ੦ ਤਾਂ ਜੋ ਮੈਂ ਪਰਮੇਸ਼ੁਰ ਦੀ ਇੱਛਿਆ
ਨਾਲ ਤੁਹਾਡੇ ਕੋਲ ਅਨੰਦ ਨਾਲ ਆਵਾਂ ਅਤੇ ਤੁਹਾਡੇ
੩੩ ਨਾਲ ਸੁਖ ਪਾਵਾਂ ੦ ਹੁਣ ਸ਼ਾਂਤੀ ਦਾਤਾ ਪਰਮੇਸ਼ੁਰ
ਤੁਸਾਂ ਸਭਨਾਂ ਦੇ ਅੰਗ ਸੰਗ ਹੋਵੇ । ਆਮੀਨ ॥

* ਅਥਵਾ ਮੋਹਰ ਲਾਵਾਂ ।

## ਰੋਮ ਦੇ ਬੇਲੀਆਂ ਲਈ ਪਰਨਾਮ

੧੬ ਮੈਂ ਤੁਹਾਨੂੰ ਫ਼ੀਬੀ ਦੀ ਸੌਂਪਣਾ ਕਰਦਾ ਹਾਂ
ਜਿਹੜੀ ਸਾਡੀ ਭੈਣ ਅਤੇ ਉਸ ਕਲੀਸਿਯਾ ਦੀ ਸੇਵਕਾ
੨ ਹੈ ਜੋ ਕੰਖਰਿਯਾ ਵਿੱਚ ਹੈ ੦ ਭਈ ਤੁਸੀਂ ਉਹ ਦਾ
ਪ੍ਰਭੁ ਵਿੱਚ ਆਦਰ ਭਾਉ ਕਰੋ ਜਿਸ ਤਰਾਂ ਸੰਤਾਂ ਨੂੰ
ਜੋਗ ਹੈ ਅਤੇ ਜਿਸ ਕੰਮ ਵਿੱਚ ਉਹ ਨੂੰ ਤੁਹਾਡੀ ਲੋੜ
ਪਵੇ ਤੁਸੀਂ ਉਹ ਦੀ ਸਹਾਇਤਾ ਕਰੋ ਕਿਉਂ ਜੋ ਉਹ
ਆਪ ਵੀ ਬਹੁਤਿਆਂ ਦੀ ਸਗੋਂ ਮੇਰੀ ਵੀ ਉਪਕਾਰਣ
ਬਣ ਚੁੱਕੀ ਹੈ ॥
੩ ਪਰਿਸਕਾ ਅਤੇ ਅਕੂਲਾ ਨੂੰ ਸੁਖ ਸਾਂਦ ਆਖਣਾ
ਜਿਹੜੇ ਮਸੀਹ ਯਿਸੂ ਵਿੱਚ ਮੇਰੇ ਨਾਲ ਦੇ ਕੰਮ ਕਰਨ
੪ ਵਾਲੇ ਹਨ ੦ ਜਿਨ੍ਹਾਂ ਮੇਰੀ ਜਾਨ ਦੇ ਬਦਲੇ ਆਪਣੀ
ਹੀ ਧੌਣ ਡਾਹ ਦਿੱਤੀ ਅਤੇ ਨਿਰਾ ਮੈਂ ਹੀ ਤਾਂ ਨਹੀਂ
ਸਗੋਂ ਪਰਾਈਆਂ ਕੌਮਾਂ ਦੀਆਂ ਸਾਰੀਆਂ ਕਲੀਸਿਯਾਂ
੫ ਓਹਨਾਂ ਦਾ ਧੰਨਵਾਦ ਕਰਦੀਆਂ ਹਨ ੦ ਅਤੇ ਉਸ
ਕਲੀਸਿਯਾ ਨੂੰ ਜਿਹੜੀ ਓਹਨਾਂ ਦੇ ਘਰ ਵਿੱਚ ਹੈ
ਸੁਖ ਸਾਂਦ ਆਖਣਾ । ਮੇਰੇ ਪਿਆਰੇ ਇਪੈਨੇਤੁਸ ਨੂੰ
ਜਿਹੜਾ ਮਸੀਹ ਦੇ ਲਈ ਆਸਿਯਾ ਦਾ ਪਹਿਲਾ ਫਲ
੬ ਹੈ ਸੁਖ ਸਾਂਦ ਆਖੋ ੦ ਮਰਿਯਮ ਨੂੰ ਜਿਹ ਨੇ ਤੁਹਾਡੇ
ਲਈ ਬਾਹਲੀ ਮਿਹਨਤ ਕੀਤੀ ਸੁਖ ਸਾਂਦ ਆਖੋ ੦
੭ ਅੰਦਰੁਨਿਕੁਸ ਅਤੇ ਯੂਨਿਆਸ ਮੇਰੇ ਸਾਕਾਂ ਨੂੰ ਸੁਖ
ਸਾਂਦ ਆਖੋ ਜਿਹੜੇ ਕੈਦ ਵਿੱਚ ਮੇਰੇ ਸਾਥੀ ਸਨ ਅਤੇ
ਰਸੂਲਾਂ ਵਿੱਚ ਪਰਸਿੱਧ ਹਨ ਅਤੇ ਮੈਥੋਂ ਪਹਿਲਾਂ ਮਸੀਹੀ
੮ ਵੀ ਹੋਏ ੦ ਅੰਪਲਿਯਾਤੁਸ ਨੂੰ ਜਿਹੜਾ ਪ੍ਰਭੁ ਵਿੱਚ ਮੇਰਾ
੯ ਪਿਆਰਾ ਹੈ ਸੁਖ ਸਾਂਦ ਆਖੋ ੦ ਉਰਬਾਨੁਸ ਨੂੰ ਜਿਹੜਾ
ਮਸੀਹ ਵਿੱਚ ਸਾਡੇ ਨਾਲ ਦਾ ਕੰਮ ਕਰਨ ਵਾਲਾ ਹੈ
ਅਤੇ ਮੇਰੇ ਪਿਆਰੇ ਸਤਾਖੁਸ ਨੂੰ ਸੁਖ ਸਾਂਦ ਆਖੋ ੦
੧੦ ਅਪੱਲੇਸ ਨੂੰ ਜਿਹੜਾ ਮਸੀਹ ਵਿੱਚ ਹੋਕੇ ਪਰਵਾਨ ਹੈ
ਸੁਖ ਸਾਂਦ ਆਖੋ । ਅਰਿਸਤੁਬੂਲੁਸ ਦੇ ਘਰ ਦਿਆਂ
੧੧ ਨੂੰ ਸੁਖ ਸਾਂਦ ਆਖੋ ੦ ਹੇਰੋਦਿਯੋਨ ਮੇਰੇ ਸਾਕ ਨੂੰ ਸੁਖ
ਸਾਂਦ ਆਖੋ । ਨਰਕਿੱਸੁਸ ਦੇ ਘਰ ਦਿਆਂ ਨੂੰ ਜਿਹੜੇ
੧੨ ਜਿਹੜੇ ਪ੍ਰਭੁ ਵਿੱਚ ਹਨ ਸੁਖ ਸਾਂਦ ਆਖੋ ੦ ਤਰੁਫ਼ੈਨਾ
ਅਤੇ ਤਰੁਫ਼ੋਸਾ ਨੂੰ ਜੋ ਪ੍ਰਭੁ ਵਿੱਚ ਮਿਹਨਤ ਕਰਦੀਆਂ
ਹਨ ਸੁਖ ਸਾਂਦ ਆਖੋ । ਪਿਆਰੀ ਪਰਸੀਸ ਨੂੰ ਜਿਨ੍ਹ
ਪ੍ਰਭੁ ਵਿੱਚ ਬਾਹਲੀ ਮਿਹਨਤ ਕੀਤੀ ਸੁਖ ਸਾਂਦ ਆਖੋ ੦
੧੩ ਰੂਫ਼ੁਸ ਨੂੰ ਜਿਹੜਾ ਪ੍ਰਭੁ ਵਿੱਚ ਚੁਣਿਆ ਹੋਇਆ ਹੈ ਅਤੇ
ਉਹ ਦੀ ਮਾਤਾ ਨੂੰ ਜੋ ਮੇਰੀ ਵੀ ਮਾਤਾ ਹੈ ਸੁਖ ਸਾਂਦ
੧੪ ਆਖੋ ੦ ਅਸੁੰਕਰਿਤੁਸ, ਫਲੇਗੋਨ, ਹਰਮੇਸ, ਪਤੁਰਬਾਸ
ਅਤੇ ਹਿਰਮਾਸ ਨੂੰ, ਨਾਲੇ ਉਨ੍ਹਾਂ ਭਰਾਵਾਂ ਨੂੰ ਜਿਹੜੇ ਓਹਨਾਂ
੧੫ ਦੇ ਨਾਲ ਹਨ ਸੁਖ ਸਾਂਦ ਆਖੋ ੦ ਫਿਲੁਲੁਗੁਸ ਅਤੇ
ਯੂਲੀਆ ਅਤੇ ਨੇਰਿਯੁਸ ਅਤੇ ਉਹ ਦੀ ਭੈਣ ਅਤੇ
ਉਲੁੰਪਾਸ ਨੂੰ ਅਤੇ ਸਭਨਾਂ ਸੰਤਾਂ ਨੂੰ ਜਿਹੜੇ ਓਹਨਾਂ ਦੇ
੧੬ ਨਾਲ ਹਨ ਸੁਖ ਸਾਂਦ ਆਖੋ ੦ ਤੁਸੀਂ ਪਵਿੱਤਰ ਚੁੰਮੇ
ਨਾਲ ਇੱਕ ਦੂਏ ਦੀ ਸੁਖ ਸਾਂਦ ਪੁੱਛੋ । ਮਸੀਹ ਦੀਆਂ
ਸਾਰੀਆਂ ਕਲੀਸਿਯਾਂ ਤੁਹਾਡੀ ਸੁਖ ਸਾਂਦ ਪੁੱਛਦੀਆਂ
ਹਨ ॥
੧੭ ਹੁਣ ਹੇ ਭਰਾਵੋ, ਮੈਂ ਤੁਹਾਡੇ ਅੱਗੇ ਅਰਦਾਸ ਕਰਦਾ
ਹਾਂ ਭਈ ਤੁਸੀਂ ਓਹਨਾਂ ਦੀ ਤਾੜ ਰੱਖੋ ਜਿਹੜੇ ਉਸ
ਸਿੱਖਿਆ ਦੇ ਵਿਰੁੱਧ ਜੋ ਤੁਹਾਨੂੰ ਮਿਲੀ ਹੈ ਫੁੱਟ ਪਾਉਂਦੇ
ਅਤੇ ਠੋਕਰ ਖੁਆਉਂਦੇ ਹਨ ਅਤੇ ਓਹਨਾਂ ਤੋਂ ਲਾਂਭੇ
੧੮ ਰਹੋ ੦ ਕਿਉਂ ਜੋ ਏਹੋ ਜੇਹੇ ਸਾਡੇ ਪ੍ਰਭੁ ਮਸੀਹ ਦੀ ਨਹੀਂ
ਸਗੋਂ ਆਪਣੇ ਢਿੱਡ ਦੀ ਸੇਵਾ ਕਰਦੇ ਹਨ ਅਤੇ
ਚਿਕਨੀਆਂ ਚੋਪੜੀਆਂ ਗੱਲਾਂ ਨਾਲ ਭੋਲਿਆਂ ਦੇ
੧੯ ਦਿਲਾਂ ਨੂੰ ਠੱਗਦੇ ਹਨ ੦ ਤੁਹਾਡੀ ਆਗਿਆਕਾਰੀ
ਦਾ ਜਸ ਤਾਂ ਸਭਨਾਂ ਤੋੜੀ ਅੱਪੜ ਪਿਆ ਹੈ ਇਸ
ਕਰਕੇ ਮੈਂ ਤੁਹਾਡੇ ਉੱਤੇ ਪਰਸੰਨ ਹਾਂ ਪਰ ਇਹ ਚਾਹੁੰਦਾ
ਹਾਂ ਜੋ ਤੁਸੀਂ ਨੇਕੀ ਵਿੱਚ ਸਿਆਣੇ ਅਤੇ ਬਦੀ ਵਿੱਚ
੨੦ ਨਿਆਣੇ ਬਣੇ ਰਹੋ ੦ ਅਰ ਸ਼ਾਂਤੀ ਦਾਤਾ ਪਰਮੇਸ਼ੁਰ
ਸ਼ਤਾਨ ਨੂੰ ਛਬਦੇ ਤੁਹਾਡੇ ਪੈਰਾਂ ਦੇ ਹੇਠ ਮਿੱਧੇਗਾ ॥
ਸਾਡੇ ਪ੍ਰਭੁ ਯਿਸੂ ਮਸੀਹ ਦੀ ਕਿਰਪਾ ਤੁਹਾਡੇ
ਨਾਲ ਹੋਵੇ ॥
੨੧ ਤਿਮੋਥਿਉਸ ਜੋ ਮੇਰੇ ਨਾਲ ਦਾ ਕੰਮ ਕਰਨ ਵਾਲਾ
ਹੈ ਅਤੇ ਲੂਕਿਯੁਸ ਅਤੇ ਯਸੋਨ ਅਤੇ ਸੋਸੀਪਤਰੁਸ ਜੋ
੨੨ ਮੇਰੇ ਸਾਕ ਹਨ ਤੁਹਾਡੀ ਸੁਖ ਸਾਂਦ ਪੁੱਛਦੇ ਹਨ ੦ ਮੈਂ
ਤਰਤਿਯੁਸ ਜਿਹੜਾ ਇਸ ਪੱਤ੍ਰੀ ਦਾ ਲਿਖਣ ਵਾਲਾ ਹਾਂ
੨੩ ਤੁਹਾਨੂੰ ਪ੍ਰਭੁ ਵਿੱਚ ਸੁਖ ਸਾਂਦ ਆਖਦਾ ਹਾਂ ੦ ਗਾਯੁਸ
ਜੋ ਮੇਰਾ ਅਤੇ ਸਾਰੀ ਕਲੀਸਿਯਾ ਦਾ ਪਰਾਹੁਣਚਾਰੀ
ਕਰਨ ਵਾਲਾ ਹੈ ਤੁਹਾਡੀ ਸੁਖ ਸਾਂਦ ਪੁੱਛਦਾ ਹੈ ।
ਇਰਸਤੁਸ ਜਿਹੜਾ ਸ਼ਹਿਰ ਦਾ ਖ਼ਜ਼ਾਨਚੀ ਹੈ ਅਤੇ
ਭਾਈ ਕੁਆਰਤੁਸ ਤੁਹਾਡੀ ਸੁਖ ਸਾਂਦ ਪੁੱਛਦੇ
ਹਨ ॥

੨੫ ਹੁਣ ਉਸ ਦੀ ਜੋ ਮੇਰੀ ਇੰਜੀਲ ਦੇ ਅਤੇ ਯਿਸੂ
ਮਸੀਹ ਦੀ ਮਨਾਦੀ ਦੇ ਅਨੁਸਾਰ ਤੁਹਾਨੂੰ ਇਸਥਿਰ
ਕਰ ਸੱਕਦਾ ਹੈ, ਹਾਂ, ਉਸ ਭੇਤ ਦੇ ਪਰਕਾਸ਼ ਦੇ
ਅਨੁਸਾਰ ਜਿਹੜਾ ਸਨਾਤਨ ਸਮੇਂ ਤੋਂ ਗੁਪਤ ਰੱਖਿਆ
੨੬ ਗਿਆ ੦ ਪਰ ਹੁਣ ਪਰਗਟ ਹੋਇਆ ਅਤੇ ਅਨਾਦੀ
ਪਰਮੇਸ਼ੁਰ ਦੇ ਹੁਕਮ ਦੇ ਅਨੁਸਾਰ ਨਬੀਆਂ ਦਿਆਂ
ਧਰਮ ਪੁਸਤਕਾਂ ਦੇ ਦੁਆਰਾ ਸਾਰੀਆਂ ਕੌਮਾਂ ਵਿੱਚ
ਪਰਸਿੱਧ ਕੀਤਾ ਗਿਆ ਤਾਂ ਜੋ ਓਹਨਾਂ ਵਿੱਚ ਨਿਹਚਾ
੨੭ ਦੀ ਆਗਿਆਕਾਰੀ ਹੋ ਜਾਏ ੦ ਉਸ ਅਦੁਤੀ
ਬੁੱਧੀਵਾਨ ਪਰਮੇਸ਼ੁਰ ਦੀ, ਹਾਂ, ਉਸੇ ਦੀ ਯਿਸੂ
ਮਸੀਹ ਦੇ ਦੁਆਰਾ ਜੁੱਗੋ ਜੁੱਗ ਮਹਿਮਾ ਹੋਵੇ ॥
ਆਮੀਨ ! ॥

---

## ਪੌਲੁਸ ਰਸੂਲ ਦੀ ਪਹਿਲੀ ਪੱਤ੍ਰੀ

# ਕੁਰਿੰਥੀਆਂ ਨੂੰ

**੧** ਧੜੇ ਬੰਦੀ । ਮਸੀਹ ਪਰਮੇਸ਼ੁਰ ਦੀ ਸ਼ਕਤੀ ਤੇ ਗਿਆਨ

ਲਿਖਤੁਮ ਪੌਲੁਸ ਜਿਹੜਾ ਪਰਮੇਸ਼ੁਰ ਦੀ ਇੱਛਿਆ
ਤੋਂ ਯਿਸੂ ਮਸੀਹ ਦਾ ਰਸੂਲ ਹੋਣ ਲਈ ਸੱਦਿਆ
੨ ਗਿਆ, ਨਾਲੇ ਸਾਡਾ ਭਰਾ ਸੋਸਥਨੇਸ ੦ ਅੱਗੇ ਜੋਗ
ਪਰਮੇਸ਼ੁਰ ਦੀ ਕਲੀਸਿਯਾ ਨੂੰ ਜਿਹੜੀ ਕੁਰਿੰਥੁਸ ਵਿੱਚ
ਹੈ ਅਰਥਾਤ ਓਹਨਾਂ ਨੂੰ ਜਿਹੜੇ ਮਸੀਹ ਯਿਸੂ ਵਿੱਚ
ਪਵਿੱਤਰ ਕੀਤੇ ਹੋਏ ਅਤੇ ਸੰਤ ਹੋਣ ਲਈ ਸੱਦੇ ਹੋਏ
ਹਨ ਉਨ੍ਹਾਂ ਸਭਨਾਂ ਸਣੇ ਜਿਹੜੇ ਹਰੇਕ ਥਾਂ ਸਾਡੇ ਪ੍ਰਭੁ
ਯਿਸੂ ਮਸੀਹ ਦਾ ਨਾਮ ਲੈਂਦੇ ਹਨ ਜੋ ਉਨ੍ਹਾਂ ਦਾ ਨਾਲੇ
੩ ਸਾਡਾ ਪ੍ਰਭੁ ਹੈ ੦ ਸਾਡੇ ਪਿਤਾ ਪਰਮੇਸ਼ੁਰ ਅਤੇ ਪ੍ਰਭੁ
ਯਿਸੂ ਮਸੀਹ ਦੀ ਵੱਲੋਂ ਤੁਹਾਨੂੰ ਕਿਰਪਾ ਅਤੇ ਸ਼ਾਂਤੀ
ਹੁੰਦੀ ਰਹੇ ॥
੪ ਮੈਂ ਪਰਮੇਸ਼ੁਰ ਦੀ ਕਿਰਪਾ ਦੇ ਕਾਰਨ ਜਿਹੜੀ ਯਿਸੂ
ਮਸੀਹ ਵਿੱਚ ਤੁਹਾਨੂੰ ਦਿੱਤੀ ਗਈ ਹੈ ਤੁਹਾਡੇ ਲਈ ਸਦਾ
੫ ਆਪਣੇ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ ੦ ਇਸ
ਲਈ ਜੋ ਤੁਸੀਂ ਉਸ ਵਿੱਚ ਹਰੇਕ ਗੱਲ ਅਰਥਾਤ ਸਰਬ
ਵਾਕ ਅਤੇ ਸਰਬ ਗਿਆਨ ਵਿੱਚ ਧਨੀ ਕੀਤੇ ਹੋਏ
੬ ਸਾਓ ੦ ਜਿਵੇਂ ਮਸੀਹ ਦੀ ਸਾਖੀ ਤੁਹਾਡੇ ਵਿੱਚ ਕਾਇਮ
੭ ਹੋਈ ੦ ਇੱਥੋਂ ਤੀਕ ਜੋ ਤੁਹਾਨੂੰ ਕਿਸੇ ਦਾਤ ਵਿੱਚ ਘਾਟਾ
ਨਹੀਂ ਹੈ ਜਦ ਕਿ ਤੁਸੀਂ ਸਾਡੇ ਪ੍ਰਭੁ ਯਿਸੂ ਮਸੀਹ ਦੇ
੮ ਪਰਗਟ ਹੋਣ ਦੀ ਉਡੀਕ ਕਰਦੇ ਹੋ ੦ ਉਹ ਤੁਹਾਨੂੰ
ਅੰਤ ਤੀਕ ਕਾਇਮ ਵੀ ਰੱਖੇਗਾ ਭਈ ਤੁਸੀਂ ਸਾਡੇ ਪ੍ਰਭੁ
੯ ਯਿਸੂ ਮਸੀਹ ਦੇ ਦਿਨ ਨਿਰਦੋਸ਼ ਹੋਵੋ ੦ ਪਰਮੇਸ਼ੁਰ
ਵਫ਼ਾਦਾਰ ਹੈ ਜਿਹ ਦੇ ਰਾਹੀਂ ਤੁਸੀਂ ਉਹ ਦੇ ਪੁੱਤ੍ਰ ਯਿਸੂ
ਮਸੀਹ ਸਾਡੇ ਪ੍ਰਭੁ ਦੀ ਸੰਗਤ ਲਈ ਸੱਦੇ ਗਏ
ਸਾਓ ॥
੧੦ ਹੇ ਭਰਾਵੋ, ਸਾਡੇ ਪ੍ਰਭੁ ਯਿਸੂ ਮਸੀਹ ਦੇ ਨਾਮ ਦਾ
ਵਾਸਤਾ ਦੇ ਕੇ ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਜੋ
ਤੁਸੀਂ ਸੱਭੇ ਇੱਕੋ ਗੱਲ ਬੋਲੋ ਅਤੇ ਤੁਹਾਡੇ ਵਿੱਚ
ਫੁੱਟਕ ਨਾ ਪੈਣ ਸਗੋਂ ਇੱਕੋ ਮਨ ਅਤੇ ਇੱਕੋ ਵਿਚਾਰ
੧੧ ਵਿੱਚ ਪੂਰੇ ਹੋ ਜਾਵੋ ੦ ਕਿਉਂ ਜੋ ਹੇ ਮੇਰੇ ਭਰਾਵੋ, ਕਲੋਏ
ਦੇ ਘਰ ਦਿਆਂ ਕੋਲੋਂ ਤੁਹਾਡੇ ਵਿਖੇ ਮੈਨੂੰ ਪਤਾ ਲੱਗਾ
੧੨ ਹੈ ਜੋ ਤੁਹਾਡੇ ਵਿੱਚ ਬਖੇੜੇ ਹੁੰਦੇ ਹਨ ੦ ਮੇਰਾ ਕਹਿਣਾ
ਇਹ ਹੈ ਜੋ ਤੁਹਾਡੇ ਵਿੱਚੋਂ ਹਰੇਕ ਆਖਦਾ ਹੈ ਭਈ
"ਮੈਂ ਪੌਲੁਸ ਦਾ" ਯਾ "ਮੈਂ ਅਪੁੱਲੋਸ ਦਾ" ਯਾ
"ਮੈਂ ਕੇਫ਼ਾਸ ਦਾ" ਯਾ "ਮੈਂ ਮਸੀਹ ਦਾ ਹਾਂ" ੦
੧੩ ਭਲਾ, ਮਸੀਹ ਵੰਡਿਆ ਹੋਇਆ ਹੈ ? ਕੀ ਪੌਲੁਸ
ਤੁਹਾਡੇ ਲਈ ਸਲੀਬ ਦਿੱਤਾ ਗਿਆ ਯਾ ਤੁਹਾਨੂੰ ਪੌਲੁਸ
ਦੇ ਨਾਉਂ ਉੱਤੇ ਬਪਤਿਸਮਾ ਦਿੱਤਾ ਗਿਆ ਸੀ ? ੦
੧੪ ਮੈਂ ਧੰਨਵਾਦ ਕਰਦਾ ਹਾਂ ਜੋ ਕਰਿਸਪੁਸ ਅਤੇ ਗਾਯੁਸ
ਨੂੰ ਛੱਡ ਕੇ ਮੈਂ ਤੁਹਾਡੇ ਵਿੱਚੋਂ ਕਿਸੇ ਹੋਰ ਨੂੰ ਬਪਤਿਸਮਾ

੧੫ ਨਹੀਂ ਦਿੱਤਾ ० ਭਈ ਕੋਈ ਇਹ ਨਾ ਆਖੇ ਜੋ ਮੇਰੇ
ਨਾਉਂ ਉੱਤੇ ਤੁਹਾਨੂੰ ਬਪਤਿਸਮਾ ਦਿੱਤਾ ਗਿਆ ਸੀ ०
੧੬ ਅਤੇ ਮੈਂ ਸਤਫ਼ਨਾਸ ਦੇ ਘਰਾਣੇ ਨੂੰ ਵੀ ਬਪਤਿਸਮਾ
ਦਿੱਤਾ । ਹੋਰ ਮੈਂ ਨਹੀਂ ਜਾਣਦਾ ਜੋ ਮੈਂ ਹੋਰ ਕਿਸੇ ਨੂੰ
੧੭ ਬਪਤਿਸਮਾ ਦਿੱਤਾ ਹੋਵੇ ० ਕਿਉਂ ਜੋ ਮਸੀਹ ਨੇ ਮੈਨੂੰ
ਬਪਤਿਸਮਾ ਦੇਣ ਲਈ ਨਹੀਂ ਸਗੋਂ ਖੁਸ਼ ਖਬਰੀ
ਸੁਣਾਉਣ ਲਈ ਘੱਲਿਆ, ਪਰ ਸ਼ਬਦਾਂ ਦੇ ਗਿਆਨ
ਨਾਲ ਨਹੀਂ ਭਈ ਕਿਤੇ ਐਉਂ ਨਾ ਹੋਵੇ ਜੋ ਮਸੀਹ ਦੀ
ਸਲੀਬ ਅਵਿਰਥੀ ਹੋ ਜਾਏ ॥
੧੮ ਸਲੀਬ ਦੀ ਕਥਾ ਤਾਂ ਉਨ੍ਹਾਂ ਦੇ ਭਾਣੇ ਜਿਹੜੇ ਨਾਸ
ਹੋ ਰਹੇ ਹਨ ਮੂਰਖਤਾਈ ਹੈ ਪਰੰਤੂ ਸਾਡੇ ਭਾਣੇ ਜਿਹੜੇ
ਬਚਾਏ ਜਾਂਦੇ ਹਾਂ ਉਹ ਪਰਮੇਸ਼ੁਰ ਦੀ ਸ਼ਕਤੀ ਹੈ ०
੧੯ ਕਿਉਂ ਜੋ ਲਿਖਿਆ ਹੋਇਆ ਹੈ, *—
ਮੈਂ ਬੁੱਧਵਾਨਾਂ ਦੀ ਬੁੱਧ ਦਾ ਨਾਸ ਕਰਾਂਗਾ,
ਅਤੇ ਚਤਰਿਆਂ ਦੀ ਚਤਰਾਈ ਨੂੰ ਰੱਦ ਕਰਾਂਗਾ ॥
੨੦ ਕਿੱਥੇ ਬੁੱਧਵਾਨ ? ਕਿੱਥੇ ਗ੍ਰੰਥੀ ? ਕਿੱਥੇ ਇਸ
ਜੁੱਗ ਦਾ ਵਿਵਾਦੀ ? ਕੀ ਪਰਮੇਸ਼ੁਰ ਨੇ ਸੰਸਾਰ ਦੀ
੨੧ ਬੁੱਧ ਨੂੰ ਮੂਰਖਤਾਈ ਨਹੀਂ ਠਹਿਰਾਇਆ ? ० ਇਸ
ਲਈ ਕਿ ਜਦੋਂ ਪਰਮੇਸ਼ੁਰ ਦੇ ਗਿਆਨ ਤੋਂ ਐਉਂ
ਹੋਇਆ ਭਈ ਸੰਸਾਰ ਨੇ ਆਪਣੀ ਬੁੱਧ ਦੇ ਰਾਹੀਂ
ਪਰਮੇਸ਼ੁਰ ਨੂੰ ਨਾ ਜਾਣਿਆ ਤਦ ਪਰਮੇਸ਼ੁਰ ਨੂੰ ਇਹ
ਭਾਇਆ ਜੋ ਪਰਚਾਰ ਦੀ ਮੂਰਖਤਾਈ ਨਾਲ ਨਿਹਚਾ-
੨੨ ਵਾਨਾਂ ਨੂੰ ਬਚਾਵੇ ० ਯਹੂਦੀ ਤਾਂ ਨਿਸ਼ਾਨੀਆਂ ਮੰਗਦੇ
੨੩ ਅਤੇ ਯੂਨਾਨੀ ਬੁੱਧ ਭਾਲਦੇ ਹਨ ० ਪਰ ਅਸੀਂ ਸਲੀਬ
ਦਿੱਤੇ ਹੋਏ ਮਸੀਹ ਦਾ ਪਰਚਾਰ ਕਰਦੇ ਹਾਂ । ਉਹ
ਯਹੂਦੀਆਂ ਦੇ ਲੇਖੇ ਠੋਕਰ ਦਾ ਕਾਰਨ ਅਤੇ ਪਰਾਈਆਂ
੨੪ ਕੌਮਾਂ ਦੇ ਲੇਖੇ ਮੂਰਖਤਾਈ ਹੈ ० ਪਰ ਉਨ੍ਹਾਂ ਦੇ ਲੇਖੇ
ਜਿਹੜੇ ਸੱਦੇ ਹੋਏ ਹਨ ਭਾਵੇਂ ਯਹੂਦੀ ਭਾਵੇਂ ਯੂਨਾਨੀ
ਮਸੀਹ ਪਰਮੇਸ਼ੁਰ ਦੀ ਸ਼ਕਤੀ ਅਤੇ ਪਰਮੇਸ਼ੁਰ ਦਾ
੨੫ ਗਿਆਨ ਹੈ ० ਕਿਉਂ ਜੋ ਪਰਮੇਸ਼ੁਰ ਦੀ ਮੂਰਖਤਾਈ
ਮਨੁੱਖਾਂ ਦੇ ਗਿਆਨ ਨਾਲੋਂ ਗਿਆਨਵਾਨ ਹੈ ਅਤੇ
ਪਰਮੇਸ਼ੁਰ ਦੀ ਨਿਰਬਲਤਾਈ ਮਨੁੱਖਾਂ ਦੇ ਬਲ ਨਾਲੋਂ
ਬਲਵੰਤ ਹੈ ॥
੨੬ ਹੇ ਭਰਾਵੋ, ਆਪਣੇ ਸੱਦੇ ਉੱਤੇ ਧਿਆਨ ਕਰੋ ਭਈ
ਸਰੀਰ ਦੇ ਅਨੁਸਾਰ ਨਾ ਤਾਂ ਬਾਹਲੇ ਬੁੱਧਵਾਨ, ਨਾ
ਬਾਹਲੇ ਬਲਵਾਨ, ਨਾ ਬਾਹਲੇ ਕੁਲੀਨ ਸੱਦੇ ਹੋਏ
੨੭ ਹਨ ० ਸਗੋਂ ਸੰਸਾਰ ਦੇ ਮੂਰਖਾਂ ਨੂੰ ਪਰਮੇਸ਼ੁਰ ਨੇ ਚੁਣ
ਲਿਆ ਭਈ ਬੁੱਧਵਾਨਾਂ ਨੂੰ ਲੱਜਿਆਵਾਨ ਕਰੇ ਅਤੇ
ਸੰਸਾਰ ਦੇ ਨਿਰਬਲਾਂ ਨੂੰ ਪਰਮੇਸ਼ੁਰ ਨੇ ਚੁਣ ਲਿਆ
੨੮ ਭਈ ਬਲਵੰਤਾਂ ਨੂੰ ਲੱਜਿਆਵਾਨ ਕਰੇ ० ਅਤੇ ਸੰਸਾਰ
ਦੇ ਅਦਨਾਂ ਅਤੇ ਮਲੀਹਦੜਾਂ ਨੂੰ ਨਾਲੇ ਓਹਨਾਂ ਨੂੰ
ਜਿਹੜੇ ਹਨ ਹੀ ਨਹੀਂ ਪਰਮੇਸ਼ੁਰ ਨੇ ਚੁਣ ਲਿਆ ਭਈ
੨੯ ਉਨ੍ਹਾਂ ਨੂੰ ਜਿਹੜੇ ਹਨ ਅਕਾਰਥ ਕਰੇ ० ਤਾਂ ਕਿ ਕੋਈ
੩੦ ਬਸ਼ਰ ਪਰਮੇਸ਼ੁਰ ਦੇ ਅੱਗੇ ਘਮੰਡ ਨਾ ਕਰੇ ० ਪਰ ਉਸ
ਤੋਂ ਤੁਸੀਂ ਮਸੀਹ ਯਿਸੂ ਵਿੱਚ ਹੋ ਜਿਹੜਾ ਪਰਮੇਸ਼ੁਰ
ਦੀ ਵੱਲੋਂ ਸਾਡੇ ਲਈ ਗਿਆਨ ਅਤੇ ਧਰਮ ਅਤੇ
ਪਵਿੱਤਰਤਾਈ ਅਤੇ ਨਿਸਤਾਰਾ ਬਣਾਇਆ ਗਿਆ
੩੧ ਸੀ ० ਭਈ ਜਿਵੇਂ ਲਿਖਿਆ ਹੋਇਆ ਹੈ, ਜੋ ਕੋਈ
ਅਭਮਾਨ ਕਰੇ ਸੋ ਪ੍ਰਭੁ ਵਿੱਚ ਅਭਮਾਨ ਕਰੇ ॥

### ਪਰਮੇਸ਼ੁਰ ਦਾ ਗਿਆਨ

੨ ਹੇ ਭਰਾਵੋ, ਜਾਂ ਮੈਂ ਤੁਹਾਨੂੰ ਪਰਮੇਸ਼ੁਰ ਦੀ ਸਾਖੀ*
ਦੀ ਖਬਰ ਦਿੰਦਾ ਹੋਇਆ ਤੁਹਾਡੇ ਕੋਲ ਆਇਆ ਤਾਂ
ਬਚਨ ਯਾ ਗਿਆਨ ਦੀ ਉੱਤਮਤਾਈ ਨਾਲ ਨਹੀਂ
੨ ਆਇਆ ० ਕਿਉਂ ਜੋ ਮੈਂ ਇਹ ਠਾਣ ਲਿਆ ਭਈ
ਯਿਸੂ ਮਸੀਹ ਸਗੋਂ ਸਲੀਬ ਦਿੱਤੇ ਹੋਏ ਮਸੀਹ ਤੋਂ ਬਿਨਾ
੩ ਤੁਹਾਡੇ ਵਿੱਚ ਕਿਸੇ ਹੋਰ ਗੱਲ ਨੂੰ ਨਾ ਜਾਣਾਂ ० ਅਤੇ
ਮੈਂ ਦੁਰਬਲਤਾਈ ਅਤੇ ਭੈ ਅਤੇ ਵੱਡੇ ਕਾਂਬੇ ਨਾਲ
੪ ਤੁਹਾਡੇ ਕੋਲ ਰਹਿੰਦਾ ਸਾਂ ० ਅਤੇ ਮੇਰਾ ਬਚਨ ਅਤੇ
ਮੇਰਾ ਪਰਚਾਰ ਗਿਆਨ ਦੀਆਂ ਮਨਾਉਣ ਵਾਲੀਆਂ
ਗੱਲਾਂ ਦੇ ਨਾਲ ਨਹੀਂ ਸਗੋਂ ਆਤਮਾ ਅਤੇ ਸਮਰੱਥਾ
੫ ਦੇ ਪਰਮਾਣ ਨਾਲ ਸੀ ० ਤਾਂ ਜੋ ਤੁਹਾਡੀ ਨਿਹਚਾ
ਮਨੁੱਖਾਂ ਦੀ ਬੁੱਧ ਉੱਤੇ ਨਹੀਂ ਸਗੋਂ ਪਰਮੇਸ਼ੁਰ ਦੀ
ਸਮਰੱਥਾ ਉੱਤੇ ਠਹਿਰੇ ॥
੬ ਤਾਂ ਵੀ ਅਸੀਂ ਸਿਆਣਿਆਂ ਦੇ ਅੱਗੇ ਗਿਆਨ
ਸੁਣਾਉਂਦੇ ਹਾਂ ਪਰ ਉਹ ਗਿਆਨ ਨਹੀਂ ਜੋ ਇਸ ਜੁੱਗ
ਦਾ ਹੋਵੇ ਅਤੇ ਨਾ ਇਸ ਜੁੱਗ ਦੇ ਹਾਕਮਾਂ ਦਾ ਜਿਹੜੇ
੭ ਨਾਸ ਹੋ ਰਹੇ ਹਨ ० ਸਗੋਂ ਪਰਮੇਸ਼ੁਰ ਦਾ ਗੁਪਤ
ਗਿਆਨ ਭੇਤ ਨਾਲ ਸੁਣਾਉਂਦੇ ਹਾਂ ਜਿਹ ਨੂੰ ਪਰਮੇਸ਼ੁਰ

* ਯਸ. ੨੯ : ੧੪ ।

* ਅਥਵਾ ਭੇਤ ।

ਨੇ ਜੁੱਗਾਂ ਤੋਂ ਪਹਿਲਾਂ ਸਾਡੇ ਪਰਤਾਪ ਲਈ
੮ ਠਹਿਰਾਇਆ ੦ ਜਿਹ ਨੂੰ ਇਸ ਜੁੱਗ ਦੇ ਹਾਕਮਾਂ
ਵਿੱਚੋਂ ਕਿਸੇ ਨੇ ਨਾ ਜਾਣਿਆ ਕਿਉਂਕਿ ਜੇਕਰ ਉਹ
ਜਾਣਦੇ ਤਾਂ ਤੇਜਵਾਨ ਪ੍ਰਭੁ ਨੂੰ ਸਲੀਬ ਉੱਤੇ ਨਾ
੯ ਚਾੜ੍ਹਦੇ ੦ ਪਰੰਤੂ ਜਿਵੇਂ ਲਿਖਿਆ ਹੋਇਆ ਹੈ, *—
ਜਿਹੜੀਆਂ ਵਸਤਾਂ ਅੱਖੀਂ ਨਾ ਵੇਖੀਆਂ,
ਨਾ ਕੰਨੀਂ ਸੁਣੀਆਂ,
ਨਾ ਇਨਸਾਨ ਦੇ ਮਨ ਵਿੱਚ ਆਈਆਂ,
ਜਿਹੜੀਆਂ ਵਸਤਾਂ ਪਰਮੇਸ਼ੁਰ ਨੇ ਆਪਣੇ ਪ੍ਰੇਮੀਆਂ
ਲਈ ਤਿਆਰ ਕੀਤੀਆਂ,—
੧੦ ਉਹਨਾਂ ਨੂੰ ਪਰਮੇਸ਼ੁਰ ਨੇ ਆਤਮਾ ਦੇ ਦੁਆਰਾ ਸਾਡੇ
ਉੱਤੇ ਪਰਗਟ ਕੀਤਾ ਕਿਉਂ ਜੋ ਆਤਮਾ ਸਾਰੀਆਂ
ਵਸਤਾਂ ਦੀ ਸਗੋਂ ਪਰਮੇਸ਼ੁਰ ਦੀਆਂ ਡੂੰਘੀਆਂ ਵਸਤਾਂ
੧੧ ਦੀ ਜਾਚ ਕਰ ਲੈਂਦਾ ਹੈ ੦ ਮਨੁੱਖ ਦੇ ਆਤਮਾ ਤੋਂ
ਬਿਨਾ ਜੋ ਉਹ ਦੇ ਅੰਦਰ ਹੈ ਮਨੁੱਖਾਂ ਵਿੱਚੋਂ ਮਨੁੱਖ
ਦੀਆਂ ਗੱਲਾਂ ਕੌਣ ਜਾਣਦਾ ਹੈ ? ਇਸੇ ਪਰਕਾਰ
ਪਰਮੇਸ਼ੁਰ ਦੇ ਆਤਮਾ ਤੋਂ ਬਿਨਾ ਪਰਮੇਸ਼ੁਰ ਦੀਆਂ
੧੨ ਗੱਲਾਂ ਕੋਈ ਨਹੀਂ ਜਾਣਦਾ ਹੈ ੦ ਪਰ ਸਾਨੂੰ ਜਗਤ
ਦਾ ਆਤਮਾ ਨਹੀਂ ਸਗੋਂ ਉਹ ਆਤਮਾ ਮਿਲਿਆ
ਜਿਹੜਾ ਪਰਮੇਸ਼ੁਰ ਤੋਂ ਹੈ ਤਾਂ ਜੋ ਅਸੀਂ ਉਨ੍ਹਾਂ ਪਦਾਰਥਾਂ
ਨੂੰ ਜਾਣੀਏ ਜਿਹੜੇ ਪਰਮੇਸ਼ੁਰ ਨੇ ਸਾਨੂੰ ਬਖਸ਼ੇ ਹਨ ੦
੧੩ ਅਸੀਂ ਇਨ੍ਹਾਂ ਗੱਲਾਂ ਨੂੰ ਮਾਣਸ ਗਿਆਨ ਦਿਆਂ
ਦੱਸਿਆਂ ਹੋਇਆਂ ਸ਼ਬਦਾਂ ਨਾਲ ਨਹੀਂ ਸਗੋਂ ਆਤਮਾ
ਦਿਆਂ ਦੱਸਿਆਂ ਹੋਇਆਂ ਸ਼ਬਦਾਂ ਨਾਲ ਅਰਥਾਤ
ਆਤਮਕ ਗੱਲਾਂ ਆਤਮਕ ਮਨੁੱਖਾਂ ਨੂੰ ਦੱਸਦੇ ਹਾਂ ੦
੧੪ ਪਰ ਪ੍ਰਾਣਿਕ ਮਨੁੱਖ ਪਰਮੇਸ਼ੁਰ ਦੇ ਆਤਮਾ ਦੀਆਂ
ਗੱਲਾਂ ਨੂੰ ਕਬੂਲ ਨਹੀਂ ਕਰਦਾ ਕਿਉਂ ਜੋ ਓਹ ਉਸ ਦੇ
ਲੇਖੇ ਮੂਰਖਤਾਈ ਹਨ ਅਤੇ ਉਹ ਉਨ੍ਹਾਂ ਨੂੰ ਨਹੀਂ ਜਾਣ
ਸੱਕਦਾ ਇਸ ਲਈ ਜੋ ਆਤਮਕ ਰੀਤ ਨਾਲ ਉਨ੍ਹਾਂ
੧੫ ਦੀ ਜਾਚ ਕਰੀਦੀ ਹੈ ੦ ਪਰ ਜਿਹੜਾ ਆਤਮਕ ਹੈ
ਉਹ ਤਾਂ ਸਭਨਾਂ ਗੱਲਾਂ ਦੀ ਜਾਚ ਕਰਦਾ ਹੈ ਪਰ ਆਪ
੧੬ ਕਿਸੇ ਤੋਂ ਜਾਚਿਆ ਨਹੀਂ ਜਾਂਦਾ ੦ ਕਿਉਂ ਜੋ ਪ੍ਰਭੁ ਦੀ
ਬੁੱਧੀ ਨੂੰ ਕਿਨ ਜਾਣਿਆ ਹੈ ਭਈ ਉਹ ਨੂੰ ਸਮਝਾਵੇ ?
ਪਰ ਮਸੀਹ ਦੀ ਬੁੱਧੀ ਸਾਡੇ ਵਿੱਚ ਹੈ ॥

* ਯਸ. ੬੪ : ੪ ।

### ਮਸੀਹ ਯਿਸੂ ਹੀ ਨੀਂਹ ਹੈ

੩ ਹੇ ਭਰਾਵੋ, ਮੈਂ ਤੁਹਾਡੇ ਨਾਲ ਐੱਦਾਂ ਨਾ ਬੋਲ
ਸੱਕਿਆ ਜਿੱਦਾਂ ਆਤਮਕਾਂ ਨਾਲ ਸਗੋਂ ਜਿੱਦਾਂ
ਸਰੀਰਕਾਂ ਨਾਲ ਬੋਲੀਦਾ ਹੈ । ਹਾਂ, ਜਿੱਦਾਂ ਉਹਨਾਂ ਨਾਲ
੨ ਜਿਹੜੇ ਮਸੀਹ ਵਿੱਚ ਨਿਆਣੇ ਹਨ ੦ ਮੈਂ ਤੁਹਾਨੂੰ ਦੁੱਧ
ਪਿਆਇਆ, ਅੰਨ ਨਹੀਂ ਖੁਵਾਇਆ ਕਿਉਂ ਜੋ ਅਜੇ
ਤੁਸੀਂ ਉਹ ਦੇ ਜੋਗੇ ਨਹੀਂ ਸਾਓ ਸਗੋਂ ਹੁਣ ਭੀ ਉਹ
੩ ਦੇ ਜੋਗੇ ਨਹੀਂ ਹੋ ੦ ਤੁਸੀਂ ਹੁਣ ਤੀਕ ਸਰੀਰਕ ਹੋ
ਕਿਉਂਕਿ ਜਦੋਂ ਜਲਣ ਅਤੇ ਝਗੜੇ ਤੁਹਾਡੇ ਵਿੱਚ ਹਨ
ਤਾਂ ਕੀ ਤੁਸੀਂ ਸਰੀਰਕ ਨਹੀਂ ਅਤੇ ਇਨਸਾਨੀ ਚਾਲ
੪ ਨਹੀਂ ਚੱਲਦੇ ਹੋ ? ੦ ਜਦੋਂ ਇੱਕ ਕਹਿੰਦਾ ਹੈ ਭਈ
ਮੈਂ ਪੌਲੁਸ ਦਾ ਹਾਂ ਅਤੇ ਦੂਜਾ, ਮੈਂ ਅਪੁੱਲੋਸ ਦਾ ਹਾਂ
੫ ਤਾਂ ਕੀ ਤੁਸੀਂ ਇਨਸਾਨ ਹੀ ਨਹੀਂ ? ੦ ਫੇਰ ਅਪੁੱਲੋਸ
ਕੀ ਹੈ ਅਤੇ ਪੌਲੁਸ ਕੀ ਹੈ ? ਨਿਰੇ ਸੇਵਕ ਜਿਨ੍ਹਾਂ ਦੇ
ਵਸੀਲੇ ਨਾਲ ਤੁਸਾਂ ਨਿਹਚਾ ਕੀਤੀ ਜਿਵੇਂ ਪ੍ਰਭੁ ਨੇ ਹਰੇਕ
੬ ਨੂੰ ਦਾਨ ਦਿੱਤਾ ੦ ਮੈਂ ਤਾਂ ਬੂਟਾ ਲਾਇਆ ਅਤੇ
ਅਪੁੱਲੋਸ ਨੇ ਸਿੰਜਿਆ ਪਰ ਪਰਮੇਸ਼ੁਰ ਨੇ ਵਧਾਇਆ ੦
੭ ਸੋ ਨਾ ਤਾਂ ਲਾਉਣ ਵਾਲਾ ਕੁਝ ਹੈ, ਨਾ ਸਿੰਜਣ ਵਾਲਾ
੮ ਪਰੰਤੂ ਪਰਮੇਸ਼ੁਰ ਜੋ ਵਧਾਉਣ ਵਾਲਾ ਹੈ ੦ ਲਾਉਣ
ਵਾਲਾ ਅਤੇ ਸਿੰਜਣ ਵਾਲਾ ਦੋਵੇਂ ਇੱਕ ਹਨ ਪਰ ਹਰੇਕ
ਆਪੋ ਆਪਣੀ ਮਿਹਨਤ ਦੇ ਅਨੁਸਾਰ ਆਪੋ ਆਪਣਾ
੯ ਫਲ ਪਾਵੇਗਾ ੦ ਕਿਉਂ ਜੋ ਅਸੀਂ ਕੰਮ ਕਰਨ ਵਿੱਚ
ਪਰਮੇਸ਼ੁਰ ਦੇ ਸਾਂਝੀ ਹਾਂ । ਤੁਸੀਂ ਪਰਮੇਸ਼ੁਰ ਦੀ ਖੇਤੀ
ਅਰ ਪਰਮੇਸ਼ੁਰ ਦਾ ਭਵਨ ਹੋ ॥
੧੦ ਪਰਮੇਸ਼ੁਰ ਦੀ ਕਿਰਪਾ ਦੇ ਅਨੁਸਾਰ ਜੋ ਮੈਨੂੰ ਦਾਨ
ਹੋਈ ਹੈ ਮੈਂ ਸਿਆਣੇ ਰਾਜ ਮਿਸਤ੍ਰੀ ਵਾਂਙੁ ਨੀਂਹ ਰੱਖੀ
ਅਤੇ ਦੂਜਾ ਉਸ ਉੱਤੇ ਉਸਾਰੀ ਕਰਦਾ ਹੈ । ਸੋ ਹਰੇਕ
ਸੁਚੇਤ ਰਹੇ ਭਈ ਕਿਸ ਤਰਾਂ ਦੀ ਉਸਾਰੀ ਕਰਦਾ ਹੈ ੦
੧੧ ਕਿਉਂ ਜੋ ਉਸ ਨੀਂਹ ਤੋਂ ਬਿਨਾ ਜੋ ਰੱਖੀ ਹੋਈ ਹੈ ਦੂਜੀ
ਕੋਈ ਨਹੀਂ ਰੱਖ ਸੱਕਦਾ ਅਰ ਉਹ ਯਿਸੂ ਮਸੀਹ ਹੈ ੦
੧੨ ਪਰ ਜੇ ਕੋਈ ਇਹ ਨੀਂਹ ਉੱਤੇ ਸੋਨੇ, ਚਾਂਦੀ, ਬਹੁ-
ਮੁੱਲੇ ਪੱਥਰਾਂ, ਲੱਕੜਾਂ, ਘਾਹ ਅਤੇ ਭੋ ਦੀ ਉਸਾਰੀ
੧੩ ਕਰੇ ੦ ਤਾਂ ਹਰੇਕ ਦਾ ਕੰਮ ਪਰਗਟ ਹੋਵੇਗਾ ਕਿਉਂ
ਜੋ ਉਹ ਦਿਨ ਉਸ ਨੂੰ ਉਘਾੜ ਦੇਵੇਗਾ ਇਸ ਲਈ ਜੋ
ਉਹ ਅੱਗ ਨਾਲ ਪਰਕਾਸ਼ ਹੁੰਦਾ ਹੈ ਅਤੇ ਅੱਗ ਆਪੇ

ਹਰੇਕ ਦਾ ਕੰਮ ਪਰਖ ਦੇਵੇਗੀ ਭਈ ਉਹ ਕਿਸ ਪਰਕਾਰ
੧੪ ਦਾ ਹੈ ੦ ਜੇ ਕਿਸੇ ਦਾ ਕੰਮ ਜਿਹੜਾ ਉਹ ਨੇ
ਬਣਾਇਆ ਸੀ ਟਿਕਿਆ ਰਹੇਗਾ ਤਾਂ ਉਹ ਨੂੰ ਬਦਲਾ
੧੫ ਮਿਲੇਗਾ ੦ ਜੇ ਕਿਸੇ ਦਾ ਕੰਮ ਸੜ ਜਾਵੇ ਤਾਂ ਉਹ ਦੀ
ਹਾਨੀ ਹੋ ਜਾਵੇਗੀ ਪਰੰਤੂ ਉਹ ਆਪ ਤਾਂ ਬਚ ਜਾਵੇਗਾ
ਪਰ ਸੜਦਿਆਂ ਸੜਦਿਆਂ ॥
੧੬ ਕੀ ਤੁਸੀਂ ਇਹ ਨਹੀਂ ਜਾਣਦੇ ਜੋ ਤੁਸੀਂ ਪਰਮੇਸ਼ੁਰ
ਦੀ ਹੈਕਲ ਹੋ ਅਤੇ ਪਰਮੇਸ਼ੁਰ ਦਾ ਆਤਮਾ ਤੁਹਾਡੇ
੧੭ ਵਿੱਚ ਵੱਸਦਾ ਹੈ ? ੦ ਜੇ ਕੋਈ ਪਰਮੇਸ਼ੁਰ ਦੀ ਹੈਕਲ
ਦਾ ਨਾਸ ਕਰੇ ਤਾਂ ਪਰਮੇਸ਼ੁਰ ਉਹ ਦਾ ਨਾਸ ਕਰੇਗਾ
ਕਿਉਂ ਜੋ ਪਰਮੇਸ਼ੁਰ ਦੀ ਹੈਕਲ ਪਵਿੱਤਰ ਹੈ ਅਤੇ ਇਹੋ
ਤੁਸੀਂ ਹੋ ॥
੧੮ ਕੋਈ ਆਪਣੇ ਆਪ ਨੂੰ ਧੋਖਾ ਨਾ ਦੇਵੇ । ਜੇ ਕੋਈ
ਤੁਹਾਡੇ ਵਿੱਚ ਆਪਣੇ ਆਪ ਨੂੰ ਇਸ ਜੁੱਗ ਵਿਖੇ
ਗਿਆਨੀ ਸਮਝਦਾ ਹੈ ਤਾਂ ਉਹ ਮੂਰਖ ਬਣੇ ਭਈ
੧੯ ਗਿਆਨੀ ਹੋ ਜਾਵੇ ੦ ਇਸ ਸੰਸਾਰ ਦਾ ਗਿਆਨ
ਪਰਮੇਸ਼ੁਰ ਦੇ ਭਾਣੇ ਮੂਰਖਪੁਣਾ ਹੈ ਕਿਉਂ ਜੋ ਲਿਖਿਆ
ਹੋਇਆ ਹੈ * ਭਈ ਉਹ ਗਿਆਨੀਆਂ ਨੂੰ ਓਹਨਾਂ ਦੀ
੨੦ ਹੀ ਚਤਰਾਈ ਵਿੱਚ ਫਸਾ ਦਿੰਦਾ ਹੈ ੦ ਅਤੇ ਫੇਰ
ਇਹ † ਕਿ ਪ੍ਰਭੁ ਗਿਆਨੀਆਂ ਦੀਆਂ ਸੋਚਾਂ ਨੂੰ
੨੧ ਜਾਣਦਾ ਹੈ ਜੋ ਓਹ ਅਵਿਰਥੀਆਂ ਹਨ ੦ ਇਸ ਲਈ
ਕੋਈ ਜਣਾ ਮਨੁੱਖਾਂ ਉੱਤੇ ਅਭਮਾਨ ਨਾ ਕਰੇ ਕਿਉਂ ਜੋ
੨੨ ਸਾਰੀਆਂ ਵਸਤਾਂ ਤੁਹਾਡੀਆਂ ਹਨ ੦ ਕੀ ਪੌਲੁਸ, ਕੀ
ਅਪੁੱਲੋਸ, ਕੀ ਕੇਫ਼ਾਸ, ਕੀ ਦੁਨੀਆ, ਕੀ ਜੀਵਨ,
ਕੀ ਮੌਤ, ਕੀ ਵਰਤਮਾਨ ਵਸਤਾਂ, ਕੀ ਹੋਣ ਵਾਲੀਆਂ
੨੩ ਵਸਤਾਂ, ਸੱਭੇ ਤੁਹਾਡੀਆਂ ਹਨ ! ੦ ਅਤੇ ਤੁਸੀਂ ਮਸੀਹ
ਦੇ ਹੋ ਅਤੇ ਮਸੀਹ ਪਰਮੇਸ਼ੁਰ ਦਾ ਹੈ ॥

### ਰਸੂਲਾਂ ਦੀ ਸੇਵਾ ਅਤੇ ਹਾਲ

੪ ਆਦਮੀ ਸਾਨੂੰ ਇਉਂ ਜਾਣੇ ਜਿਉਂ ਮਸੀਹ ਦੇ ਸੇਵਕ
੨ ਅਤੇ ਪਰਮੇਸ਼ੁਰ ਦੇ ਭੇਤਾਂ ਦੇ ਮੁਖਤਿਆਰ ੦ ਫੇਰ ਇੱਥੇ
ਮੁਖਤਿਆਰਾਂ ਵਿੱਚ ਇਹ ਚਾਹੀਦਾ ਹੈ ਜੋ ਓਹ ਮਾਤਬਰ
੩ ਹੋਣ ੦ ਪਰ ਮੇਰੇ ਲੇਖੇ ਇਹ ਅੱਤ ਛੋਟੀ ਗੱਲ ਹੈ ਭਈ
ਤੁਹਾਥੋਂ ਅਥਵਾ ਇਨਸਾਨੀ ਅਦਾਲਤ ਤੋਂ ਮੇਰੀ ਜਾਚ
ਕੀਤੀ ਜਾਵੇ ਸਗੋਂ ਮੈਂ ਆਪ ਵੀ ਆਪਣੀ ਜਾਚ ਨਹੀਂ
੪ ਕਰਦਾ ਹਾਂ ੦ ਭਾਵੇਂ ਮੈਂ ਆਪਣੇ ਆਪ ਵਿੱਚ ਕੋਈ
ਦੋਸ਼ ਨਹੀਂ ਵੇਖਦਾ ਤਾਂ ਵੀ ਇਸ ਤੋਂ ਮੈਂ ਨਿਰਦੋਸ਼
ਨਹੀਂ ਠਹਿਰਦਾ ਪਰ ਮੇਰੀ ਜਾਚ ਕਰਨ ਵਾਲਾ ਪ੍ਰਭੁ
੫ ਹੈ ੦ ਇਸ ਲਈ ਜਿੰਨਾ ਚਿਰ ਪ੍ਰਭੁ ਨਾ ਆਵੇ ਤੁਸੀਂ
ਸਮੇਂ ਤੋਂ ਪਹਿਲਾਂ ਕਿਸੇ ਗੱਲ ਦਾ ਨਬੇੜਾ ਨਾ ਕਰੋ । ਉਹ
ਤਾਂ ਅਨ੍ਹੇਰੇ ਦੀਆਂ ਗੁਪਤ ਗੱਲਾਂ ਨੂੰ ਪਰਕਾਸ਼ ਕਰੇਗਾ
ਅਤੇ ਮਨ ਦੀਆਂ ਦਲੀਲਾਂ ਨੂੰ ਪਰਗਟ ਕਰੇਗਾ ਅਤੇ
ਉਸ ਵੇਲੇ ਹਰ ਕਿਸੇ ਨੂੰ ਪਰਮੇਸ਼ੁਰ ਦੀ ਵੱਲੋਂ ਵਡਿਆਈ
ਮਿਲੇਗੀ ॥
੬ ਹੇ ਭਰਾਵੋ, ਮੈਂ ਏਹ ਗੱਲਾਂ ਤੁਹਾਡੇ ਨਮਿੱਤ ਆਪਣੇ
ਅਤੇ ਅਪੁੱਲੋਸ ਦੇ ਉੱਤੇ ਨਮੂਨੇ ਦੇ ਤੌਰ ਤੇ ਲਾਈਆਂ
ਭਈ ਤੁਸੀਂ ਸਾਡੇ ਕੋਲੋਂ ਇਹ ਸਿੱਖੋ ਕਿ ਜਿਹੜੀਆਂ
ਗੱਲਾਂ ਲਿਖੀਆਂ ਹੋਈਆਂ ਹਨ ਉਨ੍ਹਾਂ ਤੋਂ ਪਰੇ ਨਾ ਵਧੋ
ਕਿਤੇ ਇਉਂ ਨਾ ਹੋਵੇ ਜੋ ਤੁਸੀਂ ਇੱਕ ਦਾ ਪੱਖ ਕਰ ਕੇ
੭ ਦੂਏ ਦੇ ਵਿਰੁੱਧ ਫੁੱਲ ਜਾਓ ੦ ਕਿਉਂ ਜੋ ਤੈਨੂੰ ਦੂਏ ਤੋਂ
ਭਿੰਨ ਕੌਣ ਕਰਦਾ ਹੈ ਅਤੇ ਤੇਰੇ ਕੋਲ ਕੀ ਹੈ ਜੋ ਤੈਂ
ਦੂਏ ਤੋਂ ਨਹੀਂ ਲਿਆ ? ਪਰ ਜੇ ਤੈਂ ਲਿਆ ਵੀ ਦੂਏ
ਤੋਂ ਤਾਂ ਅਭਮਾਨ ਕਾਹਨੂੰ ਕਰਦਾ ਹੈਂ ਭਈ ਜਾਣੀਦਾ
੮ ਲਿਆ ਹੀ ਨਹੀਂ ? ੦ ਤੁਸੀਂ ਤਾਂ ਹੁਣੇ ਹੀ ਰੱਜੇ ਹੋਏ
ਹੋ ! ਤੁਸੀਂ ਤਾਂ ਹੁਣੇ ਹੀ ਧਨੀ ਹੋ ਗਏ ! ਤੁਸੀਂ ਸਾਥੋਂ
ਬਿਨਾ ਰਾਜ ਕਰਨ ਲੱਗ ਪਏ ਅਤੇ ਕਾਸ਼ ਕਿ ਤੁਸੀਂ
ਰਾਜ ਕਰਦੇ ਤਾਂ ਜੋ ਅਸੀਂ ਵੀ ਤੁਹਾਡੇ ਨਾਲ ਰਲ ਕੇ
੯ ਰਾਜ ਕਰਦੇ ! ੦ ਮੈਂ ਤਾਂ ਸਮਝਦਾ ਹਾਂ ਭਈ ਪਰਮੇਸ਼ੁਰ
ਨੇ ਅਸਾਂ ਰਸੂਲਾਂ ਨੂੰ ਸਭਨਾਂ ਤੋਂ ਛੇਕੜਲੇ ਕਰ ਕੇ ਕਤਲ
ਹੋਣ ਵਾਲਿਆਂ ਵਰਗੇ ਪਰਗਟ ਕੀਤਾ ਕਿਉਂ ਜੋ ਅਸੀਂ
ਜਗਤ ਅਤੇ ਦੂਤਾਂ ਅਤੇ ਮਨੁੱਖਾਂ ਦੇ ਲਈ ਇੱਕ ਤਮਾਸ਼ਾ
੧੦ ਬਣੇ ਹੋਏ ਹਾਂ ੦ ਅਸੀਂ ਮਸੀਹ ਦੇ ਨਮਿੱਤ ਮੂਰਖ ਹਾਂ
ਪਰ ਤੁਸੀਂ ਮਸੀਹ ਵਿੱਚ ਸਿਆਣੇ ਹੋ । ਅਸੀਂ ਨਿਰਬਲ
ਹਾਂ ਪਰ ਤੁਸੀਂ ਬਲਵੰਤ ਹੋ । ਤੁਸੀਂ ਪਰਤਾਪ ਵਾਲੇ ਹੋ
੧੧ ਪਰ ਅਸੀਂ ਬੇਪਤ ਹਾਂ ੦ ਇਸ ਘੜੀ ਤੀਕ ਅਸੀਂ
ਭੁੱਖੇ, ਤਿਹਾਏ, ਨੰਗੇ ਹਾਂ ਅਤੇ ਮੁੱਕੇ ਖਾਂਦੇ ਅਤੇ ਬੇ
੧੨ ਟਿਕਾਣਾ ਫਿਰਦੇ ਹਾਂ ੦ ਅਤੇ ਆਪਣੇ ਹੱਥਾਂ ਨਾਲ
ਕੰਮ ਧੰਦੇ ਕਰ ਕੇ ਮਿਹਨਤ ਕਰਦੇ ਹਾਂ । ਅਸੀਂ
ਗਾਲੀਆਂ ਖਾ ਕੇ ਅਸੀਸ ਦਿੰਦੇ ਹਾਂ । ਜਾਂ ਸਾਨੂੰ
੧੩ ਸਤਾਉਂਦੇ ਹਨ ਤਾਂ ਅਸੀਂ ਸਹਿੰਦੇ ਹਾਂ ੦ ਜਾਂ ਸਾਡੀ
ਨਿੰਦਿਆ ਕਰਦੇ ਹਨ ਤਾਂ ਅਸੀਂ ਬੇਨਤੀ ਕਰਦੇ ਹਾਂ ।

* ਅੱਯੂਬ ੫ : ੧੨, ੧੩ । † ਜ਼. ੯੪ : ੧੧ ।

ਅਸੀਂ ਹੁਣ ਤੀਕਰ ਜਗਤ ਦੇ ਕੂੜੇ ਵਰਗੇ ਅਤੇ
ਸਭਨਾਂ ਵਸਤਾਂ ਦੇ ਝਾੜਨ ਬਣੇ ਹੋਏ ਹਾਂ ॥
੧੪ ਮੈਂ ਏਹ ਗੱਲਾਂ ਤੁਹਾਨੂੰ ਲੱਜਿਆਵਾਨ ਕਰਨ ਲਈ
ਨਹੀਂ ਸਗੋਂ ਆਪਣੇ ਪਿਆਰਿਆਂ ਬਾਲਕਾਂ ਵਾਂਙੁ
੧੫ ਸਮਝਾਉਣ ਲਈ ਲਿਖਦਾ ਹਾਂ ੦ ਭਾਵੇਂ ਹੀ ਮਸੀਹ
ਵਿੱਚ ਦਸ ਹਜ਼ਾਰ ਉਸਤਾਦ ਤੁਹਾਡੇ ਹੋਣ ਪਰ ਪਿਉ
ਬਹੁਤੇ ਨਹੀਂ ਇਸ ਲਈ ਜੋ ਮਸੀਹ ਯਿਸੂ ਵਿੱਚ ਖੁਸ਼
ਖਬਰੀ ਦੇ ਵਸੀਲੇ ਨਾਲ ਤੁਹਾਡਾ ਪਿਉ ਮੈਂ ਹੀ
੧੬ ਹੋਇਆ ੦ ਸੋ ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਜੋ
੧੭ ਤੁਸੀਂ ਮੇਰੀ ਰੀਸ ਕਰੋ ੦ ਇਸ ਕਰਕੇ ਮੈਂ ਤਿਮੋਥਿਉਸ
ਨੂੰ ਤੁਹਾਡੇ ਕੋਲ ਘੱਲਿਆ ਜਿਹੜਾ ਪ੍ਰਭੁ ਵਿੱਚ ਮੇਰਾ
ਪਿਆਰਾ ਅਤੇ ਨਿਹਚੇ ਜੋਗ ਪੁੱਤ੍ਰ ਹੈ । ਉਹ ਮੇਰੇ
ਵਰਤਾਵੇ ਜੋ ਮਸੀਹ ਵਿੱਚ ਹਨ ਤੁਹਾਨੂੰ ਚੇਤੇ ਕਰਾਵੇਗਾ
ਜਿਸ ਤਰਾਂ ਮੈਂ ਸਭਨੀਂ ਥਾਈਂ ਹਰੇਕ ਕਲੀਸਿਯਾ ਵਿੱਚ
੧੮ ਉਪਦੇਸ਼ ਕਰਦਾ ਹਾਂ ੦ ਕਈ ਇਹ ਸਮਝ ਕੇ ਫੁੱਲਦੇ
ਹਨ ਭਈ ਜਿਵੇਂ ਮੈਂ ਤੁਹਾਡੇ ਕੋਲ ਨਹੀਂ ਆਵਾਂਗਾ ੦
੧੯ ਪਰ ਜੇ ਪ੍ਰਭੁ ਚਾਹੇ ਤਾਂ ਮੈਂ ਤੁਹਾਡੇ ਕੋਲ ਛੇਤੀ ਆਵਾਂਗਾ
ਅਤੇ ਫੁੱਲਿਆਂ ਹੋਇਆਂ ਦੇ ਬਚਨ ਨੂੰ ਨਹੀਂ ਸਗੋਂ
੨੦ ਉਹਨਾਂ ਦੀ ਸਮਰੱਥਾ ਨੂੰ ਜਾਣ ਲਵਾਂਗਾ ੦ ਪਰਮੇਸ਼ੁਰ
ਦਾ ਰਾਜ ਗੱਲਾਂ ਵਿੱਚ ਤਾਂ ਨਹੀਂ ਸਗੋਂ ਸਮਰੱਥਾ ਵਿੱਚ
੨੧ ਹੈ ੦ ਤੁਸੀਂ ਕੀ ਚਾਹੁੰਦੇ ਹੋ ਭਈ ਮੈਂ ਸੋਟਾ ਫੜ ਕੇ
ਤੁਹਾਡੇ ਕੋਲ ਆਵਾਂ ਅਥਵਾ ਪ੍ਰੇਮ ਅਤੇ ਨਰਮਾਈ ਦੇ
ਆਤਮਾ ਨਾਲ ? ॥

## ਕਲੀਸਿਯਾਈ ਸਜ਼ਾ

੫ ਇਸ ਗੱਲ ਦੀ ਪੱਕੀ ਖਬਰ ਸੁਣੀਦੀ ਹੈ ਜੋ ਤੁਹਾਡੇ
ਵਿੱਚ ਹਰਾਮਕਾਰੀ ਹੋ ਰਹੀ ਹੈ ਅਤੇ ਅਜਿਹੀ
ਹਰਾਮਕਾਰੀ ਜੋ ਪਰਾਈਆਂ ਕੌਮਾਂ ਵਿੱਚ ਭੀ ਨਹੀਂ ਹੁੰਦੀ
ਭਈ ਇੱਕ ਜਣਾ ਆਪਣੇ ਪਿਉ ਦੀ ਤੀਵੀਂ ਰੱਖਦਾ
੨ ਹੈ ੦ ਅਤੇ ਤੁਸੀਂ ਫੁੱਲੇ ਹੋਏ ਹੋ ਸਗੋਂ ਕੀ ਤੁਹਾਨੂੰ ਸੋਗ
ਨਹੀਂ ਕਰਨਾ ਚਾਹੀਦਾ ਤਾਂ ਜੋ ਜਿਹ ਨੇ ਇਹ ਕੰਮ ਕੀਤਾ
੩ ਉਹ ਤੁਹਾਡੇ ਵਿੱਚੋਂ ਛੇਕਿਆ ਜਾਵੇ ? ੦ ਮੈਂ ਤਾਂ ਸਰੀਰ
ਦੁਆਰਾ ਨਹੀਂ ਪਰ ਆਤਮਾ ਦੁਆਰਾ ਤੁਹਾਡੇ ਸਨਮੁਖ
ਹੋਣ ਕਰਕੇ ਜਿਹ ਨੇ ਇਹ ਕੰਮ ਐਉਂ ਕੀਤਾ ਉਹ ਦਾ
ਨਬੇੜਾ ਇਸ ਪਰਕਾਰ ਕਰ ਹਟਿਆ ਭਈ ਜਾਣੋ ਮੈਂ
੪ ਸਨਮੁਖ ਹੀ ਸਾਂ ੦ ਜਦ ਪ੍ਰਭੁ ਯਿਸੂ ਮਸੀਹ ਦੇ ਨਾਮ
ਉੱਤੇ ਤੁਸੀਂ ਅਤੇ ਮੇਰਾ ਆਤਮਾ ਸਾਡੇ ਪ੍ਰਭੁ ਯਿਸੂ
੫ ਦੀ ਸਮਰੱਥਾ ਨਾਲ ਇਕੱਠੇ ਹੋਏ ੦ ਤਦ ਇਹੋ ਜਿਹੇ
ਮਨੁੱਖ ਨੂੰ ਸਰੀਰ ਦੇ ਨਾਸ ਹੋਣ ਲਈ ਸ਼ਤਾਨ ਦੇ ਹਵਾਲੇ
ਕਰੋ ਭਈ ਉਹ ਦਾ ਆਤਮਾ ਪ੍ਰਭੁ ਯਿਸੂ ਦੇ ਦਿਨ
੬ ਬਚ ਜਾਵੇ ੦ ਤੁਹਾਡਾ ਅਭਮਾਨ ਅੱਛਾ ਨਹੀਂ । ਕੀ
ਤੁਸੀਂ ਨਹੀਂ ਜਾਣਦੇ ਜੋ ਥੋੜਾ ਜਿਹਾ ਖਮੀਰ ਸਾਰੀ
੭ ਤੌਣ ਨੂੰ ਖਮੀਰਿਆਂ ਕਰ ਦਿੰਦਾ ਹੈ ? ੦ ਪੁਰਾਣੇ ਖਮੀਰ
ਨੂੰ ਕੱਢ ਸੁੱਟੋ ਭਈ ਜਿਵੇਂ ਤੁਸੀਂ ਪਤੀਰੇ ਹੋਏ ਹੋ ਤਿਵੇਂ
ਤੁਸੀਂ ਸੱਜਰੀ ਤੌਣ ਬਣੋ ਕਿਉਂ ਜੋ ਸਾਡਾ ਪਸਾਹ ਦਾ
੮ ਲੇਲਾ ਅਰਥਾਤ ਮਸੀਹ ਬਲੀਦਾਨ ਹੋਇਆ ੦ ਸੋ
ਆਓ, ਅਸੀਂ ਤਿਉਹਾਰ ਮਨਾਈਏ, ਪੁਰਾਣੇ ਖਮੀਰ
ਨਾਲ ਨਹੀਂ, ਨਾ ਬੁਰਿਆਈ ਅਰ ਦੁਸ਼ਟਪੁਣੇ ਦੇ
ਖਮੀਰ ਨਾਲ ਸਗੋਂ ਨਿਸ਼ਕਪਟਤਾ ਅਤੇ ਸਚਿਆਈ
ਦੀ ਪਤੀਰੀ ਰੋਟੀ ਨਾਲ ॥
੯ ਮੈਂ ਆਪਣੀ ਪੱਤ੍ਰੀ ਵਿੱਚ ਤੁਹਾਨੂੰ ਇਹ ਲਿਖਿਆ
੧੦ ਜੋ ਹਰਾਮਕਾਰਾਂ ਦੀ ਸੰਗਤ ਨਾ ਕਰਨੀ ੦ ਇਹ ਨਹੀਂ
ਜੋ ਮੂਲੋਂ ਜਗਤ ਦੇ ਹਰਾਮਕਾਰਾਂ ਅਥਵਾ ਲੋਭੀਆਂ ਅਤੇ
ਲੁਟੇਰਿਆਂ ਅਥਵਾ ਮੂਰਤੀ ਪੂਜਕਾਂ ਦੀ ਸੰਗਤ ਨਾ
ਕਰਨੀ, ਨਹੀਂ ਤਾਂ ਫੇਰ ਤੁਹਾਨੂੰ ਜਗਤ ਵਿੱਚੋਂ ਨਿੱਕਲਣਾ
੧੧ ਹੀ ਪੈਂਦਾ ੦ ਪਰ ਹੁਣ ਤਾਂ ਤੁਹਾਨੂੰ ਇਹ ਲਿਖਿਆ ਕਿ
ਜੇ ਕੋਈ ਭਰਾ ਸਦਾ ਕੇ ਹਰਾਮਕਾਰ ਯਾ ਲੋਭੀ ਯਾ ਮੂਰਤੀ
ਪੂਜਕ ਯਾ ਗਾਲਾਂ ਕੱਢਣ ਵਾਲਾ, ਸ਼ਰਾਬੀ ਅਥਵਾ
ਲੁਟੇਰਾ ਹੋਵੇ ਤਾਂ ਉਹ ਦੀ ਸੰਗਤ ਨਾ ਕਰਨੀ ਸਗੋਂ ਇਹੋ
੧੨ ਜਿਹੇ ਨਾਲ ਰੋਟੀ ਵੀ ਨਾ ਖਾਣੀ ੦ ਕਿਉਂ ਜੋ ਮੈਨੂੰ ਕੀ
ਲੋੜ ਹੈ ਜੋ ਬਾਹਰਲਿਆਂ ਦਾ ਨਿਆਉਂ ਕਰਾਂ ? ਕੀ
ਤੁਸੀਂ ਅੰਦਰਲਿਆਂ ਦਾ ਨਿਆਉਂ ਨਹੀਂ ਕਰਦੇ ? ੦
੧੩ ਪਰ ਬਾਹਰਲਿਆਂ ਦਾ ਪਰਮੇਸ਼ੁਰ ਨਿਆਉਂ ਕਰਦਾ
ਹੈ । ਤੁਸੀਂ ਉਸ ਕੁਕਰਮੀ ਨੂੰ ਆਪਣੇ ਵਿੱਚੋਂ ਛੇਕ
ਦਿਓ ॥

## ਮੁਕੱਦਮਾ ਬਾਜ਼ੀ । ਦੇਹੀ ਪਵਿੱਤਰ ਆਤਮਾ ਦੀ ਹੈਕਲ ਹੈ

੬ ਕੀ ਤੁਹਾਡੇ ਵਿੱਚੋਂ ਕਿਸੇ ਦਾ ਇਹ ਹਿਆਉ ਪੈਂਦਾ
ਹੈ ਜੋ ਦੂਜੇ ਨਾਲ ਮੁਕੱਦਮਾ ਰੱਖ ਕੇ ਨਬੇੜੇ ਲਈ
ਕੁਧਰਮੀਆਂ ਕੋਲ ਜਾਵੇ ਅਤੇ ਸੰਤਾ ਕੋਲ ਨਾ ? ੦
੨ ਕੀ ਤੁਸੀਂ ਨਹੀਂ ਜਾਣਦੇ ਭਈ ਸੰਤ ਜਨ ਜਗਤ ਦਾ

ਨਿਆਉਂ ਕਰਨਗੇ ? ਅਤੇ ਜੇ ਜਗਤ ਦਾ ਨਿਆਉਂ
ਤੁਹਾਥੋਂ ਹੋਣਾ ਹੈ ਤਾਂ ਭਲਾ, ਤੁਸੀਂ ਛੋਟੀਆਂ ਤੋਂ ਛੋਟੀਆਂ
੩ ਗੱਲਾਂ ਦਾ ਨਬੇੜਾ ਕਰਨ ਦੇ ਜੋਗ ਨਹੀਂ ਹੋ ? ੦ ਕੀ
ਤੁਸੀਂ ਨਹੀਂ ਜਾਣਦੇ ਜੋ ਅਸੀਂ ਦੂਤਾਂ ਦਾ ਨਿਆਉਂ
ਕਰਾਂਗੇ ? ਫੇਰ ਕਿੰਨਾ ਵਧਕੇ ਸੰਸਾਰੀ ਗੱਲਾਂ ਦਾ ? ੦
੪ ਉਪਰੰਤ ਜੇ ਤੁਹਾਨੂੰ ਸੰਸਾਰੀ ਗੱਲਾਂ ਦਾ ਨਬੇੜਾ ਕਰਨਾ
ਪੈਂਦਾ ਹੈ ਤਾਂ ਜਿਹੜੇ ਕਲੀਸਿਯਾ ਵਿੱਚ ਤੁੱਛ ਗਿਣੇ
ਜਾਂਦੇ ਹਨ ਭਲਾ, ਤੁਸੀਂ ਓਹਨਾਂ ਨੂੰ ਠਹਿਰਾਉਂਦੇ ਹੋ ? ੦
੫ ਮੈਂ ਤੁਹਾਨੂੰ ਲੱਜਿਆਵਾਨ ਕਰਨ ਲਈ ਇਹ ਆਖਦਾ
ਹਾਂ । ਕੀ ਤੁਹਾਡੇ ਵਿੱਚ ਇੱਕ ਵੀ ਐੱਨਾ ਬੁੱਧਵਾਨ
ਨਹੀਂ ਜੋ ਆਪਣੇ ਭਰਾਵਾਂ ਦਾ ਮੁਕੱਦਮਾ ਨਬੇੜ
੬ ਸੱਕੇ ? ੦ ਸਗੋਂ ਭਰਾ ਭਰਾ ਉੱਤੇ ਨਾਲਸ਼ ਕਰਦਾ ਹੈ
੭ ਸੋ ਵੀ ਬੇਪਰਤੀਤਿਆਂ ਦੇ ਅੱਗੇ ੦ ਹੁਣ ਤਾਂ ਤੁਹਾਡੇ
ਵਿੱਚ ਇੱਕ ਵੱਡਾ ਘਾਟਾ ਹੈ ਕਿ ਤੁਸੀਂ ਇੱਕ ਦੂਏ ਉੱਤੇ
ਮੁਕੱਦਮਾ ਬਣਾਉਂਦੇ ਹੋ । ਤੁਸੀਂ ਸਗੋਂ ਕੁਨਿਆਉਂ
ਕਿਉਂ ਨਹੀਂ ਸਹਾਰ ਲੈਂਦੇ ? ਤੁਸੀਂ ਸਗੋਂ ਠਗਾਈ
੮ ਕਿਉਂ ਨਹੀਂ ਖਾਂਦੇ ? ੦ ਪਰ ਤੁਸੀਂ ਆਪੇ ਕੁਨਿਆਉਂ
ਅਤੇ ਠੱਗੀ ਕਰਦੇ ਹੋ ਸੋ ਭੀ ਆਪਣੇ ਭਰਾਵਾਂ
੯ ਨਾਲ ! ੦ ਅਥਵਾ ਤੁਸੀਂ ਨਹੀਂ ਜਾਣਦੇ ਜੋ ਕੁਧਰਮੀ
ਲੋਕ ਪਰਮੇਸ਼ੁਰ ਦੇ ਰਾਜ ਦੇ ਅਧਕਾਰੀ ਨਹੀਂ ਹੋਣਗੇ ?
ਧੋਖਾ ਨਾ ਖਾਓ, ਨਾ ਹਰਾਮਕਾਰ, ਨਾ ਮੂਰਤੀ ਪੂਜਕ,
੧੦ ਨਾ ਜ਼ਨਾਹਕਾਰ, ਨਾ ਜਨਾਨੜੇ, ਨਾ ਮੁੰਡੇਬਾਜ, ੦ ਨਾ
ਚੋਰ, ਨਾ ਲੋਭੀ, ਨਾ ਸ਼ਰਾਬੀ, ਨਾ ਗਾਲਾਂ ਕੱਢਣ ਵਾਲੇ,
ਨਾ ਲੁਟੇਰੇ ਪਰਮੇਸ਼ੁਰ ਦੇ ਰਾਜ ਦੇ ਅਧਕਾਰੀ ਹੋਣਗੇ ੦
੧੧ ਅਤੇ ਤੁਹਾਡੇ ਵਿੱਚੋਂ ਕਈਕੁ ਏਹੋ ਜੇਹੇ ਸਨ ਪਰ ਪ੍ਰਭੁ
ਯਿਸੂ ਮਸੀਹ ਦੇ ਨਾਮ ਤੋਂ ਅਤੇ ਸਾਡੇ ਪਰਮੇਸ਼ੁਰ ਦੇ
ਆਤਮਾ ਤੋਂ ਤੁਸੀਂ ਧੋਤੇ ਗਏ ਅਰ ਤੁਸੀਂ ਪਵਿੱਤਰ ਕੀਤੇ
ਗਏ ਅਰ ਤੁਸੀਂ ਧਰਮੀ ਠਹਿਰਾਏ ਗਏ ॥
੧੨ ਸਾਰੀਆਂ ਵਸਤਾਂ ਮੇਰੇ ਲਈ ਉਚਿਤ ਹਨ ਪਰੰਤੂ
ਸੱਭੇ ਲਾਭਦਾਇਕ ਨਹੀਂ । ਸਾਰੀਆਂ ਵਸਤਾਂ ਮੇਰੇ
ਲਈ ਉਚਿਤ ਹਨ ਪਰ ਮੈਂ ਕਿਸੇ ਵਸਤ ਦੇ ਅਧੀਨ
੧੩ ਨਹੀਂ ਹੋਵਾਂਗਾ ੦ ਭੋਜਨ ਪੇਟ ਦੇ ਲਈ ਅਤੇ ਪੇਟ
ਭੋਜਨਾਂ ਦੇ ਲਈ ਪਰੰਤੂ ਪਰਮੇਸ਼ੁਰ ਉਹ ਦਾ ਨਾਲੇ ਇਨ੍ਹਾਂ
ਦਾ ਨਾਸ ਕਰੇਗਾ ਪਰ ਸਰੀਰ ਹਰਾਮਕਾਰੀ ਦੇ ਲਈ
ਨਹੀਂ ਸਗੋਂ ਪ੍ਰਭੁ ਦੇ ਲਈ ਹੈ ਅਤੇ ਪ੍ਰਭੁ ਸਰੀਰ ਦੇ
੧੪ ਲਈ ੦ ਅਤੇ ਪਰਮੇਸ਼ੁਰ ਨੇ ਨਾਲੇ ਪ੍ਰਭੁ ਨੂੰ ਜਿਵਾ ਕੇ
ਉਠਾਇਆ, ਨਾਲੇ ਸਾਨੂੰ ਆਪਣੀ ਸਮਰੱਥਾ ਨਾਲ
੧੫ ਜਿਵਾ ਕੇ ਉਠਾਏਗਾ ੦ ਕੀ ਤੁਸੀਂ ਇਹ ਨਹੀਂ ਜਾਣਦੇ
ਭਈ ਤੁਹਾਡੇ ਸਰੀਰ ਮਸੀਹ ਦੇ ਅੰਗ ਹਨ ? ਸੋ ਕੀ
ਮੈਂ ਮਸੀਹ ਦੇ ਅੰਗ ਲੈ ਕੇ ਕੰਜਰੀ ਦੇ ਅੰਗ ਬਣਾਵਾਂ ?
੧੬ ਕਦੇ ਨਹੀਂ ! ੦ ਅਥਵਾ ਕੀ ਤੁਸੀਂ ਇਹ ਨਹੀਂ
ਜਾਣਦੇ ਭਈ ਜੋ ਕੋਈ ਕੰਜਰੀ ਨਾਲ ਸੰਗ ਕਰਦਾ ਹੈ
ਸੋ ਉਹ ਦੇ ਨਾਲ ਇੱਕ ਦੇਹੀ ਹੈ ? ਕਿਉਂ ਜੋ ਉਹ
ਆਖਦਾ ਹੈ ਭਈ ਓਹ ਦੋਵੇਂ ਇੱਕ ਸਰੀਰ ਹੋਣਗੇ ੦
੧੭ ਪਰ ਜੋ ਕੋਈ ਪ੍ਰਭੁ ਨਾਲ ਮਿਲਿਆ ਹੋਇਆ ਹੈ ਸੋ ਉਹ
੧੮ ਦੇ ਨਾਲ ਇੱਕ ਆਤਮਾ ਹੈ ੦ ਹਰਾਮਕਾਰੀ ਤੋਂ ਭੱਜੋ ।
ਹਰੇਕ ਪਾਪ ਜੋ ਮਨੁੱਖ ਕਰਦਾ ਹੈ ਸੋ ਸਰੀਰ ਦੇ ਬਾਹਰ
ਹੈ ਪਰ ਜਿਹੜਾ ਹਰਾਮਕਾਰੀ ਕਰਦਾ ਹੈ ਉਹ ਆਪਣੇ
੧੯ ਹੀ ਸਰੀਰ ਦਾ ਪਾਪ ਕਰਦਾ ਹੈ ੦ ਅਥਵਾ ਕੀ ਤੁਸੀਂ
ਇਹ ਨਹੀਂ ਜਾਣਦੇ ਭਈ ਤੁਹਾਡੀ ਦੇਹੀ ਤੁਹਾਡੇ
ਅੰਦਰ ਪਵਿੱਤਰ ਆਤਮਾ ਦੀ ਹੈਕਲ ਹੈ ਜਿਹੜੀ
ਤੁਹਾਨੂੰ ਪਰਮੇਸ਼ੁਰ ਦੀ ਵੱਲੋਂ ਮਿਲੀ ਹੈ ਅਤੇ ਤੁਸੀਂ
੨੦ ਆਪਣੇ ਆਪ ਦੇ ਨਹੀਂ ਹੋ ? ੦ ਤੁਸੀਂ ਤਾਂ ਮੁੱਲ ਨਾਲ
ਲਏ ਹੋਏ ਹੋ, ਇਸ ਲਈ ਆਪਣੀ ਦੇਹੀ ਨਾਲ
ਪਰਮੇਸ਼ੁਰ ਦੀ ਵਡਿਆਈ ਕਰੋ ॥

## ਮਸੀਹੀ ਵਿਆਹ ਦੇ ਮਸਲੇ

੭ ਹੁਣ ਜਿਨ੍ਹਾਂ ਗੱਲਾਂ ਦੇ ਵਿਖੇ ਤੁਸਾਂ ਲਿਖਿਆ ਸੀ ਮੈਂ
ਇਹ ਕਹਿੰਦਾ ਹਾਂ ਭਈ ਪੁਰਖ ਦੇ ਲਈ ਤਾਂ ਇਹ ਚੰਗਾ
੨ ਹੈ ਜੋ ਇਸਤ੍ਰੀ ਨੂੰ ਨਾ ਛੋਹੇ ੦ ਪਰੰਤੂ ਹਰਾਮਕਾਰੀਆਂ
ਦੇ ਕਾਰਨ ਹਰੇਕ ਪੁਰਖ ਆਪਣੀ ਹੀ ਇਸਤ੍ਰੀ ਨੂੰ ਅਤੇ
੩ ਹਰੇਕ ਇਸਤ੍ਰੀ ਆਪਣੇ ਹੀ ਪੁਰਖ ਨੂੰ ਰੱਖੇ ੦ ਪਤੀ
ਪਤਨੀ ਦਾ ਹੱਕ ਪੂਰਾ ਕਰੇ ਅਤੇ ਇਸੇ ਤਰਾਂ ਪਤਨੀ
੪ ਪਤੀ ਦਾ ੦ ਪਤਨੀ ਨੂੰ ਆਪਣੀ ਦੇਹੀ ਉੱਤੇ ਵੱਸ ਨਹੀਂ
ਸਗੋਂ ਪਤੀ ਨੂੰ ਹੈ, ਅਤੇ ਇਸ ਤਰਾਂ ਪਤੀ ਨੂੰ ਭੀ ਆਪਣੀ
੫ ਦੇਹੀ ਉੱਤੇ ਵੱਸ ਨਹੀਂ ਸਗੋਂ ਪਤਨੀ ਨੂੰ ਹੈ ੦ ਤੁਸੀਂ
ਇੱਕ ਦੂਏ ਤੋਂ ਅੱਡ ਨਾ ਹੋਵੋ ਪਰ ਥੋੜੇ ਚਿਰ ਲਈ
ਅਰ ਇਹ ਵੀ ਤਦ ਜੋ ਦੋਹਾਂ ਧਿਰਾਂ ਦੀ ਸਲਾਹ ਹੋਵੇ
ਤਾਂ ਜੋ ਤੁਹਾਨੂੰ ਪ੍ਰਾਰਥਨਾ ਕਰਨ ਲਈ ਵਿਹਲ ਮਿਲੇ
ਅਤੇ ਫੇਰ ਇਕੱਠੇ ਹੋਵੋ ਭਈ ਸ਼ਤਾਨ ਤੁਹਾਡੇ ਅਸੰਜਮ
੬ ਦੇ ਕਾਰਨ ਤੁਹਾਨੂੰ ਨਾ ਪਰਤਾਵੇ ੦ ਪਰ ਮੈਂ ਇਹ
ਪਰਵਾਨਗੀ ਦੇ ਢੰਗ ਨਾਲ ਆਖਦਾ ਹਾਂ, ਹੁਕਮ ਦੇ

੭ ਢੰਗ ਨਾਲ ਨਹੀਂ ੦ ਤਾਂ ਵੀ ਮੈਂ ਚਾਹੁੰਦਾ ਹਾਂ ਭਈ
ਸਾਰੇ ਮਨੁੱਖ ਇਹੋ ਜਿਹੇ ਹੋਣ ਜਿਹੋ ਜਿਹਾ ਮੈਂ ਆਪ
ਹਾਂ ਪਰ ਹਰੇਕ ਨੇ ਆਪੋ ਆਪਣਾ ਦਾਨ ਪਰਮੇਸ਼ੁਰ ਤੋਂ
ਪਾਇਆ ਹੈ. ਕਿਨੇ ਇਸ ਪਰਕਾਰ ਦਾ ਕਿਨੇ ਉਸ
ਪਰਕਾਰ ਦਾ ॥
੮ ਪਰ ਮੈਂ ਅਣਵਿਆਹਿਆਂ ਨੂੰ ਅਤੇ ਵਿਧਵਾਂ ਨੂੰ
ਇਹ ਆਖਦਾ ਹਾਂ ਜੋ ਓਹਨਾਂ ਲਈ ਚੰਗਾ ਹੈ ਭਈ
੯ ਇਹੋ ਜਿਹੇ ਰਹਿਣ ਜਿਹੋ ਜਿਹਾ ਮੈਂ ਹਾਂ ੦ ਪਰ ਜੇ
ਉਨ੍ਹਾਂ ਵਿੱਚ ਜਤ ਸਤ ਦਾ ਬਲ ਨਹੀਂ ਤਾਂ ਓਹ ਵਿਆਹ
ਕਰ ਲੈਣ ਕਿਉਂ ਜੋ ਸੜਨ ਨਾਲੋਂ ਵਿਆਹ ਕਰਨਾ
੧੦ ਚੰਗਾ ਹੈ ੦ ਪਰੰਤੂ ਗ੍ਰਿਸਤੀਆਂ ਨੂੰ ਮੈਂ ਤਗੀਦ ਕਰਦਾ
ਹਾਂ ਪਰ ਮੈਂ ਤਾਂ ਨਹੀਂ ਸਗੋਂ ਪ੍ਰਭੁ, ਜੋ ਪਤਨੀ ਆਪਣੇ
੧੧ ਪਤੀ ਤੋਂ ਅੱਡ ਨਾ ਹੋਵੇ ੦ ਪਰ ਜੇ ਉਹ ਅੱਡ ਹੋਵੇ ਵੀ
ਤਾਂ ਅਣਵਿਆਹੀ ਰਹੇ ਅਥਵਾ ਆਪਣੇ ਪਤੀ ਨਾਲ
ਸੁਲ੍ਹਾ ਕਰ ਲਵੇ ਅਤੇ ਪਤੀ ਆਪਣੀ ਪਤਨੀ ਨੂੰ ਨਾ
੧੨ ਤਿਆਗੇ ੦ ਪਰ ਰਹਿੰਦਿਆਂ ਨੂੰ ਪ੍ਰਭੁ ਤਾਂ ਨਹੀਂ ਸਗੋਂ
ਮੈਂ ਹੀ ਕਹਿੰਦਾ ਹਾਂ ਭਈ ਜੇ ਕਿਸੇ ਭਰਾ ਦੀ ਬੇ-
ਪਰਤੀਤ ਪਤਨੀ ਹੋਵੇ ਅਤੇ ਇਹ ਉਸ ਦੇ ਨਾਲ ਵੱਸਣ
ਨੂੰ ਪਰਸੰਨ ਹੋਵੇ ਤਾਂ ਪੁਰਖ ਉਸ ਨੂੰ ਨਾ ਤਿਆਗੇ ੦
੧੩ ਅਤੇ ਜਿਹੜੀ ਪਤਨੀ ਦਾ ਬੇਪਰਤੀਤ ਪਤੀ ਹੋਵੇ ਅਤੇ
ਇਹ ਉਸ ਦੇ ਨਾਲ ਰਹਿਣ ਨੂੰ ਪਰਸੰਨ ਹੋਵੇ ਤਾਂ ਉਹ
੧੪ ਆਪਣੇ ਪਤੀ ਨੂੰ ਨਾ ਤਿਆਗੇ ੦ ਕਿਉਂ ਜੋ ਬੇਪਰਤੀਤ
ਪਤੀ ਆਪਣੀ ਪਤਨੀ ਦੇ ਕਾਰਨ ਪਵਿੱਤਰ ਹੋਇਆ
ਅਤੇ ਬੇਪਰਤੀਤ ਪਤਨੀ ਉਸ ਭਰਾ ਦੇ ਕਾਰਨ ਪਵਿੱਤਰ
ਹੋਈ ਹੈ, ਨਹੀਂ ਤਾਂ ਤੁਹਾਡੇ ਬਾਲ ਬੱਚੇ ਅਸ਼ੁੱਧ ਹੁੰਦੇ
੧੫ ਪਰ ਹੁਣ ਤਾਂ ਪਵਿੱਤਰ ਹਨ ੦ ਪਰ ਜੇ ਉਹ ਬੇਪਰਤੀਤ
ਅੱਡ ਹੋਵੇ ਤਾਂ ਅੱਡ ਹੋਣ ਦੇਹ ਅਜਿਹੇ ਹਾਲ ਵਿੱਚ
ਕੋਈ ਭਰਾ ਯਾ ਭੈਣ ਬੰਧਨ ਵਿੱਚ ਨਹੀਂ ਹੈ ਪਰ
ਪਰਮੇਸ਼ੁਰ ਨੇ ਸਾਨੂੰ ਸੁਲ੍ਹਾ ਦੇ ਲਈ ਸੱਦਿਆ ਹੈ ੦
੧੬ ਹੇ ਪਤਨੀਏ, ਤੂੰ ਕਿੱਕੁਰ ਜਾਣਦੀ ਹੈਂ ਜੋ ਤੂੰ ਆਪਣੇ
ਪਤੀ ਨੂੰ ਬਚਾ ਲਵੇਂਗੀ ? ਅਥਵਾ ਹੇ ਪਤੀ, ਤੂੰ
ਕਿੱਕੁਰ ਜਾਣਦਾ ਹੈ ਜੋ ਤੂੰ ਆਪਣੀ ਪਤਨੀ ਨੂੰ ਬਚਾ
੧੭ ਲਵੇਂਗਾ ? ੦ ਪਰ ਜਿਸ ਪਰਕਾਰ ਪ੍ਰਭੁ ਨੇ ਹਰੇਕ ਨੂੰ
ਵੰਡਿਆ ਹੋਇਆ ਹੈ ਅਤੇ ਜਿਸ ਪਰਕਾਰ ਪਰਮੇਸ਼ੁਰ
ਨੇ ਹਰੇਕ ਨੂੰ ਸੱਦਿਆ ਹੈ ਉਹ ਉਸੇ ਪਰਕਾਰ ਚਾਲ
ਚੱਲੇ ਅਤੇ ਮੈਂ ਸਾਰੀਆਂ ਕਲੀਸਿਯਾਂ ਵਿੱਚ ਅਜਿਹਾ
੧੮ ਹੀ ਠਹਿਰਾਉਂਦਾ ਹਾਂ ੦ ਕੀ ਕੋਈ ਸੁੰਨਤੀ ਸੱਦਿਆ
ਗਿਆ ? ਤਾਂ ਉਹ ਅਸੁੰਨਤੀ ਨਾ ਬਣੇ । ਕੀ ਕੋਈ
ਅਸੁੰਨਤੀ ਸੱਦਿਆ ਗਿਆ ? ਤਾਂ ਉਹ ਦੀ ਸੁੰਨਤ
੧੯ ਨਾ ਕੀਤੀ ਜਾਵੇ ੦ ਸੁੰਨਤ ਕੁਝ ਨਹੀਂ ਅਤੇ ਅਸੁੰਨਤ
ਕੁਝ ਨਹੀਂ ਪਰੰਤੂ ਪਰਮੇਸ਼ੁਰ ਦੇ ਹੁਕਮ ਦੀ ਪਾਲਨਾ
੨੦ ਕਰਨੀ ਸੱਭੋ ਕੁਝ ਹੈ ੦ ਹਰ ਕੋਈ ਜਿਸ ਹਾਲ
ਵਿੱਚ ਸੱਦਿਆ ਗਿਆ ਉਸੇ ਵਿੱਚ ਟਿਕਿਆ ਰਹੇ ੦
੨੧ ਕੀ ਤੂੰ ਗੁਲਾਮ ਹੋ ਕੇ ਸੱਦਿਆ ਗਿਆ ? ਤਾਂ ਕੀ
ਹੋਇਆ ਫੇਰ ? ਪਰ ਜੇ ਕਿਤੇ ਅਜ਼ਾਦ ਹੋ ਸੱਕੇਂ ਤਾਂ
੨੨ ਉਹ ਦਾ ਜਤਨ ਕਰ ੦ ਕਿਉਂਕਿ ਜਿਹੜਾ ਗੁਲਾਮ ਹੋ
ਕੇ ਪ੍ਰਭੁ ਵਿੱਚ ਸੱਦਿਆ ਗਿਆ ਉਹ ਪ੍ਰਭੁ ਦਾ ਅਜ਼ਾਦ
ਕੀਤਾ ਹੋਇਆ ਹੈ । ਇਸੇ ਤਰਾਂ ਜਿਹੜਾ ਅਜ਼ਾਦ ਹੋ
ਕੇ ਸੱਦਿਆ ਗਿਆ ਉਹ ਮਸੀਹ ਦਾ ਗੁਲਾਮ ਹੈ ੦
੨੩ ਤੁਸੀਂ ਮੁੱਲ ਨਾਲ ਲਏ ਹੋਏ ਹੋ । ਮਨੁੱਖਾਂ ਦੇ ਗੁਲਾਮ
੨੪ ਨਾ ਬਣੋ ੦ ਹੇ ਭਰਾਵੋ, ਹਰ ਕੋਈ ਜਿਸ ਹਾਲ ਵਿੱਚ
ਸੱਦਿਆ ਗਿਆ ਉਸੇ ਵਿੱਚ ਪਰਮੇਸ਼ੁਰ ਦੇ ਅੱਗੇ
ਟਿਕਿਆ ਰਹੇ ॥
੨੫ ਪਰ ਕੁਆਰੀਆਂ ਦੇ ਵਿਖੇ ਪ੍ਰਭੁ ਦੀ ਮੈਨੂੰ ਕੋਈ
ਆਗਿਆ ਨਹੀਂ ਪਰ ਜਿਵੇਂ ਮੈਨੂੰ ਨਿਹਚੇ ਜੋਗ ਹੋਣ
ਦੇ ਕਾਰਨ ਪ੍ਰਭੁ ਦੀ ਵੱਲੋਂ ਦਯਾ ਮਿਲੀ ਤਿਵੇਂ ਹੀ ਮੈਂ
੨੬ ਸਲਾਹ ਦਿੰਦਾ ਹਾਂ ੦ ਸੋ ਏਹ ਮੈਨੂੰ ਚੰਗਾ ਲੱਗਦਾ ਹੈ
ਕਿ ਵਰਤਮਾਨ ਕਸ਼ਟ ਦੇ ਕਾਰਨ ਮਨੁੱਖ ਲਈ ਇਹ
੨੭ ਭਲਾ ਹੈ ਭਈ ਉਹ ਓਦਾਂ ਹੀ ਰਹੇ ੦ ਕੀ ਤੂੰ ਪਤਨੀ
ਨਾਲ ਬੱਝਾ ਹੋਇਆ ਹੈਂ ? ਤਾਂ ਛੁਟਕਾਰਾ ਨਾ ਢੂੰਡ ।
ਕੀ ਤੂੰ ਪਤਨੀ ਤੋਂ ਛੁੱਟਿਆ ਹੋਇਆ ਹੈਂ ? ਤਾਂ ਪਤਨੀ
੨੮ ਨਾ ਢੂੰਡ ੦ ਪਰ ਜੇ ਤੂੰ ਵਿਆਹ ਕਰ ਲਵੇਂ ਤਾਂ ਪਾਪ
ਨਹੀਂ ਕਰਦਾ ਅਤੇ ਜੇ ਕੁਆਰੀ ਵਿਆਹੀ ਜਾਵੇ ਤਾਂ
ਉਹ ਪਾਪ ਨਹੀਂ ਕਰਦੀ ਪਰ ਏਹੋ ਜੇਹੇ ਲੋਕ ਸਰੀਰ
ਵਿੱਚ ਦੁਖ ਭੋਗਣਗੇ ਅਤੇ ਮੈਂ ਤੁਹਾਨੂੰ ਬਚਾਉਣਾ
੨੯ ਚਾਹੁੰਦਾ ਹਾਂ ੦ ਹੇ ਭਰਾਵੋ, ਮੈਂ ਇਹ ਆਖਦਾ ਹਾਂ ਜੋ
ਸਮਾ ਘਟਾਇਆ ਗਿਆ ਹੈ ਭਈ ਏਦੋਂ ਅੱਗੇ ਪਤਨੀ
ਵਾਲੇ ਅਜਿਹੇ ਹੋਣ ਕਿ ਜਾਣੀਦਾ ਉਨ੍ਹਾਂ ਦੇ ਪਤਨੀਆਂ
੩੦ ਨਹੀਂ ਹਨ ੦ ਅਤੇ ਰੋਣ ਵਾਲੇ ਕਿ ਜਾਣੀਦਾ ਓਹ
ਨਹੀਂ ਰੋਂਦੇ ਅਤੇ ਅਨੰਦ ਕਰਨ ਵਾਲੇ ਕਿ ਜਾਣੀਦਾ
ਓਹ ਅਨੰਦ ਨਹੀਂ ਕਰਦੇ ਅਤੇ ਮੁੱਲ ਲੈਣ ਵਾਲੇ ਕਿ
੩੧ ਜਾਣੀਦਾ ਉਨ੍ਹਾਂ ਦੇ ਕੋਲ ਮਾਲ ਨਹੀਂ ਹੈ ੦ ਅਤੇ ਸੰਸਾਰ

ਨੂੰ ਵਰਤਣ ਵਾਲੇ ਕਿ ਜਾਣੀਦਾ ਹੱਦੋਂ ਵਧਕੇ ਨਹੀਂ
ਵਰਤਦੇ ਕਿਉਂ ਜੋ ਇਸ ਸੰਸਾਰ ਦਾ ਰੰਗ ਢੰਗ ਬੀਤਦਾ
੩੨ ਜਾਂਦਾ ਹੈ ੦ ਪਰ ਮੈਂ ਇਹ ਚਾਹੁੰਦਾ ਹਾਂ ਜੋ ਤੁਸੀਂ
ਨਿਚਿੰਤ ਰਹੋ । ਅਣਵਿਆਹਿਆ ਪੁਰਖ ਪ੍ਰਭੁ ਦੀਆਂ
ਗੱਲਾਂ ਦੀ ਚਿੰਤਾ ਕਰਦਾ ਹੈ ਜੋ ਉਹ ਪ੍ਰਭੁ ਨੂੰ ਕਿਵੇਂ
੩੩ ਪਰਸੰਨ ਕਰੇ ੦ ਪਰ ਵਿਆਹਿਆ ਹੋਇਆ ਸੰਸਾਰ
ਦੀਆਂ ਗੱਲਾਂ ਦੀ ਚਿੰਤਾ ਕਰਦਾ ਹੈ ਜੋ ਆਪਣੀ
੩੪ ਪਤਨੀ ਨੂੰ ਕਿਵੇਂ ਪਰਸੰਨ ਕਰੇ ੦ ਅਤੇ ਉਹ ਦੁਬਧਾ
ਵਿੱਚ ਪਿਆ ਰਹਿੰਦਾ ਹੈ । ਅਣਵਿਆਹੀ ਇਸਤ੍ਰੀ ਯਾ
ਕੁਆਰੀ ਪ੍ਰਭੁ ਦੀਆਂ ਗੱਲਾਂ ਦੀ ਚਿੰਤਾ ਕਰਦੀ ਹੈ
ਭਈ ਉਹ ਦੇਹੀ ਅਤੇ ਆਤਮਾ ਵਿੱਚ ਪਵਿੱਤਰ ਹੋਵੇ
ਪਰ ਜਿਹੜੀ ਵਿਆਹੀ ਹੈ ਉਹ ਸੰਸਾਰ ਦੀਆਂ ਗੱਲਾਂ
ਦੀ ਚਿੰਤਾ ਕਰਦੀ ਹੈ ਜੋ ਆਪਣੇ ਪਤੀ ਨੂੰ ਕਿਵੇਂ
੩੫ ਪਰਸੰਨ ਕਰੇ ੦ ਅਤੇ ਮੈਂ ਤੁਹਾਡੇ ਆਪਣੇ ਹੀ ਭਲੇ
ਲਈ ਇਹ ਆਖਦਾ ਹਾਂ, ਨਾ ਇਸ ਲਈ ਜੋ ਤੁਹਾਡੇ
ਉੱਤੇ ਬੰਦਿਸ਼ ਪਾਵਾਂ ਸਗੋਂ ਇਸ ਲਈ ਜੋ ਮੁਨਾਸਬ
ਕੰਮ ਕੀਤਾ ਜਾਵੇ, ਨਾਲੇ ਤੁਸੀਂ ਬਿਨਾਂ ਘਾਬਰੇ ਪ੍ਰਭੁ ਦੀ
੩੬ ਸੇਵਾ ਵਿੱਚ ਲੱਗੇ ਰਹੋ ੦ ਪਰ ਜੇ ਕੋਈ ਇਹ ਸਮਝੇ
ਭਈ ਮੇਰਾ ਵਰਤਾਉ ਆਪਣੀ ਕੁਆਰੀ ਨਾਲ ਅਜੋਗ
ਹੈ ਜੇ ਇਹ ਆਪਣੀ ਜੁਆਨੀ ਦੀ ਉਮਰੋਂ ਲੰਘ ਗਈ
ਹੋਵੇ ਅਤੇ ਅਜਿਹਾ ਹੀ ਹੋਣਾ ਲੋੜੀਦਾ ਹੋਵੇ ਤਾਂ ਜੋ
ਚਾਹੁੰਦਾ ਹੈ ਸੋ ਕਰ ਲਵੇ, ਉਹ ਪਾਪ ਨਹੀਂ ਕਰਦਾ ।
੩੭ ਓਹ ਵਿਆਹ ਕਰ ਲੈਣ ੦ ਪਰ ਜੋ ਕੋਈ ਆਪਣੇ
ਮਨ ਵਿੱਚ ਪੱਕਾ ਰਹੇ ਜਿਹ ਨੂੰ ਕੋਈ ਲੋੜ ਨਹੀਂ ਹੈ
ਸਗੋਂ ਉਹ ਆਪ ਆਪਣੀ ਇੱਛਿਆ ਦਾ ਮਾਲਕ ਹੈ
ਅਤੇ ਉਹ ਨੇ ਆਪਣੇ ਮਨ ਵਿੱਚ ਇਹ ਪੱਕ ਕਰ
ਲਿਆ ਹੋਵੇ ਭਈ ਮੈਂ ਉਹ ਨੂੰ ਆਪਣੀ ਕੁਆਰੀ
੩੮ ਰੱਖਾਂਗਾ ਤਾਂ ਉਹ ਚੰਗਾ ਕਰੇਗਾ ੦ ਗੱਲ ਕਾਹਦੀ
ਜਿਹੜਾ ਆਪਣੀ ਕੁਆਰੀ ਦਾ ਵਿਆਹ ਕਰਦਾ ਹੈ
ਉਹ ਚੰਗਾ ਕਰਦਾ ਹੈ ਅਤੇ ਜਿਹੜਾ ਨਹੀਂ ਵਿਆਹੁੰਦਾ
ਓਦੂੰ ਵੀ ਚੰਗਾ ਕਰੇਗਾ ॥
੩੯ ਜਿੰਨਾ ਚਿਰ ਉਹ ਦਾ ਪਤੀ ਜੀਉਂਦਾ ਰਹੇ ਉੱਨਾ
ਚਿਰ ਬੰਧਨ ਵਿੱਚ ਹੈ ਪਰ ਜੇ ਉਹ ਦਾ ਪਤੀ ਮਰ ਜਾਵੇ
ਤਾਂ ਉਹ ਨਿਰਬੰਧ ਹੈ, ਜਿਹ ਦੇ ਨਾਲ ਚਾਹੇ ਵਿਆਹੀ
੪੦ ਜਾਵੇ ਪਰ ਕੇਵਲ ਪ੍ਰਭੁ ਵਿੱਚ ੦ ਪਰ ਜੇਕਰ ਉਹ ਐਵੇਂ
ਹੀ ਰਹੇ ਤਾਂ ਮੇਰੀ ਜਾਚ ਵਿੱਚ ਏਦੋਂ ਭੀ ਭਾਗਵਾਨ
ਹੈ ਅਤੇ ਮੈਂ ਸਮਝਦਾ ਹਾਂ ਜੋ ਪਰਮੇਸ਼ੁਰ ਦਾ ਆਤਮਾ
ਮੇਰੇ ਵਿੱਚ ਭੀ ਹੈ ॥

## ਮੂਰਤੀਆਂ ਦੀਆਂ ਭੇਟਾਂ ਦੇ ਖਾਣ ਦੇ ਵਿਖੇ

੮ ਮੂਰਤੀਆਂ ਦੀਆਂ ਭੇਟਾਂ ਦੇ ਵਿਖੇ ਅਸੀਂ ਇਹ
ਜਾਣਦੇ ਹਾਂ ਜੋ ਅਸਾਂ ਸਭਨਾਂ ਨੂੰ ਇਲਮ ਹੈ । ਇਲਮ
੨ ਫੁਲਾਉਂਦਾ ਪਰ ਪ੍ਰੇਮ ਬਣਾਉਂਦਾ ਹੈ ੦ ਜੇ ਕੋਈ
ਆਪਣੇ ਭਾਣੇ ਕੁਝ ਜਾਣਦਾ ਹੋਵੇ ਤਾਂ ਜਿਵੇਂ ਜਾਣਨਾ
੩ ਚਾਹੀਦਾ ਹੈ ਤਿਵੇਂ ਅਜੇ ਨਹੀਂ ਜਾਣਦਾ ੦ ਪਰ ਜੇ
ਕੋਈ ਪਰਮੇਸ਼ੁਰ ਨਾਲ ਪ੍ਰੇਮ ਰੱਖੇ ਤਾਂ ਉਹ ਉਸ ਤੋਂ
੪ ਜਾਣਿਆ ਜਾਂਦਾ ਹੈ ੦ ਸੋ ਮੂਰਤੀਆਂ ਦੀਆਂ ਭੇਟਾਂ ਦੇ
ਖਾਣ ਵਿਖੇ ਅਸੀਂ ਜਾਣਦੇ ਹਾਂ ਜੋ ਮੂਰਤੀ ਜਗਤ ਵਿੱਚ
ਕੁਝ ਨਹੀਂ ਅਤੇ ਇੱਕ ਪਰਮੇਸ਼ੁਰ ਤੋਂ ਛੁੱਟ ਦੂਜਾ ਕੋਈ
੫ ਨਹੀਂ ੦ ਭਾਵੇਂ ਕਿੰਨੇ ਹੀ ਹਨ ਕੀ ਅਕਾਸ਼ ਵਿੱਚ ਕੀ
ਧਰਤੀ ਉੱਤੇ ਜਿਹੜੇ ਦਿਓਤੇ ਕਰਕੇ ਸਦਾਉਂਦੇ ਹਨ
ਯਥਾ ਬਾਹਲੇ ਦਿਓਤੇ ਅਤੇ ਬਾਹਲੇ ਸੁਆਮੀ ਹਨ ੦
੬ ਪਰ ਸਾਡੇ ਭਾਣੇ ਇੱਕੋ ਪਰਮੇਸ਼ੁਰ ਹੈ ਜੋ ਪਿਤਾ ਹੈ ਜਿਸ
ਤੋਂ ਸੱਭੋ ਕੁਝ ਹੋਇਆ ਹੈ ਅਤੇ ਅਸੀਂ ਉਹ ਦੇ ਲਈ
ਹਾਂ, ਅਰ ਇੱਕੋ ਪ੍ਰਭੁ ਹੈ ਜੋ ਯਿਸੂ ਮਸੀਹ ਹੈ ਜਿਹ ਦੇ
੭ ਰਾਹੀਂ ਸੱਭੋ ਕੁਝ ਹੋਇਆ ਨਾਲੇ ਅਸੀਂ ਵੀ ੦ ਪਰ
ਸਭਨਾਂ ਨੂੰ ਇਹ ਇਲਮ ਨਹੀਂ ਸਗੋਂ ਕਈਕੁ ਜਿਹੜੇ
ਹੁਣ ਤੀਕ ਮੂਰਤੀ ਨਾਲ ਗਿੱਝੇ ਹੋਏ ਹਨ ਉਹ ਨੂੰ
ਮੂਰਤੀ ਦੀ ਭੇਟ ਦਾ ਮਾਸ ਕਰਕੇ ਖਾ ਲੈਂਦੇ ਹਨ ਅਤੇ
ਉਨ੍ਹਾਂ ਦਾ ਅੰਤਹਕਰਨ ਨਿਤਾਣਾ ਹੋਕੇ ਮਲੀਨ ਹੋ
੮ ਜਾਂਦਾ ਹੈ ੦ ਪਰ ਭੋਜਨ ਸਾਨੂੰ ਪਰਮੇਸ਼ੁਰ ਅੱਗੇ ਨਹੀਂ
ਸਲਾਹੇਗਾ ; ਜ ਨਾ ਖਾਈਏ ਸਾਨੂੰ ਕੁਝ ਘਾਟਾ ਨਹੀਂ
੯ ਅਤੇ ਜੇ ਖਾਈਏ ਤਾਂ ਕੁਝ ਵਾਧਾ ਨਹੀਂ ੦ ਪਰ ਸੁਚੇਤ
ਰਹੋ ਭਈ ਤੁਹਾਡਾ ਇਹ ਹੱਕ ਕਿਤੇ ਨਿਤਾਣਿਆਂ ਲਈ
੧੦ ਠੋਕਰ ਲਾਉਣ ਦਾ ਕਾਰਨ ਨਾ ਹੋਵੇ ੦ ਕਿਉਂਕਿ ਜੇ
ਕੋਈ ਤੈਨੂੰ ਜਿਹੜਾ ਇਲਮ ਰੱਖਦਾ ਹੈਂ ਮੂਰਤੀ ਦੇ
ਮੰਦਰ ਵਿੱਚ ਬੈਠਿਆਂ ਖਾਂਦੇ ਵੇਖੇ ਤਾਂ ਜੇ ਉਹ ਨਿਤਾਣਾ
ਹੈ ਕੀ ਉਹ ਦਾ ਅੰਤਹਕਰਨ ਮੂਰਤੀਆਂ ਦੀ ਭੇਟਾਂ ਦੇ
੧੧ ਖਾਣ ਨੂੰ ਦਿਲੇਰ ਨਹੀਂ ਹੋਵੇਗਾ ? ੦ ਸੋ ਤੇਰੇ ਇਲਮ ਦੇ
ਕਾਰਨ ਉਹ ਜੋ ਨਿਤਾਣਾ ਹੈ ਨਾਸ ਹੁੰਦਾ ਅਰਥਾਤ ਉਹ
੧੨ ਭਾਈ ਜਿਹ ਦੇ ਲਈ ਮਸੀਹ ਮੋਇਆ ੦ ਅਤੇ ਐਉਂ
ਭਾਈਆਂ ਦਾ ਪਾਪ ਕਰ ਕੇ ਅਤੇ ਉਨ੍ਹਾਂ ਦੇ ਅੰਤਹਕਰਨ

ਨੂੰ ਜਦੋਂ ਉਹ ਨਿਤਾਣਾ ਹੈ ਸੱਟ ਲਾ ਕੇ ਤੁਸੀਂ ਮਸੀਹ
੧੩ ਦਾ ਪਾਪ ਕਰਦੇ ਹੋ ੦ ਇਸੇ ਕਰਕੇ ਜੇ ਭੋਜਨ ਮੇਰੇ
ਭਾਈ ਨੂੰ ਠੋਕਰ ਖੁਆਵੇ ਤਾਂ ਮੈਂ ਅੰਤ ਸਮੇਂ ਤੀਕ
ਕਦੇ ਵੀ ਬਲੀ ਨਹੀਂ ਖਾਵਾਂਗਾ ਤਾਂ ਐਉਂ ਨਾ ਹੋਵੇ
ਜੋ ਮੈਂ ਆਪਣੇ ਭਾਈ ਨੂੰ ਠੋਕਰ ਖੁਆਵਾਂ ॥

## ਰਸੂਲ ਦੇ ਹੱਕ

੯ ਕੀ ਮੈਂ ਅਜ਼ਾਦ ਨਹੀਂ ? ਕੀ ਮੈਂ ਰਸੂਲ ਨਹੀਂ ?
ਕੀ ਮੈਂ ਯਿਸੂ ਸਾਡੇ ਪ੍ਰਭੁ ਨੂੰ ਨਹੀਂ ਵੇਖਿਆ ? ਕੀ
੨ ਤੁਸੀਂ ਪ੍ਰਭੁ ਵਿੱਚ ਮੇਰਾ ਕੰਮ ਨਹੀਂ ਹੋ ? ੦ ਭਾਵੇਂ ਮੈਂ
ਹੋਰਨਾਂ ਲਈ ਰਸੂਲ ਨਹੀਂ ਪਰ ਤੁਹਾਡੇ ਲਈ ਤਾਂ ਹਾਂ
ਕਿਉਂ ਜੋ ਪ੍ਰਭੁ ਵਿੱਚ ਤੁਸੀਂ ਮੇਰੇ ਰਸੂਲਪੁਣੇ ਦੀ
੩ ਮੋਹਰ ਹੋ ੦ ਉਨ੍ਹਾਂ ਨੂੰ ਜਿਹੜੇ ਮੇਰੀ ਜਾਂਚ ਕਰਦੇ ਹਨ
੪ ਇਹੋ ਮੇਰਾ ਉੱਤਰ ਹੈ ੦ ਭਲਾ, ਸਾਨੂੰ ਖਾਣ ਪੀਣ ਦਾ
੫ ਹੱਕ ਨਹੀਂ ? ੦ ਭਲਾ, ਸਾਨੂੰ ਵੀ ਹੱਕ ਨਹੀਂ ਜੋ ਕਿਸੇ
ਗੁਰ ਭੈਣ ਨੂੰ ਆਪਣੀ ਵਿਆਹਤਾ ਕਰਕੇ ਨਾਲ ਲਈ
ਫਿਰੀਏ ਜਿਵੇਂ ਹੋਰ ਰਸੂਲ ਅਤੇ ਪ੍ਰਭੁ ਦੇ ਭਰਾ ਅਤੇ
੬ ਕੇਫ਼ਾਸ ਕਰਦੇ ਹਨ ? ੦ ਅਥਵਾ ਕੀ ਨਿਰੇ ਮੈਨੂੰ ਅਤੇ
ਬਰਨਬਾਸ ਨੂੰ ਹੀ ਹੱਕ ਨਹੀਂ ਭਈ ਮਿਹਨਤ ਕਰਨੀ
੭ ਛੱਡ ਦੇਈਏ ? ੦ ਆਪਣੇ ਪੱਲਿਓਂ ਖਾ ਕੇ ਕੌਣ ਕਦੇ
ਫੌਜ ਦੀ ਨੌਕਰੀ ਕਰਦਾ ਹੈ ? ਕੌਣ ਅੰਗੂਰੀ ਬਾਗ
ਲਾ ਕੇ ਉਹ ਦਾ ਫਲ ਨਹੀਂ ਖਾਂਦਾ ਅਥਵਾ ਕੌਣ
ਇੱਜੜ ਦੀ ਪਾਲਨਾ ਕਰ ਕੇ ਇੱਜੜ ਦਾ ਕੁਝ ਦੁੱਧ
੮ ਨਹੀਂ ਪੀਂਦਾ ? ੦ ਕੀ ਮੈਂ ਲੋਕਾਂ ਵਾਂਗੁ ਏਹ ਗੱਲਾਂ
ਆਖਦਾ ਹਾਂ ਅਥਵਾ ਕੀ ਸ਼ਰਾ ਵੀ ਇਹੋ ਨਹੀਂ
੯ ਕਹਿੰਦੀ ? ੦ ਕਿਉਂ ਜੋ ਮੂਸਾ ਦੀ ਸ਼ਰਾ ਵਿੱਚ ਇਹ
ਲਿਖਿਆ ਹੋਇਆ ਹੈ * ਭਈ ਤੂੰ ਗਾਹ ਦੇ ਬਲਦ ਦੇ
ਮੂੰਹ ਨੂੰ ਛਿੱਕਲੀ ਨਾ ਚਾੜ੍ਹ । ਕੀ ਪਰਮੇਸ਼ੁਰ ਬਲਦਾਂ
੧੦ ਦੀ ਚਿੰਤਾ ਕਰਦਾ ਹੈ ? ੦ ਅਥਵਾ ਉਹ ਨਿਰਾ ਪੁਰਾ
ਸਾਡੇ ਹੀ ਲਈ ਇਹ ਆਖਦਾ ਹੈ ? ਨਿਸੰਗ ਸਾਡੇ
ਲਈ ਇਹ ਲਿਖਿਆ ਗਿਆ ਸੀ ਕਿਉਂਕਿ ਚਾਹੀਦਾ
ਹੈ ਕਿ ਜਿਹੜਾ ਵਾਹੀ ਕਰਦਾ ਹੈ ਉਹ ਆਸਾ ਨਾਲ
ਵਾਹੀ ਕਰੇ ਅਤੇ ਜਿਹੜਾ ਗਾਹੁੰਦਾ ਹੈ ਉਹ ਹਿੱਸਾ
੧੧ ਲੈਣ ਦੀ ਆਸ ਨਾਲ ਗਾਹੇ ੦ ਜੇ ਅਸਾਂ ਤੁਹਾਡੇ ਲਈ
ਆਤਮਕ ਪਦਾਰਥ ਬੀਜੇ ਤਾਂ ਕੀ ਇਹ ਕੋਈ ਵੱਡੀ ਗੱਲ
ਹੈ ਜੋ ਅਸੀਂ ਤੁਹਾਡੇ ਸਰੀਰਕ ਪਦਾਰਥ ਵੱਢੀਏ ? ੦
੧੨ ਜੇ ਹੋਰਨਾਂ ਲੋਕਾਂ ਨੂੰ ਤੁਹਾਡੇ ਉੱਤੇ ਇਹ ਹੱਕ ਹੈ ਤਾਂ
ਕੀ ਸਾਨੂੰ ਇਸ ਤੋਂ ਵਧਕੇ ਨਹੀਂ ? ਪਰ ਅਸਾਂ ਆਪਣੇ
ਇਸ ਹੱਕ ਨੂੰ ਚਲਾਇਆ ਨਹੀਂ ਪਰੰਤੂ ਸੱਭੋ ਕੁਝ ਝੱਲ
ਲੈਂਦੇ ਹਾਂ ਭਈ ਅਸੀਂ ਮਸੀਹ ਦੀ ਖੁਸ਼ ਖਬਰੀ ਵਿੱਚ
੧੩ ਕੋਈ ਅਟਕਾਉ ਨਾ ਪਾਈਏ ੦ ਕੀ ਤੁਸੀਂ ਇਹ ਨਹੀਂ
ਜਾਣਦੇ ਭਈ ਜਿਹੜੇ ਧਰਮ ਦੀ ਸੇਵਾ ਕਰਦੇ ਹਨ ਓਹ
ਹੈਕਲ ਦਿਆਂ ਪਦਾਰਥਾਂ ਵਿੱਚੋਂ ਹੀ ਖਾਂਦੇ ਹਨ ਅਤੇ
ਜਿਹੜੇ ਜਗਵੇਦੀ ਦੀ ਸੇਵਾ ਕਰਦੇ ਹਨ ਓਹ ਜਗਵੇਦੀ
੧੪ ਤੋਂ ਹੀ ਛਾਂਦਾ ਲੈਂਦੇ ਹਨ ੦ ਇਸੇ ਪਰਕਾਰ ਪ੍ਰਭੁ ਨੇ
ਖੁਸ਼ ਖਬਰੀ ਦੇ ਪਰਚਾਰਕਾਂ ਲਈ ਭੀ ਇਹ ਥਾਪਿਆ
ਹੈ ਭਈ ਓਹ ਖੁਸ਼ ਖਬਰੀ ਤੋਂ ਹੀ ਗੁਜ਼ਾਰਾ ਕਰਨ ੦
੧੫ ਪਰ ਮੈਂ ਇਨ੍ਹਾਂ ਰੀਤਾਂ ਵਿੱਚੋਂ ਕਿਸੇ ਨੂੰ ਵਰਤਿਆ ਨਹੀਂ
ਅਤੇ ਮੈਂ ਏਹ ਗੱਲਾਂ ਇਸ ਕਰਕੇ ਨਹੀਂ ਲਿਖੀਆਂ ਜੋ
ਮੇਰੇ ਲਈ ਇਉਂ ਹੋਵੇ ਕਿਉਂ ਜੋ ਮੇਰੇ ਲਈ ਇਸ ਨਾਲੋਂ
ਮਰਨਾ ਹੀ ਚੰਗਾ ਹੈ ਜੋ ਮੇਰੇ ਇਸ ਅਭਮਾਨ ਨੂੰ ਕੋਈ
੧੬ ਅਵਿਰਥਾ ਕਰੇ ੦ ਭਾਵੇਂ ਮੈਂ ਖੁਸ਼ ਖਬਰੀ ਸੁਣਾਵਾਂ ਤਾਂ
ਵੀ ਮੇਰਾ ਕੋਈ ਅਭਮਾਨ ਨਹੀਂ ਇਸ ਕਰਕੇ ਜੋ ਇਹ
ਤਾਂ ਮੇਰੇ ਲਈ ਅਵੱਸ ਹੈ । ਹਮਸੋਸ ਹੈ ਮੇਰੇ ਉੱਤੇ ਜੇ
੧੭ ਮੈਂ ਖੁਸ਼ ਖਬਰੀ ਨਾ ਸੁਣਾਵਾਂ ! ੦ ਇਸ ਲਈ ਕਿ ਜੇ
ਮੈਂ ਇਹ ਕੰਮ ਆਪਣੀ ਹੀ ਛਾਉਣੀ ਨਾਲ ਕਰਦਾ ਹਾਂ
ਤਾਂ ਮੇਰੇ ਲਈ ਫਲ ਹੈ ਪਰ ਜੇ ਆਪਣੀ ਛਾਉਣੀ ਤੋਂ
੧੮ ਬਿਨਾ ਤਾਂ ਮੁਖਤਿਆਰੀ ਮੈਨੂੰ ਸੌਂਪੀ ਹੋਈ ਹੈ ੦ ਤਾਂ ਮੇਰੇ
ਲਈ ਕੀ ਫਲ ਹੈ ? ਇਹ, ਕਿ ਜਾਂ ਮੈਂ ਖੁਸ਼ ਖਬਰੀ
ਸੁਣਾਵਾਂ ਤਾਂ ਖੁਸ਼ ਖਬਰੀ ਨੂੰ ਮੁਫ਼ਤ ਰੱਖਾਂ ਭਈ ਖੁਸ਼
ਖਬਰੀ ਵਿੱਚ ਜੋ ਮੇਰਾ ਹੱਕ ਹੈ ਮੈਂ ਉਹ ਨੂੰ ਪੂਰਾ ਨਾ
੧੯ ਕਰਾਂ ੦ ਭਾਵੇਂ ਮੈਂ ਸਭਨਾਂ ਤੋਂ ਅਜ਼ਾਦ ਸਾਂ ਤਾਂ ਵੀ
ਆਪਣੇ ਆਪ ਨੂੰ ਸਭਨਾਂ ਦਾ ਦਾਸ ਕੀਤਾ ਭਈ ਮੈਂ
੨੦ ਬਾਹਲਿਆਂ ਨੂੰ ਖਿੱਚ ਲਿਆਵਾਂ ੦ ਅਤੇ ਯਹੂਦੀਆਂ
ਲਈ ਮੈਂ ਯਹੂਦੀ ਜਿਹਾ ਬਣਿਆ ਭਈ ਯਹੂਦੀਆਂ
ਨੂੰ ਖਿੱਚ ਲਿਆਵਾਂ ਅਤੇ ਭਾਵੇਂ ਆਪ ਸ਼ਰਾ ਅਧੀਨ
ਨਹੀਂ ਹਾਂ ਤਾਂ ਵੀ ਸ਼ਰਾ ਅਧੀਨਾਂ ਲਈ ਮੈਂ ਸ਼ਰਾ
ਅਧੀਨ ਜਿਹਾ ਬਣਿਆ ਭਈ ਮੈਂ ਸ਼ਰਾ ਅਧੀਨਾਂ ਨੂੰ
੨੧ ਖਿੱਚ ਲਿਆਵਾਂ ੦ ਮੈਂ ਜੋ ਪਰਮੇਸ਼ੁਰ ਦੇ ਭਾਣੇ ਸ਼ਰਾ
ਹੀਣ ਨਹੀਂ ਹਾਂ ਸਗੋਂ ਮਸੀਹ ਦੇ ਭਾਣੇ ਸ਼ਰਾ ਅਧੀਨ
ਹਾਂ ਸ਼ਰਾ ਹੀਣਾਂ ਲਈ ਮੈਂ ਸ਼ਰਾ ਹੀਣ ਜਿਹਾ

* ਬਿਵ. ੨੫ : ੪ ।

ਬਣਿਆ ਭਈ ਮੈਂ ਸ਼ਰਾ ਹੀਣਾਂ ਨੂੰ ਖਿੱਚ ਲਿਆਵਾਂ ੦
੨੨ ਮੈਂ ਨਿਤਾਣਿਆਂ ਲਈ ਨਿਤਾਣਾ ਬਣਿਆ ਭਈ
ਨਿਤਾਣਿਆਂ ਨੂੰ ਖਿੱਚ ਲਿਆਵਾਂ। ਮੈਂ ਸਭਨਾਂ ਲਈ
ਸਭ ਕੁਝ ਬਣਿਆ ਹਾਂ ਤਾਂ ਜੋ ਮੈਂ ਹਰ ਤਰਾਂ ਨਾਲ
੨੩ ਕਈਆਂ ਨੂੰ ਬਚਾਵਾਂ ੦ ਅਤੇ ਮੈਂ ਸੱਭੋ ਕੁਝ ਇੰਜੀਲ
ਦੇ ਨਮਿੱਤ ਕਰਦਾ ਹਾਂ ਭਈ ਮੈਂ ਹੋਰਨਾਂ ਨਾਲ ਰਲ
੨੪ ਕੇ ਉਸ ਵਿੱਚ ਸਾਂਝੀ ਹੋ ਜਾਵਾਂ ੦ ਕੀ ਤੁਸੀਂ ਇਹ
ਨਹੀਂ ਜਾਣਦੇ ਕਿ ਦੌੜ ਵਿੱਚ ਜਿਹੜੇ ਦੌੜਦੇ ਹਨ
ਤਾਂ ਸੱਭੇ ਦੌੜਦੇ ਹਨ ਪਰ ਇਨਾਮ ਇੱਕੋ ਲੈ ਜਾਂਦਾ
ਹੈ ? ਇਉਂ ਤੁਸੀਂ ਵੀ ਦੌੜੋ ਤਾਂ ਜੋ ਤੁਸੀਂ ਹੀ ਇਨਾਮ
੨੫ ਲੈ ਜਾਓ ੦ ਹਰੇਕ ਪਹਿਲਵਾਨ ਸਭਨੀਂ ਗੱਲੀਂ ਸੰਜਮੀ
ਹੁੰਦਾ ਹੈ। ਸੋ ਉਹ ਤਾਂ ਨਾਸਵਾਨ ਸਿਹਰੇ ਨੂੰ ਪਰ
ਅਸੀਂ ਅਵਿਨਾਸੀ ਸਿਹਰੇ ਨੂੰ ਲੈਣ ਲਈ ਇਹ ਕਰਦੇ
੨੬ ਹਾਂ ੦ ਸੋ ਮੈਂ ਇਉਂ ਦੌੜਦਾ ਹਾਂ ਪਰ ਬੇਥੌਹਾ ਨਹੀਂ।
ਮੈਂ ਇਉਂ ਹੂਰੀਂ ਲੜਦਾ ਹਾਂ ਪਰ ਉਸ ਵਾਂਙੁ ਨਹੀਂ
੨੭ ਜੋ ਪੌਣ ਨੂੰ ਮਾਰਦਾ ਹੈ ੦ ਸਗੋਂ ਆਪਣੇ ਸਰੀਰ ਨੂੰ
ਮਾਰਦਾ ਕੁੱਟਦਾ ਅਤੇ ਉਹ ਨੂੰ ਆਪਣੇ ਵੱਸ ਵਿੱਚ
ਲਿਆਉਂਦਾ ਹਾਂ ਭਈ ਐਉਂ ਨਾ ਹੋਵੇ ਜੋ ਕਿਤੇ ਮੈਂ
ਹੋਰਨਾਂ ਨੂੰ ਉਪਦੇਸ਼ ਕਰ ਕੇ ਆਪ ਅਪਰਵਾਨ ਹੋ
ਜਾਵਾਂ ॥

## ੧੦ ਸਾਡਾ ਖਾਣਾ ਪੀਣਾ ਪਰਮੇਸ਼ੁਰ ਦੀ ਵਡਿਆਈ ਲਈ ਹੋਵੇ

ਹੇ ਭਰਾਵੋ, ਮੈਂ ਨਹੀਂ ਚਾਹੁੰਦਾ ਜੋ ਤੁਸੀਂ ਇਸ ਤੋਂ
ਅਣਜਾਣ ਰਹੋ ਭਈ ਸਾਡੇ ਪਿਉ ਦਾਦੇ ਬੱਦਲ ਦੇ
ਹੇਠ ਸਨ ਅਤੇ ਓਹ ਸੱਭੇ ਸਮੁੰਦਰ ਦੇ ਵਿੱਚੋਂ ਦੀ ਲੰਘ
੨ ਗਏ ੦ ਅਤੇ ਸਭਨਾਂ ਨੂੰ ਉਸ ਬੱਦਲ ਅਤੇ ਉਸ
ਸਮੁੰਦਰ ਵਿੱਚ ਮੂਸਾ ਦਾ ਬਪਤਿਸਮਾ ਮਿਲਿਆ ੦
੩ ੪ ਸਭਨਾਂ ਨੇ ਇੱਕੋ ਆਤਮਕ ਭੋਜਨ ਖਾਧਾ ੦ ਅਤੇ ਸਭਨਾਂ
ਨੇ ਇੱਕੋ ਆਤਮਕ ਜਲ ਪੀਤਾ ਕਿਉਂ ਜੋ ਓਹਨਾਂ ਨੇ
ਉਸ ਆਤਮਕ ਪੱਥਰ ਤੋਂ ਜਲ ਪੀਤਾ ਜਿਹੜਾ ਓਹਨਾਂ
ਦੇ ਮਗਰ ਮਗਰ ਚੱਲਦਾ ਸੀ ਅਤੇ ਉਹ ਪੱਥਰ ਮਸੀਹ
੫ ਹੈਸੀ ੦ ਪਰੰਤੂ ਪਰਮੇਸ਼ੁਰ ਓਹਨਾਂ ਵਿੱਚੋਂ ਬਾਹਲਿਆਂ
ਨਾਲ ਪਰਸੰਨ ਨਹੀਂ ਸੀ ਸੋ ਓਹ ਉਜਾੜ ਵਿੱਚ ਢਹਿ
੬ ਪਏ ੦ ਅਤੇ ਏਹ ਗੱਲਾਂ ਸਾਡੇ ਲਈ ਨਸੀਹਤ ਬਣੀਆਂ
ਭਈ ਅਸੀਂ ਮਾੜੀਆਂ ਗੱਲਾਂ ਦੀਆਂ ਕਾਮਨਾਂ ਨਾ
ਕਰੀਏ ਜਿਵੇਂ ਓਹਨਾਂ ਨੇ ਕਾਮਨਾਂ ਕੀਤੀਆਂ ਸਨ ੦
੭ ਅਤੇ ਨਾ ਤੁਸੀਂ ਮੂਰਤੀ ਪੂਜਕ ਹੋਵੋ ਜਿਵੇਂ ਓਹਨਾਂ ਵਿੱਚੋਂ
ਕਈਕੁ ਹੋਏ ਸਨ। ਜਿਸ ਪਰਕਾਰ ਲਿਖਿਆ ਹੋਇਆ
ਹੈ * ਜੋ ਓਹ ਲੋਕ ਖਾਣ ਪੀਣ ਬੈਠੇ ਅਤੇ ਹੱਸਣ ਖੇਡਣ
੮ ਨੂੰ ਉੱਠੇ ੦ ਅਤੇ ਨਾ ਅਸੀਂ ਹਰਾਮਕਾਰੀ ਕਰੀਏ ਜਿਵੇਂ
ਓਹਨਾਂ ਵਿੱਚੋਂ ਕਈਆਂ ਨੇ ਕੀਤੀ ਅਤੇ ਇੱਕੋ ਦਿਨ
੯ ਵਿੱਚ ਤੇਈ ਹਜ਼ਾਰ ਜਣਿਆਂ ਦੇ ਸੱਥਰ ਲੱਥੇ ੦ ਅਤੇ
ਨਾ ਅਸੀਂ ਪ੍ਰਭੁ ਨੂੰ ਪਰਤਾਈਏ ਜਿਵੇਂ ਓਹਨਾਂ ਵਿੱਚੋਂ
ਕਈਆਂ ਨੇ ਪਰਤਾਇਆ ਸੀ ਅਤੇ ਸੱਪਾਂ ਤੋਂ ਨਾਸ
੧੦ ਹੋਏ ੦ ਅਤੇ ਨਾ ਤੁਸੀਂ ਬੁੜ ਬੁੜ ਕਰੋ ਜਿਵੇਂ ਓਹਨਾਂ
ਵਿੱਚੋਂ ਕਈਆਂ ਨੇ ਬੁੜ ਬੁੜ ਕੀਤੀ ਅਤੇ ਨਾਸ ਕਰਨ
੧੧ ਵਾਲੇ ਤੋਂ ਨਾਸ ਹੋਏ ੦ ਸੋ ਏਹ ਗੱਲਾਂ ਓਹਨਾਂ ਉੱਤੇ
ਨਸੀਹਤ ਦੇ ਲਈ ਹੋਈਆਂ ਅਤੇ ਸਾਨੂੰ ਮੱਤ ਦੇਣ ਲਈ
ਲਿਖੀਆਂ ਹੋਈਆਂ ਹਨ ਜਿਨ੍ਹਾਂ ਉੱਤੇ ਜੁੱਗਾਂ ਦੇ ਅੰਤ
੧੨ ਆਣ ਪਹੁੰਚੇ ਹਨ ੦ ਗੱਲ ਕਾਹਦੀ ਜੋ ਕੋਈ ਆਪਣੇ
ਆਪ ਨੂੰ ਖਲੋਤਾ ਹੋਇਆ ਸਮਝਦਾ ਹੈ ਸੋ ਸੁਚੇਤ ਰਹੇ
੧੩ ਭਈ ਕਿਤੇ ਡਿੱਗ ਨਾ ਪਵੇ ੦ ਤੁਹਾਡੇ ਉੱਤੇ ਇਹੋ ਜਿਹਾ
ਕੋਈ ਪਰਤਾਵਾ ਨਹੀਂ ਪਿਆ ਜੋ ਮਨੁੱਖ ਤੋਂ ਨਹੀਂ
ਝੱਲਿਆ ਜਾਂਦਾ ਪਰੰਤੂ ਪਰਮੇਸ਼ੁਰ ਵਫ਼ਾਦਾਰ ਹੈ ਜੋ
ਤੁਹਾਡੀ ਸ਼ਕਤੀਓਂ ਬਾਹਰ ਤੁਹਾਨੂੰ ਪਰਤਾਵੇ ਵਿੱਚ ਨਹੀਂ
ਪੈਣ ਦੇਵੇਗਾ ਸਗੋਂ ਪਰਤਾਵੇ ਦੇ ਨਾਲ ਹੀ ਬਚ ਜਾਣ
ਦਾ ਉਪਾਓ ਵੀ ਕੱਢ ਦੇਵੇਗਾ ਭਈ ਤੁਸੀਂ ਝੱਲ
ਸੱਕੋ ॥
੧੪ ਇਸ ਕਰਕੇ ਮੇਰੇ ਪਿਆਰਿਓ, ਤੁਸੀਂ ਮੂਰਤੀ ਪੂਜਾ
੧੫ ਤੋਂ ਭੱਜੋ ੦ ਮੈਂ ਤੁਹਾਨੂੰ ਬੁੱਧਵਾਨ ਸਮਝ ਕੇ ਤੁਹਾਡੇ
ਨਾਲ ਬੋਲਦਾ ਹਾਂ। ਜੋ ਮੈਂ ਆਖਦਾ ਹਾਂ ਸੋ ਤੁਸੀਂ
੧੬ ਉਹ ਦੀ ਜਾਚ ਕਰੋ ੦ ਉਹ ਬਰਕਤ ਦਾ ਪਿਆਲਾ
ਜਿਹ ਦੇ ਉੱਤੇ ਅਸੀਂ ਬਰਕਤ ਮੰਗਦੇ ਹਾਂ ਕੀ ਉਹ
ਮਸੀਹ ਦੇ ਲਹੂ ਦੀ ਸਾਂਝ ਨਹੀਂ ? ਉਹ ਰੋਟੀ ਜਿਹ
ਨੂੰ ਅਸੀਂ ਤੋੜਦੇ ਹਾਂ ਕੀ ਉਹ ਮਸੀਹ ਦੇ ਸਰੀਰ ਦੀ
੧੭ ਸਾਂਝ ਨਹੀਂ ? ੦ ਰੋਟੀ ਇੱਕੋ ਹੈ ਇਸ ਲਈ ਅਸੀਂ
ਜੋ ਬਾਹਲੇ ਹਾਂ ਸੋ ਰਲ ਕੇ ਇੱਕ ਸਰੀਰ ਹਾਂ ਕਿਉਂ ਜੋ
੧੮ ਅਸੀਂ ਸੱਭੇ ਇੱਕ ਰੋਟੀ ਵਿੱਚ ਸਾਂਝੀ ਹਾਂ ੦ ਤੁਸੀਂ
ਓਹਨਾਂ ਵੱਲ ਧਿਆਨ ਕਰੋ ਜਿਹੜੇ ਸਰੀਰ ਦੇ ਸਰਬੰਧ

* ਕੂਚ ੩੨ : ੬ ।

ਕਰਕੇ ਇਸਰਾਏਲੀ ਹਨ । ਜੋ ਬਲੀਦਾਨਾਂ ਦੇ ਖਾਣ
ਵਾਲੇ ਹਨ ਕੀ ਓਹ ਜਗਵੇਦੀ ਦੇ ਸਾਂਝੀ ਨਹੀਂ ? ੦
੧੯ ਸੋ ਮੈਂ ਕੀ ਆਖਦਾ ਹਾਂ ? ਭਈ ਮੂਰਤੀ ਦੀ ਭੇਟ
੨੦ ਕੁਝ ਹੈ ? ਅਥਵਾ ਮੂਰਤੀ ਕੁਝ ਹੈ ? ੦ ਮੈਂ ਸਗੋਂ
ਇਹ ਆਖਦਾ ਹਾਂ ਭਈ ਜਿਹੜੀਆਂ ਵਸਤਾਂ ਪਰਾਈਆਂ
ਕੌਮਾਂ ਚੜ੍ਹਾਉਂਦੀਆਂ ਹਨ ਸੋ ਭੂਤਾਂ ਲਈ ਚੜ੍ਹਾਉਂਦੀਆਂ
ਹਨ, ਪਰਮੇਸ਼ੁਰ ਲਈ ਨਹੀਂ, ਅਤੇ ਮੈਂ ਨਹੀਂ ਚਾਹੁੰਦਾ
੨੧ ਜੋ ਤੁਸੀਂ ਭੂਤਾਂ ਦੇ ਸਾਂਝੀ ਬਣੋ ! ੦ ਤੁਸੀਂ ਪ੍ਰਭੁ ਦਾ
ਪਿਆਲਾ, ਨਾਲੇ ਭੂਤਾਂ ਦਾ ਪਿਆਲਾ ਦੋਵੇਂ ਨਹੀਂ ਪੀ
ਸੱਕਦੇ । ਤੁਸੀਂ ਪ੍ਰਭੁ ਦੀ ਮੇਜ਼, ਨਾਲੇ ਭੂਤਾਂ ਦੀ ਮੇਜ਼
੨੨ ਦੋਹਾਂ ਦੇ ਸਾਂਝੀ ਨਹੀਂ ਹੋ ਸੱਕਦੇ ੦ ਅਥਵਾ ਕੀ
ਅਸੀਂ ਪ੍ਰਭੁ ਨੂੰ ਅਣਖ ਦੁਆਉਂਦੇ ਹਾਂ ? ਕੀ ਅਸੀਂ
ਓਸ ਨਾਲੋਂ ਬਲੀ ਹਾਂ ? ॥
੨੩ ਸਾਰੀਆਂ ਵਸਤਾਂ ਉਚਿਤ ਹਨ ਪਰ ਸੱਭੇ ਲਾਭ-
ਦਾਇਕ ਨਹੀਂ । ਸਾਰੀਆਂ ਵਸਤਾਂ ਉਚਿਤ ਹਨ ਪਰ
੨੪ ਸੱਭੇ ਗੁਣਕਾਰ ਨਹੀਂ ੦ ਕੋਈ ਆਪਣੇ ਹੀ ਨਹੀਂ ਸਗੋਂ
੨੫ ਦੂਏ ਦੇ ਭਲੇ ਲਈ ਜਤਨ ਕਰੇ ੦ ਜੋ ਕੁਝ ਕਸਾਈਆਂ
ਦੀ ਹੱਟੀ ਵਿੱਚ ਵਿਕਦਾ ਹੈ ਸੋ ਖਾਓ ਅਤੇ ਅੰਤਹ-
੨੬ ਕਰਨ ਦੇ ਕਾਰਨ ਕੋਈ ਗੱਲ ਨਾ ਪੁੱਛੋ ੦ ਕਿਉਂ ਜੋ
ਪ੍ਰਿਥਵੀ ਅਤੇ ਜੋ ਕੁਝ ਉਸ ਵਿੱਚ ਭਰਿਆ ਹੋਇਆ
੨੭ ਹੈ ਸੋ ਪ੍ਰਭੁ ਦਾ ਹੈ ੦ ਜੇ ਬੇਪਰਤੀਤਿਆਂ ਵਿੱਚੋਂ ਕੋਈ
ਤੁਹਾਨੂੰ ਨਿਉਂਦਾ ਦੇਵੇ ਅਤੇ ਤੁਹਾਡਾ ਮਨ ਜਾਣ ਨੂੰ ਕਰੇ
ਤਾਂ ਜੋ ਕੁਝ ਤੁਹਾਡੇ ਅੱਗੇ ਪਰੋਸਿਆ ਜਾਵੇ ਖਾ ਲਵੋ
ਅਤੇ ਅੰਤਹਕਰਨ ਦੇ ਕਾਰਨ ਕੋਈ ਗੱਲ ਨਾ ਪੁੱਛੋ ੦
੨੮ ਪਰ ਜੇ ਕੋਈ ਤੁਹਾਨੂੰ ਆਖੇ ਭਈ ਇਹ ਭੇਟ ਕਰਕੇ
ਚੜ੍ਹਾਈ ਗਈ ਸੀ ਤਾਂ ਉਸ ਦੱਸਣ ਵਾਲੇ ਦੇ ਕਾਰਨ
੨੯ ਅਤੇ ਅੰਤਹਕਰਨ ਦੇ ਕਾਰਨ ਨਾ ਖਾਓ ੦ ਅੰਤਹ-
ਕਰਨ ਜੋ ਮੈਂ ਕਹਿੰਦਾ ਹਾਂ ਸੋ ਤੇਰਾ ਨਹੀਂ ਸਗੋਂ ਦੂਜੇ
ਦਾ ਇਸ ਲਈ ਜੋ ਮੇਰੀ ਆਜ਼ਾਦੀ ਦੂਜੇ ਦੇ ਅੰਤਹ-
੩੦ ਕਰਨ ਤੋਂ ਕਿਉਂ ਜਾਚੀ ਜਾਂਦੀ ਹੈ ? ੦ ਜੇ ਮੈਂ ਧੰਨਵਾਦ
ਕਰ ਕੇ ਭੋਜਨ ਪਾਉਂਦਾ ਹਾਂ ਤਾਂ ਜਿਹ ਦੇ ਲਈ ਮੈਂ
ਧੰਨਵਾਦ ਕਰਦਾ ਹਾਂ ਉਹ ਦੇ ਕਾਰਨ ਮੇਰੀ ਨਿੰਦਿਆ
੩੧ ਕਿਉਂ ਹੁੰਦੀ ਹੈ ? ੦ ਸੋ ਭਾਵੇਂ ਤੁਸੀਂ ਖਾਂਦੇ ਭਾਵੇਂ
ਪੀਂਦੇ ਭਾਵੇਂ ਕੁਝ ਹੀ ਕਰਦੇ ਹੋ ਸੱਭੋ ਕੁਝ ਪਰਮੇਸ਼ੁਰ
੩੨ ਦੀ ਵਡਿਆਈ ਲਈ ਕਰੋ ੦ ਤੁਸੀਂ ਨਾ ਯਹੂਦੀਆਂ,
ਨਾ ਯੂਨਾਨੀਆਂ, ਨਾ ਪਰਮੇਸ਼ੁਰ ਦੀ ਕਲੀਸਿਯਾ ਦੇ
੩੩ ਲਈ ਠੋਕਰ ਦੇ ਕਾਰਨ ਬਣੋ ੦ ਜਿਵੇਂ ਮੈਂ ਸਭਨਾਂ ਗੱਲਾਂ
ਵਿੱਚ ਸਭਨਾਂ ਨੂੰ ਪਰਸੰਨ ਰੱਖਦਾ ਹਾਂ ਅਤੇ ਆਪਣੇ ਹੀ
ਨਹੀਂ ਸਗੋਂ ਬਾਹਲਿਆਂ ਦੇ ਭਲੇ ਲਈ ਜਤਨ ਕਰਦਾ
ਹਾਂ ਜੋ ਓਹ ਬਚਾਏ ਜਾਣ ਤੁਸੀਂ ਮੇਰੀ ਰੀਸ ਕਰੋ ਜਿਵੇਂ
ਮੈਂ ਵੀ ਮਸੀਹ ਦੀ ਰੀਸ ਕਰਦਾ ਹਾਂ ॥

### ਅਸ਼ਾਇ ਰੱਬਾਨੀ

**੧੧** ਹੁਣ ਮੈਂ ਤੁਹਾਡੀ ਵਡਿਆਈ ਕਰਦਾ ਹਾਂ ਜੋ
੨ ਸਭਨੀਂ ਗੱਲੀਂ ਤੁਸੀਂ ਮੈਨੂੰ ਚੇਤੇ ਰੱਖਦੇ ਹੋ ੦ ਅਤੇ ਜਿਸ
ਪਰਕਾਰ ਮੈਂ ਤੁਹਾਨੂੰ ਰੀਤਾਂ ਸੌਂਪੀਆਂ ਉਸੇ ਪਰਕਾਰ ਤੁਸੀਂ
੩ ਉਨ੍ਹਾਂ ਨੂੰ ਫੜੀ ਰੱਖਦੇ ਹੋ ੦ ਪਰ ਮੈਂ ਚਾਹੁੰਦਾ ਹਾਂ ਜੋ
ਤੁਸੀਂ ਇਹ ਜਾਣ ਲਵੋ ਭਈ ਹਰੇਕ ਪੁਰਖ ਦਾ ਸਿਰ
ਮਸੀਹ ਹੈ ਅਤੇ ਇਸਤ੍ਰੀ ਦਾ ਸਿਰ ਪੁਰਖ ਹੈ ਅਤੇ
੪ ਮਸੀਹ ਦਾ ਸਿਰ ਪਰਮੇਸ਼ੁਰ ਹੈ ੦ ਹਰੇਕ ਪੁਰਖ ਜਿਹੜਾ
ਸਿਰ ਕੱਜਿਆ ਹੋਇਆ ਪ੍ਰਾਰਥਨਾ ਅਥਵਾ ਅਗੰਮ
ਵਾਕ ਕਰਦਾ ਹੈ ਉਹ ਆਪਣੇ ਸਿਰ ਨੂੰ ਬੇਪਤ ਕਰਦਾ
੫ ਹੈ ੦ ਪਰ ਹਰੇਕ ਇਸਤ੍ਰੀ ਜਿਹੜੀ ਅਣਕੱਜੇ ਸਿਰ
ਪ੍ਰਾਰਥਨਾ ਅਥਵਾ ਅਗੰਮ ਵਾਕ ਕਰਦੀ ਹੈ ਉਹ ਆਪਣੇ
ਸਿਰ ਨੂੰ ਬੇਪਤ ਕਰਦੀ ਹੈ ਕਿਉਂ ਜੋ ਇਹ ਇਹੋ ਜਿਹੀ
ਗੱਲ ਹੈ ਭਈ ਮਾਨੋ ਉਹ ਦਾ ਸਿਰ ਮੁੰਨਿਆ ਗਿਆ ੦
੬ ਕਿਉਂਕਿ ਜੇ ਇਸਤ੍ਰੀ ਸਿਰ ਨਾ ਕੱਜੇ ਤਾਂ ਆਪਣੀ ਗੁੱਤ
ਭੀ ਵਢਾਵੇ ਅਤੇ ਜੇ ਇਸਤ੍ਰੀ ਗੁੱਤ ਵੱਢੀ ਹੋਈ ਅਥਵਾ
ਸਿਰ ਮੁੰਨੀਂ ਹੋਈ ਬੇਪਤ ਹੁੰਦੀ ਹੈ ਤਾਂ ਸਿਰ ਕੱਜੇ ੦
੭ ਕਿਉਂ ਜੋ ਪੁਰਖ ਨੂੰ ਆਪਣਾ ਸਿਰ ਕੱਜਿਆ ਰੱਖਣਾ
ਨਹੀਂ ਚਾਹੀਦਾ ਇਸ ਲਈ ਜੋ ਉਹ ਪਰਮੇਸ਼ੁਰ ਦਾ
ਸਰੂਪ ਅਤੇ ਪਰਤਾਪ ਹੈ ਪਰੰਤੂ ਇਸਤ੍ਰੀ ਪੁਰਖ ਦਾ
੮ ਪਰਤਾਪ ਹੈ ੦ ਕਿਉਂ ਜੋ ਪੁਰਖ ਇਸਤ੍ਰੀ ਤੋਂ ਨਹੀਂ
੯ ਹੋਇਆ ਪਰ ਇਸਤ੍ਰੀ ਪੁਰਖ ਤੋਂ ਹੋਈ ੦ ਅਤੇ ਨਾ
ਪੁਰਖ ਇਸਤ੍ਰੀ ਦੇ ਲਈ ਉਤਪਤ ਹੋਇਆ ਪਰ ਇਸਤ੍ਰੀ
੧੦ ਪੁਰਖ ਦੇ ਲਈ ਉਤਪਤ ਹੋਈ ੦ ਇਸ ਕਰਕੇ ਇਸਤ੍ਰੀ
ਨੂੰ ਚਾਹੀਦਾ ਹੈ ਜੋ ਦੂਤਾਂ ਦੇ ਕਾਰਨ ਆਪਣੇ ਸਿਰ
੧੧ ਉੱਤੇ ਇਖ਼ਤਿਆਰ ਦਾ ਨਿਸ਼ਾਨ ਰੱਖੇ ੦ ਤਾਂ ਭੀ ਪ੍ਰਭੁ
ਵਿੱਚ ਨਾ ਇਸਤ੍ਰੀ ਪੁਰਖ ਤੋਂ ਅੱਡ ਹੈ ਅਤੇ ਨਾ ਪੁਰਖ
੧੨ ਇਸਤ੍ਰੀ ਤੋਂ ਅੱਡ ੦ ਕਿਉਂਕਿ ਜਿਸ ਪਰਕਾਰ ਇਸਤ੍ਰੀ
ਪੁਰਖ ਤੋਂ ਹੈ ਉਸੇ ਪਰਕਾਰ ਪੁਰਖ ਇਸਤ੍ਰੀ ਦੇ ਰਾਹੀਂ
੧੩ ਹੈ ਪਰ ਸੱਭੋ ਕੁਝ ਪਰਮੇਸ਼ੁਰ ਤੋਂ ਹੈ ੦ ਤੁਸੀਂ ਆਪੇ

ਨਿਆਉਂ ਕਰੋ, ਭਲਾ, ਇਹ ਫਬਦਾ ਹੈ ਜੋ ਇਸਤ੍ਰੀ ਨੰਗੇ
੧੪ ਸਿਰ ਪਰਮੇਸ਼ੁਰ ਦੇ ਅੱਗੇ ਪ੍ਰਾਰਥਨਾ ਕਰੇ ? ੦ ਕੀ
ਕੁਦਰਤ ਵੀ ਆਪ ਤੁਹਾਨੂੰ ਨਹੀਂ ਸਿਖਾਲਦੀ ਹੈ ਭਈ
ਜੇ ਪੁਰਖ ਸਿਰ ਦੇ ਵਾਲ ਲੰਮੇ ਰੱਖੇ ਤਾਂ ਉਹ ਦੇ ਲਈ
੧੫ ਨਿਰਾਦਰ ਹੈ ? ੦ ਪਰੰਤੂ ਜੇ ਇਸਤ੍ਰੀ ਲੰਮੇ ਵਾਲ ਰੱਖੇ
ਤਾਂ ਉਹ ਦੇ ਲਈ ਸਜਾਉਟ ਹੈ ਕਿਉਂ ਜੋ ਵਾਲ ਉਸ ਨੂੰ
੧੬ ਪੜਦੇ ਦੇ ਥਾਂ ਦਿੱਤੇ ਹੋਏ ਹਨ ੦ ਪਰ ਜੇ ਕੋਈ ਝਾਗੜੂ
ਮਲੂਮ ਹੋਵੇ ਤਾਂ ਨਾ ਸਾਡਾ ਕੋਈ ਇਹੋ ਜਿਹਾ ਦਸਤੂਰ
ਹੈ ਅਤੇ ਨਾ ਪਰਮੇਸ਼ੁਰ ਦੀਆਂ ਕਲੀਸਿਯਾਂ ਦਾ ॥
੧੭ ਪਰੰਤੂ ਮੈਂ ਜੋ ਇਹ ਆਗਿਆ ਤੁਹਾਨੂੰ ਦਿੰਦਾ ਹਾਂ
ਮੈਂ ਤੁਹਾਡੀ ਵਡਿਆਈ ਨਹੀਂ ਕਰਦਾ ਜੋ ਤੁਹਾਡੇ ਇਕੱਠੇ
ਹੋਣ ਤੋਂ ਭਲਿਆਈ ਨਹੀਂ ਸਗੋਂ ਬੁਰਿਆਈ ਹੁੰਦੀ
੧੮ ਹੈ ੦ ਇਸ ਲਈ ਜੋ ਪਹਿਲਾਂ ਤਾਂ ਮੈਂ ਇਹ ਸੁਣਦਾ ਹਾਂ
ਭਈ ਜਿਸ ਵੇਲੇ ਤੁਸੀਂ ਕਲੀਸਿਯਾ ਵਿੱਚ ਇਕੱਠੇ ਹੁੰਦੇ
ਹੋ ਤਾਂ ਤੁਹਾਡੇ ਵਿੱਚ ਫੋਟਕ ਪੈਂਦੇ ਹਨ ਅਤੇ ਮੈਂ ਉਸ ਨੂੰ
੧੯ ਥੋੜਾ ਬਹੁਤ ਸੱਚ ਮੰਨਦਾ ਹਾਂ ੦ ਕਿਉਂ ਜੋ ਅਵੱਸ਼ ਹੈ
ਜੋ ਤੁਹਾਡੇ ਵਿੱਚ ਕੁਪੰਥ ਭੀ ਹੋਣ ਤਾਂ ਕਿ ਜਿਹੜੇ
ਪਰਵਾਨ ਹਨ ਓਹ ਤੁਹਾਡੇ ਵਿੱਚ ਉਜਾਗਰ ਹੋ ਜਾਣ ੦
੨੦ ਸੋ ਜਿਸ ਵੇਲੇ ਤੁਸੀਂ ਇੱਕ ਥਾਂ ਇਕੱਠੇ ਹੁੰਦੇ ਹੋ ਤਾਂ
ਇਹ ਅਸ਼ਾਇ ਰੱਬਾਨੀ ਖਾਣ ਲਈ ਨਹੀਂ ਹੋ ਸੱਕਦਾ ੦
੨੧ ਕਿਉਂ ਜੋ ਖਾਣ ਵੇਲੇ ਹਰੇਕ ਪਹਿਲਾਂ ਆਪੇ ਆਪਣਾ
ਭੋਜਨ ਖਾ ਲੈਂਦਾ ਹੈ ਅਰ ਕੋਈ ਭੁੱਖਾ ਰਹਿੰਦਾ ਅਤੇ
੨੨ ਕੋਈ ਮਤਵਾਲਾ ਹੁੰਦਾ ਹੈ ! ੦ ਭਲਾ, ਖਾਣ ਪੀਣ
ਲਈ ਤੁਹਾਡੇ ਆਪਣੇ ਘਰ ਨਹੀਂ ਹਨ ? ਅਥਵਾ ਤੁਸੀਂ
ਪਰਮੇਸ਼ੁਰ ਦੀ ਕਲੀਸਿਯਾ ਨੂੰ ਤੁੱਛ ਸਮਝਦੇ ਅਤੇ ਜਿਨ੍ਹਾਂ
ਦੇ ਕੋਲ ਨਹੀਂ ਹਨ ਓਹਨਾਂ ਨੂੰ ਲੱਜਿਆਵਾਨ ਕਰਦੇ
ਹੋ ? ਮੈਂ ਤੁਹਾਨੂੰ ਕੀ ਆਖਾਂ ? ਭਲਾ, ਇਸ ਵਿੱਚ
ਤੁਹਾਡੀ ਵਡਿਆਈ ਕਰਾਂ ? ਮੈਂ ਤੁਹਾਡੀ ਵਡਿਆਈ
੨੩ ਨਹੀਂ ਕਰਦਾ ਹਾਂ ੦ ਮੈਂ ਤਾਂ ਇਹ ਗੱਲ ਪ੍ਰਭੁ ਤੋਂ ਪਾਈ
ਸੀ ਜਿਹੜੀ ਤੁਹਾਨੂੰ ਸੌਂਪ ਦਿੱਤੀ ਭਈ ਪ੍ਰਭੁ ਯਿਸੂ ਨੇ
ਜਿਸ ਰਾਤ ਉਹ ਫੜਵਾਇਆ ਗਿਆ ਸੀ ਰੋਟੀ
੨੪ ਲਈ ੦ ਅਤੇ ਸ਼ੁਕਰ ਕਰ ਕੇ ਤੋੜੀ ਅਤੇ ਕਿਹਾ, ਇਹ
ਮੇਰਾ ਸਰੀਰ ਹੈ ਜੋ ਤੁਹਾਡੇ ਲਈ ਹੈ । ਮੇਰੀ ਯਾਦਗੀਰੀ
੨੫ ਲਈ ਇਹ ਕਰਿਆ ਕਰੋ ੦ ਇਸੇ ਤਰਾਂ ਉਸ ਨੇ ਭੋਜਨ
ਖਾਣ ਦੇ ਪਿੱਛੋਂ ਪਿਆਲਾ ਭੀ ਲਿਆ ਅਤੇ ਕਿਹਾ ਜੋ
ਇਹ ਪਿਆਲਾ ਮੇਰੇ ਲਹੂ ਵਿੱਚ ਨਵਾਂ ਨੇਮ ਹੈ । ਜਦ
ਕਦੇ ਤੁਸੀਂ ਇਹ ਨੂੰ ਪੀਵੋ ਤਾਂ ਮੇਰੀ ਯਾਦਗੀਰੀ ਲਈ
੨੬ ਇਹ ਕਰਿਆ ਕਰੋ ੦ ਕਿਉਂਕਿ ਜਦ ਕਦੇ ਤੁਸੀਂ ਇਹ
ਰੋਟੀ ਖਾਓ ਅਤੇ ਪਿਆਲਾ ਪੀਓ ਤਾਂ ਤੁਸੀਂ ਪ੍ਰਭੁ ਦੀ
ਮੌਤ ਦਾ ਪਰਚਾਰ ਕਰਦੇ ਰਹਿੰਦੇ ਹੋ ਜਦ ਤੀਕਰ ਉਹ
੨੭ ਨਾ ਆਵੇ ੦ ਇਸ ਕਰਕੇ ਜੋ ਕੋਈ ਅਜੋਗਤਾ ਨਾਲ
ਇਹ ਰੋਟੀ ਖਾਵੇ ਅਥਵਾ ਪ੍ਰਭੁ ਦਾ ਪਿਆਲਾ ਪੀਵੇ ਸੋ
੨੮ ਪ੍ਰਭੁ ਦੇ ਸਰੀਰ ਅਤੇ ਲਹੂ ਦਾ ਦੋਸ਼ੀ ਹੋਵੇਗਾ ੦ ਪਰ
ਮਨੁੱਖ ਆਪਣੇ ਆਪ ਨੂੰ ਪਰਖੇ ਅਤੇ ਇਉਂ ਇਸ ਰੋਟੀ
੨੯ ਵਿੱਚੋਂ ਖਾਵੇ ਅਤੇ ਪਿਆਲੇ ਵਿੱਚੋਂ ਪੀਵੇ ੦ ਜਿਹੜਾ
ਖਾਂਦਾ ਅਤੇ ਪੀਂਦਾ ਹੈ ਜੇ ਉਹ ਸਰੀਰ ਦੀ ਜਾਚ ਨਾ
ਕਰੇ ਤਾਂ ਆਪਣੇ ਉੱਤੇ ਡੰਨ ਲਾ ਕੇ ਖਾਂਦਾ ਪੀਂਦਾ
੩੦ ਹੈ ੦ ਇਸੇ ਕਾਰਨ ਬਾਹਲੇ ਤੁਹਾਡੇ ਵਿੱਚ ਨਿਤਾਣੇ ਅਤੇ
੩੧ ਰੋਗੀ ਹਨ ਅਤੇ ਕਈਕੁ ਸੁੱਤੇ ਪਏ ਹਨ ੦ ਪਰ ਜੇ
ਅਸੀਂ ਆਪਣੇ ਆਪ ਨੂੰ ਜਾਚਦੇ ਤਾਂ ਜਾਚੇ ਨਾ ਜਾਂਦੇ ੦
੩੨ ਪਰ ਜਾਂ ਜਾਚੇ ਜਾਂਦੇ ਹਾਂ ਤਾਂ ਪ੍ਰਭੁ ਤੋਂ ਤਾੜੇ ਜਾਂਦੇ ਹਾਂ ਤਾਂ
ਜੋ ਅਸੀਂ ਸੰਸਾਰ ਨਾਲ ਦੋਸ਼ੀ ਨਾ ਠਹਿਰਾਏ ਜਾਈਏ ੦
੩੩ ਸੋ ਹੇ ਮੇਰੇ ਭਰਾਵੋ, ਜਾਂ ਤੁਸੀਂ ਖਾਣ ਲਈ ਇਕੱਠੇ ਹੋਵੋ
੩੪ ਤਾਂ ਇੱਕ ਦੂਏ ਦੀ ਉਡੀਕ ਕਰੋ ੦ ਜੇ ਕਿਸੇ ਨੂੰ ਭੁੱਖ
ਲੱਗੇ ਤਾਂ ਆਪਣੇ ਘਰ ਵਿੱਚ ਖਾਵੇ ਭਈ ਤੁਹਾਡੇ
ਇਕੱਠੇ ਹੋਣ ਤੋਂ ਤੁਹਾਨੂੰ ਡੰਨ ਨਾ ਲੱਗੇ ਅਤੇ ਰਹਿੰਦੀਆਂ
ਗੱਲਾਂ ਨੂੰ ਜਦ ਮੈਂ ਆਵਾਂਗਾ ਤਦ ਸੁਧਾਰਾਂਗਾ ॥

### ਆਤਮਕ ਦਾਤਾਂ

੧੨ ਹੇ ਭਰਾਵੋ, ਮੈਂ ਨਹੀਂ ਚਾਹੁੰਦਾ ਜੋ ਤੁਸੀਂ
੨ ਆਤਮਕ ਦਾਨਾਂ ਦੇ ਵਿਖੇ ਅਣਜਾਣ ਰਹੋ ੦ ਤੁਸੀਂ
ਜਾਣਦੇ ਹੋ ਭਈ ਜਦ ਤੁਸੀਂ ਪਰਾਈ ਕੌਮ ਵਾਲੇ ਸਾਓ
ਤਦ ਗੁੰਗੀਆਂ ਮੂਰਤੀਆਂ ਦੀ ਵੱਲ ਜਿਵੇਂ ਤੋਰੇ ਜਾਂਦੇ
੩ ਤਿਵੇਂ ਤੁਰਦੇ ਸਾਓ ੦ ਸੋ ਮੈਂ ਤੁਹਾਨੂੰ ਇਹ ਦੱਸਦਾ ਹਾਂ
ਕਿ ਪਰਮੇਸ਼ੁਰ ਦੇ ਆਤਮਾ ਦੇ ਰਾਹੀਂ ਬੋਲ ਕੇ ਕੋਈ
ਨਹੀਂ ਆਖਦਾ ਹੈ, “ ਯਿਸੂ ਸਰਾਪਤ ਹੈ ”, ਨਾ ਕੋਈ
ਕਹਿ ਸੱਕਦਾ ਹੈ, “ ਯਿਸੂ ਪ੍ਰਭੁ ਹੈ ” ਪਰ ਨਿਰਾ
ਪਵਿੱਤਰ ਆਤਮਾ ਦੇ ਰਾਹੀਂ ॥
੪ ਦਾਤਾਂ ਅਨੇਕ ਪਰਕਾਰ ਦੀਆਂ ਹਨ ਪਰ ਆਤਮਾ
੫ ਇੱਕੋ ਹੈ ੦ ਅਤੇ ਸੇਵਾਂ ਅਨੇਕ ਪਰਕਾਰ ਦੀਆਂ ਹਨ
੬ ਪਰ ਪ੍ਰਭੁ ਇੱਕੋ ਹੈ ੦ ਅਤੇ ਕਾਰਜ ਅਨੇਕ ਪਰਕਾਰ
ਦੇ ਹਨ ਪਰੰਤੂ ਪਰਮੇਸ਼ੁਰ ਇੱਕੋ ਜਿਹੜਾ ਸਭਨਾਂ ਵਿੱਚ

੭ ਸਭ ਅਸਰ ਕਰਦਾ ਹੈ ○ ਪਰ ਆਤਮਾ ਦਾ ਪਰਕਾਸ਼
ਜੋ ਸਭਨਾਂ ਦੇ ਲਾਭ ਲਈ ਹੈ ਇੱਕ ਇੱਕ ਨੂੰ ਦਿੱਤਾ
੮ ਜਾਂਦਾ ਹੈ ○ ਇੱਕ ਨੂੰ ਤਾਂ ਆਤਮਾ ਦੇ ਰਾਹੀਂ ਗਿਆਨ
ਦੀ ਗੱਲ ਪਰਾਪਤ ਹੁੰਦੀ ਹੈ ਅਤੇ ਦੂਜੇ ਨੂੰ ਉਸੇ
੯ ਆਤਮਾ ਦੇ ਅਨੁਸਾਰ ਵਿੱਦਿਆ ਦੀ ਗੱਲ ○ ਅਤੇ
ਹੋਰ ਕਿਸੇ ਨੂੰ ਉਸੇ ਆਤਮਾ ਤੋਂ ਨਿਹਚਾ ਅਤੇ ਹੋਰ ਕਿਸੇ
ਨੂੰ ਉਸੇ ਇੱਕੋ ਆਤਮਾ ਤੋਂ ਨਰੋਇਆਂ ਕਰਨ ਦੀਆਂ
੧੦ ਦਾਤਾਂ ○ ਅਤੇ ਹੋਰ ਕਿਸੇ ਨੂੰ ਕਰਾਮਾਤਾਂ ਵਿਖਾਉਣ ਦੀ
ਸਮਰੱਥਾ ਅਤੇ ਹੋਰ ਕਿਸੇ ਨੂੰ ਅਗੰਮ ਵਾਕ ਅਤੇ ਹੋਰ
ਕਿਸੇ ਨੂੰ ਆਤਮਿਆਂ ਦੀ ਪਛਾਣ ਅਤੇ ਹੋਰ ਨੂੰ ਅਨੇਕ
ਪਰਕਾਰ ਦੀਆਂ ਭਾਸ਼ਾਂ ਅਤੇ ਹੋਰ ਕਿਸੇ ਨੂੰ ਭਾਸ਼ਾਂ ਦਾ
੧੧ ਅਰਥ ਕਰਨਾ ○ ਪਰ ਉਹ ਇੱਕੋ ਆਤਮਾ ਇਹ ਸਭ
ਕੁਝ ਕਰਦਾ ਹੈ ਅਤੇ ਉਹ ਜਿਸ ਤਰਾਂ ਚਾਹੁੰਦਾ ਹੈ ਹਰੇਕ
ਨੂੰ ਇੱਕ ਇੱਕ ਕਰਕੇ ਵੰਡ ਦਿੰਦਾ ਹੈ ॥
੧੨ ਜਿਸ ਤਰਾਂ ਸਰੀਰ ਇੱਕ ਹੈ ਅਤੇ ਉਹ ਦੇ ਅੰਗ
ਬਹੁਤੇ ਹਨ ਅਤੇ ਸਰੀਰ ਦੇ ਸਾਰੇ ਅੰਗ ਭਾਵੇਂ ਬਹੁਤੇ
ਹਨ ਪਰ ਤਾਂ ਵੀ ਰਲ ਕੇ ਇੱਕੋ ਸਰੀਰ ਹੋਇਆ ਸੋ
੧੩ ਇਸੇ ਤਰਾਂ ਮਸੀਹ ਵੀ ਹੈ ○ ਕਿਉਂ ਜੋ ਅਸਾਂ ਸਭਨਾਂ ਨੂੰ,
ਕੀ ਯਹੂਦੀ, ਕੀ ਯੂਨਾਨੀ, ਕੀ ਗੁਲਾਮ, ਕੀ ਅਜ਼ਾਦ,
ਇੱਕ ਸਰੀਰ ਬਣਨ ਲਈ ਇੱਕੋ ਆਤਮਾ ਨਾਲ
ਬਪਤਿਸਮਾ ਦਿੱਤਾ ਗਿਆ ਅਤੇ ਅਸਾਂ ਸਭਨਾਂ ਨੂੰ ਇੱਕ
੧੪ ਆਤਮਾ ਪਿਆਇਆ ਗਿਆ ○ ਸਰੀਰ ਤਾਂ ਇੱਕੋ
੧੫ ਅੰਗ ਨਹੀਂ ਸਗੋਂ ਬਹੁਅੰਗਾ ਹੈ ○ ਜੇ ਪੈਰ ਆਖੇ ਭਈ
ਮੈਂ ਹੱਥ ਜੋ ਨਹੀਂ ਇਸ ਲਈ ਸਰੀਰ ਦਾ ਨਹੀਂ ਹਾਂ,
ਤਾਂ ਭਲਾ, ਉਹ ਇਸ ਕਾਰਨ ਸਰੀਰ ਦਾ ਨਹੀਂ ਹੈ ? ○
੧੬ ਅਤੇ ਜੇ ਕੰਨ ਆਖੇ ਭਈ ਮੈਂ ਅੱਖ ਜੋ ਨਹੀਂ ਇਸ
ਲਈ ਸਰੀਰ ਦਾ ਨਹੀਂ ਹਾਂ, ਤਾਂ ਭਲਾ, ਉਹ ਇਸ ਕਾਰਨ
੧੭ ਸਰੀਰ ਦਾ ਨਹੀਂ ਹੈ ? ○ ਜੇ ਸਾਰਾ ਸਰੀਰ ਅੱਖ ਹੀ
ਹੁੰਦਾ ਤਾਂ ਸੁਣਨਾ ਕਿੱਥੇ ਹੁੰਦਾ ? ਜੇ ਸਾਰਾ ਸੁਣਨਾ ਹੀ
੧੮ ਹੁੰਦਾ ਤਾਂ ਸੁੰਘਣਾ ਕਿੱਥੇ ਹੁੰਦਾ ? ○ ਪਰ ਹੁਣ ਪਰਮੇਸ਼ੁਰ
ਨੇ ਜਿਸ ਪਰਕਾਰ ਉਹ ਨੂੰ ਭਾਉਂਦਾ ਸੀ ਅੰਗਾਂ ਨੂੰ ਇੱਕ
੧੯ ਇੱਕ ਕਰਕੇ ਸਰੀਰ ਵਿੱਚ ਰੱਖਿਆ ਹੈ ○ ਪਰ ਜੇ ਉਹ
ਸੱਭੇ ਇੱਕੋ ਹੀ ਅੰਗ ਹੁੰਦੇ ਤਾਂ ਸਰੀਰ ਕਿੱਥੇ ਹੁੰਦਾ ? ○
੨੦ ਪਰ ਹੁਣ ਤਾਂ ਬਾਹਲੇ ਅੰਗ ਹਨ ਪਰ ਸਰੀਰ ਇੱਕੋ
੨੧ ਹੈ ○ ਅੱਖ ਹੱਥ ਨੂੰ ਨਹੀਂ ਆਖ ਸੱਕਦੀ ਭਈ ਮੈਨੂੰ
ਤੇਰੀ ਕੋਈ ਲੋੜ ਨਹੀਂ, ਨਾ ਸਿਰ ਪੈਰਾਂ ਨੂੰ ਭਈ ਮੈਨੂੰ
੨੨ ਤੁਹਾਡੀ ਕੋਈ ਲੋੜ ਨਹੀਂ ○ ਪਰ ਸਰੀਰ ਦੇ ਜਿਹੜੇ
ਅੰਗ ਹੋਰਨਾਂ ਨਾਲੋਂ ਨਿਰਬਲ ਦਿੱਸਦੇ ਹਨ ਉਹੋ ਅੱਤ
੨੩ ਲੋੜੀਦੇ ਹਨ ○ ਅਤੇ ਸਰੀਰ ਦਿਆਂ ਜਿਨ੍ਹਾਂ ਅੰਗਾਂ ਨੂੰ
ਅਸੀਂ ਹੋਰਨਾਂ ਨਾਲੋਂ ਨਿਰਾਦਰੇ ਸਮਝਦੇ ਹਾਂ ਉਹਨਾਂ
ਦਾ ਬਹੁਤ ਵਧਕੇ ਆਦਰ ਕਰਦੇ ਹਾਂ ਅਤੇ ਸਾਡੇ
ਕੁਸੋਹਣੇ ਅੰਗ ਬਹੁਤ ਵਧਕੇ ਸੋਹਣੇ ਹੋ ਜਾਂਦੇ ਹਨ ○
੨੪ ਪਰ ਸਾਡੇ ਸੋਹਣੇ ਅੰਗਾਂ ਨੂੰ ਕੋਈ ਲੋੜ ਨਹੀਂ ਪਰੰਤੂ
ਜਿਹੜੇ ਅੰਗ ਨੂੰ ਕੁਝ ਘਾਟਾ ਸੀ ਉਹ ਨੂੰ ਪਰਮੇਸ਼ੁਰ ਨੇ
ਹੋਰ ਵੀ ਵਧੀਕ ਆਦਰ ਦੇ ਕੇ ਸਰੀਰ ਨੂੰ ਜੋੜਿਆ ○
੨੫ ਭਈ ਸਰੀਰ ਵਿੱਚ ਫੋਟਕ ਨਾ ਪਵੇ ਸਗੋਂ ਅੰਗ ਇੱਕ
੨੬ ਦੂਜੇ ਦੇ ਲਈ ਇੱਕ ਸਮਾਨ ਚਿੰਤਾ ਕਰਨ ○ ਅਤੇ ਜੇ
ਇੱਕ ਅੰਗ ਨੂੰ ਦੁੱਖ ਲੱਗੇ ਤਾਂ ਸਾਰੇ ਅੰਗ ਉਸ ਦੇ ਨਾਲ
ਦੁੱਖੀ ਹੁੰਦੇ ਹਨ ਅਤੇ ਜੇ ਇੱਕ ਅੰਗ ਦਾ ਆਦਰ ਹੋਵੇ
ਤਾਂ ਸਾਰੇ ਅੰਗ ਉਹ ਦੇ ਨਾਲ ਅਨੰਦ ਹੁੰਦੇ ਹਨ ○
੨੭ ਹੁਣ ਤੁਸੀਂ ਰਲ ਕੇ ਮਸੀਹ ਦੇ ਸਰੀਰ ਹੋ ਅਤੇ ਇੱਕ
੨੮ ਇੱਕ ਕਰਕੇ ਉਹ ਦੇ ਅੰਗ ਹੋ ○ ਅਤੇ ਕਲੀਸਿਯਾ
ਵਿੱਚ ਪਰਮੇਸ਼ੁਰ ਨੇ ਕਈਆਂ ਨੂੰ ਥਾਪਿਆ ਹੋਇਆ ਹੈ,
ਪਹਿਲਾਂ ਰਸੂਲਾਂ ਨੂੰ, ਦੂਜੇ ਨਬੀਆਂ ਨੂੰ, ਤੀਜੇ
ਉਪਦੇਸ਼ਕਾਂ ਨੂੰ, ਫੇਰ ਕਰਾਮਾਤੀਆਂ ਨੂੰ, ਫੇਰ ਨਰੋਇਆਂ
ਕਰਨ ਦੀਆਂ ਦਾਤਾਂ ਵਾਲਿਆਂ ਨੂੰ, ਉਪਕਾਰੀਆਂ ਨੂੰ,
ਹਾਕਮਾਂ ਨੂੰ ਅਤੇ ਅਨੇਕ ਪਰਕਾਰ ਦੀਆਂ ਭਾਸ਼ਾਂ ਬੋਲਣ
੨੯ ਵਾਲਿਆਂ ਨੂੰ ○ ਕੀ ਸਾਰੇ ਰਸੂਲ ਹਨ ? ਕੀ ਸਾਰੇ ਨਬੀ
ਹਨ ? ਕੀ ਸਾਰੇ ਉਪਦੇਸ਼ਕ ਹਨ ? ਕੀ ਸਾਰੇ ਕਰਾਮਾਤੀ
੩੦ ਹਨ ? ○ ਕੀ ਸਭਨਾਂ ਨੂੰ ਨਰੋਇਆਂ ਕਰਨ ਦੀਆਂ
ਦਾਤਾਂ ਮਿਲੀਆਂ ਹਨ ? ਕੀ ਸਾਰੇ ਅਨੇਕ ਪਰਕਾਰ
ਦੀਆਂ ਭਾਸ਼ਾਂ ਬੋਲਦੇ ਹਨ ? ਕੀ ਸਾਰੇ ਅਰਥ ਕਰਦੇ
੩੧ ਹਨ ? ○ ਪਰ ਤੁਸੀਂ ਚੰਗੀਆਂ ਤੋਂ ਚੰਗੀਆਂ ਦਾਤਾਂ ਨੂੰ
ਲੋਚੋ, ਨਾਲੇ ਮੈਂ ਤੁਹਾਨੂੰ ਇੱਕ ਬਹੁਤ ਹੀ ਸਰੇਸ਼ਟ ਮਾਰਗ
ਦੱਸਦਾ ਹਾਂ ॥

## ਪ੍ਰੇਮ ਉੱਤਮ ਹੈ

**੧੩** ਭਾਵੇਂ ਮੈਂ ਮਨੁੱਖਾਂ ਅਤੇ ਸੁਰਗੀ ਦੂਤਾਂ ਦੀਆਂ
ਬੋਲੀਆਂ ਬੋਲਾਂ ਪਰ ਜੇ ਮੇਰੇ ਵਿੱਚ ਪ੍ਰੇਮ ਨਾ ਹੋਵੇ ਤਾਂ
ਠਣ ਠਣ ਕਰਨ ਵਾਲਾ ਪਿੱਤਲ ਅਥਵਾ ਛਣ ਛਣ
੨ ਕਰਨ ਵਾਲੇ ਛੈਣੇ ਬਣਿਆ ਹਾਂ ○ ਅਤੇ ਭਾਵੇਂ ਮੈਨੂੰ
ਅਗੰਮ ਵਾਕ ਬੋਲਣਾ ਆਵੇ ਅਤੇ ਮੈਂ ਸਾਰਾ ਭੇਤ ਅਤੇ

ਸਾਰਾ ਗਿਆਨ ਜਾਣਾਂ ਅਤੇ ਭਾਵੇਂ ਮੈਂ ਪੂਰੀ ਨਿਹਚਾ
ਰੱਖਾਂ ਅਜਿਹੀ ਭਈ ਪਹਾੜਾਂ ਨੂੰ ਹਟਾ ਦਿਆਂ ਪਰ ਪ੍ਰੇਮ
੩ ਨਾ ਰੱਖਾਂ, ਮੈਂ ਕੁਝ ਵੀ ਨਹੀਂ ੦ ਅਤੇ ਭਾਵੇਂ ਮੈਂ
ਆਪਣਾ ਸਾਰਾ ਮਾਲ ਖੁਆਉਣ ਲਈ ਪੁੰਨ ਕਰ ਦਿਆਂ
ਅਤੇ ਭਾਵੇਂ ਮੈਂ ਆਪਣਾ ਸਰੀਰ ਸੜਨ ਲਈ ਦੇ ਦਿਆਂ
੪ ਪਰ ਪ੍ਰੇਮ ਨਾ ਰੱਖਾਂ, ਤਾਂ ਕੁਝ ਲਾਭ ਨਹੀਂ ੦ ਪ੍ਰੇਮ
ਧੀਰਜਵਾਨ ਅਤੇ ਕਿਰਪਾਲੂ ਹੈ । ਪ੍ਰੇਮ ਖੁਣਸ ਨਹੀਂ
ਕਰਦਾ । ਪ੍ਰੇਮ ਫੁੱਲਦਾ ਨਹੀਂ, ਪ੍ਰੇਮ ਫੂੰ ਫੂੰ ਨਹੀਂ
੫ ਕਰਦਾ ੦ ਕੁਚੱਜਿਆਂ ਨਹੀਂ ਕਰਦਾ, ਆਪ ਸੁਆਰਥੀ
੬ ਨਹੀਂ, ਚਿੜ੍ਹਦਾ ਨਹੀਂ, ਬੁਰਾ ਨਹੀਂ ਮੰਨਦਾ ੦ ਉਹ
ਕੁਧਰਮ ਤੋਂ ਅਨੰਦ ਨਹੀਂ ਹੁੰਦਾ ਸਗੋਂ ਸਚਿਆਈ
੭ ਨਾਲ ਅਨੰਦ ਹੁੰਦਾ ਹੈ ੦ ਸਭ ਕੁਝ ਝੱਲ ਲੈਂਦਾ,
ਸਭਨਾਂ ਗੱਲਾਂ ਦੀ ਪਰਤੀਤ ਕਰਦਾ, ਸਭਨਾਂ ਗੱਲਾਂ ਦੀ
੮ ਆਸ ਰੱਖਦਾ, ਸਭ ਕੁਝ ਸਹਿ ਲੈਂਦਾ ੦ ਪ੍ਰੇਮ ਕਦੇ
ਟਲਦਾ ਨਹੀਂ, ਪਰ ਭਾਵੇਂ ਅਗੰਮ ਵਾਕ ਹੋਣ ਓਹ
ਮੁੱਕ ਜਾਣਗੇ, ਭਾਵੇਂ ਬੋਲੀਆਂ ਹੋਣ ਉਹ ਜਾਂਦੀਆਂ
ਰਹਿਣਗੀਆਂ, ਭਾਵੇਂ ਇਲਮ ਹੋਵੇ ਉਹ ਮੁੱਕ
੯ ਜਾਵੇਗਾ ੦ ਅਸੀਂ ਤਾਂ ਕੁਝ ਕੁਝ ਜਾਣਦੇ ਹਾਂ ਅਤੇ
੧੦ ਕੁਝ ਕੁਝ ਅਗੰਮ ਵਾਕ ਬੋਲਦੇ ਹਾਂ ੦ ਪਰ ਜਦ
੧੧ ਸੰਪੂਰਨ ਆਵੇ ਤਦ ਅਧੂਰਾ ਮੁੱਕ ਜਾਵੇਗਾ ੦ ਜਦ ਮੈਂ
ਨਿਆਣਾ ਸਾਂ ਤਦ ਨਿਆਣੇ ਵਾਂਙੁ ਬੋਲਦਾ, ਨਿਆਣੇ
ਵਾਂਙੁ ਸਮਝਦਾ ਅਤੇ ਨਿਆਣੇ ਵਾਂਙੁ ਸੋਚਦਾ ਸਾਂ ।
ਹੁਣ ਮੈਂ ਸਿਆਣਾ ਜੋ ਹੋਇਆ ਤਾਂ ਮੈਂ ਨਿਆਣਪੁਣੇ
੧੨ ਦੀਆਂ ਗੱਲਾਂ ਛੱਡ ਦਿੱਤੀਆਂ ਹਨ ੦ ਇਸ ਵੇਲੇ ਤਾਂ
ਅਸੀਂ ਸ਼ੀਸ਼ੇ ਵਿੱਚ ਧੁੰਦਲਾ ਜਿਹਾ ਵੇਖਦੇ ਹਾਂ ਪਰ ਉਸ
ਵੇਲੇ ਰੋਬਰੂ ਵੇਖਾਂਗੇ । ਇਸ ਵੇਲੇ ਮੈਂ ਕੁਝ ਕੁਝ ਜਾਣਦਾ
ਹਾਂ ਪਰ ਉਸ ਵੇਲੇ ਉਹੋ ਜਿਹਾ ਜਾਣਾਂਗਾ ਜਿਹੋ ਜਿਹਾ
੧੩ ਮੈਂ ਵੀ ਜਾਣਿਆ ਗਿਆ ਹਾਂ ੦ ਹੁਣ ਤਾਂ ਨਿਹਚਾ,
ਆਸ਼ਾ, ਪ੍ਰੇਮ, ਏਹ ਤਿੰਨੇ ਰਹਿੰਦੇ ਹਨ ਪਰ ਏਹਨਾਂ
ਵਿੱਚੋਂ ਉੱਤਮ ਪ੍ਰੇਮ ਹੀ ਹੈ ॥

## ਪਰਾਈਆਂ ਭਾਖਿਆਂ

**੧੪** ਪ੍ਰੇਮ ਦੇ ਮਗਰ ਲੱਗੋ । ਤਾਂ ਵੀ ਆਤਮਕ
ਦਾਨਾਂ ਨੂੰ ਲੋਚੋ ਪਰ ਵਧਕੇ ਇਹ ਜੋ ਤੁਸੀਂ ਅਗੰਮ
੨ ਵਾਕ ਕਰੋ ੦ ਜਿਹੜਾ ਪਰਾਈ ਭਾਖਿਆ ਬੋਲਦਾ ਹੈ
ਉਹ ਮਨੁੱਖਾਂ ਨਾਲ ਨਹੀਂ ਸਗੋਂ ਪਰਮੇਸ਼ੁਰ ਨਾਲ ਬੋਲਦਾ
ਹੈ ਇਸ ਲਈ ਕਿ ਕੋਈ ਨਹੀਂ ਸਮਝਦਾ ਹੈ ਪਰ ਉਹ
੩ ਆਤਮਾ ਵਿੱਚ ਭੇਤ ਦੀਆਂ ਗੱਲਾਂ ਕਰਦਾ ਹੈ ੦ ਪਰ
ਜਿਹੜਾ ਅਗੰਮ ਵਾਕ ਕਰਦਾ ਹੈ ਉਹ ਲਾਭ ਅਤੇ
ਉਪਦੇਸ਼ ਅਤੇ ਤਸੱਲੀ ਦੀਆਂ ਗੱਲਾਂ ਮਨੁੱਖਾਂ ਨਾਲ
੪ ਕਰਦਾ ਹੈ ੦ ਜਿਹੜਾ ਪਰਾਈ ਭਾਖਿਆ ਬੋਲਦਾ ਹੈ
ਉਹ ਆਪ ਹੀ ਲਾਭ ਲੈਂਦਾ ਹੈ ਪਰ ਜਿਹੜਾ ਅਗੰਮ
ਵਾਕ ਕਰਦਾ ਹੈ ਉਹ ਕਲੀਸਿਯਾ ਨੂੰ ਲਾਭ ਦਿੰਦਾ
੫ ਹੈ ੦ ਹੁਣ ਮੈਂ ਚਾਹੁੰਦਾ ਹਾਂ ਜੋ ਤੁਸੀਂ ਸੱਭੇ ਪਰਾਈਆਂ
ਭਾਖਿਆਂ ਬੋਲੋ ਪਰ ਇਸ ਤੋਂ ਵਧੀਕ ਇਹ, ਜੋ ਤੁਸੀਂ
ਅਗੰਮ ਵਾਕ ਕਰੋ । ਜਿਹੜਾ ਪਰਾਈਆਂ ਭਾਖਿਆਂ
ਬੋਲਣ ਵਾਲਾ ਹੈ ਜੇਕਰ ਉਹ ਅਰਥ ਨਾ ਕਰੇ ਜਿਸ
ਤੋਂ ਕਲੀਸਿਯਾ ਲਾਭ ਉਠਾਵੇ ਤਾਂ ਅਗੰਮ ਵਾਕ ਕਰਨ
੬ ਵਾਲਾ ਉਸ ਨਾਲੋਂ ਉੱਤਮ ਹੈ ੦ ਪਰ ਹੁਣ ਭਰਾਵੋ, ਜੇ
ਮੈਂ ਪਰਾਈਆਂ ਭਾਖਿਆਂ ਬੋਲਦਾ ਹੋਇਆ ਤੁਹਾਡੇ ਕੋਲ
ਆਵਾਂ ਅਤੇ ਪਰਕਾਸ਼ ਯਾ ਗਿਆਨ ਯਾ ਅਗੰਮ ਵਾਕ
ਯਾ ਸਿੱਖਿਆ ਦੀ ਗੱਲ ਤੁਹਾਡੇ ਨਾਲ ਨਾ ਕਰਾਂ ਤਾਂ
੭ ਮੈਥੋਂ ਤੁਹਾਨੂੰ ਕੀ ਲਾਭ ਹੋਵੇਗਾ ? ੦ ਬੇ ਜਾਨ ਵਸਤਾਂ
ਭੀ ਜਿਹੜੀਆਂ ਅਵਾਜ਼ ਦਿੰਦੀਆਂ ਹਨ ਭਾਵੇਂ ਵੰਝਲੀ
ਭਾਵੇਂ ਰਬਾਬ ਜੇ ਓਹਨਾਂ ਦੀਆਂ ਸੁਰਾਂ ਵਿੱਚ ਭੇਦ ਨਾ
ਹੋਵੇ ਤਾਂ ਕੀ ਪਤਾ ਲੱਗੇ ਜੋ ਕੀ ਫੂਕਿਆ ਅਥਵਾ
੮ ਵਜਾਇਆ ਜਾਂਦਾ ਹੈ ? ੦ ਜੇ ਤੁਰ੍ਹੀ ਬੇ ਠਿਕਾਣੇ
ਅਵਾਜ਼ ਦੇਵੇ ਤਾਂ ਕੌਣ ਲੜਾਈ ਲਈ ਲੱਕ ਬੰਨ੍ਹੇਗਾ ? ੦
੯ ਇਸੇ ਤਰਾਂ ਤੁਸੀਂ ਵੀ ਜੇ ਸਿੱਧੀ ਗੱਲ ਆਪਣੀ ਜ਼ਬਾਨੋਂ
ਨਾ ਬੋਲੋ ਤਾਂ ਕੀ ਪਤਾ ਲੱਗੇ ਜੋ ਕੀ ਬੋਲਿਆ ਜਾਂਦਾ
ਹੈ ? ਤੁਸੀਂ ਪੌਣ ਨਾਲ ਗੱਲਾਂ ਕਰਨ ਵਾਲੇ ਹੋਵੋਗੇ ੦
੧੦ ਕੀ ਜਾਣੀਏ ਜੋ ਸੰਸਾਰ ਵਿੱਚ ਕਿੰਨੇ ਪਰਕਾਰ ਦੀਆਂ
ਬੋਲੀਆਂ ਹਨ ਅਤੇ ਕੋਈ ਵਿਅਰਥ ਨਹੀਂ ਹੈ ੦
੧੧ ਉਪਰੰਤ ਜੇ ਉਹ ਬੋਲੀ ਮੇਰੀ ਸਮਝ ਵਿੱਚ ਨਾ ਆਉਂਦੀ
ਹੋਵੇ ਤਾਂ ਮੈਂ ਬੋਲਣ ਵਾਲੇ ਦੇ ਭਾਣੇ ਓਭੜ ਬਣਾਂਗਾ
੧੨ ਅਤੇ ਬੋਲਣ ਵਾਲਾ ਮੇਰੇ ਭਾਣੇ ਓਭੜ ਬਣੇਗਾ ੦ ਇਸੇ
ਤਰਾਂ ਤੁਸੀਂ ਵੀ ਜਾਂ ਆਤਮਕ ਦਾਨਾਂ ਨੂੰ ਲੋਚਦੇ ਹੋ ਤਾਂ
ਜਤਨ ਕਰੋ ਜੋ ਕਲੀਸਿਯਾ ਦੇ ਲਾਭ ਲਈ ਤੁਹਾਨੂੰ
੧੩ ਵਾਧਾ ਹੋਵੇ ੦ ਇਸ ਕਰਕੇ ਜਿਹੜਾ ਪਰਾਈ ਭਾਖਿਆ
ਬੋਲਦਾ ਹੈ ਉਹ ਪ੍ਰਾਰਥਨਾ ਕਰੇ ਭਈ ਅਰਥ ਵੀ ਕਰ
੧੪ ਸੱਕੇ ੦ ਜੇ ਮੈਂ ਪਰਾਈ ਭਾਖਿਆ ਵਿੱਚ ਪ੍ਰਾਰਥਨਾ ਕਰਾਂ
ਤਾਂ ਮੇਰਾ ਆਤਮਾ ਪ੍ਰਾਰਥਨਾ ਕਰਦਾ ਹੈ ਪਰ ਮੇਰੀ ਸਮਝ

੧੫ ਨਿਸਫਲ ਹੈ ੦ ਫੇਰ ਗੱਲ ਕੀ ਹੈ ? ਮੈਂ ਤਾਂ ਆਤਮਾ
ਨਾਲ ਪ੍ਰਾਰਥਨਾ ਕਰਾਂਗਾ ਅਤੇ ਸਮਝ ਨਾਲ ਵੀ
ਪ੍ਰਾਰਥਨਾ ਕਰਾਂਗਾ । ਮੈਂ ਆਤਮਾ ਨਾਲ ਗਾਵਾਂਗਾ ਅਤੇ
੧੬ ਸਮਝ ਨਾਲ ਵੀ ਗਾਵਾਂਗਾ ੦ ਨਹੀਂ ਤਾਂ ਜੇ ਤੂੰ ਆਤਮਾ
ਹੀ ਨਾਲ ਉਸਤਤ ਕਰੇਂ ਤਾਂ ਜਿਹੜਾ ਅਣਪੜ੍ਹ ਦੇ ਥਾਂ
ਬੈਠਾ ਹੋਇਆ ਹੈ ਜਦੋਂ ਉਹ ਨਹੀਂ ਜਾਣਦਾ ਜੋ ਤੂੰ ਕੀ
ਆਖਦਾ ਹੈਂ ਉਹ ਤੇਰੇ ਧੰਨਵਾਦ ਕਰਨ ਉੱਤੇ ਆਮੀਨ
੧੭ ਕਿਵੇਂ ਆਖੇ ? ੦ ਤੂੰ ਤਾਂ ਧੰਨਵਾਦ ਚੰਗੀ ਤਰਾਂ ਨਾਲ
ਕਰਦਾ ਹੈਂ ਪਰ ਦੂਏ ਨੂੰ ਕੁਝ ਲਾਭ ਨਹੀਂ ਹੁੰਦਾ ੦
੧੮ ਮੈਂ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ ਜੋ ਮੈਂ ਤੁਸਾਂ
ਸਭਨਾਂ ਨਾਲੋਂ ਵਧੀਕ ਪਰਾਈਆਂ ਭਾਖਿਆਂ ਬੋਲਦਾ
੧੯ ਹਾਂ ੦ ਤਾਂ ਵੀ ਕਲੀਸਿਯਾ ਵਿੱਚ ਪੰਜ ਗੱਲਾਂ ਆਪਣੀ
ਸਮਝ ਨਾਲ ਬੋਲਣੀਆਂ ਭਈ ਹੋਰਨਾਂ ਨੂੰ ਵੀ ਸਿਖਾਲਾਂ
ਇਹ ਮੈਨੂੰ ਇਸ ਨਾਲੋਂ ਬਹੁਤ ਪਸੰਦ ਆਉਂਦਾ ਹੈ ਜੋ
ਦਸ ਹਜ਼ਾਰ ਗੱਲਾਂ ਪਰਾਈ ਭਾਖਿਆ ਵਿੱਚ ਬੋਲਾਂ ॥
੨੦ ਹੇ ਭਰਾਵੋ, ਤੁਸੀਂ ਬੁੱਧ ਵਿੱਚ ਬਾਲਕ ਨਾ ਬਣੋ ਤਾਂ
ਵੀ ਬੁਰਿਆਈ ਵਿੱਚ ਨਿਆਣੇ ਬਣੇ ਰਹੋ ਪਰ ਬੁੱਧ
੨੧ ਵਿੱਚ ਸਿਆਣੇ ਹੋਵੋ ੦ ਸ਼ਰਾ ਵਿੱਚ ਲਿਖਿਆ ਹੋਇਆ
ਹੈ* ਜੋ ਪ੍ਰਭੁ ਆਖਦਾ ਹੈ ਭਈ ਮੈਂ ਪਰਾਈਆਂ ਭਾਖਿਆਂ
ਦੇ ਬੋਲਣ ਵਾਲਿਆਂ ਅਤੇ ਓਪਰਿਆਂ ਦਿਆਂ ਬੁੱਲ੍ਹਾਂ
ਦੇ ਰਾਹੀਂ ਇਨ੍ਹਾਂ ਲੋਕਾਂ ਨਾਲ ਬੋਲਾਂਗਾ ਅਤੇ ਇਉਂ ਭੀ
੨੨ ਉਹ ਮੇਰੀ ਨਾ ਸੁਣਨਗੇ ੦ ਸੋ ਪਰਾਈਆਂ ਭਾਖਿਆਂ
ਨਿਹਚਾਵਾਨਾਂ ਲਈ ਨਹੀਂ ਸਗੋਂ ਨਿਹਚਾਹੀਨਾਂ ਲਈ
ਇੱਕ ਨਿਸ਼ਾਨੀ ਦੇ ਲਈ ਹਨ ਪਰ ਅਗੰਮ ਵਾਕ
ਨਿਹਚਾਹੀਨਾਂ ਲਈ ਨਹੀਂ ਸਗੋਂ ਨਿਹਚਾਵਾਨਾਂ ਲਈ
੨੩ ਹੈ ੦ ਉਪਰੰਤ ਜੇ ਸਾਰੀ ਕਲੀਸਿਯਾ ਇੱਕ ਥਾਂ ਇਕੱਠੀ
ਹੋਵੇ ਅਰ ਸੱਭੇ ਅੱਡੋ ਅੱਡੀ ਭਾਖਿਆ ਬੋਲਣ ਅਤੇ
ਨਾ ਵਾਕਫ਼ ਅਥਵਾ ਨਿਹਚਾਹੀਣ ਲੋਕ ਅੰਦਰ ਆਉਣ
ਤਾਂ ਭਲਾ, ਓਹ ਨਹੀਂ ਆਖਣਗੇ, ਭਲਾ, ਤੁਸੀਂ ਪਾਗਲ
੨੪ ਹੋ ? ੦ ਪਰ ਜੇ ਸੱਭੇ ਅਗੰਮ ਵਾਕ ਬੋਲਣ ਅਤੇ ਕੋਈ
ਨਿਹਚਾਹੀਣ ਅਥਵਾ ਨਾ ਵਾਕਫ਼ ਅੰਦਰ ਆਵੇ ਤਾਂ
ਸਭਨਾਂ ਤੋਂ ਕਾਇਲ ਕੀਤਾ ਜਾਵੇਗਾ, ਸਭਨਾਂ ਤੋਂ
੨੫ ਜਾਚਿਆ ਜਾਵੇਗਾ ੦ ਉਹ ਦੇ ਮਨ ਦੀਆਂ ਗੁਪਤ
ਗੱਲਾਂ ਪਰਗਟ ਹੋਣਗੀਆਂ ਅਤੇ ਇਉਂ ਮੂੰਧੇ ਪੈ ਕੇ
ਉਹ ਪਰਮੇਸ਼ੁਰ ਨੂੰ ਮੱਥਾ ਟੇਕੇਗਾ ਅਤੇ ਆਖੇਗਾ ਭਈ
ਸੱਚੀ ਮੁੱਚੀ ਪਰਮੇਸ਼ੁਰ ਏਹਨਾਂ ਦੇ ਵਿੱਚ ਹੈ ! ॥
੨੬ ਸੋ ਭਰਾਵੋ, ਗੱਲ ਕੀ ਹੈ ? ਜਾਂ ਤੁਸੀਂ ਇਕੱਠੇ ਹੁੰਦੇ ਹੋ
ਤਾਂ ਕਿਸੇ ਦੇ ਕੋਲ ਭਜਨ, ਕਿਸੇ ਦੇ ਕੋਲ ਸਿੱਖਿਆ,
ਕਿਸੇ ਦੇ ਕੋਲ ਅਗੰਮ ਗਿਆਨ, ਕਿਸੇ ਦੇ ਕੋਲ ਪਰਾਈ
ਭਾਖਿਆ, ਕਿਸੇ ਦੇ ਕੋਲ ਅਰਥ ਹੈ । ਸੱਭੋ ਕੁਝ
੨੭ ਲਾਭ ਦੇ ਲਈ ਹੋਣਾ ਚਾਹੀਦਾ ਹੈ ੦ ਜੇ ਕੋਈ ਪਰਾਈ
ਭਾਖਿਆ ਬੋਲੇ ਤਾਂ ਦੋ ਦੋ ਅਥਵਾ ਵੱਧ ਤੋਂ ਵੱਧ ਤਿੰਨ
ਤਿੰਨ ਕਰਕੇ ਬੋਲਣ ਸੋ ਭੀ ਵਾਰੋ ਵਾਰੀ ਅਤੇ ਇੱਕ
੨੮ ਜਣਾ ਅਰਥ ਕਰੇ ੦ ਪਰ ਜੇ ਕੋਈ ਅਰਥ ਕਰਨ
ਵਾਲਾ ਨਾ ਹੋਵੇ ਤਾਂ ਉਹ ਕਲੀਸਿਯਾ ਵਿੱਚ ਚੁੱਪ ਕਰ
ਰਹੇ ਅਤੇ ਆਪਣੇ ਨਾਲ ਅਤੇ ਪਰਮੇਸ਼ੁਰ ਨਾਲ ਬੋਲੇ ੦
੨੯ ਅਤੇ ਨਬੀਆਂ ਵਿੱਚੋਂ ਦੋ ਅਥਵਾ ਤਿੰਨ ਬੋਲਣ ਅਤੇ
੩੦ ਬਾਕੀ ਦੇ ਪਰਖਣ ੦ ਪਰ ਜੇ ਦੂਏ ਉੱਤੇ ਜੋ ਕੋਲ ਬੈਠਾ
ਹੋਇਆ ਹੈ ਕਿਸੇ ਗੱਲ ਦਾ ਪਰਕਾਸ਼ ਹੋਇਆ ਹੋਵੇ
੩੧ ਤਾਂ ਪਹਿਲਾ ਚੁੱਪ ਹੋ ਰਹੇ ੦ ਕਿਉਂ ਜੋ ਤੁਸੀਂ ਸਾਰੇ
ਇੱਕ ਇੱਕ ਕਰਕੇ ਅਗੰਮ ਵਾਕ ਕਰ ਸੱਕਦੇ ਹੋ ਭਈ
੩੨ ਸਾਰੇ ਸਿੱਖਣ ਅਤੇ ਸਾਰੇ ਦਿਲਾਸਾ ਪਾਉਣ ੦ ਅਤੇ
ਨਬੀਆਂ ਦੇ ਆਤਮੇ ਨਬੀਆਂ ਦੇ ਵੱਸ ਵਿੱਚ ਹਨ ੦
੩੩ ਕਿਉਂ ਜੋ ਪਰਮੇਸ਼ੁਰ ਘਮਸਾਣ ਦਾ ਨਹੀਂ ਸਗੋਂ ਸ਼ਾਂਤੀ
ਦਾ ਹੈ ॥
ਜਿਵੇਂ ਸੰਤਾਂ ਦੀਆਂ ਸਾਰੀਆਂ ਕਲੀਸਿਯਾਂ ਵਿੱਚ
੩੪ ਹੈ ੦ ਮੰਡਲੀਆਂ ਵਿੱਚ ਤੀਵੀਆਂ ਚੁੱਪ ਹੋ ਰਹਿਣ ਕਿਉਂ
ਜੋ ਉਨ੍ਹਾਂ ਨੂੰ ਬੋਲਣ ਦੀ ਆਗਿਆ ਨਹੀਂ ਹੈ ਸਗੋਂ ਓਹ
੩੫ ਅਧੀਨ ਹੋ ਰਹਿਣ ਜਿਵੇਂ ਸ਼ਰਾ ਵੀ ਕਹਿੰਦੀ ਹੈ ੦ ਅਤੇ
ਜੇ ਕੁਝ ਸਿੱਖਣਾ ਚਾਹੁੰਦੀਆਂ ਹਨ ਤਾਂ ਘਰ ਵਿੱਚ
ਆਪੋ ਆਪਣੇ ਪਤੀਆਂ ਕੋਲੋਂ ਪੁੱਛਣ ਕਿਉਂ ਜੋ ਤੀਵੀਂ
ਦੇ ਲਈ ਮੰਡਲੀ ਵਿੱਚ ਬੋਲਣਾ ਲਾਜ ਦੀ ਗੱਲ ਹੈ ੦
੩੬ ਭਲਾ, ਪਰਮੇਸ਼ੁਰ ਦਾ ਬਚਨ ਤੁਸਾਂ ਹੀ ਤੋਂ ਨਿੱਕਲਿਆ
ਅਥਵਾ ਨਿਰਾ ਤੁਹਾਡੇ ਹੀ ਤੀਕ ਪਹੁੰਚਿਆ ? ॥
੩੭ ਜੇ ਕੋਈ ਆਪਣੇ ਆਪ ਨੂੰ ਨਬੀ ਯਾ ਆਤਮਕ
ਸਮਝੇ ਤਾਂ ਜਿਹੜੀਆਂ ਗੱਲਾਂ ਮੈਂ ਤੁਹਾਨੂੰ ਲਿਖਦਾ ਹਾਂ
ਉਹ ਓਹਨਾਂ ਨੂੰ ਜਾਣ ਲਵੇ ਭਈ ਓਹ ਪ੍ਰਭੁ ਦੇ ਹੁਕਮ
੩੮ ਹਨ ੦ ਪਰ ਜੇ ਕੋਈ ਨਾ ਜਾਣੇ ਤਾਂ ਨਾ ਜਾਣੇ ॥
੩੯ ਗੱਲ ਕਾਹਦੀ, ਮੇਰੇ ਭਰਾਵੋ, ਅਗੰਮ ਵਾਕ ਕਰਨ
ਨੂੰ ਲੋਚੋ ਅਤੇ ਪਰਾਈਆਂ ਭਾਖਿਆਂ ਬੋਲਣ ਤੋਂ

* ਯਸ. ੨੮ : ੧੧ ।

੪੦ ਨਾ ਵਰਜੋ ੦ ਪਰ ਸਾਰੀਆਂ ਗੱਲਾਂ ਫਬ ਸਿਰ ਅਤੇ
ਜੁਗਤੀ ਨਾਲ ਹੋਣ ॥

### ਕਿਆਮਤ

੧੫ ਹੁਣ ਹੇ ਭਰਾਵੋ, ਮੈਂ ਤੁਹਾਨੂੰ ਉਹ ਖੁਸ਼ ਖਬਰੀ
ਚਿਤਾਰਦਾ ਹਾਂ ਜਿਹੜੀ ਮੈਂ ਤੁਹਾਨੂੰ ਸੁਣਾਈ ਸੀ ਜਿਹ
ਨੂੰ ਤੁਸਾਂ ਕਬੂਲ ਵੀ ਕੀਤਾ ਅਰ ਜਿਹ ਦੇ ਉੱਤੇ ਤੁਸੀਂ
੨ ਖਲੋਤੇ ਵੀ ਹੋ ੦ ਅਤੇ ਜਿਹ ਦੇ ਰਾਹੀਂ ਤੁਸੀਂ ਬਚ ਵੀ
ਜਾਂਦੇ ਹੋ, ਜੇ ਤੁਸੀਂ ਉਸ ਇੰਜੀਲੀ ਬਚਨ ਨੂੰ ਜਿਹੜਾ
ਮੈਂ ਤੁਹਾਨੂੰ ਸੁਣਾਇਆ ਸੀ ਫੜੀ ਰੱਖੋ, ਨਹੀਂ ਤਾਂ
੩ ਤੁਹਾਡਾ ਪਤੀਜਣਾ ਐਵੇਂ ਗਿਆ ੦ ਕਿਉਂ ਜੋ ਮੈਂ ਮੁੱਖ
ਗੱਲਾਂ ਵਿੱਚੋਂ ਉਹ ਗੱਲ ਤੁਹਾਨੂੰ ਸੌਂਪ ਦਿੱਤੀ ਜਿਹੜੀ
ਮੈਨੂੰ ਪਰਾਪਤ ਵੀ ਹੋਈ ਜੋ ਮਸੀਹ ਪੁਸਤਕਾਂ ਦੇ ਅਨੁਸਾਰ
੪ ਸਾਡਿਆਂ ਪਾਪਾਂ ਦੇ ਕਾਰਨ ਮੋਇਆ ੦ ਅਤੇ ਇਹ
ਕਿ ਦੱਬਿਆ ਗਿਆ ਅਤੇ ਇਹ ਕਿ ਪੁਸਤਕਾਂ ਦੇ
੫ ਅਨੁਸਾਰ ਤੀਜੇ ਦਿਹਾੜੇ ਜੀ ਉੱਠਿਆ ੦ ਅਤੇ ਇਹ
ਜੋ ਕੇਫ਼ਾਸ ਨੂੰ ਅਤੇ ਫੇਰ ਉਨ੍ਹਾਂ ਬਾਰਾਂ ਨੂੰ ਦਰਸ਼ਣ
੬ ਦਿੱਤਾ ੦ ਅਤੇ ਮਗਰੋਂ ਕੁਝ ਉੱਪਰ ਪੰਜ ਸੌ ਭਾਈਆਂ
ਨੂੰ ਇੱਕੋ ਵਾਰੀ ਦਰਸ਼ਣ ਦਿੱਤਾ ਅਤੇ ਓਹਨਾਂ ਵਿੱਚੋਂ
ਬਹੁਤੇ ਅਜੇ ਜੀਉਂਦੇ ਹਨ ਪਰ ਕਈ ਸੌਂ ਗਏ ੦
੭ ਪਿੱਛੋਂ ਯਾਕੂਬ ਨੂੰ ਦਰਸ਼ਣ ਦਿੱਤਾ ਅਤੇ ਫੇਰ
੮ ਸਭਨਾਂ ਰਸੂਲਾਂ ਨੂੰ ੦ ਅਤੇ ਸਭ ਦੇ ਪਿੱਛੋਂ ਮੈਨੂੰ ਵੀ
੯ ਦਰਸ਼ਣ ਦਿੱਤਾ ਜਿਵੇਂ ਇੱਕ ਅਧੂਰੇ ਜੰਮ ਨੂੰ ੦ ਮੈਂ ਤਾਂ
ਸਭਨਾਂ ਰਸੂਲਾਂ ਨਾਲੋਂ ਛੋਟਾ ਹਾਂ ਅਤੇ ਰਸੂਲ ਸਦਾਉਣ
ਦੇ ਜੋਗ ਨਹੀਂ ਇਸ ਲਈ ਜੋ ਮੈਂ ਪਰਮੇਸ਼ੁਰ ਦੀ
੧੦ ਕਲੀਸਿਯਾ ਨੂੰ ਸਤਾਇਆ ਸੀ ੦ ਪਰ ਮੈਂ ਜੋ ਕੁਝ ਹਾਂ
ਪਰਮੇਸ਼ੁਰ ਦੀ ਕਿਰਪਾ ਹੀ ਨਾਲ ਹਾਂ ਅਤੇ ਉਹ ਦੀ
ਕਿਰਪਾ ਜੋ ਮੇਰੇ ਉੱਤੇ ਹੋਈ ਸੋ ਅਕਾਰਥ ਨਾ ਹੋਈ
ਪਰ ਮੈਂ ਉਨ੍ਹਾਂ ਸਭਨਾਂ ਨਾਲੋਂ ਵਧੀਕ ਮਿਹਨਤ ਕੀਤੀ
ਪਰੰਤੂ ਮੈਂ ਤਾਂ ਨਹੀਂ ਸਗੋਂ ਪਰਮੇਸ਼ੁਰ ਦੀ ਕਿਰਪਾ ਨੇ
੧੧ ਜੋ ਮੇਰੇ ਨਾਲ ਸੀ ੦ ਉਪਰੰਤ ਭਾਵੇਂ ਓਹ ਭਾਵੇਂ ਅਸੀਂ
ਇਉਂ ਪਰਚਾਰ ਕਰਦੇ ਹਾਂ ਅਤੇ ਇਉਂ ਤੁਸਾਂ ਨਿਹਚਾ
ਕੀਤੀ ॥

੧੨ ਹੁਣ ਜੇ ਮਸੀਹ ਦਾ ਇਹ ਪਰਚਾਰ ਕਰੀਦਾ ਹੈ
ਭਈ ਉਹ ਮੁਰਦਿਆਂ ਵਿੱਚੋਂ ਜੀ ਉੱਠਿਆ ਹੈ ਤਾਂ ਕਈ
ਤੁਹਾਡੇ ਵਿੱਚੋਂ ਕਿਵੇਂ ਆਖਦੇ ਹਨ ਭਈ ਮੁਰਦਿਆਂ
੧੩ ਦਾ ਜੀ ਉੱਠਣਾ ਹੈ ਹੀ ਨਹੀਂ ੦ ਪਰ ਜੇ ਮੁਰਦਿਆਂ
ਦਾ ਜੀ ਉੱਠਣਾ ਨਹੀਂ ਹੈ ਤਾਂ ਮਸੀਹ ਵੀ ਨਹੀਂ ਜੀ
੧੪ ਉੱਠਿਆ ੦ ਅਤੇ ਜੇ ਮਸੀਹ ਨਹੀਂ ਜੀ ਉੱਠਿਆ ਤਾਂ
ਸਾਡਾ ਪਰਚਾਰ ਥੋਥਾ ਹੈ ਅਤੇ ਤੁਹਾਡੀ ਨਿਹਚਾ ਥੋਥੀ
੧੫ ਹੈ ੦ ਨਾਲੇ ਅਸੀਂ ਪਰਮੇਸ਼ੁਰ ਦੇ ਝੂਠੇ ਗਵਾਹ ਭੀ
ਠਹਿਰੇ ਕਿਉਂ ਜੋ ਅਸਾਂ ਪਰਮੇਸ਼ੁਰ ਦੀ ਸਾਖੀ ਦਿੱਤੀ ਜੋ
ਉਹ ਨੇ ਮਸੀਹ ਨੂੰ ਜੁਆਲਿਆ ਜਿਹ ਨੂੰ ਉਸ ਨੇ
ਨਹੀਂ ਜੁਆਲਿਆ ਜੇਕਰ ਮੁਰਦੇ ਨਹੀਂ ਜੀ ਉੱਠਦੇ ੦
੧੬ ਕਿਉਂਕਿ ਜੇ ਮੁਰਦੇ ਨਹੀਂ ਜੀ ਉੱਠਦੇ ਤਾਂ ਮਸੀਹ ਭੀ
੧੭ ਨਹੀਂ ਜੀ ਉੱਠਿਆ ਹੈ ੦ ਅਤੇ ਜੇ ਮਸੀਹ ਨਹੀਂ ਜੀ
ਉੱਠਿਆ ਹੈ ਤਾਂ ਤੁਹਾਡੀ ਨਿਹਚਾ ਅਕਾਰਥ ਹੈ।
੧੮ ਤੁਸੀਂ ਅਜੇ ਆਪਣੇ ਪਾਪਾਂ ਵਿੱਚ ਹੋ ੦ ਤਦ ਜਿਹੜੇ
ਮਸੀਹ ਵਿੱਚ ਹੋ ਕੇ ਸੌਂ ਗਏ ਹਨ ਓਹ ਵੀ ਨਾਸ
੧੯ ਹੋਏ ੦ ਜੇ ਨਿਰੇ ਇਸੇ ਜੀਵਨ ਵਿੱਚ ਅਸਾਂ ਮਸੀਹ
ਉੱਤੇ ਆਸ ਰੱਖੀ ਹੋਈ ਹੈ ਤਾਂ ਅਸੀਂ ਸਭਨਾਂ ਮਨੁੱਖਾਂ
ਨਾਲੋਂ ਤਰਸ ਜੋਗ ਹਾਂ ॥

੨੦ ਪਰ ਹੁਣ ਮਸੀਹ ਤਾਂ ਮੁਰਦਿਆਂ ਵਿੱਚੋਂ ਜੀ
ਉੱਠਿਆ ਹੈ, ਸੁੱਤਿਆਂ ਹੋਇਆਂ ਦਾ ਪਹਿਲਾ ਫਲ
੨੧ ਹੈ ! ੦ ਜਾਂ ਮਨੁੱਖ ਦੇ ਰਾਹੀਂ ਮੌਤ ਹੋਈ ਤਾਂ ਮਨੁੱਖ ਹੀ
੨੨ ਦੇ ਰਾਹੀਂ ਮੁਰਦਿਆਂ ਦੀ ਕਿਆਮਤ ਵੀ ਹੋਈ ੦ ਜਿਸ
ਤਰਾਂ ਆਦਮ ਵਿੱਚ ਸੱਭੇ ਮਰਦੇ ਹਨ ਉਸੇ ਤਰਾਂ ਮਸੀਹ
੨੩ ਵਿੱਚ ਸੱਭੇ ਜੁਆਲੇ ਜਾਣਗੇ ੦ ਪਰ ਹਰੇਕ ਆਪੋ
ਆਪਣੀ ਵਾਰੀ ਸਿਰ। ਪਹਿਲਾ ਫਲ ਮਸੀਹ, ਫੇਰ
ਜਿਹੜੇ ਮਸੀਹ ਦੇ ਹਨ ਉਹ ਦੇ ਆਉਣ ਦੇ ਵੇਲੇ ੦
੨੪ ਉਹ ਦੇ ਮਗਰੋਂ ਅੰਤ ਹੈ। ਤਦ ਉਹ ਰਾਜ ਨੂੰ
ਪਰਮੇਸ਼ੁਰ ਅਤੇ ਪਿਤਾ ਦੇ ਹੱਥ ਸੌਂਪ ਦੇਵੇਗਾ ਜਦ
ਉਹ ਨੇ ਹਰੇਕ ਹਕੂਮਤ ਅਤੇ ਹਰੇਕ ਇਖ਼ਤਿਆਰ ਅਤੇ
੨੫ ਕੁਦਰਤ ਨੂੰ ਨਾਸ ਕਰ ਦਿੱਤਾ ਹੋਵੇਗਾ ੦ ਕਿਉਂਕਿ ਜਿੰਨਾ
ਚਿਰ ਉਹ ਸਾਰੇ ਵੈਰੀਆਂ ਨੂੰ ਆਪਣੇ ਪੈਰਾਂ ਹੇਠ ਨਾ
ਕਰ ਲਵੇ ਉੱਨਾ ਚਿਰ ਉਸ ਨੇ ਰਾਜ ਕਰਨਾ ਹੈ ੦
੨੬ ਛੇਕੜਲਾ ਵੈਰੀ ਜਿਹ ਦਾ ਨਾਸ ਹੋਣਾ ਹੈ ਸੋ ਮੌਤ ਹੈ ੦
੨੭ "ਉਸ ਨੇ ਸੱਭੋ ਕੁਝ ਉਹ ਦੇ ਪੈਰਾਂ ਹੇਠ ਕਰ
ਦਿੱਤਾ" *। ਪਰ ਜਾਂ ਉਹ ਕਹਿੰਦਾ ਹੈ ਜੋ ਸੱਭੋ ਕੁਝ
ਹੇਠ ਕੀਤਾ ਗਿਆ ਹੈ ਤਾਂ ਪਰਗਟ ਹੈ ਕਿ ਜਿਹ ਨੇ

* ਜ਼. ੮:੬।

ਸੱਭੋ ਕੁਝ ਉਹ ਦੇ ਹੇਠ ਕਰ ਦਿੱਤਾ ਉਹ ਆਪ ਹੇਠ
੨੮ ਹੋਣ ਤੋਂ ਰਹਿਤ ਹੈ ੦ ਅਤੇ ਜਾਂ ਸੱਭੋ ਕੁਝ ਉਹ ਦੇ
ਅਧੀਨ ਕੀਤਾ ਗਿਆ ਹੋਵੇਗਾ ਤਾਂ ਪੁੱਤ੍ਰ ਆਪ ਵੀ
ਉਸ ਦੇ ਅਧੀਨ ਹੋਵੇਗਾ ਜਿਹ ਨੇ ਸੱਭੋ ਕੁਝ ਉਹ ਦੇ
ਅਧੀਨ ਕਰ ਦਿੱਤਾ ਭਈ ਪਰਮੇਸ਼ੁਰ ਸਭਨਾਂ ਵਿੱਚ
ਸਭ ਕੁਝ ਹੋਵੇ ॥

੨੯ ਨਹੀਂ ਤਾਂ ਜਿਹੜੇ ਮੁਰਦਿਆਂ ਦੇ ਲਈ ਬਪਤਿਸਮਾ
ਲੈਂਦੇ ਹਨ ਓਹ ਕੀ ਕਰਨਗੇ ? ਜੇ ਮੁਰਦੇ ਮੂਲੋਂ ਜੀ
ਨਹੀਂ ਉੱਠਦੇ ਤਾਂ ਉਨ੍ਹਾਂ ਦੇ ਲਈ ਓਹ ਕਾਹਨੂੰ
੩੦ ਬਪਤਿਸਮਾ ਲੈਂਦੇ ਹਨ ? ੦ ਅਸੀਂ ਭੀ ਹਰ ਘੜੀ ਜੋਖੋਂ
੩੧ ਵਿੱਚ ਕਿਉਂ ਪਏ ਰਹਿੰਦੇ ਹਾਂ ? ੦ ਹੇ ਭਰਾਵੋ, ਤੁਹਾਡੇ
ਹੱਕ ਵਿੱਚ ਜਿਹੜਾ ਅਭਮਾਨ ਮੈਂ ਮਸੀਹ ਯਿਸੂ ਸਾਡੇ
ਪ੍ਰਭੁ ਵਿੱਚ ਕਰਦਾ ਹਾਂ ਉਹ ਦੀ ਸੌਂਹ ਹੈ ਜੋ ਮੈਂ
੩੨ ਹਰ ਰੋਜ ਮਰਦਾ ਹਾਂ ੦ ਜੇ ਆਦਮੀ ਵਾਂਙੁ ਮੈਂ ਅਫ਼ਸੁਸ
ਵਿੱਚ ਦਰਿੰਦਿਆਂ ਨਾਲ ਲੜਿਆ ਤਾਂ ਮੈਨੂੰ ਕੀ ਲਾਭ
ਹੈ ? ਜੇ ਮੁਰਦੇ ਨਹੀਂ ਜੀ ਉੱਠਦੇ ਤਾਂ "ਆਓ ਅਸੀਂ
੩੩ ਖਾਈਏ ਪੀਵੀਏ ਕਿਉਂ ਜੋ ਭਲਕੇ ਮਰਨਾ ਹੈ" ੦ ਧੋਖਾ
ਨਾ ਖਾਓ, ਬੁਰੀਆਂ ਸੰਗਤਾਂ ਚੰਗਿਆਂ ਚਲਣਾਂ ਨੂੰ
੩੪ ਵਿਗਾੜ ਦਿੰਦੀਆਂ ਹਨ ੦ ਤੁਸੀਂ ਧਰਮ ਲਈ ਸੁਰਤ
ਸਮ੍ਹਾਲੋ ਅਤੇ ਪਾਪ ਨਾ ਕਰੋ ਕਿਉਂ ਜੋ ਕਈਆਂ ਨੂੰ
ਪਰਮੇਸ਼ੁਰ ਦਾ ਗਿਆਨ ਨਹੀਂ । ਮੈਂ ਤੁਹਾਡੀ ਸ਼ਰਮ
ਲਈ ਇਹ ਆਖਦਾ ਹਾਂ ॥

੩੫ ਪਰ ਕੋਈ ਆਖੇਗਾ ਭਈ ਮੁਰਦੇ ਕਿੱਕੁਰ ਜੀ
ਉੱਠਦੇ ਅਤੇ ਕਿਹੋ ਜਿਹੀ ਦੇਹੀ ਨਾਲ ਆਉਂਦੇ
੩੬ ਹਨ ? ੦ ਨਦਾਨਾ, ਜੋ ਕੁਝ ਤੂੰ ਬੀਜਦਾ ਹੈਂ ਜੇਕਰ
੩੭ ਉਹ ਨਾ ਮਰੇ ਤਾਂ ਜੰਮੇਗਾ ਨਹੀਂ ੦ ਅਤੇ ਜਿਹੜਾ ਤੂੰ
ਬੀਜਦਾ ਹੈਂ ਤੂੰ ਉਹ ਰੂਪ * ਨਹੀਂ ਬੀਜਦਾ ਜੋ ਹੋਵੇਗਾ
ਪਰ ਨਿਰਾ ਇੱਕ ਦਾਣਾ ਭਾਵੇਂ ਕਣਕ ਦਾ ਭਾਵੇਂ ਹੋਰ
੩੮ ਕਾਸੇ ਦਾ ੦ ਪਰੰਤੂ ਪਰਮੇਸ਼ੁਰ ਜਿਵੇਂ ਉਹ ਨੂੰ ਭਾਇਆ
ਉਹ ਉਸ ਨੂੰ ਰੂਪ * ਦਿੰਦਾ ਹੈ ਅਤੇ ਹਰ ਪਰਕਾਰ ਦੇ
੩੯ ਬੀ ਨੂੰ ਆਪੋ ਆਪਣਾ ਰੂਪ * ੦ ਸੱਭੋ ਮਾਸ ਇੱਕੋ
ਜਿਹਾ ਮਾਸ ਨਹੀਂ ਸਗੋਂ ਮਨੁੱਖਾਂ ਦਾ ਹੋਰ ਹੈ ਅਤੇ
ਪਸੂਆਂ ਦਾ ਮਾਸ ਹੋਰ ਅਤੇ ਪੰਛੀਆਂ ਦਾ ਮਾਸ ਹੋਰ
੪੦ ਅਤੇ ਮੱਛੀਆਂ ਦਾ ਹੋਰ ੦ ਸੁਰਗੀ ਸਰੀਰ ਭੀ ਹਨ

* ਯੂਨਾਨੀ ਵਿੱਚ "ਸਰੀਰ" ।

ਅਤੇ ਜ਼ਮੀਨੀ ਸਰੀਰ ਭੀ ਹਨ ਪਰ ਸੁਰਗੀਆਂ ਦਾ
ਪਰਤਾਪ ਹੋਰ ਹੈ ਅਤੇ ਜ਼ਮੀਨੀਆਂ ਦਾ ਹੋਰ ਹੈ ੦
੪੧ ਸੂਰਜ ਦਾ ਪਰਤਾਪ ਹੋਰ ਹੈ ਅਤੇ ਚੰਦਰਮਾ ਦਾ
ਪਰਤਾਪ ਹੋਰ ਅਰ ਤਾਰਿਆਂ ਦਾ ਪਰਤਾਪ ਹੋਰ ਕਿਉਂ
ਜੋ ਪਰਤਾਪ ਕਰਕੇ ਇੱਕ ਤਾਰਾ ਦੂਏ ਤਾਰੇ ਤੋਂ ਭਿੰਨ
੪੨ ਹੈ ੦ ਇਸੇ ਤਰਾਂ ਮੁਰਦਿਆਂ ਦੀ ਕਿਆਮਤ ਵੀ ਹੈ ।
ਉਹ ਨਾਸਵਾਨ ਬੀਜਿਆ ਜਾਂਦਾ ਹੈ ਪਰ ਅਵਿਨਾਸੀ
੪੩ ਜੀ ਉੱਠਦਾ ਹੈ ੦ ਉਹ ਬੇ ਪਤ ਬੀਜਿਆ ਜਾਂਦਾ ਹੈ
ਪਰੰਤੂ ਪਰਤਾਪਵਾਨ ਜੀ ਉੱਠਦਾ ਹੈ । ਉਹ ਨਿਰਬਲ
ਬੀਜਿਆ ਜਾਂਦਾ ਹੈ ਪਰ ਬਲਵੰਤ ਜੀ ਉੱਠਦਾ ਹੈ ੦
੪੪ ਉਹ ਪ੍ਰਾਣਕ ਸਰੀਰ ਹੋਕੇ ਬੀਜਿਆ ਜਾਂਦਾ ਹੈ ਪਰ
ਉਹ ਆਤਮਕ ਸਰੀਰ ਹੋਕੇ ਜੀ ਉੱਠਦਾ ਹੈ । ਜੇ
ਪ੍ਰਾਣਕ ਸਰੀਰ ਹੈ ਤਾਂ ਆਤਮਕ ਸਰੀਰ ਵੀ ਹੈ ੦
੪੫ ਇਉਂ ਲਿਖਿਆ ਹੋਇਆ ਵੀ ਹੈ ਜੋ ਪਹਿਲਾ ਮਨੁੱਖ
ਆਦਮ ਜੀਉਂਦੀ ਜਾਨ ਹੋਇਆ, ਛੇਕੜਲਾ ਆਦਮ
੪੬ ਜੀਵਨ ਦਾਤਾ ਆਤਮਾ ਹੋਇਆ ੦ ਪਰ ਪਹਿਲਾ ਉਹ
ਨਹੀਂ ਜਿਹੜਾ ਆਤਮਕ ਹੈ ਸਗੋਂ ਉਹ ਜਿਹੜਾ
ਪ੍ਰਾਣਕ ਹੈ, ਫੇਰ ਇਹ ਦੇ ਮਗਰੋਂ ਉਹ ਜਿਹੜਾ
੪੭ ਆਤਮਕ ਹੈ ੦ ਪਹਿਲਾ ਮਨੁੱਖ ਮਿੱਟੀ ਦਾ ਬਣਿਆ ।
੪੮ ਦੂਜਾ ਮਨੁੱਖ ਸੁਰਗੋਂ ਹੈ ੦ ਜਿਵੇਂ ਉਹ ਮਿੱਟੀ ਦਾ ਸੀ
ਤਿਵੇਂ ਓਹ ਵੀ ਜਿਹੜੇ ਮਿੱਟੀ ਦੇ ਹਨ ਅਤੇ ਜਿਵੇਂ
ਉਹ ਸੁਰਗ ਦਾ ਹੈ ਤਿਵੇਂ ਓਹ ਵੀ ਜਿਹੜੇ ਸੁਰਗ ਦੇ
੪੯ ਹਨ ੦ ਅਤੇ ਜਿਸ ਤਰਾਂ ਅਸਾਂ ਮਿੱਟੀ ਵਾਲੇ ਦਾ ਸਰੂਪ
ਧਾਰਿਆ ਹੈ ਇਸੇ ਤਰਾਂ ਸੁਰਗ ਵਾਲੇ ਦਾ ਵੀ ਸਰੂਪ
ਧਾਰਾਂਗੇ ॥

੫੦ ਹੁਣ ਹੇ ਭਰਾਵੋ, ਮੈਂ ਇਹ ਆਖਦਾ ਹਾਂ ਜੋ ਮਾਸ
ਅਤੇ ਲਹੂ ਪਰਮੇਸ਼ੁਰ ਦੇ ਰਾਜ ਦੇ ਅਧਕਾਰੀ ਨਹੀਂ
ਹੋ ਸੱਕਦੇ, ਨਾ ਵਿਨਾਸ ਅਵਿਨਾਸ ਦਾ ਅਧਕਾਰੀ
੫੧ ਹੁੰਦਾ ਹੈ ੦ ਵੇਖੋ, ਮੈਂ ਤੁਹਾਨੂੰ ਇੱਕ ਭੇਤ ਦੱਸਦਾ ਹਾਂ ਜੋ
੫੨ ਅਸੀਂ ਸੱਭੇ ਨਹੀਂ ਸੌਂਵਾਂਗੇ ੦ ਪਰ ਸੱਭੇ ਛਿਨ ਭਰ ਵਿੱਚ
ਅੱਖ ਦੀ ਝਮਕ ਵਿੱਚ ਛੇਕੜਲੀ ਤੁਰ੍ਹੀ ਫੂਕਦਿਆਂ
ਸਾਰ ਹੋਰ ਦੇ ਹੋਰ ਹੋ ਜਾਵਾਂਗੇ । ਤੁਰ੍ਹੀ ਫੂਕੀ ਜਾਵੇਗੀ
ਅਤੇ ਮੁਰਦੇ ਅਵਿਨਾਸੀ ਹੋ ਕੇ ਜੀ ਉੱਠਣਗੇ ਅਤੇ
੫੩ ਅਸੀਂ ਹੋਰ ਦੇ ਹੋਰ ਹੋ ਜਾਵਾਂਗੇ ੦ ਕਿਉਂ ਜੋ ਜ਼ਰੂਰ
ਹੈ ਕਿ ਨਾਸਵਾਨ ਅਵਿਨਾਸ ਨੂੰ ਉਦਾਲੇ ਪਾਵੇ ਅਤੇ
੫੪ ਇਹ ਮਰਨਹਾਰ ਅਮਰਤਾ ਨੂੰ ਉਦਾਲੇ ਪਾਵੇ ੦ ਪਰ ਜਾਂ

ਇਹ ਨਾਸਵਾਨ ਅਵਿਨਾਸ ਨੂੰ ਅਤੇ ਇਹ ਮਰਨਹਾਰ
ਅਮਰਤਾ ਨੂੰ ਉਦਾਲੇ ਪਾ ਚੁੱਕੇਗਾ ਤਾਂ ਉਹ ਗੱਲ
ਜਿਹੜੀ ਲਿਖੀ ਹੋਈ ਹੈ * ਪੂਰੀ ਹੋ ਜਾਵੇਗੀ,—

ਮੌਤ ਫਤਹ ਦੀ ਬੁਰਕੀ ਹੋ ਗਈ।
੫੫ ਹੇ ਮੌਤ, ਤੇਰੀ ਫਤਹ ਕਿੱਥੇ ਹੈ ? †
ਹੇ ਮੌਤ, ਤੇਰਾ ਡੰਗ ਕਿੱਥੇ ਹੈ ? ॥

੫੬ ਮੌਤ ਦਾ ਡੰਗ ਪਾਪ ਹੈ ਅਤੇ ਪਾਪ ਦਾ ਬਲ ਸ਼ਰਾ
੫੭ ਹੈ ੦ ਪਰ ਧੰਨਵਾਦ ਹੈ ਪਰਮੇਸ਼ੁਰ ਦਾ ਜੋ ਸਾਨੂੰ ਸਾਡੇ
ਪ੍ਰਭੁ ਯਿਸੂ ਮਸੀਹ ਦੇ ਰਾਹੀਂ ਫਤਹ ਬਖਸ਼ਦਾ ਹੈ ! ੦
੫੮ ਸੋ ਹੇ ਮੇਰੇ ਪਿਆਰੇ ਭਰਾਵੋ, ਤੁਸੀਂ ਇਸਥਿਰ ਅਤੇ
ਅਡੋਲ ਹੋਵੋ ਅਤੇ ਪ੍ਰਭੁ ਦੇ ਕੰਮ ਵਿੱਚ ਸਦਾ ਵਧਦੇ
ਜਾਓ ਕਿਉਂ ਜੋ ਤੁਸੀਂ ਜਾਣਦੇ ਹੋ ਜੋ ਪ੍ਰਭੁ ਵਿੱਚ
ਤੁਹਾਡੀ ਮਿਹਨਤ ਥੋਥੀ ਨਹੀਂ ਹੈ ॥

## ਚੰਦਾ

**੧੬** ਹੁਣ ਉਸ ਚੰਦੇ ਦੇ ਵਿਖੇ ਜਿਹੜਾ ਸੰਤਾਂ ਲਈ ਹੈ
ਜਿਵੇਂ ਮੈਂ ਗਲਾਤਿਯਾ ਦੀਆਂ ਕਲੀਸਿਯਾਂ ਨੂੰ ਆਗਿਆ
੨ ਦਿੱਤੀ ਸੀ ਤਿਵੇਂ ਤੁਸੀਂ ਵੀ ਕਰੋ ੦ ਹਰ ਹਫਤੇ ਦੇ
ਪਹਿਲੇ ਦਿਨ ਤੁਹਾਡੇ ਵਿੱਚੋਂ ਹਰੇਕ ਆਪਣੀ ਉਕਾਤ
ਅਨੁਸਾਰ ਵੱਖ ਕਰ ਕੇ ਆਪਣੇ ਕੋਲ ਰੱਖ ਛੱਡੇ ਭਈ
ਜਦ ਮੈਂ ਆਵਾਂ ਤਦ ਉਗਰਾਹੀ ਨਾ ਕਰਨੀ ਪਵੇ ੦
੩ ਅਤੇ ਜਦ ਮੈਂ ਆਵਾਂ ਤਦ ਜਿਨ੍ਹਾਂ ਨੂੰ ਤੁਸੀਂ ਪਰਵਾਨ
ਕਰੋ ਓਹਨਾਂ ਨੂੰ ਮੈਂ ਚਿੱਠੀਆਂ ਦੇ ਕੇ ਘੱਲਾਂਗਾ ਭਈ
੪ ਤੁਹਾਡਾ ਦਾਨ ਯਰੂਸ਼ਲਮ ਤਾਈਂ ਪੁਚਾਉਣ ੦ ਜੋ ਮੇਰਾ
ਵੀ ਜਾਣਾ ਉਚਿਤ ਹੋਵੇ ਤਾਂ ਓਹ ਮੇਰੇ ਨਾਲ ਜਾਣਗੇ ੦
੫ ਅਰ ਜਦ ਮੈਂ ਮਕਦੂਨਿਯਾ ਵਿੱਚੋਂ ਦੀ ਲੰਘਾਂਗਾ ਤਦ
ਤੁਹਾਡੇ ਕੋਲ ਆਵਾਂਗਾ ਕਿਉਂ ਜੋ ਮੈਂ ਮਕਦੂਨਿਯਾ
੬ ਥਾਣੀ ਲੰਘਣਾ ਹੈ ੦ ਪਰ ਕੀ ਜਾਣੀਏ ਜੋ ਮੈਂ ਤੁਹਾਡੇ
ਕੋਲ ਟਿਕ ਪਵਾਂ ਸਗੋਂ ਸਿਆਲ ਭੀ ਕੱਟਾਂ ਭਈ ਤੁਸੀਂ
ਮੈਨੂੰ ਅਗਾਹਾਂ ਪੁਚਾ ਦਿਓ ਜਿੱਥੇ ਕਿਤੇ ਮੈਂ ਜਾਣਾ
੭ ਹੋਵੇ ੦ ਕਿਉਂ ਜੋ ਮੈਂ ਨਹੀਂ ਚਾਹੁੰਦਾ ਜੋ ਐਤਕੀ ਤੁਹਾਨੂੰ
ਰਸਤੇ ਵਿੱਚ ਹੀ ਮਿਲਾਂ ਕਿਉਂ ਜੋ ਮੇਰੀ ਆਸ ਹੈ ਕਿ
ਜੇ ਪ੍ਰਭੁ ਦੀ ਆਗਿਆ ਹੋਵੇ ਤਾਂ ਕੁਝ ਚਿਰ ਤੁਹਾਡੇ
੮ ਕੋਲ ਰਹਾਂ ੦ ਪਰ ਪੰਤੇਕੁਸਤ ਤੋੜੀ ਮੈਂ ਅਫ਼ਸੁਸ ਵਿੱਚ
੯ ਰਹਾਂਗਾ ੦ ਕਿਉਂ ਜੋ ਇੱਕ ਵੱਡਾ ਅਤੇ ਕੰਮ ਕੱਢਣ
ਵਾਲਾ ਦਰਵੱਜਾ ਮੇਰੇ ਲਈ ਖੁਲ੍ਹਿਆ ਹੈ ਅਤੇ ਵਿਰੋਧੀ
ਬਹੁਤ ਹਨ ॥
੧੦ ਜੇ ਤਿਮੋਥਿਉਸ ਆਵੇ ਤਾਂ ਵੇਖਣਾ ਜੋ ਉਹ ਤੁਹਾਡੇ
ਕੋਲ ਨਿਚਿੰਤ ਰਹੇ ਕਿਉਂ ਜੋ ਉਹ ਪ੍ਰਭੁ ਦਾ ਕੰਮ ਕਰਦਾ
੧੧ ਹੈ ਜਿਵੇਂ ਮੈਂ ਵੀ ਕਰਦਾ ਹਾਂ ੦ ਸੋ ਕੋਈ ਉਸ ਨੂੰ ਤੁੱਛ
ਨਾ ਜਾਣੇ ਸਗੋਂ ਤੁਸਾਂ ਉਸ ਨੂੰ ਸੁਖ ਸਾਂਦ ਨਾਲ ਅਗਾਹਾਂ
ਨੂੰ ਤੋਰ ਦੇਣਾ ਭਈ ਉਹ ਮੇਰੇ ਕੋਲ ਅੱਪੜ ਪਵੇ ਕਿਉਂ
੧੨ ਜੋ ਮੈਂ ਉਸ ਨੂੰ ਭਰਾਵਾਂ ਸਣੇ ਉਡੀਕਦਾ ਹਾਂ ੦ ਪਰ
ਭਾਈ ਅਪੁੱਲੋਸ ਦੀ ਇਹ ਗੱਲ ਹੈ ਕਿ ਮੈਂ ਉਹ ਦੇ
ਅੱਗੇ ਬਹੁਤ ਬੇਨਤੀ ਕੀਤੀ ਜੋ ਉਹ ਭਰਾਵਾਂ ਦੇ ਨਾਲ
ਤੁਹਾਡੇ ਕੋਲ ਜਾਵੇ ਅਤੇ ਉਹ ਦਾ ਜੀ ਤੁਹਾਡੇ ਕੋਲ
ਐਤਕੀ ਆਉਣੇ ਨੂੰ ਮੂਲੋਂ ਨਹੀਂ ਕਰਦਾ ਸੀ ਪਰ ਜਾਂ
ਉਹ ਨੂੰ ਕਦੇ ਵਿਹਲ ਹੋਵੇ ਤਾਂ ਆਵੇਗਾ ॥
੧੩ ਜਾਗਦੇ ਰਹੋ। ਨਿਹਚਾ ਵਿੱਚ ਦ੍ਰਿੜ੍ਹ ਰਹੋ,
੧੪ ਪੁਰਖਾਰਥ ਕਰੋ, ਤਕੜੇ ਹੋਵੋ ੦ ਤੁਹਾਡੇ ਸਾਰੇ ਕੰਮ ਪ੍ਰੇਮ
ਨਾਲ ਹੋਣ ॥
੧੫ ਹੁਣ ਹੇ ਭਰਾਵੋ, ਮੈਂ ਤੁਹਾਡੇ ਅੱਗੇ ਬੇਨਤੀ ਕਰਦਾ
ਹਾਂ ( ਤੁਸੀਂ ਤਾਂ ਸਤਫ਼ਨਾਸ ਦਾ ਘਰਾਣਾ ਜਾਣਦੇ ਹੋ
ਭਈ ਉਹ ਅਖਾਯਾ ਦਾ ਪਹਿਲਾ ਫਲ ਹੋਇਆ ਅਤੇ
ਉਨ੍ਹਾਂ ਨੇ ਸੰਤਾਂ ਦੀ ਟਹਿਲ ਸੇਵਾ ਕਰਨ ਨੂੰ ਲੱਕ
੧੬ ਬੰਨ੍ਹਿਆ ) ੦ ਕਿ ਤੁਸੀਂ ਏਹੋ ਜੇਹਿਆਂ ਦੇ ਵੀ ਅਧੀਨ
ਬਣੋ ਨਾਲੇ ਹਰੇਕ ਦੇ ਜਿਹੜਾ ਕੰਮ ਵਿੱਚ ਸਹਾਇਤੀ
੧੭ ਹੈ ਅਤੇ ਮਿਹਨਤੀ ਹੈ ੦ ਅਤੇ ਮੈਂ ਸਤਫ਼ਨਾਸ ਅਤੇ
ਫ਼ੁਰਤੂਨਾਤੁਸ ਅਤੇ ਅਖਾਇਕੁਸ ਦੇ ਆਉਣ ਕਰਕੇ
ਅਨੰਦ ਹਾਂ ਕਿਉਂ ਜੋ ਤੁਹਾਡੀ ਵੱਲੋਂ ਜਿਹੜਾ ਘਾਟਾ
੧੮ ਸੀ ਸੋ ਉਨ੍ਹਾਂ ਨੇ ਪੂਰਾ ਕਰ ਦਿੱਤਾ ੦ ਕਿਉਂ ਜੋ ਉਨ੍ਹਾਂ
ਨੇ ਮੇਰੇ ਅਤੇ ਤੁਹਾਡੇ ਆਤਮਾ ਨੂੰ ਤ੍ਰਿਪਤ ਕੀਤਾ ਇਸ
ਕਰਕੇ ਤੁਸੀਂ ਏਹੋ ਜੇਹਿਆਂ ਨੂੰ ਮੰਨੋ ॥
੧੯ ਆਸਿਯਾ ਦੀਆਂ ਕਲੀਸਿਯਾਂ ਤੁਹਾਡੀ ਸੁਖ ਸਾਂਦ
ਪੁੱਛਦੀਆਂ ਹਨ। ਅਕੂਲਾ ਅਤੇ ਪਰਿਸਕਾ ਉਸ
ਕਲੀਸਿਯਾ ਸਣੇ ਜੋ ਓਹਨਾਂ ਦੇ ਘਰ ਵਿੱਚ ਹੈ ਪ੍ਰਭੁ
ਵਿੱਚ ਬਹੁਤ ਬਹੁਤ ਕਰਕੇ ਤੁਹਾਡੀ ਸੁਖ ਸਾਂਦ ਪੁੱਛਦੇ
੨੦ ਹਨ ੦ ਸਾਰੇ ਭਰਾ ਤੁਹਾਡੀ ਸੁਖ ਸਾਂਦ ਪੁੱਛਦੇ ਹਨ।
ਤੁਸੀਂ ਪਵਿੱਤਰ ਚੁੰਮੇ ਨਾਲ ਇੱਕ ਦੂਜੇ ਦੀ ਸੁਖ
ਸਾਂਦ ਪੁੱਛੋ ॥

* ਯਸ. ੨੫ : ੮ । † ਹੋਸ਼. ੧੩ : ੧੪ ।

੨੧ ਮੇਰਾ ਪੌਲੁਸ ਦਾ ਆਪਣੇ ਹੱਥ ਦਾ ਲਿਖਿਆ
੨੨ ਹੋਇਆ ਸਲਾਮ ੦ ਜੇ ਕੋਈ ਪ੍ਰਭੁ ਨਾਲ ਪ੍ਰੀਤ ਨਹੀਂ
ਰੱਖਦਾ ਤਾਂ ਉਹ ਸਰਾਪਤ ਹੋਵੇ ! ਹੇ ਸਾਡੇ ਪ੍ਰਭੁ,
੨੩ ਆ ! ੦ ਪ੍ਰਭੁ ਯਿਸੂ ਮਸੀਹ ਦੀ ਕਿਰਪਾ ਤੁਹਾਡੇ
੨੪ ਉੱਤੇ ਹੋਵੇ ੦ ਮਸੀਹ ਯਿਸੂ ਵਿੱਚ ਤੁਸਾਂ ਸਭਨਾਂ ਨੂੰ
ਮੇਰਾ ਪ੍ਰੇਮ ॥ ਆਮੀਨ ॥

---

## ਪੌਲੁਸ ਰਸੂਲ ਦੀ ਦੂਜੀ ਪੱਤ੍ਰੀ

# ਕੁਰਿੰਥੀਆਂ ਨੂੰ

### ਦੁਖਿਆਰੇ ਦੇ ਦਿਲਾਸੇ ਦਾ ਪਰਮੇਸ਼ੁਰ

੧ ਲਿਖਤੁਮ ਪੌਲੁਸ ਜਿਹੜਾ ਪਰਮੇਸ਼ੁਰ ਦੀ ਇੱਛਿਆ
ਤੋਂ ਮਸੀਹ ਯਿਸੂ ਦਾ ਰਸੂਲ ਹਾਂ, ਨਾਲੇ ਸਾਡਾ ਭਰਾ
ਤਿਮੋਥਿਉਸ ਅੱਗੇ ਜੋਗ ਪਰਮੇਸ਼ੁਰ ਦੀ ਕਲੀਸਿਯਾ ਨੂੰ
ਜਿਹੜੀ ਕੁਰਿੰਥੁਸ ਵਿੱਚ ਹੈ ਉਨ੍ਹਾਂ ਸਭਨਾਂ ਸੰਤਾਂ ਸਣੇ
੨ ਜਿਹੜੇ ਸਾਰੇ ਅਖਾਯਾ ਵਿੱਚ ਹਨ ੦ ਸਾਡੇ ਪਿਤਾ
ਪਰਮੇਸ਼ੁਰ ਅਤੇ ਪ੍ਰਭੁ ਯਿਸੂ ਮਸੀਹ ਦੀ ਵੱਲੋਂ ਤੁਹਾਨੂੰ
੩ ਕਿਰਪਾ ਅਤੇ ਸ਼ਾਂਤੀ ਹੁੰਦੀ ਰਹੇ ੦ ਮੁਬਾਰਕ ਹੈ ਸਾਡੇ
ਪ੍ਰਭੁ ਯਿਸੂ ਮਸੀਹ ਦਾ ਪਰਮੇਸ਼ੁਰ ਅਤੇ ਪਿਤਾ ਜਿਹੜਾ
ਦਿਆਲਗੀਆਂ ਦਾ ਪਿਤਾ ਅਤੇ ਸਰਬ ਦਿਲਾਸੇ ਦਾ
੪ ਪਰਮੇਸ਼ੁਰ ਹੈ ੦ ਜੋ ਸਾਡੀਆਂ ਸਾਰੀਆਂ ਬਿਪਤਾਂ ਵਿੱਚ
ਸਾਨੂੰ ਦਿਲਾਸਾ ਦਿੰਦਾ ਹੈ ਭਈ ਅਸੀਂ ਉਸੇ ਦਿਲਾਸੇ
ਤੋਂ ਜਿਹ ਨੂੰ ਅਸਾਂ ਪਰਮੇਸ਼ੁਰ ਵੱਲੋਂ ਪਾਇਆ ਹੈ ਓਹਨਾਂ
ਨੂੰ ਹਰ ਬਿਪਤਾ ਵਿੱਚ ਦਿਲਾਸਾ ਦੇਣ ਜੋਗੇ ਹੋਈਏ ੦
੫ ਕਿਉਂਕਿ ਜਿਵੇਂ ਮਸੀਹ ਦੇ ਦੁਖ ਸਾਡੇ ਲਈ ਬਾਹਲੇ
ਹਨ ਤਿਵੇਂ ਸਾਡਾ ਦਿਲਾਸਾ ਵੀ ਮਸੀਹ ਦੇ ਰਾਹੀਂ
੬ ਬਾਹਲਾ ਹੈ ੦ ਪਰੰਤੂ ਅਸੀਂ ਭਾਵੇਂ ਬਿਪਤਾ ਭੋਗਦੇ ਹਾਂ
ਪਰ ਇਹ ਤਾਂ ਤੁਹਾਡੇ ਦਿਲਾਸੇ ਅਤੇ ਮੁਕਤੀ ਲਈ ਹੈ
ਅਤੇ ਭਾਵੇਂ ਦਿਲਾਸਾ ਪਾਉਂਦੇ ਹਾਂ ਪਰ ਇਹ ਤੁਹਾਡੇ
ਦਿਲਾਸੇ ਲਈ ਹੈ ਜਿਹੜਾ ਉਨ੍ਹਾਂ ਦੁਖਾਂ ਦੇ ਧੀਰਜ ਨਾਲ
ਝੱਲਣ ਵਿੱਚ ਗੁਣਕਾਰੀ ਹੈ ਜੋ ਅਸੀਂ ਵੀ ਝੱਲਦੇ
੭ ਹਾਂ ੦ ਅਤੇ ਤੁਹਾਡੇ ਲਈ ਸਾਡੀ ਆਸ ਪੱਕੀ ਹੈ ਕਿਉਂ
ਜੋ ਅਸੀਂ ਜਾਣਦੇ ਹਾਂ ਭਈ ਜਿਵੇਂ ਤੁਸੀਂ ਦੁਖਾਂ ਵਿੱਚ
੮ ਸਾਂਝੀ ਹੋ ਤਿਵੇਂ ਦਿਲਾਸੇ ਵਿੱਚ ਭੀ ਹੋ ੦ ਹੇ ਭਰਾਵੋ,
ਅਸੀਂ ਨਹੀਂ ਚਾਹੁੰਦੇ ਜੋ ਤੁਸੀਂ ਸਾਡੀ ਉਸ ਬਿਪਤਾ ਤੋਂ
ਅਣਜਾਣ ਰਹੋ ਜਿਹੜੀ ਅਸਿਯਾ ਵਿੱਚ ਸਾਡੇ ਉੱਤੇ
ਆਣ ਪਈ ਜੋ ਅਸੀਂ ਆਪਣੇ ਵਿਤੋਂ ਬਾਹਰ ਅਤਯੰਤ
ਦੱਬੇ ਗਏ ਐਥੋਂ ਤੋੜੀ ਭਈ ਅਸੀਂ ਜੀਉਣ ਤੋਂ ਵੀ
੯ ਹੱਥਲ ਹੋ ਬੈਠੇ ੦ ਸਗੋਂ ਅਸੀਂ ਆਪੇ ਆਪਣੇ ਆਪ
ਵਿੱਚ ਮੌਤ ਦਾ ਹੁਕਮ ਪਾ ਚੁੱਕੇ ਹਾਂ ਭਈ ਅਸੀਂ
ਆਪਣਾ ਨਹੀਂ ਸਗੋਂ ਪਰਮੇਸ਼ੁਰ ਦਾ ਜਿਹੜਾ ਮੁਰਦਿਆਂ
੧੦ ਨੂੰ ਜੁਆਲਦਾ ਹੈ ਆਸਰਾ ਰੱਖੀਏ ੦ ਜਿਹ ਨੇ ਸਾਨੂੰ
ਇਹੋ ਜਿਹੀ ਡਾਢੀ ਮੌਤ ਤੋਂ ਛੁਡਾਇਆ ਅਤੇ ਛੁਡਾਵੇਗਾ
ਜਿਹ ਦੇ ਉੱਤੇ ਅਸਾਂ ਆਸ ਰੱਖੀ ਹੈ ਜੋ ਉਹ ਫੇਰ ਵੀ
੧੧ ਸਾਨੂੰ ਛੁਡਾਵੇਗਾ ੦ ਤੁਸੀਂ ਵੀ ਰਲ ਮਿਲ ਕੇ ਬੇਨਤੀ
ਨਾਲ ਸਾਡਾ ਉਪਰਾਲਾ ਕਰੋ ਭਈ ਉਹ ਦਾਤ ਜੋ
ਬਹੁਤਿਆਂ ਦੇ ਰਾਹੀਂ ਸਾਨੂੰ ਮਿਲੀ ਉਹ ਦਾ ਬਹੁਤੇ ਲੋਕ
ਸਾਡੇ ਲਈ ਧੰਨਵਾਦ ਵੀ ਕਰਨ ॥
੧੨ ਸਾਡਾ ਅਭਮਾਨ ਤਾਂ ਇਹ ਹੈ ਜੋ ਸਾਡਾ ਅੰਤਹਕਰਨ
ਗਵਾਹੀ ਦਿੰਦਾ ਹੈ, ਭਈ ਸਾਡਾ ਚਲਣ ਜਗਤ ਵਿੱਚ
ਖ਼ਾਸ ਕਰ ਤੁਹਾਡੇ ਵਿੱਚ ਸਰੀਰਕ ਗਿਆਨ ਤੋਂ ਨਹੀਂ
ਸਗੋਂ ਪਰਮੇਸ਼ੁਰ ਦੀ ਕਿਰਪਾ ਤੋਂ ਪਵਿੱਤਰਤਾਈ ਅਤੇ
ਨਿਸ਼ਕਪਟਤਾ ਨਾਲ ਜੋ ਪਰਮੇਸ਼ੁਰ ਦੇ ਜੋਗ ਹੈ ਰਿਹਾ ੦
੧੩ ਕਿਉਂ ਜੋ ਅਸੀਂ ਹੋਰ ਗੱਲਾਂ ਨਹੀਂ ਸਗੋਂ ਓਹ ਗੱਲਾਂ
ਤੁਹਾਡੀ ਵੱਲ ਲਿੱਖਦੇ ਹਾਂ ਜਿਨ੍ਹਾਂ ਨੂੰ ਤੁਸੀਂ ਵਾਚਦੇ ਹੋ
ਅਥਵਾ ਮੰਨਦੇ ਵੀ ਹੋ ਅਰ ਮੈਨੂੰ ਆਸ ਹੈ ਜੋ ਤੁਸੀਂ
੧੪ ਅੰਤ ਤੀਕ ਮੰਨੋਗੇ ੦ ਜਿਵੇਂ ਤੁਸਾਂ ਸਾਨੂੰ ਕੁਝ ਕੁਝ
ਮੰਨ ਭੀ ਲਿਆ ਭਈ ਸਾਡੇ ਪ੍ਰਭੁ ਯਿਸੂ ਦੇ ਦਿਨ

ਅਸੀਂ ਤੁਹਾਡਾ ਅਭਮਾਨ ਹਾਂ ਜਿਵੇਂ ਤੁਸੀਂ ਸਾਡਾ
ਭੀ ਹੋ ॥
੧੫ ਇਸੇ ਭਰੋਸੇ ਨਾਲ ਮੈਂ ਦਲੀਲ ਕੀਤੀ ਜੋ ਪਹਿਲਾਂ
ਤੁਹਾਡੇ ਕੋਲ ਆਵਾਂ ਜੋ ਤੁਹਾਨੂੰ ਦੂਈ ਵਾਰੀ ਅਨੰਦ
੧੬ ਪਰਾਪਤ ਹੋਵੇ ੦ ਅਤੇ ਤੁਹਾਥੋਂ ਹੋ ਕੇ ਮਕਦੂਨਿਯਾ ਨੂੰ
ਜਾਵਾਂ ਅਤੇ ਫੇਰ ਮਕਦੂਨਿਯਾ ਤੋਂ ਤੁਹਾਡੇ ਕੋਲ ਆਵਾਂ
ਅਤੇ ਤੁਹਾਥੋਂ ਯਹੂਦਿਯਾ ਵੱਲ ਪੁਚਾਇਆ ਜਾਵਾਂ ੦
੧੭ ਉਪਰੰਤ ਜਦ ਮੈਂ ਇਹ ਦਲੀਲ ਕੀਤੀ ਤਾਂ ਫੇਰ ਕੀ ਮੈਂ
ਕੁਝ ਚੰਚਲਤਾਈ ਕੀਤੀ ? ਅਥਵਾ ਜੋ ਦਲੀਲ ਮੈਂ
ਕਰਦਾ ਹਾਂ ਕੀ ਸਰੀਰ ਦੇ ਅਨੁਸਾਰ ਕਰਦਾ ਹਾਂ ਭਈ
ਮੈਥੋਂ ਹਾਂ ਹਾਂ ਵੀ ਹੋਵੇ ? ਅਤੇ ਨਾਂਹ ਨਾਂਹ ਵੀ ? ੦
੧੮ ਜਿੱਦਾਂ ਪਰਮੇਸ਼ੁਰ ਵਫ਼ਾਦਾਰ ਹੈ ਸਾਡਾ ਬਚਨ ਤੁਹਾਡੇ
੧੯ ਨਾਲ ਹਾਂ ਅਤੇ ਨਾਂਹ, ਦੋਨੋਂ ਨਹੀਂ ੦ ਪਰਮੇਸ਼ੁਰ ਦਾ
ਪੁੱਤ੍ਰ ਯਿਸੂ ਮਸੀਹ ਜਿਹ ਦਾ ਅਸਾਂ ਅਰਥਾਤ ਮੈਂ ਅਤੇ
ਸਿਲਵਾਨੁਸ ਅਤੇ ਤਿਮੋਥਿਉਸ ਨੇ ਤੁਹਾਡੇ ਵਿੱਚ ਪਰਚਾਰ
ਕੀਤਾ ਸੋ ਹਾਂ ਅਤੇ ਨਾਂਹ ਨਹੀਂ ਸਗੋਂ ਉਸ ਵਿੱਚ ਹਾਂ
੨੦ ਹੀ ਹਾਂ ਹੋਈ ੦ ਕਿਉਂ ਜੋ ਪਰਮੇਸ਼ੁਰ ਦੀਆਂ ਪਰਤੱਗਿਆਂ
ਭਾਵੇਂ ਕਿੰਨੀਆਂ ਹੀ ਹੋਣ ਉਸ ਵਿੱਚ ਹਾਂ ਹੀ ਹਾਂ ਹੈ।
ਇਸ ਲਈ ਉਹ ਦੇ ਰਾਹੀਂ ਆਮੀਨ ਵੀ ਹੈ ਭਈ ਸਾਡੇ
੨੧ ਦੁਆਰਾ ਪਰਮੇਸ਼ੁਰ ਦੀ ਉਪਮਾ ਹੋਵੇ ੦ ਜਿਹੜਾ ਸਾਨੂੰ
ਤੁਹਾਡੇ ਨਾਲ ਮਸੀਹ ਵਿੱਚ ਕਾਇਮ ਕਰਦਾ ਹੈ ਅਤੇ
੨੨ ਜਿਹ ਨੇ ਸਾਨੂੰ ਥਾਪਿਆ ਉਹ ਪਰਮੇਸ਼ੁਰ ਹੈ ੦ ਉਹ ਨੇ
ਸਾਡੇ ਉੱਤੇ ਮੋਹਰ ਵੀ ਲਾਈ ਅਤੇ ਸਾਡਿਆਂ ਮਨਾਂ
ਵਿੱਚ ਸਾਨੂੰ ਆਤਮਾ ਦੀ ਸਾਈ ਦਿੱਤੀ ॥
੨੩ ਹੁਣ ਮੈਂ ਆਪਣੀ ਜਾਨ ਲਈ ਪਰਮੇਸ਼ੁਰ ਨੂੰ ਗਵਾਹ
ਕਰਕੇ ਭੁਗਤਾਉਂਦਾ ਹਾਂ ਜੋ ਮੈਂ ਤੁਹਾਡੇ ਬਚਾਉ ਕਰਕੇ
੨੪ ਹੁਣ ਤੀਕ ਕੁਰਿੰਥੁਸ ਨੂੰ ਨਹੀਂ ਆਇਆ ੦ ਇਹ ਨਹੀਂ
ਜੋ ਅਸੀਂ ਤੁਹਾਡੀ ਨਿਹਚਾ ਉੱਤੇ ਹੁਕਮ ਚਲਾਉਂਦੇ
ਹਾਂ ਸਗੋਂ ਤੁਹਾਡੇ ਅਨੰਦ ਦਾ ਉਪਰਾਲਾ ਕਰਨ ਵਾਲੇ
ਹਾਂ ਕਿਉਂ ਜੋ ਤੁਸੀਂ ਨਿਹਚਾ ਵਿੱਚ ਦ੍ਰਿੜ੍ਹ ਹੋ ॥

## ਇੱਕ ਪਾਪੀ ਦੀ ਮਾਫ਼ੀ । ਇੰਜੀਲ ਦੀ ਫਤਹ

੨ ਪਰ ਮੈਂ ਆਪਣੇ ਆਪ ਵਿੱਚ ਠਾਣ ਲਿਆ ਭਈ
੨ ਤੁਹਾਡੇ ਕੋਲ ਫੇਰ ਦੁਖ ਨਾਲ ਨਾ ਆਵਾਂ ੦ ਜੇ ਮੈਂ
ਤੁਹਾਨੂੰ ਦੁਖੀ ਕਰਾਂ ਤਾਂ ਉਹ ਦੇ ਬਿਨਾ ਜਿਹ ਨੂੰ ਮੈਂ ਦੁਖੀ
੩ ਕੀਤਾ ਮੇਰਾ ਪਰਸੰਨ ਕਰਨ ਵਾਲਾ ਕੌਣ ਹੈ ? ੦ ਅਤੇ
ਮੈਂ ਇਹੋ ਗੱਲ ਲਿਖੀ ਸੀ ਭਈ ਕਿਤੇ ਮੈਂ ਆਣ ਕੇ
ਉਨ੍ਹਾਂ ਵੱਲੋਂ ਦੁਖੀ ਨਾ ਹੋਵਾਂ ਜਿਨ੍ਹਾਂ ਵੱਲੋਂ ਮੈਨੂੰ ਅਨੰਦ
ਹੋਣਾ ਚਾਹੀਦਾ ਹੈ ਕਿਉਂ ਜੋ ਤੁਸਾਂ ਸਭਨਾਂ ਉੱਤੇ ਮੈਨੂੰ
ਭਰੋਸਾ ਹੈ ਭਈ ਮੇਰਾ ਅਨੰਦ ਤੁਸਾਂ ਸਭਨਾਂ ਦਾ ਅਨੰਦ
੪ ਹੈ ੦ ਕਿਉਂ ਜੋ ਮੈਂ ਵੱਡੀ ਬਿਪਤਾ ਅਤੇ ਮਨ ਦੇ ਕਸ਼ਟ
ਨਾਲ ਬਹੁਤ ਅੰਝੂ ਕੇਰ ਕੇਰ ਕੇ ਤੁਹਾਨੂੰ ਲਿਖਿਆ, ਸੋ
ਇਸ ਲਈ ਨਹੀਂ ਜੋ ਤੁਸੀਂ ਦੁਖੀ ਹੋਵੋ ਸਗੋਂ ਇਸ ਲਈ
ਜੋ ਤੁਸੀਂ ਉਸ ਪ੍ਰੇਮ ਨੂੰ ਜਾਣੋ ਜਿਹੜਾ ਮੈਂ ਤੁਹਾਡੇ ਨਾਲ
ਵਧੀਕ ਕਰਦਾ ਹਾਂ ॥
੫ ਪਰ ਜੇ ਕਿਨੇ ਦੁਖ ਦਿੱਤਾ ਹੈ ਤਾਂ ਮੈਨੂੰ ਨਹੀਂ ਸਗੋਂ
ਕੁਝਕੁ ( ਭਈ ਉਹ ਨੂੰ ਬਹੁਤ ਦੱਬ ਨਾ ਚਾੜ੍ਹਾਂ ) ਤੁਸਾਂ
੬ ਸਭਨਾਂ ਨੂੰ ਦੁਖ ਦਿੱਤਾ ੦ ਇਹੋ ਜਿਹੇ ਮਨੁੱਖ ਲਈ ਇਹ
੭ ਤਾੜਨਾ ਜੋ ਬਹੁਤਿਆਂ ਤੋਂ ਹੋਈ ਸੋ ਬਥੇਰੀ ਹੈ ੦ ਸੋ
ਉਲਟਾ ਤੁਹਾਨੂੰ ਚਾਹੀਦਾ ਹੈ ਜੋ ਉਹ ਨੂੰ ਮਾਫ਼ ਕਰੋ
ਅਤੇ ਦਿਲਾਸਾ ਦਿਓ ਮਤੇ ਬਹੁਤਾ ਗ਼ਮ ਏਹੋ ਜੇਹੇ
੮ ਮਨੁੱਖ ਨੂੰ ਖਾ ਜਾਵੇ ੦ ਉਪਰੰਤ ਮੈਂ ਤੁਹਾਡੇ ਅੱਗੇ ਬੇਨਤੀ
ਕਰਦਾ ਹਾਂ ਜੋ ਤੁਸੀਂ ਉਸ ਉੱਤੇ ਆਪਣੇ ਪ੍ਰੇਮ ਨੂੰ
੯ ਜ਼ਾਹਰ ਕਰੋ ੦ ਕਿਉਂ ਜੋ ਮੈਂ ਇਸ ਲਈ ਵੀ ਲਿਖਿਆ
ਸੀ ਜੋ ਤੁਹਾਨੂੰ ਪਰਖ ਕੇ ਵੇਖਾਂ ਭਈ ਤੁਸੀਂ ਸਾਰੀਆਂ
੧੦ ਗੱਲਾਂ ਵਿੱਚ ਆਗਿਆਕਾਰ ਹੋ ਯਾ ਨਹੀਂ ੦ ਪਰ
ਜਿਹ ਨੂੰ ਤੁਸੀਂ ਕੁਝ ਮਾਫ਼ ਕਰਦੇ ਹੋ ਮੈਂ ਵੀ ਕਰਦਾ
ਹਾਂ ਕਿਉਂ ਜੋ ਮੈਂ ਵੀ ਜੋ ਕੁਝ ਮਾਫ਼ ਕੀਤਾ ਹੈ, ਜੇ ਮੈਂ
ਕੁਝ ਮਾਫ਼ ਕੀਤਾ ਹੈ, ਤਾਂ ਮੈਂ ਤੁਹਾਡੇ ਨਮਿੱਤ ਮਸੀਹ ਦੀ
੧੧ ਹਜ਼ੂਰੀ ਵਿੱਚ ਮਾਫ਼ ਕੀਤਾ ਹੈ ੦ ਭਈ ਸ਼ਤਾਨ ਸਾਡੇ
ਨਾਲ ਹੱਥ ਨਾ ਕਰ ਜਾਏ ਕਿਉਂ ਜੋ ਅਸੀਂ ਉਸ ਦਿਆਂ
ਚਾਲਿਆਂ ਤੋਂ ਅਣਜਾਣ ਨਹੀਂ ॥
੧੨ ਜਾਂ ਮੈਂ ਮਸੀਹ ਦੀ ਖੁਸ਼ ਖਬਰੀ ਸੁਣਾਉਣ ਨੂੰ
ਤ੍ਰੋਆਸ ਵਿੱਚ ਅੱਪੜਿਆ ਅਤੇ ਪ੍ਰਭੁ ਦੀ ਵੱਲੋਂ ਇੱਕ
੧੩ ਬੂਹਾ ਮੇਰੇ ਲਈ ਖੋਲ੍ਹਿਆ ਗਿਆ ੦ ਤਾਂ ਜਦੋਂ ਆਪਣੇ
ਭਾਈ ਤੀਤੁਸ ਨੂੰ ਉੱਥੇ ਨਾ ਵੇਖਿਆ ਮੇਰੇ ਆਤਮਾ ਨੂੰ
ਚੈਨ ਨਾ ਹੋਇਆ ਪਰ ਉਨ੍ਹਾਂ ਤੋਂ ਵਿਦਿਆ ਹੋ ਕੇ
੧੪ ਮਕਦੂਨਿਯਾ ਨੂੰ ਗਿਆ ੦ ਪਰ ਧੰਨਵਾਦ ਹੈ ਪਰਮੇਸ਼ੁਰ
ਦਾ ਜੋ ਮਸੀਹ ਵਿੱਚ ਸਾਨੂੰ ਸਦਾ ਫਤਹ ਦੇ ਕੇ ਲਈ
ਫਿਰਦਾ ਹੈ ਅਰ ਉਹ ਦੇ ਗਿਆਨ ਦੀ ਵਾਸਨਾ ਸਾਡੇ
੧੫ ਰਾਹੀਂ ਥਾਓਂ ਥਾਈਂ ਖਿਲਾਰਦਾ ਹੈ ੦ ਕਿਉਂ ਜੋ ਅਸੀਂ
ਪਰਮੇਸ਼ੁਰ ਦੇ ਲਈ ਓਹਨਾਂ ਵਿੱਚ ਜਿਹੜੇ ਮੁਕਤੀ ਨੂੰ

ਪ੍ਰਾਪਤ ਹੋ ਰਹੇ ਹਨ ਅਤੇ ਉਹਨਾਂ ਵਿੱਚ ਜਿਹੜੇ ਨਾਸ
੧੬ ਹੋ ਰਹੇ ਹਨ ਮਸੀਹ ਦੀ ਸੁਗੰਧੀ ਹਾਂ ੦ ਏਹਨਾਂ ਨੂੰ ਮੌਤ
ਲਈ ਮੌਤ ਦੀ ਬੋ ਪਰ ਉਹਨਾਂ ਨੂੰ ਜੀਵਨ ਲਈ ਜੀਵਨ
ਦੀ ਬੋ ਹਾਂ ਅਤੇ ਇਨ੍ਹਾਂ ਗੱਲਾਂ ਜੋਗਾ ਕੌਣ ਹੈ ? ੦
੧੭ ਅਸੀਂ ਤਾਂ ਬਾਹਲਿਆਂ ਦੀ ਨਿਆਈਂ ਪਰਮੇਸ਼ੁਰ ਦੀ
ਬਾਣੀ ਵਿੱਚ ਮਿਲਾਉਟ ਨਹੀਂ ਕਰਦੇ ਪਰ ਨਿਸ਼ਕਪਟਤਾ
ਨਾਲ ਪਰਮੇਸ਼ੁਰ ਦੀ ਵੱਲੋਂ ਪਰਮੇਸ਼ੁਰ ਦੇ ਅੱਗੇ ਮਸੀਹ
ਵਿੱਚ ਹੋ ਕੇ ਬੋਲਦੇ ਹਾਂ ॥

## ੩

### ਜੀਉਂਦੀਆਂ ਚਿੱਠੀਆਂ । ਸ਼ਰਾ ਅਤੇ ਇੰਜੀਲ ਦਾ ਤੇਜ

ਕੀ ਅਸੀਂ ਫੇਰ ਆਪਣੀ ਨੇਕ ਨਾਮੀ ਦੱਸਣ ਲੱਗੇ
ਹਾਂ ਅਥਵਾ ਕਈਆਂ ਵਾਂਙੁ ਸਾਨੂੰ ਭੀ ਤੁਹਾਡੇ ਕੋਲ ਯਾ
ਤੁਹਾਡੀ ਵੱਲੋਂ ਨੇਕ ਨਾਮੀ ਦੀਆਂ ਚਿੱਠੀਆਂ ਦੀ ਲੋੜ
੨ ਹੈ ? ੦ ਸਾਡੀ ਚਿੱਠੀ ਤੁਸੀਂ ਹੋ ਜਿਹੜੀ ਸਾਡਿਆਂ
ਹਿਰਦਿਆਂ ਵਿੱਚ ਲਿਖੀ ਹੋਈ ਹੈ ਜਿਹ ਨੂੰ ਸੱਭੇ ਮਨੁੱਖ
੩ ਜਾਣਦੇ ਅਤੇ ਪੜ੍ਹਦੇ ਹਨ ੦ ਪਰਤੱਖ ਹੈ ਭਈ ਤੁਸੀਂ
ਮਸੀਹ ਦੀ ਚਿੱਠੀ ਹੋ ਜਿਹੜੀ ਸਾਡੀ ਟਹਿਲ ਦੇ ਰਾਹੀਂ
ਸਿਆਹੀ ਨਾਲ ਨਹੀਂ ਸਗੋਂ ਅਕਾਲ ਪੁਰਖ ਦੇ ਆਤਮਾ
ਨਾਲ ਲਿਖੀ ਹੋਈ ਹੈ, ਪੱਥਰ ਦੀਆਂ ਪੱਟੀਆਂ ਉੱਤੇ
ਨਹੀਂ ਸਗੋਂ ਮਾਸ ਰੂਪੀ ਹਿਰਦਿਆਂ ਦੀਆਂ ਪੱਟੀਆਂ
ਉੱਤੇ ॥
੪ ਅਸੀਂ ਮਸੀਹ ਦੇ ਰਾਹੀਂ ਪਰਮੇਸ਼ੁਰ ਦੇ ਉੱਤੇ
੫ ਅਜਿਹਾ ਭਰੋਸਾ ਰੱਖਦੇ ਹਾਂ ੦ ਇਹ ਨਹੀਂ ਭਈ ਅਸੀਂ
ਆਪ ਤੋਂ ਇਸ ਜੋਗੇ ਹਾਂ ਜੋ ਕਿਸੇ ਗੱਲ ਨੂੰ ਆਪਣੀ
ਹੀ ਵੱਲੋਂ ਸਮਝੀਏ ਸਗੋਂ ਸਾਡੀ ਜੋਗਤਾ ਪਰਮੇਸ਼ੁਰ
੬ ਵੱਲੋਂ ਹੈ ੦ ਜਿਹ ਨੇ ਸਾਨੂੰ ਨਵੇਂ ਨੇਮ ਦੇ ਸੇਵਕ ਹੋਣ
ਦੇ ਜੋਗ ਵੀ ਬਣਾਇਆ ਪਰ ਲਿਖਤ ਦੇ ਸੇਵਕ ਨਹੀਂ
ਸਗੋਂ ਆਤਮਾ ਦੇ ਕਿਉਂ ਜੋ ਲਿਖਤ ਮਾਰ ਸੁੱਟਦੀ ਪਰ
੭ ਆਤਮਾ ਜੁਆਲਦਾ ਹੈ ੦ ਪਰੰਤੂ ਜੇ ਮੌਤ ਦੀ ਸੇਵਕਾਈ
ਜਿਹੜੀ ਅੱਖਰਾਂ ਨਾਲ ਅਤੇ ਪੱਥਰਾਂ ਉੱਤੇ ਉੱਕਰੀ
ਹੋਈ ਸੀ ਐਨੇ ਤੇਜ ਨਾਲ ਹੋਈ ਭਈ ਮੂਸਾ ਦੇ ਮੁਖ
ਦੇ ਤੇਜ ਦੇ ਕਾਰਨ ਜੋ ਭਾਵੇਂ ਅਲੋਪ ਹੋਣ ਵਾਲਾ ਸੀ
ਇਸਰਾਏਲ ਦਾ ਵੰਸ ਉਹ ਦੇ ਮੁਖ ਵੱਲ ਤੱਕ ਨਾ
੮ ਸੱਕਿਆ, ੦ ਤਾਂ ਆਤਮਾ ਦੀ ਸੇਵਕਾਈ ਏਦੂੰ ਵਧ ਕੇ
੯ ਤੇਜ ਨਾਲ ਕਿੱਕੁਰ ਨਾ ਹੋਵੇਗੀ ? ੦ ਕਿਉਂਕਿ ਜੇ ਦੋਸ਼ੀ
ਠਹਿਰਾਉਣ ਦੀ ਸੇਵਕਾਈ ਤੇਜ ਰੂਪ ਹੈ ਤਾਂ ਧਰਮ ਦੀ
ਸੇਵਕਾਈ ਬਹੁਤ ਹੀ ਵਧ ਕੇ ਤੇਜ ਨਾਲ ਹੋਵੇਗੀ ੦
੧੦ ਉਹ ਜੋ ਤੇਜਵਾਨ ਕੀਤੀ ਹੋਈ ਸੀ ਸੋ ਵੀ ਇਸ ਲੇਖੇ
ਅਰਥਾਤ ਇਸ ਅੱਤ ਵੱਡੇ ਤੇਜ ਦੇ ਕਾਰਨ ਤੇਜਵਾਨ ਨਾ
੧੧ ਰਹੀ ੦ ਕਿਉਂਕਿ ਜੇ ਉਹ ਜਿਹੜੀ ਅਲੋਪ ਹੋਣ ਵਾਲੀ
ਹੈ ਤੇਜ ਨਾਲ ਹੋਈ ਤਾਂ ਜਿਹੜੀ ਥਿਰ ਰਹਿਣ ਵਾਲੀ
ਹੈ ਕਿੰਨੀ ਵਧੀਕ ਤੇਜ ਨਾਲ ਹੋਵੇਗੀ ! ॥
੧੨ ਉਪਰੰਤ ਜਦੋਂ ਸਾਨੂੰ ਐਡੀ ਆਸ ਹੈ ਤਦੋਂ ਅਸੀਂ
੧੩ ਵੱਡੇ ਨਿਧੜਕ ਬੋਲਦੇ ਹਾਂ ੦ ਅਤੇ ਮੂਸਾ ਵਾਂਙੁ ਨਹੀਂ
ਜਿਹ ਨੇ ਆਪਣੇ ਮੁਖ ਉੱਤੇ ਪੜਦਾ ਕੀਤਾ ਭਈ
ਇਸਰਾਏਲ ਦਾ ਵੰਸ ਉਸ ਅਲੋਪ ਹੋਣ ਵਾਲੇ ਦਾ
੧੪ ਓੜਕ ਨਾ ਵੇਖੇ ੦ ਪਰ ਉਹਨਾਂ ਦੀ ਬੁੱਧ ਮੋਟੀ ਹੋ
ਗਈ ਕਿਉਂ ਜੋ ਅੱਜ ਤੋੜੀ ਪੁਰਾਣੇ ਨੇਮ ਦੇ ਪੜ੍ਹਨ
ਵਿੱਚ ਉਹੋ ਪੜਦਾ ਰਹਿੰਦਾ ਹੈ ਅਤੇ ਚੁੱਕਿਆ ਨਹੀਂ
ਜਾਂਦਾ ਪਰ ਉਹ ਮਸੀਹ ਵਿੱਚ ਅਲੋਪ ਹੋ ਜਾਂਦਾ ਹੈ ੦
੧੫ ਸਗੋਂ ਅੱਜ ਤੀਕ ਜਦ ਕਦੇ ਮੂਸਾ ਦਾ ਗ੍ਰੰਥ ਪੜ੍ਹਿਆ
ਜਾਂਦਾ ਹੈ ਤਾਂ ਪੜਦਾ ਉਹਨਾਂ ਦੇ ਦਿਲ ਉੱਤੇ ਪਿਆ
੧੬ ਰਹਿੰਦਾ ਹੈ ੦ ਪਰ ਜਾਂ ਕੋਈ ਪ੍ਰਭੁ ਦੀ ਵੱਲ ਫਿਰੇਗਾ
ਤਾਂ ਉਹ ਪੜਦਾ ਚੁਕੇਰਿਓਂ ਚੁੱਕ ਲਿਆ ਜਾਵੇਗਾ ੦
੧੭ ਹੁਣ ਉਹ ਪ੍ਰਭੁ ਤਾਂ ਆਤਮਾ ਹੈ ਅਰ ਜਿੱਥੇ ਕਿਤੇ ਪ੍ਰਭੁ
੧੮ ਦਾ ਆਤਮਾ ਹੈ ਉੱਥੇ ਹੀ ਅਜ਼ਾਦੀ ਹੈ ੦ ਪਰ ਅਸੀਂ
ਸਭ ਅਣਕੱਜੇ ਮੁਖ ਨਾਲ ਪ੍ਰਭੁ ਦੇ ਤੇਜ ਦਾ ਮਾਨੋ ਸ਼ੀਸ਼ੇ
ਵਿੱਚੋਂ ਪ੍ਰਤਿਬਿੰਬ ਵੇਖਦੇ ਹੋਏ ਤੇਜ ਤੋਂ ਤੇਜ ਤੀਕ
ਜਿਵੇਂ ਪ੍ਰਭੁ ਅਰਥਾਤ ਉਸ ਆਤਮਾ ਤੋਂ ਉਸੇ ਰੂਪ
ਵਿੱਚ ਬਦਲਦੇ ਜਾਂਦੇ ਹਾਂ ॥

## ੪

### ਮਸੀਹ ਦਾ ਤੇਜ ਅਤੇ ਨਿਹਚਾਵਾਨ ਦਾ ਹੌਸਲਾ

ਉਪਰੰਤ ਜਦੋਂ ਅਸਾਂ ਇਹ ਸੇਵਕਾਈ ਪਾਈ ਹੈ ਤਾਂ
ਜਿਵੇਂ ਸਾਡੇ ਉੱਤੇ ਦਯਾ ਹੋਈ ਅਸੀਂ ਹੌਸਲਾ ਨਹੀਂ
੨ ਹਾਰਦੇ ੦ ਸਗੋਂ ਅਸਾਂ ਸ਼ਰਮ ਦੀਆਂ ਗੁਪਤ ਗੱਲਾਂ ਨੂੰ
ਛੱਡਿਆ ਹੋਇਆ ਹੈ ਅਤੇ ਨਾ ਚਤਰਾਈ ਦੀ ਚਾਲ
ਚੱਲਦੇ ਨਾ ਪਰਮੇਸ਼ੁਰ ਦੇ ਬਚਨ ਵਿੱਚ ਰਲਾ ਪਾਉਂਦੇ
ਹਾਂ ਸਗੋਂ ਸਤ ਨੂੰ ਪਰਗਟ ਕਰ ਕੇ ਹਰੇਕ ਮਨੁੱਖ ਦੇ
ਅੰਤਹਕਰਨ ਵਿੱਚ ਪਰਮੇਸ਼ੁਰ ਦੇ ਅੱਗੇ ਆਪਣਾ
੩ ਪਰਮਾਣ ਦਿੰਦੇ ਹਾਂ ੦ ਅਤੇ ਜੇ ਸਾਡੀ ਖੁਸ਼ ਖਬਰੀ

ਉੱਤੇ ਪੜਦਾ ਪਿਆ ਹੋਇਆ ਹੈ ਤਾਂ ਉਹ ਉਨ੍ਹਾਂ ਅੱਗੇ
ਕੱਜਿਆ ਹੋਇਆ ਹੈ ਜਿਹੜੇ ਨਾਸ ਹੋ ਰਹੇ ਹਨ ੦
੪ ਜਿਨ੍ਹਾਂ ਵਿੱਚ ਇਸ ਜੁੱਗ ਦੇ ਈਸ਼ੁਰ ਨੇ ਬੇਪਰਤੀਤਿਆਂ
ਦੀਆਂ ਬੁੱਧਾਂ ਅੰਨ੍ਹੀਆਂ ਕਰ ਦਿੱਤੀਆਂ ਮਤੇ ਮਸੀਹ ਜੋ
ਪਰਮੇਸ਼ੁਰ ਦਾ ਸਰੂਪ ਹੈ ਉਹ ਦੇ ਤੇਜ ਦੀ ਖੁਸ਼ ਖਬਰੀ
੫ ਦਾ ਚਾਨਣ ਉਨ੍ਹਾਂ ਉੱਤੇ ਪਰਕਾਸ਼ ਹੋਵੇ ੦ ਕਿਉਂ ਜੋ
ਅਸੀਂ ਆਪਣਾ ਨਹੀਂ ਸਗੋਂ ਮਸੀਹ ਯਿਸੂ ਦਾ
ਪਰਚਾਰ ਕਰਦੇ ਹਾਂ ਭਈ ਉਹ ਪ੍ਰਭੁ ਹੈ ਅਤੇ ਅਸੀਂ
੬ ਆਪ ਯਿਸੂ ਦੇ ਨਮਿੱਤ ਤੁਹਾਡੇ ਦਾਸ ਹਾਂ ੦ ਕਿਉਂ ਜੋ
ਪਰਮੇਸ਼ੁਰ ਜਿਹ ਨੇ ਆਖਿਆ ਸੀ ਜੋ ਅਨ੍ਹੇਰਿਓਂ
ਚਾਨਣ ਚਮਕੇ ਉਹ ਸਾਡਿਆਂ ਮਨਾਂ ਵਿੱਚ ਚਮਕਿਆ
ਭਈ ਪਰਮੇਸ਼ੁਰ ਦੇ ਤੇਜ ਦਾ ਗਿਆਨ ਮਸੀਹ ਦੇ ਮੁਖ
ਵਿੱਚ ਪਰਕਾਸ਼ ਕਰੇ ॥
੭ ਪਰ ਇਹ ਖ਼ਜ਼ਾਨਾ ਸਾਡੇ ਕੋਲ ਮਿੱਟੀ ਦਿਆਂ
ਭਾਂਡਿਆਂ ਵਿੱਚ ਹੈ ਤਾਂ ਜੋ ਇਸ ਸਮਰੱਥਾ ਦਾ ਅੱਤ
ਵੱਡਾ ਮਹਾਤਮ ਪਰਮੇਸ਼ੁਰ ਦੀ ਵੱਲੋਂ, ਨਾ ਸਾਡੀ ਵੱਲੋਂ,
੮ ਮਲੂਮ ਹੋਵੇ ੦ ਅਸੀਂ ਸਭ ਪਾਸਿਓਂ ਕਸ਼ਟ ਵਿੱਚ
ਹਾਂ ਪਰ ਮਿੱਧੇ ਨਹੀਂ ਗਏ, ਦੁਬਧਾ ਵਿੱਚ ਹਾਂ ਪਰ
੯ ਹੱਦੋਂ ਵਧ ਨਹੀਂ ੦ ਸਤਾਏ ਜਾਂਦੇ ਹਾਂ ਪਰ ਇਕੱਲੇ
ਨਹੀਂ ਛੱਡੇ ਜਾਂਦੇ, ਡੇਗੇ ਜਾਂਦੇ ਹਾਂ ਪਰ ਨਾਸ ਨਹੀਂ
੧੦ ਹੁੰਦੇ ੦ ਅਸੀਂ ਯਿਸੂ ਦੇ ਮਰਨ ਨੂੰ ਆਪਣੀ ਦੇਹ ਵਿੱਚ
ਸਦਾ ਲਈ ਫਿਰਦੇ ਹਾਂ ਤਾਂ ਜੋ ਯਿਸੂ ਦਾ ਜੀਵਨ ਵੀ
੧੧ ਸਾਡੀ ਦੇਹ ਵਿੱਚ ਪਰਗਟ ਹੋਵੇ ੦ ਕਿਉਂਕਿ ਅਸੀਂ ਜੋ
ਜੀਉਂਦੇ ਹਾਂ ਸੋ ਨਿੱਤ ਯਿਸੂ ਦੇ ਨਮਿੱਤ ਮੌਤ ਦੇ ਹੱਥ
ਫੜਵਾਏ ਜਾਂਦੇ ਹਾਂ ਭਈ ਯਿਸੂ ਦਾ ਜੀਵਨ ਭੀ ਸਾਡੇ
੧੨ ਮਰਨਹਾਰ ਸਰੀਰ ਵਿੱਚ ਪਰਗਟ ਹੋਵੇ ੦ ਸੋ ਮੌਤ ਤਾਂ
ਸਾਡੇ ਵਿੱਚ ਪਰ ਜੀਵਨ ਤੁਹਾਡੇ ਵਿੱਚ ਪੋਹੰਦਾ ਹੈ ੦
੧੩ ਨਿਹਚਾ ਦਾ ਉਹੋ ਆਤਮਾ ਸਾਨੂੰ ਮਿਲਿਆ ਹੈ ਜਿਵੇਂ
ਲਿਖਿਆ ਹੋਇਆ ਹੈ ਭਈ ਮੈਂ ਨਿਹਚਾ ਕੀਤੀ ਇਸ
ਲਈ ਬੋਲਿਆ ਸੋ ਅਸੀਂ ਵੀ ਨਿਹਚਾ ਕਰਦੇ ਹਾਂ ਇਸ
੧੪ ਲਈ ਬੋਲਦੇ ਵੀ ਹਾਂ ੦ ਅਸੀਂ ਜਾਣਦੇ ਹਾਂ ਭਈ ਜਿਹ
ਨੇ ਪ੍ਰਭੁ ਯਿਸੂ ਨੂੰ ਜੁਆਲਿਆ ਉਹ ਸਾਨੂੰ ਵੀ ਯਿਸੂ ਦੇ
ਨਾਲ ਜੁਆਲੇਗਾ ਅਤੇ ਤੁਹਾਡੇ ਨਾਲ ਆਪਣੇ ਹਜ਼ੂਰ
੧੫ ਖੜਾ ਕਰੇਗਾ ੦ ਕਿਉਂਕਿ ਸੱਭੋ ਕੁਝ ਤੁਹਾਡੇ ਹੀ
ਲਈ ਹੈ ਭਈ ਬਾਹਲਿਆਂ ਦੇ ਕਾਰਨ ਕਿਰਪਾ ਬਹੁਤ
ਹੀ ਵਧ ਕੇ ਪਰਮੇਸ਼ੁਰ ਦੀ ਵਡਿਆਈ ਲਈ ਧੰਨਵਾਦਾਂ
ਨੂੰ ਬਹੁਤ ਹੀ ਵਧਾਵੇ ॥
੧੬ ਇਸ ਕਾਰਨ ਅਸੀਂ ਹੌਸਲਾ ਨਹੀਂ ਹਾਰਦੇ ਸਗੋਂ
ਭਾਵੇਂ ਸਾਡੀ ਬਾਹਰਲੀ ਇਨਸਾਨੀਅਤ ਨਾਸ ਹੁੰਦੀ
ਜਾਂਦੀ ਹੈ ਪਰ ਅੰਦਰਲੀ ਇਨਸਾਨੀਅਤ ਦਿਨੋ ਦਿਨ
੧੭ ਨਵੀਂ ਹੁੰਦੀ ਜਾਂਦੀ ਹੈ ੦ ਕਿਉਂ ਜੋ ਸਾਡਾ ਹੌਲਾ ਜਿਹਾ
ਕਸ਼ਟ ਜਿਹੜਾ ਛਿਨ ਭਰ ਦਾ ਹੀ ਹੈ ਭਾਰੀ ਸਗੋਂ ਅੱਤ
ਭਾਰੀ ਅਤੇ ਸਦੀਪਕ ਵਡਿਆਈ ਨੂੰ ਸਾਡੇ ਲਈ
੧੮ ਤਿਆਰ ਕਰਦਾ ਹੈ ੦ ਅਸੀਂ ਦਿੱਸਣ ਵਾਲੀਆਂ ਵਸਤਾਂ
ਨੂੰ ਤਾਂ ਨਹੀਂ ਸਗੋਂ ਅਣਡਿੱਠ ਵਸਤਾਂ ਵੱਲ ਧਿਆਨ
ਕਰਦੇ ਹਾਂ ਕਿਉਂ ਜੋ ਦਿੱਸਣ ਵਾਲੀਆਂ ਵਸਤਾਂ ਅਨਿੱਤ
ਹਨ ਪਰ ਅਣਡਿੱਠ ਵਸਤਾਂ ਨਿੱਤ ਹਨ ॥

## ੫ ਸੁਰਗੀ ਘਰ ਅਤੇ ਮੇਲ ਮਿਲਾਪ ਦੀ ਸੇਵਕਾਈ

ਅਸੀਂ ਜਾਣਦੇ ਹਾਂ ਭਈ ਜੇ ਸਾਡਾ ਤੰਬੂ ਜਿਹਾ ਘਰ
ਜਿਹੜਾ ਧਰਤੀ ਤੇ ਹੈ ਢਾਹਿ ਪਵੇ ਤਾਂ ਪਰਮੇਸ਼ੁਰ ਤੋਂ
ਇੱਕ ਘਰ ਸਾਨੂੰ ਮਿਲੇਗਾ ਜੋ ਬਿਨਾ ਹੱਥ ਲਾਏ ਅਟੱਲ
੨ ਅਤੇ ਸੁਰਗ ਵਿੱਚ ਬਣਿਆ ਹੈ ੦ ਕਿਉਂ ਜੋ ਇਸ
ਵਿੱਚ ਅਸੀਂ ਤਾਂ ਹਾਉਕੇ ਭਰਦੇ ਹਾਂ ਅਤੇ ਤਰਸਦੇ ਹਾਂ
ਭਈ ਆਪਣੇ ਵਸੇਰੇ ਨੂੰ ਜਿਹੜਾ ਸੁਰਗੋਂ ਹੈ ਉਦਾਲੇ
੩ ਲੈ ਲਈਏ ੦ ਤਾਂ ਜੋ ਅਸੀਂ ਪਹਿਨੇ ਹੋਏ ਹੋ ਕੇ ਨੰਗੇ
੪ ਨਾ ਪਾਏ ਜਾਈਏ ੦ ਕਿਉਂ ਜੋ ਅਸੀਂ ਜਿਹੜੇ ਇਸ ਤੰਬੂ
ਵਿੱਚ ਹਾਂ ਭਾਰ ਦੇ ਹੇਠ ਦੱਬੇ ਹੋਏ ਹਾਉਕੇ ਭਰਦੇ
ਹਾਂ! ਅਸੀਂ ਇਹ ਤਾਂ ਨਹੀਂ ਚਾਹੁੰਦੇ ਭਈ ਇਸ ਨੂੰ
ਲਾਹ ਸੁੱਟੀਏ ਸਗੋਂ ਇਹ ਜੋ ਉਸ ਨੂੰ ਉਦਾਲੇ ਲੈ
ਲਈਏ ਭਈ ਜਿਹੜਾ ਮਰਨਹਾਰ ਹੈ ਉਹ ਜੀਵਨ ਨਾਲ
੫ ਭੱਖ ਲਿਆ ਜਾਵੇ ੦ ਅਤੇ ਜਿਹ ਨੇ ਸਾਨੂੰ ਇਸ ਗੱਲ
ਲਈ ਤਿਆਰ ਕੀਤਾ ਸੋ ਪਰਮੇਸ਼ੁਰ ਹੈ ਜਿਹ ਨੇ ਸਾਨੂੰ
ਆਤਮਾ ਦੀ ਸਾਈ ਦਿੱਤੀ ॥
੬ ਸੋ ਅਸੀਂ ਸਦਾ ਹੌਸਲਾ ਰੱਖਦੇ ਅਤੇ ਜਾਣਦੇ ਹਾਂ
ਭਈ ਜਿੰਨਾ ਚਿਰ ਅਸੀਂ ਦੇਹੀ ਦੇ ਘਰ ਵਿੱਚ ਹਾਂ
੭ ਉੱਨਾ ਚਿਰ ਪ੍ਰਭੁ ਤੋਂ ਵਿਛੜੇ ਹੋਏ ਹਾਂ ੦ ਕਿਉਂ ਜੋ
ਅਸੀਂ ਨਿਹਚਾ ਨਾਲ ਚੱਲਦੇ ਹਾਂ, ਨਾ ਵੇਖਣ ਨਾਲ ੦
੮ ਅਸੀਂ ਹੌਸਲਾ ਰੱਖਦੇ ਹਾਂ ਅਤੇ ਇਹ ਚਾਹੁੰਦੇ ਹਾਂ ਭਈ
ਦੇਹੀ ਦਾ ਘਰ ਛੱਡ ਦੇਈਏ ਅਤੇ ਪ੍ਰਭੁ ਕੋਲ ਜਾ

੯ ਵੱਸੀਏ ੦ ਇਸੇ ਲਈ ਅਸਾਂ ਇਹ ਧਾਰਨਾ ਧਾਰੀ ਕਿ
ਭਾਵੇਂ ਅਸੀਂ ਦੇਸ ਭਾਵੇਂ ਪਰਦੇਸ ਵਿੱਚ ਹੋਈਏ ਪਰ
੧੦ ਉਹ ਨੂੰ ਭਾਉਂਦੇ ਰਹੀਏ ੦ ਕਿਉਂ ਜੋ ਅਸਾਂ ਸਭਨਾਂ ਨੇ
ਮਸੀਹ ਦੇ ਨਿਆਉਂ ਦੇ ਸਿੰਘਾਸਣ ਦੇ ਅੱਗੇ ਪਰਗਟ
ਹੋਣਾ ਹੈ ਭਈ ਹਰੇਕ ਜੋ ਕੁਝ ਉਸ ਨੇ ਦੇਹੀ ਵਿੱਚ
ਕੀਤਾ ਭਾਵੇਂ ਭਲਾ ਭਾਵੇਂ ਬੁਰਾ ਆਪੋ ਆਪਣੀਆਂ
ਕਰਨੀਆਂ ਦੇ ਅਨੁਸਾਰ ਉਹ ਦਾ ਫਲ ਭੋਗੇ ॥
੧੧ ਉਪਰੰਤ ਅਸੀਂ ਪ੍ਰਭੁ ਦਾ ਭੌ ਜਾਣ ਕੇ ਮਨੁੱਖਾਂ ਨੂੰ
ਮਨਾਉਂਦੇ ਹਾਂ ਪਰ ਅਸੀਂ ਪਰਮੇਸ਼ੁਰ ਦੇ ਅੱਗੇ ਪਰਗਟ
ਹੋਏ ਹਾਂ ਅਤੇ ਮੈਨੂੰ ਆਸ ਹੈ ਜੋ ਤੁਹਾਡੇ ਅੰਤਹਕਰਨ
੧੨ ਵਿੱਚ ਭੀ ਪਰਗਟ ਹੋਏ ਹਾਂ ੦ ਅਸੀਂ ਫੇਰ ਆਪਣੀ
ਸੋਭਾ ਤੁਹਾਡੇ ਅੱਗੇ ਨਹੀਂ ਕਰਦੇ ਸਗੋਂ ਤੁਹਾਨੂੰ ਸਾਡੇ
ਵਿਖੇ ਅਭਮਾਨ ਕਰਨ ਦਾ ਵੇਲਾ ਦਿੰਦੇ ਤਾਂ ਜੋ ਤੁਸੀਂ
ਉਨ੍ਹਾਂ ਨੂੰ ਉੱਤਰ ਦੇ ਸੱਕੋ ਜਿਹੜੇ ਵਿਖਾਵੇ ਤੇ ਅਭਮਾਨ
੧੩ ਕਰਦੇ ਹਨ ਅਤੇ ਹਿਰਦੇ ਤੇ ਨਹੀਂ ੦ ਅਸੀਂ ਭਾਵੇਂ
ਬੇਸੁਰਤ ਹਾਂ ਤਾਂ ਪਰਮੇਸ਼ੁਰ ਦੇ ਲਈ ਹਾਂ ਭਾਵੇਂ ਸੁਰਤ
੧੪ ਵਿੱਚ ਹਾਂ ਤਾਂ ਤੁਹਾਡੇ ਲਈ ਹਾਂ ੦ ਮਸੀਹ ਦਾ ਪ੍ਰੇਮ
ਸਾਨੂੰ ਮਜਬੂਰ ਕਰ ਲੈਂਦਾ ਹੈ ਕਿਉਂ ਜੋ ਅਸੀਂ ਇਹ
ਵਿਚਾਰ ਕਰਦੇ ਹਾਂ ਭਈ ਇੱਕ ਸਭਨਾਂ ਦੇ ਲਈ
੧੫ ਮੋਇਆ ਇਸੇ ਕਰਕੇ ਸੱਭੇ ਮੋਏ ੦ ਅਤੇ ਉਹ ਸਭਨਾਂ
ਦੇ ਲਈ ਮੋਇਆ ਭਈ ਜਿਹੜੇ ਜੀਉਂਦੇ ਹਨ ਓਹ
ਅਗਾਹਾਂ ਨੂੰ ਆਪਣੇ ਲਈ ਨਹੀਂ ਸਗੋਂ ਉਹ ਦੇ ਲਈ
ਜੀਉਣ ਜਿਹੜਾ ਉਨ੍ਹਾਂ ਦੇ ਲਈ ਮੋਇਆ ਅਤੇ ਫੇਰ
ਜੀ ਉੱਠਿਆ ॥
੧੬ ਸੋ ਅਸੀਂ ਹੁਣ ਤੋਂ ਕਿਸੇ ਨੂੰ ਸਰੀਰ ਦੇ ਅਨੁਸਾਰ
ਨਹੀਂ ਸਿਆਣਦੇ ਹਾਂ ਭਾਵੇਂ ਅਸਾਂ ਮਸੀਹ ਨੂੰ ਸਰੀਰ
ਦੇ ਅਨੁਸਾਰ ਜਾਣਿਆ ਹੈ ਪਰ ਹੁਣ ਉਸ ਤਰਾਂ ਉਹ
੧੭ ਨੂੰ ਫੇਰ ਨਹੀਂ ਜਾਣਦੇ ੦ ਸੋ ਜੇ ਕੋਈ ਮਸੀਹ ਵਿੱਚ ਹੈ
ਤਾਂ ਉਹ ਨਵੀਂ ਸਰਿਸ਼ਟ ਹੈ । ਪੁਰਾਣੀਆਂ ਗੱਲਾਂ ਬੀਤ
ਗਈਆਂ, ਵੇਖੋ, ਓਹ ਨਵੀਆਂ ਹੋ ਗਈਆਂ ਹਨ ੦
੧੮ ਪਰ ਸਾਰੀਆਂ ਗੱਲਾਂ ਪਰਮੇਸ਼ੁਰ ਤੋਂ ਹਨ ਜਿਹ ਨੇ ਮਸੀਹ
ਦੇ ਰਾਹੀਂ ਸਾਨੂੰ ਆਪਣੇ ਨਾਲ ਮਿਲਾ ਲਿਆ ਅਤੇ
੧੯ ਮਿਲਾਪ ਦੀ ਸੇਵਕਾਈ ਸਾਨੂੰ ਦਿੱਤੀ ੦ ਅਰਥਾਤ
ਪਰਮੇਸ਼ੁਰ ਮਸੀਹ ਵਿੱਚ ਹੋ ਕੇ ਜਗਤ ਨੂੰ ਆਪਣੇ ਨਾਲ
ਮਿਲਾ ਰਿਹਾ ਸੀ ਅਤੇ ਉਨ੍ਹਾਂ ਦੇ ਅਪਰਾਧਾਂ ਦਾ ਲੇਖਾ
ਨਹੀਂ ਸੀ ਕਰਦਾ ਅਤੇ ਉਸ ਨੇ ਮੇਲ ਮਿਲਾਪ ਦਾ
ਬਚਨ ਸਾਨੂੰ ਸੌਂਪ ਦਿੱਤਾ ॥
੨੦ ਅਸੀਂ ਮਸੀਹ ਦੇ ਏਲਚੀ ਹਾਂ ਭਈ ਜਾਣੋ ਪਰਮੇਸ਼ੁਰ
ਸਾਡੇ ਰਾਹੀਂ ਮਿੰਨਤ ਕਰਦਾ ਹੈ, ਸੋ ਅਸੀਂ ਮਸੀਹ
ਵੱਲੋਂ ਬੇਨਤੀ ਕਰਦੇ ਹਾਂ ਜੋ ਤੁਸੀਂ ਪਰਮੇਸ਼ੁਰ ਨਾਲ
੨੧ ਮੇਲ ਮਿਲਾਪ ਕਰ ਲਓ ੦ ਉਹ ਨੇ ਉਸ ਨੂੰ ਜਿਹੜਾ
ਪਾਪ ਦਾ ਜਾਣੂ ਨਹੀਂ ਸੀ ਸਾਡੀ ਖ਼ਾਤਰ ਪਾਪ
ਠਹਿਰਾਇਆ ਤਾਂ ਜੋ ਅਸੀਂ ਉਸ ਵਿੱਚ ਹੋ ਕੇ ਪਰਮੇਸ਼ੁਰ
ਦਾ ਧਰਮ ਬਣੀਏ ॥

## ੬ ਸੇਵਕਾਈ ਦੇ ਕਸ਼ਟ । ਬੇਪਰਤੀਤਿਆਂ ਤੋਂ ਅੱਡ ਹੋਣਾ

ਅਸੀਂ ਉਹ ਦੇ ਨਾਲ ਕੰਮ ਕਰਦੇ ਹੋਏ ਤੁਹਾਡੇ
ਅੱਗੇ ਬੇਨਤੀ ਵੀ ਕਰਦੇ ਹਾਂ ਜੋ ਤੁਸੀਂ ਪਰਮੇਸ਼ੁਰ ਦੀ
੨ ਕਿਰਪਾ ਨੂੰ ਅਕਾਰਥ ਨਾ ਲਓ ੦ ਕਿਉਂ ਜੋ ਉਹ
ਆਖਦਾ ਹੈ * ਭਈ

ਮੈਂ ਮਨ ਭਾਉਂਦੇ ਸਮੇਂ ਵਿੱਚ ਤੇਰੀ ਸੁਣੀ
ਅਤੇ ਮੁਕਤੀ ਦੇ ਦਿਨ ਤੇਰੀ ਸਹਾਇਤਾ ਕੀਤੀ ॥

ਵੇਖੋ, ਹੁਣ ਹੀ ਮਨ ਭਾਉਂਦਾ ਸਮਾ ਹੈ, ਵੇਖੋ, ਹੁਣ
੩ ਹੀ ਮੁਕਤੀ ਦਾ ਦਿਨ ਹੈ ! ੦ ਅਸੀਂ ਕਿਸੇ ਗੱਲ
ਵਿੱਚ ਠੋਕਰ ਨਹੀਂ ਖੁਆਉਂਦੇ ਭਈ ਕਿਤੇ ਇਸ
੪ ਸੇਵਕਾਈ ਉੱਤੇ ਹਰਫ਼ ਨਾ ਆਵੇ ੦ ਪਰ ਜਿਵੇਂ
ਪਰਮੇਸ਼ੁਰ ਦੇ ਸੇਵਕਾਂ ਦੇ ਜੋਗ ਹੈ ਤਿਵੇਂ ਹਰ ਇੱਕ
ਗੱਲ ਤੋਂ ਆਪਣੇ ਲਈ ਪਰਮਾਣ ਦਿੰਦੇ ਹਾਂ ਅਰਥਾਤ
ਵੱਡੇ ਸਹਾਰੇ ਤੋਂ, ਬਿਪਤਾ ਤੋਂ, ਥੁੜਾਂ ਤੋਂ, ਤੰਗੀਆਂ
੫ ਤੋਂ, ੦ ਕੋਰੜੇ ਖਾਣ ਤੋਂ, ਕੈਦ ਤੋਂ, ਘਮਸਾਣਾਂ ਤੋਂ,
ਮਿਹਨਤਾਂ ਤੋਂ, ਉਣੀਂਦਿਆਂ ਤੋਂ, ਫਾਕਿਆਂ ਤੋਂ, ੦
੬ ਨਿਰਮਲਤਾਈ ਤੋਂ, ਗਿਆਨ ਤੋਂ, ਧੀਰਜ ਤੋਂ,
ਦਿਆਲਗੀ ਤੋਂ, ਪਵਿੱਤਰ ਆਤਮਾ ਤੋਂ, ਨਿਸ਼ਕਪਟ
੭ ਪ੍ਰੇਮ ਤੋਂ, ੦ ਸਚਿਆਈ ਦੇ ਬਚਨ ਤੋਂ, ਪਰਮੇਸ਼ੁਰ ਦੀ
ਸਮਰੱਥਾ ਤੋਂ, ਧਰਮ ਦਿਆਂ ਸ਼ਸਤ੍ਰਾਂ ਨਾਲ ਜਿਹੜੇ ਸੱਜੇ
੮ ਖੱਬੇ ਹਨ ੦ ਪਤ ਅਤੇ ਬੇਪਤੀ ਨਾਲ, ਅਪਜਸ ਅਤੇ
ਜਸ ਨਾਲ, ਛਲੀਆਂ ਜੇਹੇ ਪਰ ਸੱਚੇ ਹਾਂ, ੦
੯ ਅਣਜਾਤਿਆਂ ਜੇਹੇ ਪਰ ਉਜਾਗਰ ਹਾਂ, ਮਰਨਾਊਆਂ
ਜੇਹੇ ਪਰ ਵੇਖੋ ਜੀਉਂਦੇ ਹਾਂ, ਤਾੜੇ ਜਾਂਦਿਆਂ ਜੇਹੇ ਪਰ

---

* ਯਸ. ੪੯ : ੮ ।

੧੦ ਜਾਨੋਂ ਨਹੀਂ ਮਾਰੇ ਜਾਂਦੇ, ੦ ਉਦਾਸਾਂ ਜੇਹੇ ਪਰ ਸਦਾ
ਅਨੰਦ ਕਰਦੇ ਹਾਂ, ਨਿਰਧਨਾਂ ਜੇਹੇ ਪਰ ਬਹੁਤਿਆਂ ਨੂੰ
ਧਨੀ ਬਣਾਉਂਦੇ ਹਾਂ, ਪੱਲਿਓਂ ਸੱਖਣਿਆਂ ਜੇਹੇ ਪਰ
ਸੱਭੋ ਕੁਝ ਦੇ ਮਾਲਕ ਹਾਂ ॥
੧੧ ਹੇ ਕੁਰਿੰਥੀਓ, ਸਾਡਾ ਮੂੰਹ ਤੁਹਾਡੀ ਵੱਲ ਖੁਲ੍ਹਾ ਹੈ,
੧੨ ਸਾਡਾ ਦਿਲ ਮੋਕਲਾ ਹੈ ੦ ਸਾਡੇ ਵਿੱਚ ਤੁਹਾਡੇ ਲਈ
ਕੋਈ ਰੋਕ ਨਹੀਂ ਪਰ ਤੁਹਾਡੇ ਹੀ ਹਿਰਦਿਆਂ ਵਿੱਚ
੧੩ ਰੋਕ ਹੈ ੦ ਹੁਣ ਉਹ ਦੇ ਵੱਟੇ ਤੁਸੀਂ ਵੀ ਖੁਲ੍ਹੇ ਦਿਲ
ਦੇ ਹੋਵੋ । ਮੈਂ ਤਾਂ ਤੁਹਾਨੂੰ ਬੱਚਿਆਂ ਵਾਂਙੁ ਆਖਦਾ
ਹਾਂ ॥
੧੪ ਤੁਸੀਂ ਬੇਪਰਤੀਤਿਆਂ ਨਾਲ ਅਣਸਾਵੇਂ ਨਾ ਜੁੱਤੋ
ਕਿਉਂ ਜੋ ਧਰਮ ਅਤੇ ਕੁਧਰਮ ਵਿੱਚ ਕੀ ਸਾਂਝ ਹੈ ?
੧੫ ਯਾ ਚਾਨਣ ਦਾ ਅਨ੍ਹੇਰੇ ਨਾਲ ਕੀ ਮੇਲ ਹੈ ? ੦ ਅਤੇ
ਮਸੀਹ ਦਾ ਬਲਿਆਲ ਦੇ ਨਾਲ ਕੀ ਮਿਲਾਪ ਹੈ
ਅਥਵਾ ਪਰਤੀਤਵਾਨ ਦਾ ਬੇਪਰਤੀਤੇ ਨਾਲ ਕੀ ਹਿੱਸਾ
੧੬ ਹੈ ? ੦ ਅਤੇ ਪਰਮੇਸ਼ੁਰ ਦੀ ਹੈਕਲ ਨੂੰ ਮੂਰਤੀਆਂ ਨਾਲ
ਕੀ ਵਾਸਤਾ ਹੈ ? ਅਸੀਂ ਤਾਂ ਅਕਾਲ ਪੁਰਖ ਦੀ ਹੈਕਲ
ਹਾਂ ਜਿਵੇਂ ਪਰਮੇਸ਼ੁਰ ਨੇ ਬਚਨ ਕੀਤਾ—
ਮੈਂ ਓਹਨਾਂ ਵਿੱਚ ਵਾਸ ਕਰਾਂਗਾ ਅਤੇ ਫਿਰਿਆ ਕਰਾਂਗਾ,
ਮੈਂ ਓਹਨਾਂ ਦਾ ਪਰਮੇਸ਼ੁਰ ਹੋਵਾਂਗਾ,
ਅਤੇ ਓਹ ਮੇਰੀ ਪਰਜਾ ਹੋਣਗੇ ।
੧੭ ਇਸ ਲਈ ਉਨ੍ਹਾਂ ਵਿੱਚੋਂ ਨਿੱਕਲ ਆਓ
ਅਤੇ ਅੱਡ ਹੋਵੋ, ਪ੍ਰਭੁ ਆਖਦਾ ਹੈ,
ਅਤੇ ਕਿਸੇ ਭ੍ਰਿਸ਼ਟ ਵਸਤ ਨੂੰ ਹੱਥ ਨਾ ਲਾਓ,
ਮੈਂ ਤੁਹਾਨੂੰ ਕਬੂਲ ਕਰ ਲਵਾਂਗਾ,
੧੮ ਅਰ ਤੁਹਾਡਾ ਪਿਤਾ ਹੋਵਾਂਗਾ
ਅਤੇ ਤੁਸੀਂ ਮੇਰੇ ਪੁੱਤ੍ਰ ਧੀਆਂ ਹੋਵੋਗੇ ।
ਇਹ ਬਚਨ ਸਰਬ ਸ਼ਕਤੀਮਾਨ ਪ੍ਰਭੁ ਦਾ ਹੈ ॥

### ਤੀਤੁਸ ਦੇ ਆਉਣ ਤੋਂ ਦਿਲਾਸਾ

੭ ਸੋ ਹੇ ਪਿਆਰਿਓ, ਜਦੋਂ ਏਹ ਬਚਨ ਸਾਨੂੰ ਦਿੱਤੇ
ਹੋਏ ਹਨ ਤਾਂ ਆਓ, ਅਸੀਂ ਆਪਣੇ ਆਪ ਨੂੰ ਸਰੀਰ
ਅਤੇ ਆਤਮਾ ਦੀ ਸਾਰੀ ਮਲੀਨਤਾਈ ਤੋਂ ਸ਼ੁੱਧ ਕਰ ਕੇ
ਪਰਮੇਸ਼ੁਰ ਦੇ ਭੌ ਨਾਲ ਪਵਿੱਤਰਤਾਈ ਨੂੰ ਸੰਪੂਰਨ
ਕਰੀਏ ॥
੨ ਆਪਣੇ ਦਿਲਾਂ ਵਿੱਚ ਸਾਨੂੰ ਥਾਂ ਦਿਓ । ਕਿਸੇ
ਉੱਤੇ ਅਸਾਂ ਅਨ੍ਹੇਰ ਨਹੀਂ ਕੀਤਾ, ਕਿਸੇ ਨੂੰ ਵਿਗਾੜਿਆ
੩ ਨਹੀਂ, ਕਿਸੇ ਤੋਂ ਲਾਹਾ ਨਹੀਂ ਕੱਢਿਆ ੦ ਇਹ ਤਾਂ ਮੈਂ
ਦੋਸ਼ ਲਾਉਣ ਨੂੰ ਨਹੀਂ ਆਖਦਾ ਹਾਂ ਕਿਉਂ ਜੋ ਮੈਂ
ਅੱਗੇ ਹੀ ਕਿਹਾ ਹੈ ਭਈ ਤੁਸੀਂ ਸਾਡਿਆਂ ਹਿਰਦਿਆਂ
ਵਿੱਚ ਹੋ ਭਈ ਸਾਡਾ ਮਰਨ ਜੀਉਣ ਇਕੱਠਾ ਹੋਵੇ ੦
੪ ਤੁਹਾਡੇ ਉੱਤੇ ਮੇਰਾ ਬਹੁਤ ਭਰੋਸਾ ਹੈ, ਤੁਹਾਡੇ ਵਿਖੇ
ਮੇਰਾ ਬਹੁਤ ਅਭਮਾਨ ਹੈ । ਮੈਂ ਦਿਲਾਸੇ ਨਾਲ
ਭਰਿਆ ਹੋਇਆ ਹਾਂ । ਮੈਂ ਆਪਣੇ ਅਤੇ ਤੁਹਾਡੇ
ਹਰ ਕਸ਼ਟ ਵਿੱਚ ਅਨੰਦ ਨਾਲ ਡੁੱਲ੍ਹਿਆ ਨਹੀਂ
ਮਿਉਂਦਾ ॥
੫ ਜਦ ਅਸੀਂ ਮਕਦੂਨਿਯਾ ਵਿੱਚ ਆਏ ਤਦ ਭੀ ਸਾਡੇ
ਸਰੀਰ ਨੂੰ ਕੁਝ ਚੈਨ ਨਹੀਂ ਸੀ ਸਗੋਂ ਅਸੀਂ ਹਰ
ਪਾਸਿਓਂ ਕਸ਼ਟ ਵਿੱਚ ਪਏ ਸਾਂ, ਬਾਹਰੋਂ ਝਗੜੇ
੬ ਅੰਦਰੋਂ ਧੜਕੇ ੦ ਤਾਂ ਵੀ ਉਹ ਨੇ ਜਿਹੜਾ ਆਧੀਨਾਂ
ਨੂੰ ਦਿਲਾਸਾ ਦੇਣ ਵਾਲਾ ਹੈ ਅਰਥਾਤ ਪਰਮੇਸ਼ੁਰ ਨੇ
ਤੀਤੁਸ ਦੇ ਆਉਣ ਕਰਕੇ ਸਾਨੂੰ ਦਿਲਾਸਾ ਦਿੱਤਾ ੦
੭ ਅਤੇ ਨਿਰੇ ਉਸ ਦੇ ਆਉਣ ਕਰਕੇ ਹੀ ਨਹੀਂ ਸਗੋਂ
ਉਸ ਦਿਲਾਸੇ ਤੋਂ ਵੀ ਜਿਹੜਾ ਉਹ ਨੂੰ ਤੁਹਾਡੇ ਵਿੱਚ
ਪਰਾਪਤ ਹੋਇਆ ਅਤੇ ਸਾਨੂੰ ਤੁਹਾਡੀ ਲੋਚ, ਤੁਹਾਡੇ
ਸੋਗ, ਤੁਹਾਡੀ ਅਣਖ ਦਾ ਜੋ ਮੇਰੇ ਲਈ ਹੈ ਸਮਾਚਾਰ
ਦੱਸਿਆ ਜਿਸ ਕਰਕੇ ਮੈਂ ਹੋਰ ਵੀ ਅਨੰਦ ਹੋਇਆ ੦
੮ ਕਿਉਂ ਜੋ ਭਾਵੇਂ ਮੈਂ ਆਪਣੀ ਪੱਤ੍ਰੀ ਨਾਲ ਤੁਹਾਨੂੰ
ਉਦਾਸ ਕੀਤਾ ਤਾਂ ਵੀ ਮੈਂ ਪਛਤਾਉਂਦਾ ਨਹੀਂ ਭਾਵੇਂ
ਮੈਂ ਪਹਿਲਾਂ ਪਛਤਾਉਂਦਾ ਸਾਂ ਕਿਉਂ ਜੋ ਮੈਂ ਵੇਖਦਾ ਹਾਂ
ਜੋ ਉਸ ਪੱਤ੍ਰੀ ਨੇ ਤੁਹਾਨੂੰ ਉਦਾਸ ਕੀਤਾ ਸੀ ਭਾਵੇਂ ਥੋੜੇ
੯ ਚਿਰ ਤੀਕੁਰ ੦ ਹੁਣ ਮੈਂ ਅਨੰਦ ਕਰਦਾ ਹਾਂ ਇਸ ਲਈ
ਨਹੀਂ ਜੋ ਤੁਸੀਂ ਉਦਾਸ ਹੋਏ ਸਗੋਂ ਇਸ ਲਈ ਜੋ
ਤੁਹਾਡੀ ਉਦਾਸੀ ਦਾ ਫਲ ਤੋਬਾ ਹੋਇਆ ਕਿਉਂ ਜੋ
ਤੁਸੀਂ ਪਰਮੇਸ਼ੁਰ ਜੋਗ ਉਦਾਸ ਹੋਏ ਭਈ ਸਾਥੋਂ ਕਿਸੇ
੧੦ ਗੱਲ ਵਿੱਚ ਤੁਹਾਡੀ ਹਾਨੀ ਨਾ ਹੋ ਜਾਏ ੦ ਕਿਉਂ ਜੋ
ਪਰਮੇਸ਼ੁਰ ਜੋਗ ਉਦਾਸੀ ਮੁਕਤੀ ਲਈ ਅਜਿਹੀ ਤੋਬਾ
ਪੈਦਾ ਕਰਦੀ ਹੈ ਜਿਸ ਤੋਂ ਕੋਈ ਨਹੀਂ ਪਛਤਾਉਂਦਾ
ਪਰ ਸੰਸਾਰ ਦੀ ਉਦਾਸੀ ਮੌਤ ਨੂੰ ਪੈਦਾ ਕਰਦੀ ਹੈ ੦
੧੧ ਵੇਖੋ, ਤੁਹਾਡੀ ਉਹੋ ਪਰਮੇਸ਼ੁਰ ਜੋਗ ਉਦਾਸੀ ਨੇ ਤੁਹਾਡੇ

ਵਿੱਚ ਕਿੰਨਾ ਹੀ ਜੋਸ਼, ਕਿੰਨਾ ਹੀ ਉੱਤਰ ਦੇਣਾ, ਕਿੰਨੀ
ਹੀ ਖਿਝ, ਕਿੰਨਾ ਹੀ ਭੈ, ਕਿੰਨੀ ਹੀ ਲੋਚ, ਕਿੰਨੀ ਹੀ
ਅਣਖ, ਕਿੰਨਾ ਹੀ ਡੰਨ ਪੈਦਾ ਕੀਤਾ ! ਤੁਸਾਂ ਹਰ ਤਰਾਂ
ਨਾਲ ਆਪਣੇ ਲਈ ਪਰਮਾਣ ਦਿੱਤਾ ਭਈ ਅਸੀਂ ਇਸ
੧੨ ਗੱਲ ਵਿੱਚ ਸਾਫ਼ ਹਾਂ ੦ ਗੱਲ ਕਾਹਦੀ ਭਾਵੇਂ ਮੈਂ
ਤੁਹਾਨੂੰ ਲਿਖਿਆ ਪਰ ਮੈਂ ਤਾਂ ਨਾ ਉਹ ਦੇ ਕਾਰਨ
ਲਿਖਿਆ ਜਿਹ ਨੇ ਅਪਰਾਧ ਕੀਤਾ, ਨਾ ਉਹ ਦੇ
ਕਾਰਨ ਜਿਹ ਦੇ ਨਾਲ ਅਪਰਾਧ ਹੋਇਆ ਸਗੋਂ ਇਸ
ਕਾਰਨ ਭਈ ਤੁਹਾਡਾ ਜੋਸ਼ ਜੋ ਸਾਡੇ ਲਈ ਹੈ ਸੋ
ਪਰਮੇਸ਼ੁਰ ਦੇ ਹਜ਼ੂਰ ਤੁਹਾਡੇ ਉੱਤੇ ਪਰਗਟ ਹੋਵੇ ੦
੧੩ ਇਸ ਲਈ ਅਸਾਂ ਦਿਲਾਸਾ ਪਾਇਆ ਹੈ ਪਰ ਆਪਣੇ
ਦਿਲਾਸੇ ਤੋਂ ਬਿਨਾ ਅਸਾਂ ਤੀਤੁਸ ਦੇ ਅਨੰਦ ਦੇ ਕਾਰਨ
ਹੋਰ ਵੀ ਬਹੁਤ ਵਧ ਕੇ ਅਨੰਦ ਕੀਤਾ ਕਿਉਂ ਜੋ ਉਹ
ਦਾ ਆਤਮਾ ਤੁਸਾਂ ਸਭਨਾਂ ਤੋਂ ਤਾਜ਼ਾ ਹੋਇਆ ਹੈ ੦
੧੪ ਕਿਉਂਕਿ ਜੇ ਮੈਂ ਉਹ ਦੇ ਅੱਗੇ ਤੁਹਾਡੇ ਲਈ ਕਿਸੇ
ਗੱਲੇ ਅਭਮਾਨ ਕੀਤਾ ਹੋਵੇ ਤਾਂ ਲੱਜਿਆਵਾਨ ਨਹੀਂ
ਹੋਣਾ ਪਿਆ ਪਰ ਜਿਵੇਂ ਅਸਾਂ ਤੁਹਾਡੇ ਨਾਲ ਸਾਰੀਆਂ
ਗੱਲਾਂ ਸੱਚ ਆਖੀਆਂ ਤਿਵੇਂ ਸਾਡਾ ਅਭਮਾਨ ਵੀ
ਜਿਹੜਾ ਮੈਂ ਤੀਤੁਸ ਦੇ ਅੱਗੇ ਕੀਤਾ ਸੱਚਾ
੧੫ ਨਿੱਕਲਿਆ ੦ ਅਤੇ ਉਹ ਤੁਸਾਂ ਸਭਨਾਂ ਦੀ ਆਗਿਆ-
ਕਾਰੀ ਨੂੰ ਚੇਤੇ ਰੱਖ ਕੇ ਭਈ ਤੁਸਾਂ ਕਿੱਕੁਰ ਡੈ ਅਤੇ
ਕਾਂਬੇ ਨਾਲ ਉਹ ਨੂੰ ਕਬੂਲ ਕੀਤਾ ਸੀ ਇਸ ਕਰਕੇ ਉਹ
ਦਾ ਮਨ ਤੁਹਾਡੀ ਵੱਲ ਬਹੁਤ ਲੱਗਿਆ ਹੋਇਆ ਹੈ ੦
੧੬ ਮੈਂ ਅਨੰਦ ਹਾਂ ਜੋ ਹਰੇਕ ਗੱਲ ਵਿੱਚ ਤੁਹਾਡੀ ਵੱਲੋਂ
ਮੇਰੀ ਖਾਤਰ ਨਿਸ਼ਾ ਹੈ ॥

## ਨਿਰਧਨ ਭਰਾਵਾਂ ਲਈ ਕਲੀਸਿਯਾਂ ਦਾ ਦਾਨ

੮ ਹੇ ਭਰਾਵੋ, ਅਸੀਂ ਤੁਹਾਨੂੰ ਪਰਮੇਸ਼ੁਰ ਦੀ ਉਸ
ਕਿਰਪਾ ਦੀ ਖਬਰ ਦਿੰਦੇ ਹਾਂ ਜਿਹੜੀ ਮਕਦੂਨਿਯਾ
੨ ਦੀਆਂ ਕਲੀਸਿਯਾਂ ਉੱਤੇ ਕੀਤੀ ਹੋਈ ਹੈ ੦ ਭਈ ਕਿਸ
ਤਰਾਂ ਨਾਲ ਬਿਪਤਾ ਦੇ ਵੱਡੇ ਪਰਤਾਵੇ ਵਿੱਚ ਉਨ੍ਹਾਂ ਦੇ
ਅਨੰਦ ਦੀ ਬਹੁਤਾਇਤ ਅਤੇ ਉਨ੍ਹਾਂ ਦੀ ਡਾਢੀ ਗਰੀਬੀ
ਨੇ ਉਨ੍ਹਾਂ ਦੀ ਅੱਤ ਵੱਡੀ ਖੁਲ੍ਹ ਦਿਲੀ ਨੂੰ ਵਧੀਕ ਕਰ
੩ ਦਿੱਤਾ ੦ ਕਿਉਂ ਜੋ ਮੈਂ ਇਹ ਸਾਖੀ ਦਿੰਦਾ ਹਾਂ ਭਈ
ਉਨ੍ਹਾਂ ਨੇ ਆਪਣੇ ਵਿਤ ਦੇ ਅਨੁਸਾਰ ਸਗੋਂ ਆਪਣੇ
੪ ਵਿਤੋਂ ਬਾਹਰ ਆਪ ਤੋਂ ਆਪ ਦਾਨ ਦਿੱਤਾ ੦ ਅਤੇ
ਉਨ੍ਹਾਂ ਨੇ ਵੱਡੀਆਂ ਮਿੰਨਤਾਂ ਨਾਲ ਸਾਡੇ ਅੱਗੇ ਇਹ
ਬੇਨਤੀ ਕੀਤੀ ਭਈ ਸਾਡੀ ਵੀ ਉਸ ਪੁੰਨ ਦੇ ਕੰਮ ਅਤੇ
ਉਸ ਸੇਵਾ ਵਿੱਚ ਜਿਹੜੀ ਸੰਤਾਂ ਦੇ ਲਈ ਹੈ ਸਾਂਝ
੫ ਹੋਵੇ ੦ ਅਤੇ ਜਿੱਕੁਰ ਸਾਨੂੰ ਆਸਾ ਸੀ ਤਿੱਕੁਰ ਹੀ ਨਹੀਂ
ਸਗੋਂ ਪਹਿਲਾਂ ਪਰਮੇਸ਼ੁਰ ਦੀ ਇੱਛਿਆ ਨਾਲ ਉਨ੍ਹਾਂ
ਆਪਣੇ ਆਪ ਨੂੰ ਪ੍ਰਭੁ ਦੇ ਅਤੇ ਨਾਲ ਸਾਡੇ ਵੀ ਅਰਪਨ
੬ ਕੀਤਾ ੦ ਐਥੋਂ ਤੋੜੀ ਜੋ ਅਸਾਂ ਤੀਤੁਸ ਦੇ ਅੱਗੇ ਬੇਨਤੀ
ਕੀਤੀ ਭਈ ਜਿਸ ਤਰਾਂ ਉਹ ਨੇ ਅੱਗੇ ਸ਼ੁਰੂ ਕੀਤਾ ਸੀ
ਉਸੇ ਤਰਾਂ ਇਸ ਪੁੰਨ ਦੇ ਕੰਮ ਨੂੰ ਤੁਹਾਡੇ ਵਿੱਚ ਸਿਰੇ ਵੀ
੭ ਚਾੜ੍ਹੇ ੦ ਪਰ ਜਿਵੇਂ ਤੁਸੀਂ ਹਰੇਕ ਗੱਲ ਵਿੱਚ ਅਰਥਾਤ
ਨਿਹਚਾ ਅਤੇ ਬਚਨ ਅਤੇ ਗਿਆਨ ਅਤੇ ਸਾਰੇ ਜੋਸ਼
ਅਤੇ ਉਸ ਪ੍ਰੇਮ ਵਿੱਚ ਜੋ ਤੁਹਾਨੂੰ ਸਾਡੇ ਨਾਲ ਹੈ ਵੱਧ
ਗਏ ਹੋ ਤਿਵੇਂ ਤੁਸੀਂ ਪੁੰਨ ਦੇ ਕੰਮ ਵਿੱਚ ਭੀ ਵੱਧ
੮ ਜਾਓ ੦ ਮੈਂ ਹੁਕਮ ਨਾਲ ਨਹੀਂ ਪਰ ਹੋਰਨਾਂ ਦੇ ਜੋਸ਼
ਨਾਲ ਤੁਹਾਡੇ ਪ੍ਰੇਮ ਦੀ ਸਚਿਆਈ ਨੂੰ ਪਰਖਣ ਲਈ
੯ ਇਹ ਆਖਦਾ ਹਾਂ ੦ ਕਿਉਂਕਿ ਤੁਸੀਂ ਸਾਡੇ ਪ੍ਰਭੁ ਯਿਸੂ
ਮਸੀਹ ਦੀ ਕਿਰਪਾ ਨੂੰ ਜਾਣਦੇ ਹੋ ਜੋ ਭਾਵੇਂ ਉਹ ਧਨੀ
ਸੀ ਪਰ ਤੁਹਾਡੇ ਲਈ ਨਿਰਧਨ ਬਣਿਆ ਭਈ ਤੁਸੀਂ
੧੦ ਉਹ ਦੀ ਨਿਰਧਨਤਾਈ ਤੋਂ ਧਨੀ ਹੋ ਜਾਓ ੦ ਅਰ ਮੈਂ
ਇਸ ਗੱਲ ਵਿੱਚ ਸਲਾਹ ਦਿੰਦਾ ਹਾਂ ਕਿ ਇਹੋ ਤੁਹਾਡੇ
ਲਈ ਭਲਾ ਹੈ, ਤੁਸੀਂ ਜੋ ਪਰੂੰ ਤੋਂ ਨਿਰਾ ਇਹ ਕੰਮ
ਕਰਨ ਵਿੱਚ ਨਹੀਂ ਸਗੋਂ ਇਹ ਦੀ ਮਨਸ਼ਾ ਕਰਨ ਵਿੱਚ
੧੧ ਭੀ ਮੋਹਰੀ ਸਾਓ ੦ ਸੋ ਹੁਣ ਤੁਸੀਂ ਉਸ ਕੰਮ ਨੂੰ ਸਿਰੇ
ਵੀ ਚਾੜ੍ਹੋ ਭਈ ਜਿਵੇਂ ਮਨਸ਼ਾ ਕਰਨ ਦੀ ਤਿਆਰੀ ਸੀ
ਤਿਵੇਂ ਵਿਤ ਦੇ ਅਨੁਸਾਰ ਸਿਰੇ ਚਾੜ੍ਹਨਾ ਵੀ ਹੋਵੇ ੦
੧੨ ਜੇ ਮਨ ਦੀ ਤਿਆਰੀ ਅੱਗੇ ਹੋਵੇ ਤਾਂ ਉਹ ਉਸ ਦੇ
ਅਨੁਸਾਰ ਜੋ ਕਿਸੇ ਕੋਲ ਹੈ ਪਰਵਾਨ ਹੁੰਦੀ ਹੈ ਨਾ ਉਸ
੧੩ ਦੇ ਅਨੁਸਾਰ ਜੋ ਉਸ ਦੇ ਕੋਲ ਨਹੀਂ ਹੈ ੦ ਕਿਉਂ ਜੋ ਮੈਂ
ਇਹ ਇਸ ਲਈ ਨਹੀਂ ਆਖਦਾ ਭਈ ਹੋਰਨਾਂ ਨੂੰ ਸੌਖ
੧੪ ਅਤੇ ਤੁਹਾਨੂੰ ਔਖ ਹੋਵੇ ੦ ਸਗੋਂ ਬਰਾਬਰੀ ਹੋਵੇ ਭਈ
ਐਤਕੀਂ ਤੁਹਾਡਾ ਵਾਧਾ ਓਹਨਾਂ ਦੇ ਘਾਟੇ ਨੂੰ ਪੂਰਾ ਕਰੇ
ਤਾਂ ਜੋ ਓਹਨਾਂ ਦਾ ਵਾਧਾ ਭੀ ਤੁਹਾਡੇ ਘਾਟੇ ਨੂੰ ਪੂਰਾ

੧੫ ਕਰੇ ਤਾਂ ਜੋ ਬਰਾਬਰੀ ਰਹੇ ○ ਜਿਵੇਂ ਲਿਖਿਆ ਹੋਇਆ
ਹੈ *—

ਜਿਸ ਨੇ ਵੱਧ ਲਿਆ ਸੀ ਉਸ ਦਾ ਵੱਧ ਨਾ
ਨਿੱਕਲਿਆ ਅਤੇ ਜਿਸ ਨੇ ਘੱਟ ਲਿਆ ਸੀ
ਉਸ ਦਾ ਘੱਟ ਨਾ ਨਿੱਕਲਿਆ ॥

੧੬ ਪਰ ਧੰਨਵਾਦ ਹੈ ਪਰਮੇਸ਼ੁਰ ਦਾ ਜਿਹੜਾ ਤੀਤੁਸ ਦੇ
ਹਿਰਦੇ ਵਿੱਚ ਤੁਹਾਡੇ ਲਈ ਉਹੋ ਜੋਸ਼ ਪਾਉਂਦਾ ਹੈ ○
੧੭ ਕਿਉਂਕਿ ਉਸ ਨੇ ਨਾ ਕੇਵਲ ਸਾਡੀ ਉਹ ਬੇਨਤੀ ਮੰਨ
ਲਈ ਸਗੋਂ ਵੱਡੇ ਜੋਸ਼ ਨਾਲ ਉਹ ਆਪ ਤੋਂ ਆਪ
੧੮ ਤੁਹਾਡੀ ਵੱਲ ਤੁਰ ਪਿਆ ○ ਅਤੇ ਅਸਾਂ ਉਹ ਦੇ ਨਾਲ
ਉਸ ਭਾਈ ਨੂੰ ਘੱਲਿਆ ਜਿਹ ਦਾ ਮਾਣ ਖੁਸ਼ ਖਬਰੀ
੧੯ ਦੇ ਵਿਖੇ ਸਾਰੀਆਂ ਕਲੀਸਿਯਾਂ ਵਿੱਚ ਹੁੰਦਾ ਹੈ ○ ਪਰ
ਨਿਰਾ ਇਹੋ ਨਹੀਂ ਸਗੋਂ ਉਹ ਕਲੀਸਿਯਾਂ ਦੀ ਵੱਲੋਂ
ਥਾਪਿਆ ਹੋਇਆ ਵੀ ਹੈ ਤਾਂ ਜੋ ਇਸ ਪੁੰਨ ਦੇ ਕੰਮ
ਲਈ ਜਿਹ ਦੀ ਅਸੀਂ ਸੇਵਾ ਕਰਦੇ ਹਾਂ ਸਾਡੇ ਨਾਲ
ਪੈਂਡਾ ਕਰੇ ਭਈ ਪ੍ਰਭੁ ਦੀ ਵਡਿਆਈ, ਨਾਲੇ ਸਾਡੇ
੨੦ ਮਨ ਦੀ ਤਿਆਰੀ ਪਰਗਟ ਹੋਵੇ ○ ਕਿਉਂ ਜੋ ਅਸੀਂ
ਇਸ ਤੋਂ ਚੌਕਸ ਰਹਿੰਦੇ ਹਾਂ ਜੋ ਇਸ ਵੱਡੀ ਦਾਤ ਦੇ
ਵਿਖੇ ਜਿਹ ਦੀ ਅਸੀਂ ਸੇਵਾ ਕਰਦੇ ਹਾਂ ਕੋਈ ਸਾਡੇ
੨੧ ਉੱਤੇ ਹਰਫ਼ ਨਾ ਲਿਆਵੇ ○ ਕਿਉਂਕਿ ਜਿਹੜੀਆਂ
ਗੱਲਾਂ ਨਿਰੇ ਪ੍ਰਭੁ ਦੇ ਸਨਮੁਖ ਹੀ ਨਹੀਂ ਸਗੋਂ ਮਨੁੱਖਾਂ
ਦੇ ਸਨਮੁਖ ਵੀ ਚੰਗੀਆਂ ਹਨ ਅਸੀਂ ਓਹਨਾਂ ਦਾ
੨੨ ਧਿਆਨ ਰੱਖਦੇ ਹਾਂ ○ ਅਤੇ ਅਸਾਂ ਉਨ੍ਹਾਂ ਦੇ ਨਾਲ
ਆਪਣੇ ਉਸ ਭਾਈ ਨੂੰ ਘੱਲਿਆ ਜਿਹ ਨੂੰ ਅਸਾਂ ਬਹੁਤ
ਸਾਰੀਆਂ ਗੱਲਾਂ ਵਿੱਚ ਕਈ ਵਾਰੀ ਪਰਤਾ ਕੇ ਉੱਦਮੀ
ਵੇਖਿਆ ਪਰ ਹੁਣ ਉਸ ਵੱਡੇ ਭਰੋਸੇ ਕਰਕੇ ਜਿਹੜਾ
ਉਹ ਨੂੰ ਤੁਹਾਡੇ ਉੱਤੇ ਹੈ ਉਹ ਹੋਰ ਵੀ ਬਹੁਤ ਉੱਦਮੀ
੨੩ ਜਾਪਦਾ ਹੈ ○ ਜੇ ਕੋਈ ਤੀਤੁਸ ਦੀ ਪੁੱਛੇ ਤਾਂ ਉਹ ਮੇਰਾ
ਸਾਥੀ ਹੈ ਅਤੇ ਤੁਹਾਡੇ ਲਈ ਮੇਰੇ ਨਾਲ ਦਾ ਕੰਮ ਕਰਨ
ਵਾਲਾ ਹੈ, ਜੇ ਸਾਡੇ ਭਰਾਵਾਂ ਦੀ ਪੁੱਛੇ ਤਾਂ ਓਹ
ਕਲੀਸਿਯਾਂ ਦੇ ਭੇਜੇ ਹੋਏ ਅਤੇ ਮਸੀਹ ਦੀ ਮਹਿਮਾ
੨੪ ਹਨ ○ ਇਸ ਲਈ ਤੁਸੀਂ ਕਲੀਸਿਯਾਂ ਦੇ ਸਨਮੁਖ ਉਨ੍ਹਾਂ
ਨੂੰ ਆਪਣੇ ਪ੍ਰੇਮ ਦਾ ਅਤੇ ਉਸ ਅਭਮਾਨ ਦਾ ਜਿਹੜਾ
ਅਸੀਂ ਤੁਹਾਡੇ ਵਿਖੇ ਕਰਦੇ ਹਾਂ ਪਰਮਾਣ ਦਿਓ ॥

* ਕੂਚ ੧੬:੧੮ ।

## ਦਾਨ ਦੇਣ ਦਾ ਮਹਾਤਮ

੯ ਉਪਰੰਤ ਉਸ ਸੇਵਾ ਦੇ ਵਿਖੇ ਜਿਹੜੀ ਸੰਤਾਂ ਲਈ
ਹੈ ਤੁਹਾਡੀ ਵੱਲ ਮੇਰੇ ਲਿਖਣ ਦੀ ਕੋਈ ਲੋੜ ਨਹੀਂ ○
੨ ਕਿਉਂ ਜੋ ਮੈਂ ਤੁਹਾਡੀ ਤਿਆਰੀ ਨੂੰ ਜਾਣਦਾ ਹਾਂ ਜਿਹ
ਦੇ ਲਈ ਮੈਂ ਮਕਦੂਨਿਯਾ ਦੇ ਵਾਸੀਆਂ ਅੱਗੇ ਤੁਹਾਡੇ
ਵਿਖੇ ਅਭਮਾਨ ਕਰਦਾ ਹਾਂ ਭਈ ਅਖਾਯਾ ਦੇ ਲੋਕ
ਪਰੂੰ ਤੋਂ ਤਿਆਰ ਹੋ ਰਹੇ ਹਨ ਅਤੇ ਤੁਹਾਡੇ ਭਾਵੇ
੩ ਉੱਦਮ ਨੇ ਬਹੁਤਿਆਂ ਨੂੰ ਉਕਸਾਇਆ ○ ਮੈਂ ਭਰਾਵਾਂ
ਨੂੰ ਘੱਲਿਆ ਮਤੇ ਸਾਡਾ ਅਭਮਾਨ ਜਿਹੜਾ ਅਸੀਂ
ਤੁਹਾਡੇ ਵਿਖੇ ਕਰਦੇ ਸਾਂ ਇਸ ਗੱਲ ਵਿੱਚ ਅਕਾਰਥ
ਹੋ ਜਾਏ ਭਈ ਜਿਵੇਂ ਮੈਂ ਆਖਿਆ ਸੀ ਤੁਸੀਂ ਤਿਆਰ
੪ ਰਹੋ ○ ਕਿਤੇ ਐਉਂ ਨਾ ਹੋਵੇ ਕਿ ਜੇ ਮਕਦੂਨਿਯਾ ਦੇ
ਵਾਸੀ ਮੇਰੇ ਨਾਲ ਆ ਜਾਣ ਅਤੇ ਤੁਹਾਨੂੰ ਤਿਆਰ
ਨਾ ਵੇਖਣ ਤਾਂ ਅਸੀਂ ਇਹ ਨਹੀਂ ਕਹਿੰਦੇ ਕਿ ਤੁਸੀਂ
ਸਗੋਂ ਅਸੀਂ ਉਸ ਪੱਕੇ ਭਰੋਸੇ ਤੋਂ ਲੱਜਿਆਵਾਨ
੫ ਹੋਈਏ ○ ਇਸ ਕਾਰਨ ਮੈਂ ਭਰਾਵਾਂ ਦੇ ਅੱਗੇ ਇਹ
ਬੇਨਤੀ ਕਰਨੀ ਉਚਿਤ ਸਮਝੀ ਜੋ ਓਹ ਪਹਿਲਾਂ
ਤੁਹਾਡੇ ਕੋਲ ਜਾਣ ਅਤੇ ਤੁਹਾਡੇ ਉਸ ਦਾਨ ਨੂੰ ਜਿਹ
ਦਾ ਅੱਗੋਂ ਹੀ ਤੁਸਾਂ ਬਚਨ ਦਿੱਤਾ ਹੋਇਆ ਹੈ ਅਗੇਤਾ
ਹੀ ਤਿਆਰ ਕਰ ਰੱਖਣਾ ਭਈ ਉਹ ਖੁਲ੍ਹ ਦਿਲੀ ਦੇ
ਦਾਨ ਵਰਗਾ ਤਿਆਰ ਰਹੇ ਨਾ ਬੱਧੋਗੀਰੀ ਦੇ ਦਾਨ
ਵਰਗਾ ॥

੬ ਪਰ ਗੱਲ ਇਹ ਹੈ ਭਈ ਜਿਹੜਾ ਘੱਟ ਬੀਜਦਾ
ਹੈ ਉਹ ਘੱਟ ਵੱਢੇਗਾ ਅਤੇ ਜਿਹੜਾ ਖੁਲ੍ਹੇ ਦਿਲ
੭ ਬੀਜਦਾ ਹੈ ਉਹ ਖੁਲ੍ਹੇ ਦਿਲ ਵੱਢੇਗਾ ○ ਹਰੇਕ ਜਿਵੇਂ
ਉਹ ਨੇ ਦਿਲ ਵਿੱਚ ਧਾਰਿਆ ਹੈ ਤਿਵੇਂ ਕਰੇ, ਰੰਜ ਨਾਲ
ਅਥਵਾ ਲਾਚਾਰੀ ਨਾਲ ਨਹੀਂ ਕਿਉਂ ਜੋ ਪਰਮੇਸ਼ੁਰ ਖੁਸ਼ੀ
੮ ਨਾਲ ਦੇਣ ਵਾਲੇ ਨੂੰ ਪਿਆਰ ਕਰਦਾ ਹੈ ○ ਅਤੇ
ਪਰਮੇਸ਼ੁਰ ਤੁਹਾਡੇ ਉੱਤੇ ਸਾਰੀ ਕਿਰਪਾ ਬਹੁਤੀ ਕਰ
ਸੱਕਦਾ ਹੈ ਭਈ ਹਰ ਪਰਕਾਰ ਨਾਲ ਸਦਾ ਸਭ ਕੁਝ
ਤੁਹਾਡੇ ਕੋਲ ਹੋਵੇ ਕਿ ਹਰ ਸ਼ੁਭ ਕਰਮ ਲਈ ਤੁਹਾਡੇ ਕੋਲ
੯ ਵਾਫ਼ਰ ਭੀ ਹੋਵੇ ○ ਜਿਵੇਂ ਲਿਖਿਆ ਹੋਇਆ ਹੈ *—

ਉਹ ਨੇ ਖਿੰਡਾਇਆ, ਕੰਗਾਲਾਂ ਨੂੰ ਦਿੱਤਾ,
ਉਹ ਦਾ ਧਰਮ ਸਦਾ ਤੀਕ ਬਣਿਆ ਰਹਿੰਦਾ ਹੈ ॥

* ਜ਼. ੧੧੨:੯ ।

੧੦ ਅਤੇ ਜਿਹੜਾ ਬੀਜਣ ਵਾਲੇ ਨੂੰ ਬੀ ਅਰ ਖਾਣ
ਲਈ ਰੋਟੀ ਦਿੰਦਾ ਹੈ ਉਹ ਤੁਹਾਨੂੰ ਬੀਜਣ ਲਈ ਬੀ
ਦੇਵੇਗਾ ਅਤੇ ਉਹ ਦਾ ਵਾਧਾ ਕਰੇਗਾ ਅਤੇ ਤੁਹਾਡੇ
੧੧ ਧਰਮ ਦੇ ਫਲ ਨੂੰ ਵਧਾਵੇਗਾ ੦ ਜੋ ਤੁਸੀਂ ਸਭਨਾਂ ਗੱਲਾਂ
ਵਿੱਚ ਹਰ ਪਰਕਾਰ ਦੀ ਸਖਾਵਤ ਲਈ ਧਨੀ ਹੋ ਜਾਓ
ਜਿਹੜੀ ਸਾਡੇ ਰਾਹੀਂ ਪਰਮੇਸ਼ੁਰ ਦੇ ਧੰਨਵਾਦ ਲਈ
੧੨ ਗੁਣਕਾਰੀ ਹੈ ੦ ਕਿਉਂ ਜੋ ਇਸ ਸੇਵਕਾਈ ਦਾ ਪੁੰਨ
ਨਾ ਕੇਵਲ ਸੰਤਾਂ ਦੀਆਂ ਥੁੜਾਂ ਨੂੰ ਪੂਰਿਆਂ ਕਰਦਾ ਸਗੋਂ
ਪਰਮੇਸ਼ੁਰ ਦਿਆਂ ਬਹੁਤਿਆਂ ਧੰਨਵਾਦਾਂ ਦੇ ਰਾਹੀਂ
੧੩ ਵਧਦਾ ਭੀ ਜਾਂਦਾ ਹੈ ੦ ਕਿਉਂ ਜੋ ਤੁਹਾਡੀ ਇਸ
ਸੇਵਕਾਈ ਦਾ ਪਰਮਾਣ ਪਾ ਕੇ ਓਹ ਇਸ ਲਈ ਪਰ-
ਮੇਸ਼ੁਰ ਦੀ ਵਡਿਆਈ ਕਰਦੇ ਹਨ ਭਈ ਤੁਸੀਂ ਮਸੀਹ
ਦੀ ਖੁਸ਼ ਖਬਰੀ ਦੇ ਕਰਾਰ ਵਿੱਚ ਅਧੀਨ ਹੋ ਅਤੇ ਉਨ੍ਹਾਂ
ਲਈ ਸਗੋਂ ਸਭਨਾਂ ਲਈ ਦਾਨ ਸਖਾਵਤ ਨਾਲ ਦਿੰਦੇ
੧੪ ਹੋ ੦ ਅਤੇ ਓਹ ਆਪ ਤੁਹਾਡੇ ਲਈ ਬੇਨਤੀ ਕਰਦਿਆਂ
ਪਰਮੇਸ਼ੁਰ ਦੀ ਅੱਤ ਕਿਰਪਾ ਦੇ ਕਾਰਨ ਜਿਹੜੀ ਤੁਹਾਡੇ
੧੫ ਉੱਤੇ ਹੋਈ ਹੈ ਤੁਹਾਨੂੰ ਬਹੁਤੇ ਲੋਚਦੇ ਹਨ ੦ ਧੰਨਵਾਦ
ਹੋ ਪਰਮੇਸ਼ੁਰ ਦਾ ਉਹ ਦੇ ਉਸ ਦਾਨ ਲਈ ਜਿਹੜਾ
ਕਹਿਣ ਤੋਂ ਬਾਹਰ ਹੈ ॥

## ੧੦ ਪੌਲੁਸ ਆਪਣੀ ਸੇਵਕਾਈ ਦਾ ਦੋਸ਼ ਲਾਹੁੰਦਾ ਹੈ

ਹੁਣ ਮੈਂ ਪੌਲੁਸ ਜੋ ਤੁਹਾਡੇ ਵਿੱਚ ਤੁਹਾਡੇ ਸਨਮੁਖ ਹੋ
ਕੇ ਥੋੜ ਦਿਲਾ ਹਾਂ ਪਰ ਤੁਹਾਥੋਂ ਪਰੋਖੇ ਹੋ ਕੇ ਤੁਹਾਡੇ
ਉੱਤੇ ਦਿਲੇਰ ਹਾਂ ਮਸੀਹ ਦੀ ਹਲੀਮੀ ਅਤੇ ਨਰਮਾਈ
ਦੇ ਕਾਰਨ ਆਪ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ੦
੨ ਮੇਰੀ ਤੁਹਾਡੇ ਅੱਗੇ ਇਹ ਮਿੰਨਤ ਹੈ ਭਈ ਮੈਨੂੰ ਸਨਮੁਖ
ਹੋ ਕੇ ਉਸ ਭਰੋਸੇ ਨਾਲ ਦਿਲੇਰ ਨਾ ਹੋਣਾ ਪਵੇ ਜਿਹ
ਦੇ ਨਾਲ ਮੈਂ ਕਈਆਂ ਉੱਤੇ ਦਿਲੇਰ ਹੋਣ ਦੀ ਦਲੀਲ
ਕਰਦਾ ਹਾਂ ਜਿਹੜੇ ਸਾਨੂੰ ਸਰੀਰ ਦੇ ਅਨੁਸਾਰ ਚੱਲਣ
੩ ਵਾਲੇ ਜੇਹੇ ਸਮਝਦੇ ਹਨ ੦ ਅਸੀਂ ਭਾਵੇਂ ਸਰੀਰ ਦੇ
ਵਿੱਚ ਚੱਲਦੇ ਹਾਂ ਪਰ ਸਰੀਰ ਦੇ ਅਨੁਸਾਰ ਜੁੱਧ ਨਹੀਂ
੪ ਕਰਦੇ ੦ ਇਸ ਲਈ ਜੋ ਸਾਡੇ ਜੁੱਧ ਦੇ ਸ਼ਸਤ੍ਰ ਸਰੀਰਕ
ਨਹੀਂ ਸਗੋਂ ਪਰਮੇਸ਼ੁਰ ਦੇ ਭਾਣੇ ਕਿਲ੍ਹਿਆਂ ਦੇ ਢਾਹ
੫ ਦੇਣ ਲਈ ਡਾਢੇ ਤਕੜੇ ਹਨ ੦ ਸੋ ਅਸੀਂ ਵਹਿਮਾਂ ਨੂੰ
ਅਤੇ ਹਰ ਇੱਕ ਉੱਚੀ ਗੱਲ ਨੂੰ ਜਿਹੜੀ ਪਰਮੇਸ਼ੁਰ ਦੇ
ਗਿਆਨ ਦੇ ਵਿਰੁੱਧ ਸਿਰ ਚੁੱਕਦੀ ਹੈ ਢਾਹ ਦਿੰਦੇ ਹਾਂ
ਅਤੇ ਹਰ ਇੱਕ ਖਿਆਲ ਨੂੰ ਬੰਧਨ ਵਿੱਚ ਲਿਆਉਂਦੇ
੬ ਹਾਂ ਭਈ ਉਹ ਮਸੀਹ ਦਾ ਆਗਿਆਕਾਰ ਹੋਵੇ ੦ ਅਤੇ
ਜਾਂ ਤੁਹਾਡੀ ਆਗਿਆਕਾਰੀ ਪੂਰੀ ਹੋ ਜਾਵੇ ਤਾਂ ਅਸੀਂ
ਹਰ ਤਰਾਂ ਦੀ ਅਣਆਗਿਆਕਾਰੀ ਦਾ ਵੱਟਾ ਲੈਣ
੭ ਨੂੰ ਤਿਆਰ ਹਾਂ ੦ ਤੁਸੀਂ ਉਨ੍ਹਾਂ ਗੱਲਾਂ ਵੱਲ ਜੋ ਤੁਹਾਡੇ
ਸਨਮੁਖ ਹਨ ਵੇਖਦੇ ਹੋ । ਜੇ ਕਿਸੇ ਨੂੰ ਇਹ ਭਰੋਸਾ ਹੋਵੇ
ਜੋ ਉਹ ਆਪ ਮਸੀਹ ਦਾ ਹੈ ਤਾਂ ਉਹ ਫੇਰ ਇਹ
ਆਪਣੇ ਆਪ ਵਿੱਚ ਸੋਚੇ ਭਈ ਜਿਵੇਂ ਉਹ ਮਸੀਹ ਦਾ
੮ ਹੈ ਤਿਵੇਂ ਅਸੀਂ ਵੀ ਹਾਂ ੦ ਮੈਂ ਭਾਵੇਂ ਆਪਣੇ ਉਸ
ਇਖ਼ਤਿਆਰ ਦੇ ਵਿਖੇ ਜਿਹੜਾ ਪ੍ਰਭੁ ਨੇ ਸਾਨੂੰ ਤੁਹਾਡੇ
ਢਾਹੁਣ ਲਈ ਨਹੀਂ ਸਗੋਂ ਤੁਹਾਡੇ ਬਣਾਉਣ ਲਈ
ਦਿੱਤਾ ਕੁਝ ਵਧ ਕੇ ਅਭਮਾਨ ਕਰਾਂ ਤਾਂ ਵੀ ਮੈਂ
੯ ਲੱਜਿਆਵਾਨ ਨਹੀਂ ਹੋਵਾਂਗਾ ੦ ਭਈ ਮੈਂ ਇਉਂ ਮਲੂਮ
ਨਾ ਹੋਵਾਂ ਜਿਵੇਂ ਤੁਹਾਨੂੰ ਪੱਤ੍ਰੀਆਂ ਨਾਲ ਡਰਾਉਣ ਵਾਲਾ
੧੦ ਹਾਂ ੦ ਕਿਉਂ ਜੋ ਕਹਿੰਦੇ ਹਨ ਭਈ ਉਹ ਦੀਆਂ
ਪੱਤ੍ਰੀਆਂ ਤਾਂ ਭਾਰੀਆਂ ਅਤੇ ਤਕੜੀਆਂ ਹਨ ਪਰ ਆਪ
ਦੇਹੀ ਨਾਲ ਸਨਮੁਖ ਹੋ ਕੇ ਨਿਰਬਲ ਹੈ ਅਤੇ ਉਹ ਦਾ
੧੧ ਬਚਨ ਤੁੱਛ ਹੈ ੦ ਅਜਿਹਾ ਕਹਿਣ ਵਾਲਾ ਇਹ ਸਮਝ
ਰੱਖੇ ਭਈ ਜਿਹੋ ਜਿਹੇ ਪਰੋਖੇ ਹੋ ਕੇ ਅਸੀਂ ਪੱਤ੍ਰੀਆਂ
ਦੁਆਰਾ ਬਚਨ ਵਿੱਚ ਹਾਂ ਉਹੋ ਜਿਹੇ ਸਨਮੁਖ ਹੋ ਕੇ
੧੨ ਕੰਮ ਵਿੱਚ ਵੀ ਹਾਂ ੦ ਕਿਉਂਕਿ ਸਾਡਾ ਇਹ ਹਿਆਉ
ਨਹੀਂ ਪੈਂਦਾ ਜੋ ਅਸੀਂ ਆਪਣੇ ਆਪ ਨੂੰ ਉਨ੍ਹਾਂ ਵਿੱਚੋਂ
ਕਈਆਂ ਨਾਲ ਗਿਣੀਏ ਅਥਵਾ ਮਿਲਾ ਮਿਲਾ ਕੇ
ਵੇਖੀਏ ਜਿਹੜੇ ਆਪਣੀ ਨੇਕ ਨਾਮੀ ਜਤਾਉਂਦੇ ਹਨ
ਪਰ ਓਹ ਆਪ ਹੀ ਆਪਣੇ ਆਪ ਨੂੰ ਆਪਣੇ ਆਪ
ਨਾਲ ਮਿਣ ਮਿਣ ਕੇ ਅਤੇ ਆਪਣੇ ਆਪ ਨੂੰ
ਆਪਣੇ ਆਪ ਨਾਲ ਮਿਲਾ ਮਿਲਾ ਕੇ ਬੇਸਮਝ
੧੩ ਠਹਿਰਦੇ ਹਨ ੦ ਪਰ ਅਸੀਂ ਮੇਚਿਓਂ ਬਾਹਰ ਨਹੀਂ
ਸਗੋਂ ਉਸ ਮੇਚੇ ਦੇ ਅੰਦਾਜ਼ੇ ਅਨੁਸਾਰ ਅਭਮਾਨ
ਕਰਾਂਗੇ ਜੋ ਪਰਮੇਸ਼ੁਰ ਨੇ ਸਾਨੂੰ ਵੰਡ ਦਿੱਤਾ । ਉਹ ਮੇਚਾ
੧੪ ਤੁਹਾਡੇ ਤੀਕ ਵੀ ਪਹੁੰਚਦਾ ਹੈ ੦ ਅਸੀਂ ਆਪਣੇ ਆਪ
ਨੂੰ ਹੱਦੋਂ ਬਾਹਰ ਨਹੀਂ ਵਧਾਉਂਦੇ ਹਾਂ ਭਈ ਜਾਣੀਦਾ
ਸਾਡੀ ਪਹੁੰਚ ਤੁਸਾਂ ਤੀਕ ਨਾ ਹੁੰਦੀ ਇਸ ਲਈ ਜੋ
ਅਸੀਂ ਤਾਂ ਮਸੀਹ ਦੀ ਖੁਸ਼ ਖਬਰੀ ਸੁਣਾਉਂਦੇ ਹੋਏ
੧੫ ਤੁਸਾਂ ਤੋੜੀ ਅਗੇਤਰੇ ਅੱਪੜ ਪਏ ੦ ਅਸੀਂ ਮੇਚਿਓਂ

ਬਾਹਰ ਹੋ ਕੇ ਹੋਰਨਾਂ ਦੀਆਂ ਮਿਹਨਤਾਂ ਉੱਤੇ ਅਭਮਾਨ
ਨਹੀਂ ਕਰਦੇ ਹਾਂ ਪਰ ਸਾਨੂੰ ਆਸ ਹੈ ਭਈ ਜਿਉਂ ਜਿਉਂ
ਤੁਹਾਡੀ ਨਿਹਚਾ ਵਧਦੀ ਜਾਵੇ ਤਿਉਂ ਤਿਉਂ ਅਸੀਂ
੧੬ ਆਪਣੇ ਹਲਕੇ ਦੇ ਵਿੱਚ ਵਧਾਏ ਜਾਵਾਂਗੇ ੦ ਭਈ
ਅਸੀਂ ਤੁਹਾਥੋਂ ਪਰੇਡੇ ਦੇਸਾਂ ਵਿੱਚ ਖੁਸ਼ ਖਬਰੀ
ਸੁਣਾਈਏ ਅਤੇ ਹੋਰਨਾਂ ਦਿਆਂ ਹਲਕਿਆਂ ਵਿੱਚ ਉਨ੍ਹਾਂ
ਗੱਲਾਂ ਉੱਤੇ ਜੋ ਸਾਡੇ ਲਈ ਤਿਆਰ ਕੀਤੀਆਂ ਹੋਈਆਂ
੧੭ ਹਨ ਅਭਮਾਨ ਨਾ ਕਰੀਏ ੦ ਪਰ ਜੋ ਕੋਈ ਅਭਮਾਨ
੧੮ ਕਰਦਾ ਹੈ ਸੋ ਪ੍ਰਭੁ ਵਿੱਚ ਅਭਮਾਨ ਕਰੇ ੦ ਕਿਉਂਕਿ
ਜੋ ਆਪਣੀ ਨੇਕ ਨਾਮੀ ਜਤਾਉਂਦਾ ਹੈ ਸੋ ਨਹੀਂ ਸਗੋਂ
ਉਹ ਪਰਵਾਨ ਹੁੰਦਾ ਹੈ ਜਿਹ ਦੀ ਪ੍ਰਭੁ ਨੇਕ ਨਾਮੀ
ਕਰਦਾ ਹੈ ॥

## ੧੧ ਪੌਲੁਸ ਦਾ ਅਭਮਾਨ ਅਤੇ ਕਸ਼ਟਾਂ ਦਾ ਸਹਾਰਨਾ

ਮੈਂ ਚਾਹੁੰਦਾ ਹਾਂ ਜੋ ਤੁਸੀਂ ਮੇਰੀ ਥੋੜੀ ਜਿਹੀ
ਮੂਰਖਤਾਈ ਨੂੰ ਸਹਾਰੋ, ਹਾਂ, ਤੁਸੀਂ ਜ਼ਰੂਰ ਸਹਾਰੋ ! ੦
੨ ਤੁਹਾਡੇ ਲਈ ਮੇਰੀ ਅਣਖ ਪਰਮੇਸ਼ੁਰ ਜਹੀ ਅਣਖ ਹੈ,
ਇਸ ਲਈ ਜੋ ਮੈਂ ਇੱਕੋ ਹੀ ਪਤੀ ਨਾਲ ਤੁਹਾਡੀ
ਕੁੜਮਾਈ ਕੀਤੀ ਭਈ ਤੁਹਾਨੂੰ ਪਾਕ ਕੁਆਰੀ ਵਾਂਙੁ
੩ ਮਸੀਹ ਦੇ ਅਰਪਨ ਕਰਾਂ ੦ ਪਰ ਮੈਂ ਡਰਦਾ ਹਾਂ ਭਈ
ਕਿਤੇ ਐਉਂ ਨਾ ਹੋਵੇ ਕਿ ਜਿਵੇਂ ਸੱਪ ਨੇ ਆਪਣੀ
ਖਚਰ ਵਿੱਦਿਆ ਨਾਲ ਹੱਵਾਹ ਨੂੰ ਭਰਮਾਇਆ ਤੁਹਾਡੇ
ਮਨ ਵੀ ਉਸ ਸਾਦਗੀ ਅਤੇ ਪਵਿੱਤਰਤਾਈ ਤੋਂ ਜੋ ਮਸੀਹ
੪ ਦੀ ਵੱਲ ਹੈ ਵਿਗੜ ਜਾਣ ੦ ਜੇ ਤਾਂ ਕੋਈ ਆਉਣ
ਵਾਲਾ ਕਿਸੇ ਦੂਜੇ ਯਿਸੂ ਦੀ ਮਨਾਦੀ ਕਰਦਾ ਜਿਹ ਦੀ
ਅਸਾਂ ਨਾ ਕੀਤੀ ਯਾ ਤੁਹਾਨੂੰ ਕੋਈ ਹੋਰ ਆਤਮਾ
ਮਿਲਦਾ ਜਿਹੜਾ ਤੁਹਾਨੂੰ ਨਾ ਮਿਲਿਆ ਯਾ ਕੋਈ ਹੋਰ
ਖੁਸ਼ ਖਬਰੀ ਜਿਹ ਨੂੰ ਤੁਸਾਂ ਕਬੂਲ ਨਾ ਕੀਤਾ ਤਾਂ ਤੁਸੀਂ
੫ ਅੱਛੀ ਤਰਾਂ ਉਹ ਨੂੰ ਸਹਾਰ ਲੈਂਦੇ ! ੦ ਕਿਉਂ ਜੋ ਮੈਂ
ਆਪਣੇ ਆਪ ਨੂੰ ਉਨ੍ਹਾਂ ਮਹਾਨ ਰਸੂਲਾਂ ਤੋਂ ਕਿਸੇ ਗੱਲ
੬ ਵਿੱਚ ਘੱਟ ਨਹੀਂ ਸਮਝਦਾ ਹਾਂ ੦ ਪਰ ਭਾਵੇਂ ਮੈਂ
ਬੋਲਣ ਵਿੱਚ ਅਨਾੜੀ ਵੀ ਹੋਵਾਂ ਤਾਂ ਗਿਆਨ ਵਿੱਚ
ਤਾਂ ਨਹੀਂ ਸਗੋਂ ਅਸਾਂ ਹਰ ਤਰਾਂ ਤੁਹਾਡੇ ਲਈ ਸਭਨਾਂ
੭ ਗੱਲਾਂ ਵਿੱਚ ਇਹ ਨੂੰ ਪਰਗਟ ਕੀਤਾ ੦ ਅਥਵਾ ਮੈਂ
ਜੋ ਪਰਮੇਸ਼ੁਰ ਦੀ ਖੁਸ਼ ਖਬਰੀ ਤੁਹਾਨੂੰ ਮੁਖਤ ਸੁਣਾ ਕੇ
ਆਪਣੇ ਆਪ ਨੂੰ ਨੀਵਿਆਂ ਕੀਤਾ ਭਈ ਤੁਸੀਂ ਉੱਚੇ
ਕੀਤੇ ਜਾਓ ਭਲਾ, ਇਹ ਦੇ ਵਿੱਚ ਕੋਈ ਪਾਪ ਕੀਤਾ ? ੦
੮ ਤੁਹਾਡੀ ਸੇਵਾ ਕਰਨ ਲਈ ਮੈਂ ਤਾਂ ਹੋਰਨਾਂ ਕਲੀਸਿਯਾਂ
੯ ਤੋਂ ਖਰਚ ਲੈ ਕੇ ਉਨ੍ਹਾਂ ਨੂੰ ਲੁੱਟ ਲਿਆ ੦ ਅਰ ਜਦ
ਤੁਹਾਡੇ ਕੋਲ ਹੁੰਦਿਆਂ ਮੈਨੂੰ ਲੋੜ ਪਈ ਤਾਂ ਕਿਸੇ ਉੱਤੇ
ਭਾਰੂ ਨਾ ਹੋਇਆ ਕਿਉਂ ਜੋ ਭਰਾਵਾਂ ਨੇ ਮਕਦੂਨਿਯਾ
ਤੋਂ ਆ ਕੇ ਮੇਰੀ ਲੋੜ ਪੂਰੀ ਕੀਤੀ ਅਤੇ ਹਰ ਇੱਕ
ਗੱਲ ਵਿੱਚ ਮੈਂ ਤੁਹਾਡੇ ਉੱਤੇ ਭਾਰੂ ਹੋਣ ਤੋਂ ਰੁਕਿਆ
੧੦ ਰਿਹਾ ਅਤੇ ਰੁਕਿਆ ਰਹਾਂਗਾ ਵੀ ੦ ਜੇ ਮਸੀਹ ਦੀ
ਸਚਿਆਈ ਮੇਰੇ ਵਿੱਚ ਹੈ ਤਾਂ ਅਖਾਯਾ ਦਿਆਂ
ਹਲਕਿਆਂ ਵਿੱਚ ਏਹ ਮੇਰਾ ਅਭਮਾਨ ਕਦੀ ਨਹੀਂ
੧੧ ਰੁਕੇਗਾ ੦ ਕਿਉਂ ? ਇਸ ਕਰਕੇ ਜੋ ਮੈਂ ਤੁਹਾਡੇ ਨਾਲ
ਪ੍ਰੀਤ ਨਹੀਂ ਰੱਖਦਾ ? ਪਰਮੇਸ਼ੁਰ ਜਾਣਦਾ ਹੈ ! ॥
੧੨ ਪਰ ਮੈਂ ਜੋ ਕਰਦਾ ਹਾਂ ਸੋਈ ਕਰਦਾ ਰਹਾਂਗਾ ਤਾਂ
ਜੋ ਮੈਂ ਦਾਉ ਲੱਭਣ ਵਾਲਿਆਂ ਦੇ ਦਾਉ ਝਾੜ ਸੁੱਟਾਂ
ਭਈ ਜਿਸ ਗੱਲ ਵਿੱਚ ਓਹ ਅਭਮਾਨ ਕਰਦੇ ਹਨ
੧੩ ਉਸ ਵਿੱਚ ਸਾਡੇ ਵਰਗੇ ਠਹਿਰਨ ੦ ਕਿਉਂ ਜੋ ਏਹੋ
ਜੇਹੇ ਲੋਕ ਝੂਠੇ ਰਸੂਲ ਅਤੇ ਛਲ ਵਲ ਕਰਨ ਵਾਲੇ
ਹਨ ਜੋ ਆਪਣੇ ਰੂਪ ਨੂੰ ਮਸੀਹ ਦੇ ਰਸੂਲਾਂ ਦੇ ਰੂਪ
੧੪ ਵਿੱਚ ਵਟਾਉਂਦੇ ਹਨ ੦ ਅਤੇ ਇਹ ਅਚਰਜ ਦੀ ਗੱਲ
ਨਹੀਂ ਕਿਉਂ ਜੋ ਸ਼ਤਾਨ ਵੀ ਆਪਣੇ ਰੂਪ ਨੂੰ ਚਾਨਣ
੧੫ ਦੇ ਦੂਤ ਦੇ ਰੂਪ ਵਿੱਚ ਵਟਾਉਂਦਾ ਹੈ ੦ ਇਸ ਲਈ
ਜੇ ਉਹ ਦੇ ਸੇਵਕ ਆਪਣੇ ਰੂਪ ਨੂੰ ਧਰਮ ਦੇ ਸੇਵਕਾਂ
ਦੇ ਰੂਪ ਵਿੱਚ ਵਟਾਉਂਦੇ ਹਨ ਤਾਂ ਕੋਈ ਵੱਡੀ ਗੱਲ
ਨਹੀਂ ਪਰ ਉਨ੍ਹਾਂ ਦਾ ਅੰਤ ਉਨ੍ਹਾਂ ਦੀਆਂ ਕਰਨੀਆਂ ਦੇ
ਅਨੁਸਾਰ ਹੋਵੇਗਾ ॥
੧੬ ਮੈਂ ਫੇਰ ਇਹ ਆਖਦਾ ਹਾਂ ਭਈ ਕੋਈ ਮੈਨੂੰ ਮੂਰਖ
ਨਾ ਸਮਝੇ, ਨਹੀਂ ਤਾਂ ਮੈਨੂੰ ਮੂਰਖ ਹੀ ਜਾਣ ਕੇ ਕਬੂਲ
ਕਰੋ ਤਾਂ ਜੋ ਮੈਂ ਵੀ ਥੋੜਾ ਜਿਹਾ ਅਭਮਾਨ ਕਰਾਂ ੦
੧੭ ਜੋ ਕੁਝ ਮੈਂ ਇਸ ਅਭਮਾਨ ਕਰਨ ਦੇ ਭਰੋਸੇ ਨਾਲ
ਕਹਿੰਦਾ ਹਾਂ ਸੋ ਪ੍ਰਭੁ ਦੀ ਮੱਤ ਦੇ ਅਨੁਸਾਰ ਨਹੀਂ ਪਰ
੧੮ ਜਿਵੇਂ ਮੂਰਖਤਾਈ ਨਾਲ ਕਹਿੰਦਾ ਹਾਂ ੦ ਜਦੋਂ ਬਾਹਲੇ
ਲੋਕ ਸਰੀਰ ਦੇ ਅਨੁਸਾਰ ਅਭਮਾਨ ਕਰਦੇ ਹਨ ਮੈਂ
੧੯ ਵੀ ਅਭਮਾਨ ਕਰਾਂਗਾ ੦ ਕਿਉਂ ਜੋ ਤੁਸੀਂ ਆਪ
ਸਿਆਣੇ ਜੋ ਹੋ ਤਦੇ ਮੂਰਖਾਂ ਦਾ ਖੁਸ਼ੀ ਨਾਲ ਸਹਾਰਾ
੨੦ ਲੈਂਦੇ ਹੋ ੦ ਜਦ ਕੋਈ ਤੁਹਾਨੂੰ ਗੁਲਾਮੀ ਵਿੱਚ

ਲਿਆਉਂਦਾ ਹੈ, ਜਦ ਕੋਈ ਤੁਹਾਨੂੰ ਚੱਟ ਕਰ ਜਾਂਦਾ
ਹੈ, ਜਦ ਕੋਈ ਤੁਹਾਨੂੰ ਬੰਧਨ ਵਿੱਚ ਲਿਆਉਂਦਾ ਹੈ,
ਜਦ ਕੋਈ ਆਪਣੇ ਆਪ ਨੂੰ ਉੱਚਿਆਂ ਕਰਦਾ ਹੈ,
ਜਦ ਕੋਈ ਤੁਹਾਡੇ ਮੂੰਹ ਉੱਤੇ ਚਪੇੜਾਂ ਮਾਰਦਾ ਹੈ, ਤਦ
੨੧ ਤੁਸੀਂ ਸਹਾਰ ਲੈਂਦੇ ਹੋ ○ ਮੈਂ ਨਿਆਦਰੀ ਦੇ ਰਾਹ
ਇਹ ਆਖਦਾ ਹਾਂ ਭਈ ਅਸੀਂ ਵੀ ਮਾੜੇ ਜੇਹੇ ਸਾਂ ਪਰ
ਜਿਸ ਗੱਲ ਵਿੱਚ ਕੋਈ ਦਿਲੇਰ ਹੈ (ਮੈਂ ਮੂਰਖਤਾਈ
੨੨ ਨਾਲ ਇਹ ਆਖਦਾ ਹਾਂ) ਮੈਂ ਵੀ ਦਿਲੇਰ ਹਾਂ ○ ਕੀ
ਓਹ ਇਬਰਾਨੀ ਹਨ? ਮੈਂ ਵੀ ਹਾਂ। ਕੀ ਓਹ
ਇਸਰਾਏਲੀ ਹਨ? ਮੈਂ ਵੀ ਹਾਂ। ਕੀ ਓਹ ਅਬਰਾਹਾਮ
੨੩ ਦੀ ਅੰਸ ਹਨ? ਮੈਂ ਵੀ ਹਾਂ ○ ਕੀ ਓਹ ਮਸੀਹ ਦੇ
ਸੇਵਕ ਹਨ? ਮੈਂ ਬੇਸੁੱਧ ਵਾਂਙੁ ਬੋਲਦਾ ਹਾਂ, ਮੈਂ ਵਧੀਕ
ਹਾਂ, ਅਰਥਾਤ ਮਿਹਨਤਾਂ ਵਿੱਚ ਵਧੀਕ, ਕੈਦਾਂ ਵਿੱਚ
ਵਧੀਕ, ਮਾਰ ਖਾਣ ਵਿੱਚ ਹੱਦੋਂ ਬਾਹਰ, ਮੌਤਾਂ ਵਿੱਚ
੨੪ ਬਹੁਤ ਵਾਰੀ ○ ਮੈਂ ਪੰਜ ਵਾਰੀ ਯਹੂਦੀਆਂ ਦੇ ਹੱਥੋਂ
੨੫ ਇੱਕ ਘੱਟ ਚਾਲੀ ਕੋਰੜੇ ਖਾਧੇ ○ ਤਿੰਨ ਵਾਰ ਬੈਂਤਾਂ ਦੀ
ਮਾਰ ਖਾਧੀ, ਇੱਕ ਵਾਰ ਪਥਰਾਉ ਹੋਇਆ, ਤਿੰਨ ਵਾਰ
ਬੇੜੇ ਦੇ ਗਰਕਣ ਤੋਂ ਦੁਖ ਭੋਗਿਆ, ਇੱਕ ਰਾਤ ਦਿਨ
੨੬ ਸਮੁੰਦਰ ਵਿੱਚ ਕੱਟਿਆ ○ ਬਹੁਤ ਵਾਰ ਪੈਂਡਿਆਂ
ਵਿੱਚ, ਦਰਿਆਵਾਂ ਦਿਆਂ ਭੌਜਲਾਂ ਵਿੱਚ, ਡਾਕੂਆਂ
ਦਿਆਂ ਭੌਜਲਾਂ ਵਿੱਚ, ਆਪਣੀ ਕੌਮ ਵੱਲੋਂ ਭੌਜਲਾਂ
ਵਿੱਚ, ਪਰਾਈਆਂ ਕੌਮਾਂ ਦੀ ਵੱਲੋਂ ਭੌਜਲਾਂ ਵਿੱਚ,
ਨਗਰ ਦਿਆਂ ਭੌਜਲਾਂ ਵਿੱਚ, ਉਜਾੜ ਦਿਆਂ ਭੌਜਲਾਂ
ਵਿੱਚ, ਸਮੁੰਦਰ ਦਿਆਂ ਭੌਜਲਾਂ ਵਿੱਚ, ਖੋਟੇ ਭਰਾਵਾਂ
੨੭ ਦਿਆਂ ਭੌਜਲਾਂ ਵਿੱਚ ○ ਮਿਹਨਤ ਪੋਰਹਿਆਂ ਵਿੱਚ,
ਕਈ ਵਾਰੀ ਉਨੀਂਦਿਆਂ ਵਿੱਚ, ਭੁੱਖ ਅਤੇ ਤਰੇਹ
ਵਿੱਚ, ਕਈ ਵਾਰੀ ਫਾਕਿਆਂ ਵਿੱਚ, ਪਾਲੇ ਅਤੇ ਨੰਗੇ
੨੮ ਰਹਿਣ ਵਿੱਚ ਪਿਆ ਹਾਂ ○ ਅਤੇ ਹੋਰ ਗੱਲਾਂ ਤੋਂ ਬਾਝ
ਸਾਰੀਆਂ ਕਲੀਸਿਯਾਂ ਦੀ ਚਿੰਤਾ ਮੈਨੂੰ ਰੋਜ ਆਣ
੨੯ ਦਬਾਉਂਦੀ ਹੈ ○ ਕੌਣ ਨਿਰਬਲ ਹੈ ਜੋ ਮੈਂ ਨਿਰਬਲ
ਨਹੀਂ ਹਾਂ? ਕੌਣ ਠੋਕਰ ਖਾਂਦਾ ਹੈ ਜੋ ਮੈਂ ਨਹੀਂ
ਜਲਦਾ? ॥
੩੦ ਜੇ ਅਭਮਾਨ ਕਰਨਾ ਹੀ ਪਵੇ ਤਾਂ ਮੈਂ ਆਪਣੀ
ਨਿਰਬਲਤਾਈ ਦੀਆਂ ਗੱਲਾਂ ਉੱਤੇ ਅਭਮਾਨ
੩੧ ਕਰਾਂਗਾ ○ ਪ੍ਰਭੁ ਯਿਸੂ ਦਾ ਪਰਮੇਸ਼ੁਰ ਅਤੇ ਪਿਤਾ
ਜਿਹੜਾ ਜੁੱਗੋ ਜੁੱਗ ਮੁਬਾਰਕ ਹੈ ਜਾਣਦਾ ਹੈ ਜੋ ਮੈਂ
੩੨ ਝੂਠ ਨਹੀਂ ਬੋਲਦਾ ○ ਦੰਮਿਸਕ ਵਿੱਚ ਉਸ ਹਾਕਮ ਨੇ
ਜਿਹੜਾ ਰਾਜਾ ਅਰਿਤਾਸ ਦੀ ਵੱਲੋਂ ਸੀ ਦੰਮਿਸਕੀਆਂ
ਦੇ ਸ਼ਹਿਰ ਉੱਤੇ ਮੇਰੇ ਫੜਨ ਲਈ ਪਹਿਰਾ
੩੩ ਬਹਾਲਿਆ ○ ਅਤੇ ਮੈਂ ਤਾਕੀ ਥਾਣੀ ਟੋਕਰੇ ਵਿੱਚ
ਸਫ਼ੀਲ ਉੱਪਰ ਦੀ ਉਤਾਰਿਆ ਗਿਆ ਅਤੇ ਉਹ ਦੇ
ਹੱਥੋਂ ਬਚ ਨਿੱਕਲਿਆ ॥

## ੧੨ ਉੱਚ ਦਰਸ਼ਣ, ਪਰਕਾਸ਼ ਬਾਣੀ ਅਤੇ ਸ਼ਤਾਨ ਦਾ ਚੋਭਿਆ ਹੋਇਆ ਕੰਡਾ

ਮੈਨੂੰ ਤਾਂ ਅਭਮਾਨ ਕਰਨਾ ਹੀ ਹੈ ਭਾਵੇਂ ਮੇਰੇ ਲਈ
ਲਾਭਵੰਤ ਨਹੀਂ ਪਰ ਮੈਂ ਹੁਣ ਪ੍ਰਭੁ ਦੇ ਦਰਸ਼ਣਾਂ ਅਤੇ
ਪਰਕਾਸ਼ ਬਾਣੀਆਂ ਦੇ ਵਰਨਣ ਉੱਤੇ ਆਇਆ
੨ ਹਾਂ ○ ਮੈਂ ਮਸੀਹ ਵਿੱਚ ਇੱਕ ਮਨੁੱਖ ਨੂੰ ਜਾਣਦਾ ਹਾਂ
ਜਿਹੜਾ ਚੌਦਾਂ ਵਰਹੇ ਬੀਤੇ ਕੀ ਸਰੀਰ ਸਹਿਤ ਮੈਂ ਨਹੀਂ
ਜਾਣਦਾ, ਕੀ ਸਰੀਰ ਰਹਿਤ ਮੈਂ ਨਹੀਂ ਜਾਣਦਾ,—
ਪਰਮੇਸ਼ੁਰ ਜਾਣੇ! ਅਜਿਹਾ ਮਨੁੱਖ ਤੀਜੇ ਅਕਾਸ਼ ਉੱਤੇ
੩ ਅਚਾਣਕ ਖਿੱਚਿਆ ਗਿਆ ○ ਅਤੇ ਮੈਂ ਅਜਿਹੇ
ਮਨੁੱਖ ਨੂੰ ਜਾਣਦਾ ਹਾਂ ਭਈ ਉਹ ਕੀ ਸਰੀਰ ਦੇ ਨਾਲ,
ਕੀ ਸਰੀਰ ਤੋਂ ਵੱਖਰਾ ਮੈਂ ਨਹੀਂ ਜਾਣਦਾ,—ਪਰਮੇਸ਼ੁਰ
੪ ਜਾਣੇ! ○ ਫ਼ਿਰਦੌਸ ਉੱਤੇ ਅਚਾਣਕ ਖਿੱਚਿਆ ਗਿਆ
ਅਤੇ ਉਹ ਨੇ ਓਹ ਗੱਲਾਂ ਸੁਣੀਆਂ ਜੋ ਆਖਣ ਦੀਆਂ
ਨਹੀਂ ਅਤੇ ਜਿਨ੍ਹਾਂ ਦਾ ਬੋਲਣਾ ਮਨੁੱਖ ਨੂੰ ਜੋਗ ਨਹੀਂ ○
੫ ਅਜਿਹੇ ਮਨੁੱਖ ਉੱਤੇ ਮੈਂ ਅਭਮਾਨ ਕਰਾਂਗਾ ਪਰ ਮੈਂ
ਆਪਣੇ ਉੱਤੇ ਆਪਣੀਆਂ ਨਿਰਬਲਤਾਈਆਂ ਬਾਝੋਂ
੬ ਅਭਮਾਨ ਨਹੀਂ ਕਰਾਂਗਾ ○ ਕਿਉਂਕਿ ਜੇ ਮੈਂ ਅਭਮਾਨ
ਕਰਨਾ ਚਾਹਾਂ ਤਾਂ ਵੀ ਮੂਰਖ ਨਾ ਬਣਾਂਗਾ ਇਸ ਲਈ
ਜੋ ਮੈਂ ਸੱਚ ਬੋਲਾਂਗਾ। ਪਰ ਮੈਂ ਆਪਣੇ ਆਪ ਨੂੰ ਰੋਕ
ਰੱਖਦਾ ਹਾਂ ਅਜਿਹਾ ਨਾ ਹੋਵੇ ਭਈ ਕੋਈ ਮੈਨੂੰ ਉਸ
ਤੋਂ ਵਧੀਕ ਨਾ ਸਮਝ ਲਵੇ ਜੋ ਮੈਨੂੰ ਵੇਖਦਾ ਯਾ ਮੇਰੇ
੭ ਕੋਲੋਂ ਸੁਣਦਾ ਹੈ ○ ਅਤੇ ਇਸ ਲਈ ਜੋ ਮੈਂ ਪਰਕਾਸ਼
ਬਾਣੀਆਂ ਦੀ ਬਹੁਤਾਇਤ ਦੇ ਕਾਰਨ ਹੱਦੋਂ ਬਾਹਰ
ਫੁੱਲ ਨਾ ਜਾਵਾਂ ਮੇਰੇ ਸਰੀਰ ਵਿੱਚ ਇੱਕ ਕੰਡਾ ਚੋਭਿਆ
ਗਿਆ ਅਰਥਾਤ ਸ਼ਤਾਨ ਦਾ ਘੱਲਿਆ ਹੋਇਆ ਭਈ
ਉਹ ਮੈਨੂੰ ਹੂਰੇ ਮਾਰੇ ਤਾਂ ਜੋ ਮੈਂ ਹੱਦੋਂ ਬਾਹਰ ਫੁੱਲ ਨਾ
੮ ਜਾਵਾਂ ○ ਇਹ ਦੇ ਲਈ ਮੈਂ ਪ੍ਰਭੁ ਦੇ ਅੱਗੇ ਤਿੰਨ ਵਾਰ
੯ ਬੇਨਤੀ ਕੀਤੀ ਭਈ ਇਹ ਮੈਥੋਂ ਦੂਰ ਹੋ ਜਾਵੇ ○ ਅਤੇ

ਉਸ ਨੇ ਮੈਨੂੰ ਆਖਿਆ ਭਈ ਮੇਰੀ ਕਿਰਪਾ ਹੀ ਤੇਰੇ
ਲਈ ਬਥੇਰੀ ਹੈ ਕਿਉਂ ਜੋ ਮੇਰੀ ਸਮਰੱਥਾ ਨਿਰਬਲਤਾਈ
ਵਿੱਚ ਪੂਰੀ ਹੁੰਦੀ ਹੈ । ਇਸ ਲਈ ਮੈਂ ਆਪਣੀਆਂ
ਨਿਰਬਲਤਾਈਆਂ ਉੱਤੇ ਅੱਤ ਅਨੰਦ ਨਾਲ ਅਭਮਾਨ
ਕਰਾਂਗਾ ਤਾਂ ਜੋ ਮਸੀਹ ਦੀ ਸਮਰੱਥਾ ਮੇਰੇ ਉੱਤੇ ਸਾਯਾ
੧੦ ਕਰੇ ੦ ਇਸ ਕਾਰਨ ਮੈਂ ਮਸੀਹ ਦੇ ਲਈ ਨਿਰਬਲ-
ਤਾਈਆਂ ਉੱਤੇ, ਮਿਹਣਿਆਂ ਉੱਤੇ, ਤੰਗੀਆਂ ਉੱਤੇ,
ਸਤਾਏ ਜਾਣ ਉੱਤੇ, ਸੰਕਟਾਂ ਉੱਤੇ, ਪਰਸੰਨ ਹਾਂ
ਕਿਉਂਕਿ ਜਦੋਂ ਮੈਂ ਨਿਰਬਲ ਹੁੰਦਾ ਹਾਂ ਤਦੋਂ ਹੀ
ਸਮਰਥੀ ਹੁੰਦਾ ਹਾਂ ॥
੧੧ ਮੈਂ ਨਦਾਨ ਬਣਿਆ ਹਾਂ ਪਰ ਤੁਸਾਂ ਹੀ ਮੈਨੂੰ ਮਜਬੂਰ
ਕੀਤਾ ਕਿਉਂਕਿ ਚਾਹੀਦਾ ਸੀ ਭਈ ਤੁਸੀਂ ਮੇਰੀ ਨੇਕ
ਨਾਮੀ ਕਰਦੇ ਇਸ ਲਈ ਜੋ ਮੈਂ ਭਾਵੇਂ ਕੁਝ ਨਹੀਂ ਤਾਂ
ਵੀ ਓਹਨਾਂ ਮਹਾਨ ਰਸੂਲਾਂ ਤੋਂ ਕੁਝ ਘੱਟ ਨਹੀਂ ਸਾਂ ੦
੧੨ ਰਸੂਲਾਂ ਦੇ ਨਿਸ਼ਾਨ ਪੂਰੀ ਧੀਰਜ ਨਾਲ ਨਿਸ਼ਾਨੀਆਂ,
ਅਚੰਭਿਆਂ ਅਤੇ ਕਰਾਮਾਤਾਂ ਤੋਂ ਤੁਹਾਡੇ ਵਿੱਚ ਠੀਕ
੧੩ ਵਿਖਾਏ ਗਏ ੦ ਕਿਉਂ ਜੋ ਉਹ ਕਿਹੜੀ ਗੱਲ ਹੈ ਜਿਹ
ਦੇ ਵਿੱਚ ਤੁਸੀਂ ਹੋਰਨਾਂ ਕਲੀਸਿਯਾਂ ਨਾਲੋਂ ਘੱਟ ਸਾਓ
ਬਿਨਾ ਇਸ ਦੇ ਭਈ ਮੈਂ ਆਪ ਤੁਹਾਡੇ ਉੱਤੇ ਭਾਰੂ
ਨਾ ਹੋਇਆ । ਤੁਸੀਂ ਮੇਰਾ ਇਹ ਕੁਨਿਆਉਂ ਮਾਫ਼
ਕਰੋ ! ॥
੧੪ ਵੇਖੋ, ਇਹ ਤੀਜੀ ਵਾਰ ਮੈਂ ਤੁਹਾਡੇ ਕੋਲ ਆਉਣ ਨੂੰ
ਤਿਆਰ ਹਾਂ ਅਤੇ ਤੁਹਾਡੇ ਉੱਤੇ ਭਾਰੂ ਨਾ ਹੋਵਾਂਗਾ ਕਿਉਂ
ਜੋ ਮੈਂ ਤੁਹਾਡਾ ਮਾਲ ਨਹੀਂ ਸਗੋਂ ਤੁਹਾਨੂੰ ਹੀ ਚਾਹੁੰਦਾ
ਹਾਂ । ਬਾਲ ਬੱਚਿਆਂ ਨੂੰ ਮਾਪਿਆਂ ਲਈ ਨਹੀਂ ਸਗੋਂ
ਮਾਪਿਆਂ ਨੂੰ ਬਾਲ ਬੱਚਿਆਂ ਲਈ ਜੋੜਨਾ ਚਾਹੀਦਾ
੧੫ ਹੈ ੦ ਸੋ ਮੈਂ ਤੁਹਾਡੀਆਂ ਜਾਨਾਂ ਲਈ ਬਹੁਤ ਅਨੰਦ
ਨਾਲ ਖਰਚ ਕਰਾਂਗਾ ਅਤੇ ਆਪ ਹੀ ਖਰਚ ਹੋ
ਜਾਵਾਂਗਾ । ਜੇ ਮੈਂ ਤੁਹਾਡੇ ਨਾਲ ਵੱਧ ਪਿਆਰ ਕਰਦਾ
ਹਾਂ ਤਾਂ ਭਲਾ, ਤੁਸੀਂ ਮੇਰੇ ਨਾਲ ਘੱਟ ਪਿਆਰ
੧੬ ਕਰੋਗੇ ? ੦ ਭਲਾ, ਐਉਂ ਹੀ ਸਹੀ—ਮੈਂ ਆਪ ਤੁਹਾਡੇ
ਉੱਤੇ ਭਾਰੂ ਤਾਂ ਨਾ ਹੋਇਆ ਪਰ ਚਤਰ ਹੋ ਕੇ ਮੈਂ
੧੭ ਤੁਹਾਨੂੰ ਛਲ ਨਾਲ ਫੜਿਆ ! ੦ ਜਿਨ੍ਹਾਂ ਨੂੰ ਮੈਂ ਤੁਹਾਡੇ
ਕੋਲ ਘੱਲਿਆ, ਕੀ ਉਨ੍ਹਾਂ ਵਿੱਚੋਂ ਕਿਸੇ ਦੇ ਰਾਹੀਂ ਮੈਂ
੧੮ ਤੁਹਾਥੋਂ ਕੋਈ ਲਾਹਾ ਕੱਢ ਲਿਆ ? ੦ ਮੈਂ ਤੀਤੁਸ ਦੇ
ਅੱਗੇ ਬੇਨਤੀ ਕੀਤੀ ਅਤੇ ਉਹ ਦੇ ਨਾਲ ਉਸ ਭਰਾ ਨੂੰ
ਘੱਲਿਆ । ਕੀ ਤੀਤੁਸ ਨੇ ਤੁਹਾਥੋਂ ਕੋਈ ਲਾਹਾ
ਕੱਢਿਆ ? ਭਲਾ, ਅਸੀਂ ਇੱਕੋ ਆਤਮਾ ਤੋਂ, ਇੱਕੋ
ਲੀਹ ਉੱਤੇ ਨਹੀਂ ਚੱਲੇ ? ॥
੧੯ ਭਲਾ, ਤੁਸੀਂ ਅਜੇ ਤੀਕ ਸਮਝਦੇ ਹੋ ਜੋ ਅਸੀਂ
ਤੁਹਾਡੇ ਅੱਗੇ ਉਜ਼ਰ ਕਰਦੇ ਹਾਂ ? ਅਸੀਂ ਪਰਮੇਸ਼ੁਰ
ਦੇ ਅੱਗੇ ਮਸੀਹ ਵਿੱਚ ਹੋ ਕੇ ਬੋਲਦੇ ਹਾਂ । ਪਰ ਹੇ
ਪਿਆਰਿਓ, ਇਹ ਸਾਰੀਆਂ ਗੱਲਾਂ ਤੁਹਾਡੇ ਹੀ ਸੁਧਾਰ
੨੦ ਲਈ ਹਨ ੦ ਕਿਉਂ ਜੋ ਮੈਂ ਡਰਦਾ ਹਾਂ ਭਈ ਕਿਤੇ
ਐਉਂ ਨਾ ਹੋਵੇ ਜੋ ਮੈਂ ਆਣ ਕੇ ਜਿਹੋ ਜਿਹੇ ਤੁਹਾਨੂੰ
ਚਾਹੁੰਦਾ ਹਾਂ ਓਹੋ ਜਿਹੇ ਨਾ ਪਾਵਾਂ ਅਤੇ ਤੁਸੀਂ ਮੈਨੂੰ ਵੀ
ਉਹੋ ਜਿਹਾ ਪਾਓ ਜਿਹੋ ਜਿਹਾ ਨਹੀਂ ਚਾਹੁੰਦੇ ਹੋ ਮਤੇ
ਝਗੜਾ, ਈਰਖਾ, ਕ੍ਰੋਧ, ਧੜੇਬਾਜ਼ੀਆਂ, ਚੁਗਲੀਆਂ,
੨੧ ਘੋਰਮਸੋਰੇ, ਆਕੜਾਂ ਅਤੇ ਘਮਸਾਣ ਹੋਣ ੦ ਅਰ
ਅਜਿਹਾ ਨਾ ਹੋਵੇ ਭਈ ਜਾਂ ਮੈਂ ਫੇਰ ਆਵਾਂ ਤਾਂ ਮੇਰਾ
ਪਰਮੇਸ਼ੁਰ ਮੈਨੂੰ ਤੁਹਾਡੇ ਅੱਗੇ ਹੌਲਿਆਂ ਪਾਵੇ ਅਤੇ ਮੈਂ
ਓਹਨਾਂ ਵਿੱਚੋਂ ਬਾਹਲਿਆਂ ਦੇ ਲਈ ਸੋਗ ਕਰਾਂ ਜਿਨ੍ਹਾਂ
ਨੇ ਅੱਗੇ ਪਾਪ ਕੀਤਾ ਹੈ ਅਤੇ ਮੁੜ ਆਪਣੇ ਗੰਦ ਮੰਦ
ਅਤੇ ਹਰਾਮਕਾਰੀ ਅਤੇ ਲੁੱਚਪੁਣੇ ਤੋਂ ਤੋਬਾ ਨਾ ਕੀਤੀ
ਹੋਵੇ ॥

### ਛੇਕੜਲੀਆਂ ਨਸੀਹਤਾਂ

੧੩ ਇਹ ਤੀਜੀ ਵਾਰ ਮੈਂ ਤੁਹਾਡੇ ਕੋਲ ਆਉਣ
ਲੱਗਾ ਹਾਂ । ਦੋ ਯਾ ਤਿੰਨ ਗਵਾਹਾਂ ਦੇ ਮੂੰਹੋਂ ਹਰ ਇੱਕ
੨ ਗੱਲ ਪੱਕੀ ਹੋ ਜਾਵੇਗੀ ੦ ਮੈਂ ਅੱਗੇ ਕਹਿ ਚੁੱਕਿਆ
ਅਤੇ ਜਿਵੇਂ ਮੈਂ ਦੂਜੀ ਵਾਰ ਸਨਮੁਖ ਹੋ ਕੇ ਕਿਹਾ ਸੀ
ਤਿਵੇਂ ਹੁਣ ਵੀ ਪਰੋਖੇ ਹੋ ਕੇ ਉਨ੍ਹਾਂ ਨੂੰ ਜਿਨ੍ਹਾਂ ਨੇ ਅੱਗੇ
ਪਾਪ ਕੀਤਾ ਅਤੇ ਰਹਿੰਦਿਆਂ ਸਭਨਾਂ ਨੂੰ ਅਗੇਤਾ
ਆਖਦਾ ਹਾਂ ਭਈ ਜੇ ਮੈਂ ਫੇਰ ਆਵਾਂ ਤਾਂ ਛੱਡਾਂਗਾ
੩ ਨਾ ! ੦ ਇਸ ਲਈ ਜੋ ਤੁਸੀਂ ਇਹ ਦਾ ਪਰਮਾਣ
ਚਾਹੁੰਦੇ ਹੋ ਭਈ ਮਸੀਹ ਮੇਰੇ ਵਿੱਚ ਬੋਲਦਾ ਹੈ ਜਿਹੜਾ
ਤੁਹਾਡੇ ਲਈ ਨਿਰਬਲ ਨਹੀਂ ਸਗੋਂ ਤੁਹਾਡੇ ਵਿੱਚ
੪ ਸਮਰਥ ਹੈ ੦ ਉਹ ਤਾਂ ਨਿਰਬਲਤਾਈ ਕਰਕੇ ਸਲੀਬ
ਉੱਤੇ ਚੜ੍ਹਾਇਆ ਗਿਆ ਤਾਂ ਵੀ ਪਰਮੇਸ਼ੁਰ ਦੀ
ਸਮਰੱਥਾ ਕਰਕੇ ਉਹ ਜੀਉਂਦਾ ਹੈ । ਕਿਉਂ ਜੋ ਅਸੀਂ
ਵੀ ਓਸ ਵਿੱਚ ਨਿਰਬਲ ਹਾਂ ਪਰ ਉਹ ਦੇ ਸੰਗ ਪਰਮੇਸ਼ੁਰ
ਦੀ ਸਮਰੱਥਾ ਕਰਕੇ ਜੀਵਾਂਗੇ ਜਿਹੜੀ ਤੁਹਾਡੇ ਲਈ

੫ ਹੈ ੦ ਆਪਣਾ ਪਰਤਾਵਾ ਕਰੋ ਕਿ ਤੁਸੀਂ ਨਿਹਚਾ ਵਿੱਚ
ਹੋ ਯਾ ਨਹੀਂ । ਆਪਣੇ ਆਪ ਨੂੰ ਪਰਖੋ । ਅਥਵਾ ਕੀ
ਤੁਸੀਂ ਆਪ ਨੂੰ ਨਹੀਂ ਜਾਣਦੇ ਜੋ ਯਿਸੂ ਮਸੀਹ ਤੁਹਾਡੇ
੬ ਵਿੱਚ ਹੈ, ਜੇ ਤੁਸੀਂ ਅਪਰਵਾਨ ਨਾ ਹੋ ! ੦ ਪਰ ਮੈਨੂੰ
ਆਸ ਹੈ ਜੋ ਤੁਸੀਂ ਮਲੂਮ ਕਰ ਲਓਗੇ ਭਈ ਅਸੀਂ
੭ ਅਪਰਵਾਨ ਨਹੀਂ ੦ ਅਰ ਅਸੀਂ ਪਰਮੇਸ਼ੁਰ ਦੇ ਅੱਗੇ
ਪ੍ਰਾਰਥਨਾ ਕਰਦੇ ਹਾਂ ਜੋ ਤੁਸੀਂ ਕੁਝ ਬੁਰਾ ਨਾ ਕਰੋ
ਇਸ ਲਈ ਨਹੀਂ ਜੋ ਅਸੀਂ ਪਰਵਾਨ ਮਲੂਮ ਹੋਈਏ
ਪਰ ਇਸ ਲਈ ਜੋ ਤੁਸੀਂ ਭਲਾ ਕਰੋ ਭਾਵੇਂ ਅਸੀਂ
੮ ਅਪਰਵਾਨ ਜਿਹੇ ਹੋਈਏ ੦ ਅਸੀਂ ਸਚਿਆਈ ਦੇ
ਵਿਰੁੱਧ ਕੁਝ ਨਹੀਂ ਸਗੋਂ ਸਚਿਆਈ ਦੇ ਲਈ ਤਾਂ ਕੁਝ
੯ ਕਰ ਸੱਕਦੇ ਹਾਂ ੦ ਜਾਂ ਅਸੀਂ ਨਿਰਬਲ ਹਾਂ ਅਤੇ ਤੁਸੀਂ
ਬਲਵੰਤ ਹੋ ਤਾਂ ਅਸੀਂ ਅਨੰਦ ਹੁੰਦੇ ਹਾਂ ਅਤੇ ਇਹ
ਪ੍ਰਾਰਥਨਾ ਵੀ ਕਰਦੇ ਹਾਂ ਭਈ ਤੁਸੀਂ ਸਿੱਧ ਹੋ
੧੦ ਜਾਓ ੦ ਇਸ ਕਰਕੇ ਮੈਂ ਤੁਹਾਥੋਂ ਪਰੋਖੇ ਹੋ ਕੇ ਏਹ
ਗੱਲਾਂ ਲਿਖਦਾ ਹਾਂ ਭਈ ਮੈਂ ਸਨਮੁਖ ਹੋ ਕੇ ਉਸ
ਇਖ਼ਤਿਆਰ ਦੇ ਅਨੁਸਾਰ ਜੋ ਪ੍ਰਭੁ ਨੇ ਮੈਨੂੰ ਢਾਹੁਣ
ਲਈ ਨਹੀਂ ਸਗੋਂ ਬਣਾਉਣ ਲਈ ਦਿੱਤਾ ਹੈ ਸਖਤੀ
ਨਾ ਕਰਾਂ ॥

੧੧ ਮੁਕਦੀ ਗੱਲ ਹੇ ਭਰਾਵੋ, ਅਨੰਦ ਰਹੋ, ਸਿੱਧ ਹੋਵੋ,
ਸ਼ਾਂਤ ਰਹੋ, ਇੱਕ ਮਨ ਹੋਵੋ, ਮਿਲੇ ਰਹੋ ਅਤੇ ਪਰਮੇਸ਼ੁਰ
ਜੋ ਪ੍ਰੇਮ ਅਤੇ ਸ਼ਾਂਤੀ ਦਾ ਦਾਤਾ ਹੈ ਤੁਹਾਡੇ ਅੰਗ ਸੰਗ
੧੨ ਹੋਵੇਗਾ ੦ ਤੁਸੀਂ ਪਵਿੱਤਰ ਚੁੰਮੇ ਨਾਲ ਇੱਕ ਦੂਏ ਦੀ
੧੩ ਸੁਖ ਸਾਂਦ ਪੁੱਛੋ ੦ ਸਾਰੇ ਸੰਤ ਤੁਹਾਡੀ ਸੁਖ ਸਾਂਦ
ਪੁੱਛਦੇ ਹਨ ॥

੧੪ ਪ੍ਰਭੁ ਯਿਸੂ ਮਸੀਹ ਦੀ ਕਿਰਪਾ, ਪਰਮੇਸ਼ੁਰ ਦਾ ਪ੍ਰੇਮ
ਅਤੇ ਪਵਿੱਤਰ ਆਤਮਾ ਦੀ ਸੰਗਤ ਤੁਸਾਂ ਸਭਨਾਂ ਦੇ
ਨਾਲ ਹੋਵੇ ॥

---

## ਪੌਲੁਸ ਰਸੂਲ ਦੀ ਪੱਤ੍ਰੀ

# ਗਲਾਤੀਆਂ ਨੂੰ

## ੧

### ਮਸੀਹ ਵੱਲੋਂ ਪਰਕਾਸ਼ ਹੋਈ ਪੌਲੁਸ ਦੀ ਖੁਸ਼ ਖਬਰੀ

ਲਿਖਤੁਮ ਪੌਲੁਸ ਜਿਹੜਾ ਰਸੂਲ ਹਾਂ, ਮਨੁੱਖਾਂ ਦੀ
ਵੱਲੋਂ ਨਹੀਂ, ਨਾ ਕਿਸੇ ਮਨੁੱਖ ਦੇ ਰਾਹੀਂ ਸਗੋਂ ਯਿਸੂ
ਮਸੀਹ ਦੇ ਅਤੇ ਪਿਤਾ ਪਰਮੇਸ਼ੁਰ ਦੇ ਰਾਹੀਂ ਜਿਹ ਨੇ
੨ ਉਸ ਨੂੰ ਮੁਰਦਿਆਂ ਵਿੱਚੋਂ ਜਿਵਾਲਿਆ ੦ ਅਤੇ ਓਹ
ਸਭ ਭਰਾ ਜਿਹੜੇ ਮੇਰੇ ਨਾਲ ਹਨ । ਅੱਗੇ ਜੋਗ
੩ ਗਲਾਤਿਯਾ ਦੀਆਂ ਕਲੀਸਿਯਾਂ ਨੂੰ ੦ ਤੁਹਾਨੂੰ ਕਿਰਪਾ
ਅਤੇ ਸ਼ਾਂਤੀ ਪਿਤਾ ਪਰਮੇਸ਼ੁਰ ਦੀ ਅਤੇ ਸਾਡੇ ਪ੍ਰਭੁ
੪ ਯਿਸੂ ਮਸੀਹ ਦੀ ਵੱਲੋਂ ਮਿਲਦੀ ਰਹੇ ੦ ਜਿਹ ਨੇ
ਸਾਡਿਆਂ ਪਾਪਾਂ ਦੇ ਕਾਰਨ ਆਪਣੇ ਆਪ ਨੂੰ ਦੇ
ਦਿੱਤਾ ਭਈ ਸਾਡੇ ਪਰਮੇਸ਼ੁਰ ਅਤੇ ਪਿਤਾ ਦੀ ਇੱਛਿਆ
ਦੇ ਅਨੁਸਾਰ ਸਾਨੂੰ ਇਸ ਵਰਤਮਾਨ ਬੁਰੇ ਜੁੱਗ ਤੋਂ
੫ ਬਚਾ ਲਵੇ ੦ ਉਹ ਦੀ ਵਡਿਆਈ ਜੁੱਗੋ ਜੁੱਗ ਹੋਵੇ ॥
ਆਮੀਨ ॥

੬ ਮੈਂ ਅਚਰਜ ਹੁੰਦਾ ਹਾਂ ਜੋ ਤੁਸੀਂ ਉਸ ਤੋਂ ਜਿਹ ਨੇ
ਮਸੀਹ ਦੀ ਕਿਰਪਾ ਵਿੱਚ ਤੁਹਾਨੂੰ ਸੱਦਿਆ ਐਨੀ
ਛੇਤੀ ਹੋਰ ਕਿਸੇ ਖੁਸ਼ ਖਬਰੀ ਦੀ ਵੱਲ ਝੁਕਦੇ ਜਾਂਦੇ
੭ ਹੋ ੦ ਪਰ ਉਹ ਤਾਂ ਦੂਜੀ ਖੁਸ਼ ਖਬਰੀ ਨਹੀਂ ਪਰੰਤੂ
ਕਈਕੁ ਹਨ ਜਿਹੜੇ ਤੁਹਾਨੂੰ ਘਬਰਾਉਂਦੇ ਅਤੇ ਮਸੀਹ
੮ ਦੀ ਖੁਸ਼ ਖਬਰੀ ਨੂੰ ਵਿਗਾੜਨਾ ਚਾਹੁੰਦੇ ਹਨ ੦ ਪਰ
ਜੇਕਰ ਅਸੀਂ ਵੀ ਯਾ ਸੁਰਗ ਤੋਂ ਕੋਈ ਦੂਤ ਉਸ
ਖੁਸ਼ ਖਬਰੀ ਤੋਂ ਬਿਨਾ ਜਿਹੜੀ ਅਸਾਂ ਤੁਹਾਨੂੰ ਸੁਣਾਈ
ਸੀ ਕੋਈ ਹੋਰ ਖੁਸ਼ ਖਬਰੀ ਤੁਹਾਨੂੰ ਸੁਣਾਵੇ ਤਾਂ ਉਹ
੯ ਸਰਾਪਤ ਹੋਵੇ ! ੦ ਜਿੱਕੁਰ ਅਸਾਂ ਅੱਗੇ ਕਿਹਾ ਹੈ
ਤਿੱਕੁਰ ਮੈਂ ਹੁਣ ਫੇਰ ਵੀ ਆਖਦਾ ਹਾਂ ਭਈ ਜੇ ਕੋਈ

ਉਸ ਖੁਸ਼ ਖਬਰੀ ਤੋਂ ਬਿਨਾ ਜਿਹੜੀ ਤੁਸਾਂ ਕਬੂਲ
ਕੀਤੀ ਤੁਹਾਨੂੰ ਕੋਈ ਹੋਰ ਖੁਸ਼ ਖਬਰੀ ਸੁਣਾਵੇ ਤਾਂ ਉਹ
੧੦ ਸਰਾਪਤ ਹੋਵੇ ! ੦ ਕੀ ਮੈਂ ਹੁਣ ਮਨੁੱਖਾਂ ਨੂੰ ਮਨਾਉਂਦਾ
ਹਾਂ ਯਾ ਪਰਮੇਸ਼ੁਰ ਨੂੰ ? ਅਥਵਾ ਕੀ ਮੈਂ ਮਨੁੱਖਾਂ ਨੂੰ
ਰਿਝਾਇਆ ਚਾਹੁੰਦਾ ਹਾਂ ? ਜੇ ਮੈਂ ਅਜੇ ਤੋੜੀ ਮਨੁੱਖਾਂ
ਨੂੰ ਰਿਝਾਉਂਦਾ ਰਹਿੰਦਾ ਤਾਂ ਮੈਂ ਮਸੀਹ ਦਾ ਦਾਸ ਨਾ
ਹੁੰਦਾ ॥
੧੧ ਹੇ ਭਰਾਵੋ, ਮੈਂ ਉਸ ਖੁਸ਼ ਖਬਰੀ ਦੇ ਵਿਖੇ ਜਿਹੜੀ
ਮੈਂ ਸੁਣਾਈ ਸੀ ਤੁਹਾਨੂੰ ਚਿਤਾਰਦਾ ਹਾਂ ਭਈ ਉਹ
੧੨ ਇਨਸਾਨ ਦੇ ਅਨੁਸਾਰ ਨਹੀਂ ਹੈ ੦ ਉਹ ਮੈਨੂੰ ਨਾ
ਤਾਂ ਇਨਸਾਨ ਕੋਲੋਂ ਮਿਲੀ, ਨਾ ਹੀ ਮੈਂ ਸਿਖਾਇਆ
ਗਿਆ ਸਗੋਂ ਉਹ ਯਿਸੂ ਮਸੀਹ ਦੇ ਪਰਕਾਸ਼ ਦੇ ਰਾਹੀਂ
੧੩ ਮੈਨੂੰ ਪਰਾਪਤ ਹੋਈ ੦ ਕਿਉਂ ਜੋ ਯਹੂਦੀਆਂ ਦੇ ਮਤ
ਵਿੱਚ ਜਿਹੜਾ ਅੱਗੇ ਮੇਰਾ ਚਲਣ ਸੀ ਸੋ ਤੁਸਾਂ ਉਹ
ਦੀ ਖਬਰ ਸੁਣ ਹੀ ਲਈ ਭਈ ਮੈਂ ਪਰਮੇਸ਼ੁਰ ਦੀ
ਕਲੀਸਿਯਾ ਨੂੰ ਹੱਦੋਂ ਬਾਹਰ ਸਤਾਉਂਦਾ ਅਤੇ ਉਹ ਨੂੰ
੧੪ ਬਰਬਾਦ ਕਰਦਾ ਸਾਂ ੦ ਅਤੇ ਆਪਣਿਆਂ ਵੱਡਿਆਂ
ਦੀਆਂ ਰੀਤਾਂ ਲਈ ਡਾਢਾ ਅਣਖੀ ਹੋ ਕੇ ਮੈਂ
ਯਹੂਦੀਆਂ ਦੇ ਮਤ ਵਿੱਚ ਆਪਣੀ ਕੌਮ ਦੇ ਬਾਹਲੇ
੧੫ ਹਾਣੀਆਂ ਨਾਲੋਂ ਸਿਰ ਕੱਢ ਸਾਂ ੦ ਪਰ ਜਦੋਂ ਉਹ ਦੀ
ਜਿਨ ਮੈਨੂੰ ਮੇਰੀ ਮਾਤਾ ਦੀ ਕੁੱਖੋਂ ਹੀ ਵੱਖਰਾ ਕੀਤਾ
ਅਤੇ ਆਪਣੀ ਕਿਰਪਾ ਨਾਲ ਸੱਦਿਆ ਇਹ ਭਾਉਣੀ
੧੬ ਹੋਈ ੦ ਜੋ ਆਪਣੇ ਪੁੱਤ੍ਰ ਨੂੰ ਮੇਰੇ ਵਿੱਚ ਪਰਕਾਸ਼ ਕਰੇ
ਭਈ ਮੈਂ ਉਹ ਦੀ ਖੁਸ਼ ਖਬਰੀ ਪਰਾਈਆਂ ਕੌਮਾਂ ਵਿੱਚ
ਸੁਣਾਵਾਂ ਤਦੋਂ ਹੀ ਮੈਂ ਮਾਸ ਅਤੇ ਲਹੂ ਤੋਂ ਸਲਾਹ ਨਾ
੧੭ ਪੁੱਛੀ, ੦ ਨਾ ਯਰੂਸ਼ਲਮ ਨੂੰ ਓਹਨਾਂ ਕੋਲ ਗਿਆ
ਜਿਹੜੇ ਮੈਥੋਂ ਪਹਿਲਾਂ ਰਸੂਲ ਬਣੇ ਸਨ ਸਗੋਂ ਮੈਂ
ਅਰਬ ਨੂੰ ਚੱਲਿਆ ਗਿਆ ਅਤੇ ਫੇਰ ਦੰਮਿਸਕ
ਨੂੰ ਮੁੜ ਆਇਆ ॥
੧੮ ਤਦ ਤਿੰਨਾਂ ਵਰਿਹਾਂ ਦੇ ਪਿੱਛੋਂ ਕੇਫਾਸ ਦੇ ਦਰਸ਼ਣ
ਕਰਨ ਲਈ ਮੈਂ ਯਰੂਸ਼ਲਮ ਨੂੰ ਗਿਆ ਅਤੇ ਉਹ ਦੇ
੧੯ ਕੋਲ ਪੰਦਰਾਂ ਦਿਨ ਰਿਹਾ ੦ ਪਰ ਪ੍ਰਭੁ ਦੇ ਭਰਾ ਯਾਕੂਬ
ਤੋਂ ਬਿਨਾ ਮੈਂ ਰਸੂਲਾਂ ਵਿੱਚੋਂ ਕਿਸੇ ਹੋਰ ਨੂੰ ਨਹੀਂ
੨੦ ਡਿੱਠਾ ੦ ਹੁਣ ਜਿਹੜੀਆਂ ਗੱਲਾਂ ਤੁਹਾਨੂੰ ਲਿਖਦਾ ਹਾਂ,
ਵੇਖੋ, ਪਰਮੇਸ਼ੁਰ ਦੇ ਅੱਗੇ ਕਹਿੰਦਾ ਹਾਂ, ਮੈਂ ਝੂਠ ਨਹੀਂ
੨੧ ਬੋਲਦਾ ! ੦ ਉਹ ਦੇ ਮਗਰੋਂ ਮੈਂ ਸੁਰਿਯਾ ਅਤੇ
੨੨ ਕਿਲਿਕਿਯਾ ਦੇ ਇਲਾਕਿਆਂ ਵਿੱਚ ਗਿਆ ੦ ਅਤੇ
ਯਹੂਦਿਯਾ ਦੀਆਂ ਕਲੀਸਿਯਾਂ ਨੂੰ ਜੋ ਮਸੀਹ ਵਿੱਚ
ਸਨ ਅਜੇ ਮੇਰੇ ਚਿਹਰੇ ਦੀ ਸਿਆਣ ਵੀ ਨਾ ਸੀ ੦
੨੩ ਪਰ ਨਿਰਾ ਓਹ ਇਹ ਸੁਣਦੀਆਂ ਸਨ ਭਈ ਜਿਹੜਾ
ਸਾਨੂੰ ਅੱਗੇ ਸਤਾਉਂਦਾ ਸੀ ਉਹ ਹੁਣ ਉਸ ਨਿਹਚਾ ਦੀ
ਖੁਸ਼ ਖਬਰੀ ਸੁਣਾਉਂਦਾ ਹੈ ਜਿਹ ਨੂੰ ਅੱਗੇ ਬਰਬਾਦ
੨੪ ਕਰਦਾ ਸੀ ੦ ਅਤੇ ਓਹਨਾਂ ਮੇਰੇ ਕਾਰਨ ਪਰਮੇਸ਼ੁਰ ਦੀ
ਵਡਿਆਈ ਕੀਤੀ ॥

## ੨

### ਯਰੂਸ਼ਲਮ ਵਿੱਚ ਪੌਲੁਸ ਦਾ ਕਬੂਲ ਕੀਤਾ ਜਾਣਾ । ਸ਼ਰਾ ਦੀ ਹਾਰ

ਤਦ ਚੌਦਾਂ ਵਰਿਹਾਂ ਦੇ ਪਿੱਛੋਂ ਮੈਂ ਬਰਨਬਾਸ ਸਣੇ
ਯਰੂਸ਼ਲਮ ਨੂੰ ਫੇਰ ਗਿਆ ਅਤੇ ਤੀਤੁਸ ਨੂੰ ਵੀ ਨਾਲ
੨ ਲੈ ਗਿਆ ੦ ਅਤੇ ਮੇਰਾ ਜਾਣਾ ਪਰਕਾਸ਼ ਬਾਣੀ ਦੇ
ਅਨੁਸਾਰ ਸੀ ਅਤੇ ਉਸ ਖੁਸ਼ ਖਬਰੀ ਨੂੰ ਜਿਹ ਦਾ ਮੈਂ
ਪਰਾਈਆਂ ਕੌਮਾਂ ਵਿੱਚ ਪਰਚਾਰ ਕਰਦਾ ਹਾਂ ਉਨ੍ਹਾਂ ਦੇ
ਅੱਗੇ ਪੇਸ਼ ਕੀਤਾ ਪਰ ਨਾਮੀ ਗਿਰਾਮੀ ਲੋਕਾਂ ਦੇ ਅੱਗੇ
ਨਿਰਾਲੇ ਵਿੱਚ ਭਈ ਕਿਤੇ ਐਉਂ ਨਾ ਹੋਵੇ ਜੋ ਮੇਰੀ ਹੁਣ
੩ ਦੀ ਯਾ ਪਿੱਛਲੀ ਦੌੜ ਭੱਜ ਅਕਾਰਥ ਜਾਵੇ ੦ ਪਰ
ਤੀਤੁਸ ਵੀ ਜੋ ਮੇਰੇ ਨਾਲ ਸੀ ਭਾਵੇਂ ਯੂਨਾਨੀ ਸੀ ਤਾਂ ਵੀ
੪ ਧੱਕੋ ਧੱਕੀ ਸੁੰਨਤੀ ਨਾ ਬਣਾਇਆ ਗਿਆ ੦ ਪਰ
ਉਨ੍ਹਾਂ ਝੂਠੇ ਭਰਾਵਾਂ ਦੇ ਕਾਰਨ ਜੋ ਚੁੱਪ ਕੀਤੇ ਉਸ
ਅਜ਼ਾਦੀ ਦੀ ਸੂਹ ਲੈਣ ਲਈ ਜਿਹੜੀ ਮਸੀਹ ਯਿਸੂ
ਵਿੱਚ ਸਾਨੂੰ ਮਿਲੀ ਹੋਈ ਹੈ ਚੋਰੀਂ ਵੜ ਆਏ ਭਈ
੫ ਸਾਨੂੰ ਬੰਧਨ ਵਿੱਚ ਲਿਆਉਣ ੦ ਪਰ ਅਸੀਂ ਇੱਕ
ਘੜੀ ਵੀ ਅਧੀਨ ਹੋ ਕੇ ਓਹਨਾਂ ਦੇ ਵੱਸ ਵਿੱਚ ਨਾ
ਆਏ ਭਈ ਖੁਸ਼ ਖਬਰੀ ਦੀ ਸਚਿਆਈ ਤੁਹਾਡੇ ਕੋਲ
੬ ਬਣੀ ਰਹੇ ੦ ਪਰ ਓਹ ਜਿਹੜੇ ਨਾਮੀ ਗਿਰਾਮੀ ਸਨ,
ਓਹ ਭਾਵੇਂ ਕਿਹੋ ਜਿਹੇ ਹੋਣ, ਮੈਨੂੰ ਕੋਈ ਪਰਵਾਹ
ਨਹੀਂ—ਪਰਮੇਸ਼ੁਰ ਕਿਸੇ ਮਨੁੱਖ ਦਾ ਪੱਖ ਪਾਤ ਨਹੀਂ
ਕਰਦਾ ਹੈ, ਮੈਂ ਕਹਿੰਦਾ ਹਾਂ ਭਈ ਜਿਹੜੇ ਨਾਮੀ
ਗਿਰਾਮੀ ਸਨ ਓਹਨਾਂ ਤੋਂ ਮੈਨੂੰ ਤਾਂ ਕੁਝ ਪਰਾਪਤ ਨਾ
੭ ਹੋਇਆ ੦ ਸਗੋਂ ਉਲਟਾ ਜਾਂ ਓਹਨਾਂ ਨੇ ਡਿੱਠਾ ਭਈ
ਅਸੁੰਨਤੀਆਂ ਲਈ ਖੁਸ਼ ਖਬਰੀ ਦਾ ਕੰਮ ਮੈਨੂੰ ਸੌਂਪਿਆ
੮ ਗਿਆ ਜਿਵੇਂ ਸੁੰਨਤੀਆਂ ਲਈ ਪਤਰਸ ਨੂੰ; ੦ ਕਿਉਂਕਿ
ਜਿਹ ਨੇ ਸੁੰਨਤੀਆਂ ਦੇ ਵਿਖੇ ਰਸੂਲ ਦੀ ਪਦਵੀ ਲਈ

ਪਤਰਸ ਵਿੱਚ ਅਸਰ ਕੀਤਾ ਉਹ ਨੇ ਪਰਾਈਆਂ ਕੌਮਾਂ
੯ ਦੇ ਲਈ ਮੇਰੇ ਵਿੱਚ ਭੀ ਅਸਰ ਕੀਤਾ ੦ ਅਤੇ ਜਾਂ
ਉਨ੍ਹਾਂ ਉਸ ਕਿਰਪਾ ਨੂੰ ਜਿਹੜੀ ਮੇਰੇ ਉੱਤੇ ਹੋਈ ਜਾਣ
ਲਿਆ ਤਾਂ ਯਾਕੂਬ ਅਤੇ ਕੇਫ਼ਾਸ ਅਤੇ ਯੂਹੰਨਾ ਨੇ
ਜਿਹੜੇ ਕਲੀਸਿਯਾ ਦੇ ਥੰਮ੍ਹ ਆਖੀਦੇ ਹਨ ਮੇਰੇ ਨਾਲ
ਅਤੇ ਬਰਨਬਾਸ ਨਾਲ ਸਾਂਝ ਦੇ ਸੱਜੇ ਹੱਥ ਮਿਲਾਏ
ਭਈ ਅਸੀਂ ਪਰਾਈਆਂ ਕੌਮਾਂ ਕੋਲ ਜਾਈਏ ਅਤੇ ਓਹ
੧੦ ਸੁੰਨਤੀਆਂ ਕੋਲ ਜਾਣ ੦ ਕੇਵਲ ਅਸੀਂ ਗਰੀਬਾਂ ਨੂੰ
ਚੇਤੇ ਰੱਖੀਏ ਜਿਸ ਕੰਮ ਲਈ ਮੈਂ ਵੀ ਲੱਕ ਬੱਧਾ ਸੀ ॥
੧੧ ਪਰ ਜਾਂ ਕੇਫ਼ਾਸ ਅੰਤਾਕਿਯਾ ਨੂੰ ਆਇਆ ਤਾਂ
ਮੈਂ ਉਹ ਦੇ ਮੂੰਹ ਉੱਤੇ ਉਹ ਦਾ ਸਾਹਮਣਾ ਕੀਤਾ
੧੨ ਕਿਉਂ ਜੋ ਉਹ ਤਾਂ ਦੋਸ਼ੀ ਠਹਿਰਿਆ ਸੀ ੦ ਇਸ
ਲਈ ਕਿ ਉਸ ਤੋਂ ਅਗੇ ਜੋ ਕਈਕੁ ਜਣੇ ਯਾਕੂਬ
ਦੀ ਵੱਲੋਂ ਆਏ ਉਹ ਪਰਾਈ ਕੌਮ ਵਾਲਿਆਂ ਦੇ
ਨਾਲ ਖਾਂਦਾ ਹੁੰਦਾ ਸੀ ਪਰ ਜਾਂ ਓਹ ਆਏ ਤਾਂ
ਸੁੰਨਤੀਆਂ ਦੇ ਡਰ ਦੇ ਮਾਰੇ ਉਹ ਪਿਛਾਹਾਂ ਹਟ ਗਿਆ
੧੩ ਅਤੇ ਆਪਣੇ ਆਪ ਨੂੰ ਅੱਡ ਕੀਤਾ ੦ ਅਤੇ ਬਾਕੀ
ਯਹੂਦੀਆਂ ਨੇ ਵੀ ਉਹ ਦੇ ਨਾਲ ਦੁਰੰਗੀ ਕੀਤੀ ਐਥੋਂ
ਤੀਕ ਜੋ ਬਰਨਬਾਸ ਵੀ ਓਹਨਾਂ ਦੀ ਦੁਰੰਗੀ ਨਾਲ
੧੪ ਭਰਮਾਇਆ ਗਿਆ ੦ ਪਰ ਜਾਂ ਮੈਂ ਵੇਖਿਆ ਜੋ
ਓਹ ਇੰਜੀਲ ਦੀ ਸਚਿਆਈ ਦੇ ਅਨੁਸਾਰ ਸਿੱਧੀ
ਚਾਲ ਨਹੀਂ ਚੱਲਦੇ ਹਨ ਤਾਂ ਸਭਨਾਂ ਦੇ ਅੱਗੇ
ਕੇਫ਼ਾਸ ਨੂੰ ਆਖਿਆ ਭਈ ਜਦੋਂ ਤੂੰ ਯਹੂਦੀ ਹੋ ਕੇ
ਪਰਾਈਆਂ ਕੌਮਾਂ ਦੀ ਰੀਤ ਉੱਤੇ ਚੱਲਦਾ ਹੈਂ ਅਤੇ
ਯਹੂਦੀਆਂ ਦੀ ਰੀਤ ਉੱਤੇ ਨਹੀਂ ਤਾਂ ਤੂੰ ਕਿਵੇਂ
ਪਰਾਈਆਂ ਕੌਮਾਂ ਨੂੰ ਯਹੂਦੀਆਂ ਦੀ ਰੀਤ ਉੱਤੇ
੧੫ ਬਦੋਬਦੀ ਚਲਾਉਂਦਾ ਹੈਂ ? ੦ ਅਸੀਂ ਜਨਮ ਕਰਕੇ
ਯਹੂਦੀ ਹਾਂ ਅਤੇ ਪਰਾਈਆਂ ਕੌਮਾਂ ਵਿੱਚੋਂ ਪਾਪੀ
੧੬ ਨਹੀਂ ੦ ਤਾਂ ਵੀ ਇਹ ਜਾਣ ਕੇ ਭਈ ਮਨੁੱਖ ਸ਼ਰਾ ਦੇ
ਕੰਮਾਂ ਤੋਂ ਨਹੀਂ ਸਗੋਂ ਨਿਰਾ ਯਿਸੂ ਮਸੀਹ ਉੱਤੇ ਨਿਹਚਾ
ਕਰਨ ਤੋਂ ਧਰਮੀ ਠਹਿਰਾਇਆ ਜਾਂਦਾ ਹੈ ਅਸਾਂ ਵੀ
ਮਸੀਹ ਯਿਸੂ ਉੱਤੇ ਨਿਹਚਾ ਕੀਤੀ ਭਈ ਮਸੀਹ ਦੀ
ਨਿਹਚਾ ਤੋਂ, ਨਾ ਸ਼ਰਾ ਦੇ ਕੰਮਾਂ ਤੋਂ ਧਰਮੀ ਠਹਿਰਾਏ
ਜਾਈਏ ਕਿਉਂਕਿ ਕੋਈ ਬਸ਼ਰ ਸ਼ਰਾ ਦੇ ਕੰਮਾਂ ਤੋਂ ਧਰਮੀ
੧੭ ਨਹੀਂ ਠਹਿਰਾਇਆ ਜਾਵੇਗਾ ੦ ਪਰ ਜੇ ਅਸੀਂ ਮਸੀਹ
ਵਿੱਚ ਧਰਮੀ ਠਹਿਰਾਏ ਜਾਣ ਦੀ ਭਾਲ ਕਰਦਿਆਂ
ਆਪ ਵੀ ਪਾਪੀ ਨਿੱਕਲੇ ਤਾਂ ਭਲਾ, ਮਸੀਹ ਪਾਪ ਦਾ
੧੮ ਸੇਵਾਦਾਰ ਹੋਇਆ ? ਕਦੇ ਨਹੀਂ ! ੦ ਕਿਉਂਕਿ ਜੋ
ਮੈਂ ਢਾਹ ਦਿੱਤਾ ਜੇ ਓਸੇ ਨੂੰ ਫੇਰ ਬਣਾਵਾਂ ਤਾਂ ਮੈਂ
੧੯ ਆਪਣੇ ਆਪ ਨੂੰ ਅਪਰਾਧੀ ਸਾਬਤ ਕਰਦਾ ਹਾਂ ੦ ਇਸ
ਲਈ ਜੋ ਮੈਂ ਸ਼ਰਾ ਹੀ ਦੇ ਕਾਰਨ ਸ਼ਰਾ ਦੀ ਵੱਲੋਂ
੨੦ ਮੋਇਆ ਭਈ ਪਰਮੇਸ਼ੁਰ ਲਈ ਜੀਉਂਦਾ ਰਹਾਂ ੦ ਮੈਂ
ਮਸੀਹ ਦੇ ਨਾਲ ਸਲੀਬ ਦਿੱਤਾ ਗਿਆ ਹਾਂ ਪਰ ਹੁਣ
ਤੋਂ ਮੈਂ ਤਾਂ ਨਹੀਂ ਜੀਉਂਦਾ ਸਗੋਂ ਮਸੀਹ ਮੇਰੇ ਵਿੱਚ
ਜੀਉਂਦਾ ਹੈ ਅਤੇ ਹੁਣ ਜਿਹੜਾ ਜੀਵਨ ਸਰੀਰ ਵਿੱਚ
ਭੋਗਦਾ ਹਾਂ ਸੋ ਪਰਮੇਸ਼ੁਰ ਦੇ ਪੁੱਤ੍ਰ ਉੱਤੇ ਨਿਹਚਾ ਨਾਲ
ਭੋਗਦਾ ਹਾਂ ਜਿਹ ਨੇ ਮੇਰੇ ਨਾਲ ਪ੍ਰੇਮ ਕੀਤਾ ਅਤੇ
੨੧ ਆਪਣੇ ਆਪ ਨੂੰ ਮੇਰੇ ਲਈ ਦੇ ਦਿੱਤਾ ੦ ਮੈਂ ਪਰਮੇਸ਼ੁਰ
ਦੀ ਕਿਰਪਾ ਨੂੰ ਅਕਾਰਥ ਨਹੀਂ ਕਰਦਾ ਕਿਉਂਕਿ ਜੇ
ਸ਼ਰਾ ਦੇ ਰਾਹੀਂ ਧਰਮ ਪਰਾਪਤ ਹੁੰਦਾ ਤਾਂ ਮਸੀਹ
ਐਵੇਂ ਹੀ ਮੋਇਆ ॥

### ਸ਼ਰਾ ਅਤੇ ਇੰਜੀਲ ਦਾ ਤਾਤਪਰਜ

੩ ਹੇ ਮੂਰਖ ਗਲਾਤੀਓ, ਕਿਹ ਨੇ ਤੁਹਾਡੇ ਉੱਤੇ ਜਾਦੂ
ਪਾ ਲਏ ਜਿਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਯਿਸੂ ਮਸੀਹ
ਸਲੀਬ ਉੱਤੇ ਚਾੜ੍ਹਿਆ ਹੋਇਆ ਸਰੀਹਣ ਪਰਸਿੱਧ
੨ ਕੀਤਾ ਗਿਆ ? ੦ ਮੈਂ ਤੁਹਾਥੋਂ ਨਿਰਾ ਇੰਨਾ ਮਲੂਮ
ਕਰਨਾ ਚਾਹੁੰਦਾ ਹਾਂ ਭਈ ਤੁਹਾਨੂੰ ਸ਼ਰਾ ਦੇ ਕੰਮਾਂ ਤੋਂ
ਆਤਮਾ ਪਰਾਪਤ ਹੋਇਆ ਅਥਵਾ ਨਿਹਚਾ ਦੇ ਸੁਨੇਹੇ
੩ ਤੋਂ ? ੦ ਕੀ ਤੁਸੀਂ ਇਹੋ ਜਿਹੇ ਮੂਰਖ ਹੋ ? ਭਲਾ,
ਆਤਮਾ ਦੁਆਰਾ ਅਰੰਭ ਕਰ ਕੇ ਤੁਸੀਂ ਹੁਣ ਸਰੀਰ
੪ ਦੁਆਰਾ ਸਮਾਪਤ ਕਰਦੇ ਹੋ ? ੦ ਕੀ ਤੁਸਾਂ ਐਨਿਆਂ
ਦੁਖਾਂ ਨੂੰ ਐਵੇਂ ਹੀ ਝੱਲਿਆ ਜੇ ਸੱਚੀ ਮੁੱਚੀ ਐਵੇਂ ਭੀ
੫ ਹੋਵੇ ! ੦ ਫੇਰ ਜਿਹੜਾ ਤੁਹਾਨੂੰ ਆਤਮਾ ਦਿੰਦਾ ਅਤੇ
ਤੁਹਾਡੇ ਵਿੱਚ ਕਰਾਮਾਤਾਂ ਵਿਖਾਉਂਦਾ ਹੈ ਸੋ ਸ਼ਰਾ ਦੇ
ਕੰਮਾਂ ਤੋਂ ਯਾ ਨਿਹਚਾ ਦੇ ਸੁਨੇਹੇ ਤੋਂ ਇਹ ਕਰਦਾ
ਹੈ ? ॥
੬ ਜਿਵੇਂ ਅਬਰਾਹਾਮ ਨੇ ਪਰਮੇਸ਼ੁਰ ਦੀ ਪਰਤੀਤ
ਕੀਤੀ ਅਤੇ ਇਹ ਉਹ ਦੇ ਲਈ ਧਰਮ ਗਿਣੀ ਗਈ ੦
੭ ਸੋ ਜਾਣ ਛੱਡੋ ਭਈ ਜਿਹੜੇ ਪਰਤੀਤ ਵਾਲੇ ਹਨ ਓਹੋ
੮ ਅਬਰਾਹਾਮ ਦੇ ਪੁੱਤ੍ਰ ਹਨ ੦ ਅਤੇ ਧਰਮ ਪੁਸਤਕ ਨੇ
ਅੱਗਿਓਂ ਇਹ ਵੇਖ ਕੇ ਭਈ ਪਰਮੇਸ਼ੁਰ ਪਰਾਈਆਂ

ਕੌਮਾਂ ਨੂੰ ਨਿਹਚਾ ਦੇ ਰਾਹੀਂ ਧਰਮੀ ਠਹਿਰਾਵੇਗਾ
ਅਬਰਾਹਾਮ ਨੂੰ ਅੱਗੋਂ ਹੀ ਇਹ ਖੁਸ਼ ਖਬਰੀ ਸੁਣਾਈ
ਭਈ ਸਭ ਕੌਮਾਂ ਤੇਰੇ ਵਿੱਚ ਮੁਬਾਰਕ ਹੋਣਗੀਆਂ * ੦
੯ ਸੋ ਜਿਹੜੇ ਨਿਹਚਾ ਵਾਲੇ ਹਨ ਓਹ ਨਿਹਚਾਵਾਨ
੧੦ ਅਬਰਾਹਾਮ ਦੇ ਨਾਲ ਮੁਬਾਰਕ ਹਨ ੦ ਕਿਉਂਕਿ ਜਿੰਨੇ
ਸ਼ਰਾ ਦੇ ਕੰਮਾਂ ਉੱਤੇ ਭਰੋਸਾ ਰੱਖਦੇ ਹਨ ਓਹ ਸਰਾਪ ਦੇ
ਹੇਠਾਂ ਹਨ ਕਿਉਂ ਜੋ ਇਹ ਲਿਖਿਆ ਹੋਇਆ ਹੈ ਕਿ †
ਸਰਾਪਤ ਹੋਵੇ ਹਰੇਕ ਜਿਹੜਾ ਉਨ੍ਹਾਂ ਸਭਨਾਂ ਗੱਲਾਂ ਦੇ
ਕਰਨ ਵਿੱਚ ਜਿਹੜੀਆਂ ਸ਼ਰਾ ਦੇ ਪੁਸਤਕ ਵਿੱਚ
੧੧ ਲਿਖੀਆਂ ਹਨ ਲੱਗਾ ਨਹੀਂ ਰਹਿੰਦਾ ੦ ਹੁਣ ਇਹ ਗੱਲ
ਪਰਗਟ ਹੈ ਕਿ ਪਰਮੇਸ਼ੁਰ ਦੇ ਅੱਗੇ ਸ਼ਰਾ ਤੋਂ ਧਰਮੀ
ਕੋਈ ਨਹੀਂ ਠਹਿਰਦਾ ਇਸ ਲਈ ਜੋ ਧਰਮੀ ਨਿਹਚਾ
੧੨ ਤੋਂ ਜੀਉਂਦਾ ਰਹੇਗਾ ੦ ਅਤੇ ਸ਼ਰਾ ਨੂੰ ਨਿਹਚਾ ਨਾਲ
ਕੁਝ ਵਾਸਤਾ ਨਹੀਂ ਸਗੋਂ ਜਿਹ ਨੇ ਓਹਨਾਂ ਹੁਕਮਾਂ ਦੀ
ਪਾਲਨਾ ਕੀਤੀ ਸੋ ਓਹਨਾਂ ਤੋਂ ਜੀਉਂਦਾ ਰਹੇਗਾ ੦
੧੩ ਮਸੀਹ ਨੇ ਸਾਨੂੰ ਮੁੱਲ ਲੈ ਕੇ ਸ਼ਰਾ ਦੇ ਸਰਾਪ ਤੋਂ
ਛੁਡਾਇਆ ਇਸ ਕਰਕੇ ਜੋ ਉਹ ਸਾਡੇ ਲਈ ਸਰਾਪ
ਬਣਿਆ ਕਿਉਂ ਜੋ ਲਿਖਿਆ ਹੋਇਆ ਹੈ ‡ ਭਈ
ਸਰਾਪੀ ਹੈ ਹਰੇਕ ਜਿਹੜਾ ਰੁੱਖ ਉੱਤੇ ਟੰਗਿਆ
੧੪ ਹੋਇਆ ਹੈ ੦ ਭਈ ਅਬਰਾਹਾਮ ਦੀ ਬਰਕਤ ਮਸੀਹ
ਯਿਸੂ ਵਿੱਚ ਪਰਾਈਆਂ ਕੌਮਾਂ ਉੱਤੇ ਹੋਵੇ ਤਾਂ ਜੋ
ਅਸੀਂ ਉਸ ਆਤਮਾ ਦੇ ਬਚਨ ਨੂੰ ਨਿਹਚਾ ਦੇ ਰਾਹੀਂ
ਪਰਾਪਤ ਕਰੀਏ ॥
੧੫ ਹੇ ਭਰਾਵੋ, ਮੈਂ ਮਨੁੱਖ ਵਾਂਙੁ ਬੋਲਦਾ ਹਾਂ—
ਭਾਵੇਂ ਮਨੁੱਖ ਦਾ ਵਸੀਅਤ ਨਾਮਾ ਹੀ ਹੋਵੇ ਪਰ ਜਾਂ
ਉਹ ਪੱਕਾ ਹੋ ਗਿਆ ਤਾਂ ਕੋਈ ਉਸ ਵਿੱਚ ਨਾ ਭੰਗ
੧੬ ਪਾਉਂਦਾ ਨਾ ਵਾਧਾ ਕਰਦਾ ਹੈ ੦ ਹੁਣ ਅਬਰਾ-
ਹਾਮ ਅਤੇ ਉਸ ਦੀ ਅੰਸ ਨੂੰ ਬਚਨ ਦਿੱਤੇ ਗਏ
ਸਨ । ਉਹ ਨਹੀਂ ਕਹਿੰਦਾ, § "ਅੰਸਾਂ ਨੂੰ", ਜਿਵੇਂ
ਬਾਹਲਿਆਂ ਦੇ ਲਈ ਪਰ ਜਿਵੇਂ ਇੱਕ ਦੇ ਲਈ
ਕਹਿੰਦਾ ਹੈ ਅਰਥਾਤ "ਤੇਰੀ ਅੰਸ ਨੂੰ", ਸੋ ਉਹ
੧੭ ਮਸੀਹ ਹੈ ੦ ਹੁਣ ਮੈਂ ਇਹ ਆਖਦਾ ਹਾਂ ਭਈ ਉਸ
ਨੇਮ ਨੂੰ ਜੋ ਪਰਮੇਸ਼ੁਰ ਨੇ ਅੱਗੇ ਹੀ ਬੰਨ੍ਹਿਆ ਹੈ ਸੋ ਸ਼ਰਾ
ਜਿਹੜੀ ਉਸ ਤੋਂ ਚਾਰ ਸੌ ਤੀਹਾਂ ਵਰਿਹਾਂ ਦੇ ਪਿੱਛੋਂ
ਆਈ ਉਸ ਨੂੰ ਅਕਾਰਥ ਨਹੀਂ ਕਰਦੀ ਭਈ ਉਹ
੧੮ ਬਚਨ ਅਵਿਰਥਾ ਹੋ ਜਾਵੇ ੦ ਕਿਉਂਕਿ ਜੇ ਅਧਕਾਰ
ਸ਼ਰਾ ਤੋਂ ਹੁੰਦਾ ਤਾਂ ਫੇਰ ਬਚਨ ਤੋਂ ਨਹੀਂ, ਪਰੰਤੂ
ਪਰਮੇਸ਼ੁਰ ਨੇ ਅਬਰਾਹਾਮ ਲਈ ਉਹ ਨੂੰ ਬਚਨ ਦੇ
੧੯ ਰਾਹੀਂ ਦਾਨ ਕੀਤਾ ਹੈ ੦ ਫੇਰ ਸ਼ਰਾ ਕੀ ਹੈ ? ਉਹ
ਅਪਰਾਧਾਂ ਦੇ ਕਾਰਨ ਨਾਲ ਰਲਾਈ ਗਈ ਕਿ ਜਿੰਨਾ
ਚਿਰ ਉਹ ਅੰਸ ਜਿਹ ਨੂੰ ਬਚਨ ਦਿੱਤਾ ਹੋਇਆ ਹੈ
ਨਾ ਆਵੇ ਉਹ ਬਣੀ ਰਹੇ ਅਤੇ ਉਹ ਦੂਤਾਂ ਦੇ ਰਾਹੀਂ
੨੦ ਇੱਕ ਵਿਚੋਲੇ ਦੇ ਹੱਥੀਂ ਠਹਿਰਾਈ ਗਈ ੦ ਹੁਣ
ਵਿਚੋਲਾ ਇੱਕ ਦਾ ਨਹੀਂ ਹੁੰਦਾ ਪਰੰਤੂ ਪਰਮੇਸ਼ੁਰ ਇੱਕੋ
੨੧ ਹੈ ੦ ਫੇਰ ਭਲਾ, ਸ਼ਰਾ ਪਰਮੇਸ਼ੁਰ ਦਿਆਂ ਬਚਨਾਂ ਦੇ
ਵਿਰੁੱਧ ਹੈ ? ਕਦੇ ਨਹੀਂ ਕਿਉਂਕਿ ਜੇਕਰ ਅਜਿਹੀ
ਸ਼ਰਾ ਦਿੱਤੀ ਹੋਈ ਹੁੰਦੀ ਜਿਹੜੀ ਜੀਵਨ ਦੇ ਸੱਕਦੀ
੨੨ ਤਾਂ ਧਰਮ ਸੱਚੀ ਮੁੱਚੀ ਸ਼ਰਾ ਤੋਂ ਪਰਾਪਤ ਹੁੰਦਾ ੦ ਪਰ
ਧਰਮ ਪੁਸਤਕ ਨੇ ਸਭਨਾਂ ਨੂੰ ਪਾਪ ਦੇ ਹੇਠਾਂ ਬੰਦ ਕਰ
ਛੱਡਿਆ ਭਈ ਉਹ ਬਚਨ ਜਿਹੜਾ ਯਿਸੂ ਮਸੀਹ
ਉੱਤੇ ਨਿਹਚਾ ਕਰਨ ਤੋਂ ਮਿਲਦਾ ਹੈ ਨਿਹਚਾ ਕਰਨ
ਵਾਲਿਆਂ ਨੂੰ ਦਿੱਤਾ ਜਾਵੇ ॥
੨੩ ਪਰ ਨਿਹਚਾ ਦੇ ਆਉਣ ਤੋਂ ਪਹਿਲਾਂ ਅਸੀਂ ਉਸ
ਨਿਹਚਾ ਦੇ ਲਈ ਜਿਹੜੀ ਪਰਗਟ ਹੋਣੀ ਸੀ ਸ਼ਰਾ ਦੇ
੨੪ ਪਹਿਰੇ ਹੇਠ ਬੱਧੇ ਹੋਏ ਰਹਿੰਦੇ ਸਾਂ ੦ ਸੋ ਸ਼ਰਾ ਮਸੀਹ
ਦੇ ਆਉਣ ਤੀਕੁਰ * ਸਾਡੇ ਲਈ ਨਿਗਾਹਬਾਨ ਬਣੀ
ਭਈ ਅਸੀਂ ਨਿਹਚਾ ਨਾਲ ਧਰਮੀ ਠਹਿਰਾਏ ਜਾਈਏ ੦
੨੫ ਪਰ ਹੁਣ ਨਿਹਚਾ ਜੋ ਆਈ ਅਸੀਂ ਅਗਾਹਾਂ ਨੂੰ
੨੬ ਨਿਗਾਹਬਾਨ ਦੇ ਮਤਹਿਤ ਨਹੀਂ ਹਾਂ ੦ ਕਿਉਂ ਜੋ ਮਸੀਹ
ਯਿਸੂ ਉੱਤੇ ਨਿਹਚਾ ਕਰਨ ਕਰਕੇ ਤੁਸੀਂ ਸੱਭੇ ਪਰਮੇਸ਼ੁਰ
੨੭ ਦੇ ਪੁੱਤ੍ਰ ਹੋ ੦ ਕਿਉਂ ਜੋ ਤੁਸਾਂ ਜਿੰਨਿਆਂ ਨੇ ਮਸੀਹ
ਵਿੱਚ ਬਪਤਿਸਮਾ ਲਿਆ ਮਸੀਹ ਨੂੰ ਪਹਿਨ ਲਿਆ ੦
੨੮ ਨਾ ਯਹੂਦੀ ਨਾ ਯੂਨਾਨੀ, ਨਾ ਗੁਲਾਮ ਨਾ ਅਜ਼ਾਦ,
ਨਾ ਨਰ ਨਾ ਨਾਰੀ ਹੋ ਸੱਕਦਾ ਹੈ ਕਿਉਂ ਜੋ ਤੁਸੀਂ ਸੱਭੇ
੨੯ ਮਸੀਹ ਯਿਸੂ ਵਿੱਚ ਇੱਕੋ ਹੀ ਹੋ ੦ ਅਤੇ ਜੇ ਤੁਸੀਂ
ਮਸੀਹ ਦੇ ਹੋ ਤਾਂ ਅਬਰਾਹਾਮ ਦੀ ਅੰਸ ਅਤੇ ਬਚਨ
ਦੇ ਅਨੁਸਾਰ ਅਧਕਾਰੀ ਹੋ ॥

* ਉਤ. ੧੨:੩ । † ਬਿਵ. ੨੭:੨੬ ।
‡ ਬਿਵ. ੨੧:੨੩ । § ਉਤ. ੧੨:੭ ।

* ਅਥਵਾ ਮਸੀਹ ਕੋਲ ਪਹੁੰਚਾਉਣ ਲਈ ।

# ੪

## ਪੁਰਾਣੇ ਨੇਮ ਦੀ ਗੁਲਾਮੀ ਤੋਂ ਨਵੇਂ ਨੇਮ ਦੀ ਅਜ਼ਾਦੀ

ਹੁਣ ਮੈਂ ਆਖਦਾ ਹਾਂ ਭਈ ਅਧਕਾਰੀ ਜਿੰਨਾ ਚਿਰ
ਬਾਲਕ ਹੈ ਉਸ ਵਿੱਚ ਅਤੇ ਗੁਲਾਮ ਵਿੱਚ ਕੁਝ ਭਿੰਨ
੨ ਭੇਤ ਨਹੀਂ ਭਾਵੇਂ ਉਹ ਸਭ ਦਾ ਮਾਲਕ ਹੈ ੦ ਪਰ
ਉਸ ਮਿਆਦ ਤੀਕ ਜੋ ਪਿਤਾ ਨੇ ਪਹਿਲਾਂ ਠਹਿਰਾਈ
ਹੈ ਸਰਬਰਾਹਾਂ ਅਤੇ ਮੁਖਤਿਆਰਾਂ ਦੇ ਮਤਹਿਤ ਹੈ ੦
੩ ਤਿਵੇਂ ਅਸੀਂ ਵੀ ਜਦ ਬਾਲਕ ਸਾਂ ਤਦ ਸੰਸਾਰੀ ਮੂਲ
੪ ਗੱਲਾਂ ਦੇ ਬੰਧਨ ਵਿੱਚ ਸਾਂ ੦ ਪਰ ਜਾਂ ਸਮਾ ਪੂਰਾ
ਹੋਇਆ ਤਾਂ ਪਰਮੇਸ਼ੁਰ ਨੇ ਆਪਣੇ ਪੁੱਤ੍ਰ ਨੂੰ ਘੱਲਿਆ
ਜਿਹੜਾ ਤੀਵੀਂ ਤੋਂ ਜੰਮਿਆ ਅਤੇ ਸ਼ਰਾ ਦੇ ਮਤਹਿਤ
੫ ਜੰਮਿਆ ੦ ਇਸ ਲਈ ਜੋ ਮੁੱਲ ਦੇ ਕੇ ਓਹਨਾਂ ਨੂੰ
ਜਿਹੜੇ ਸ਼ਰਾ ਦੇ ਮਤਹਿਤ ਹਨ ਛੁਡਾਵੇ ਭਈ ਲੇਪਾਲਕ
੬ ਪੁੱਤ੍ਰ ਹੋਣ ਦੀ ਪਦਵੀ ਸਾਨੂੰ ਪਰਾਪਤ ਹੋਵੇ ੦ ਅਤੇ ਤੁਸੀਂ
ਜੋ ਪੁੱਤ੍ਰ ਹੋ ਇਸੇ ਕਾਰਨ ਪਰਮੇਸ਼ੁਰ ਨੇ ਆਪਣੇ ਪੁੱਤ੍ਰ ਦੇ
ਆਤਮਾ ਨੂੰ ਸਾਡੇ ਦਿਲਾਂ ਵਿੱਚ ਘੱਲ ਦਿੱਤਾ ਜਿਹੜਾ
"ਅੱਬਾ", ਅਰਥਾਤ "ਹੇ ਪਿਤਾ" ਪੁਕਾਰਦਾ ਹੈ ੦
੭ ਸੋ ਤੂੰ ਅਗਾਹਾਂ ਨੂੰ ਗੁਲਾਮ ਨਹੀਂ ਸਗੋਂ ਪੁੱਤ੍ਰ ਹੈਂ ਅਤੇ ਜੇ
ਪੁੱਤ੍ਰ ਹੈਂ ਤਾਂ ਪਰਮੇਸ਼ੁਰ ਦੇ ਰਾਹੀਂ ਅਧਕਾਰੀ ਵੀ ਹੈਂ ॥
੮ ਪਰ ਉਸ ਵੇਲੇ ਪਰਮੇਸ਼ੁਰ ਤੋਂ ਅਣਜਾਣ ਜੋ ਸਾਓ
ਤੁਸੀਂ ਓਹਨਾਂ ਦੇ ਬੰਧਨ ਵਿੱਚ ਸਾਓ ਜਿਹੜੇ ਅਸਲ
੯ ਵਿੱਚ ਈਸ਼ੁਰ ਨਹੀਂ ਸਨ ੦ ਪਰ ਹੁਣ ਜੋ ਤੁਸੀਂ
ਪਰਮੇਸ਼ੁਰ ਨੂੰ ਜਾਣ ਗਏ ਹੋ ਸਗੋਂ ਪਰਮੇਸ਼ੁਰ ਨੇ ਤੁਹਾਨੂੰ
ਜਾਣ ਲਿਆ ਤਾਂ ਕਿੱਕੁਰ ਤੁਸੀਂ ਫੇਰ ਉਨ੍ਹਾਂ ਨਿਰਬਲ
ਅਤੇ ਨਿਕੰਮੀਆਂ ਮੂਲ ਗੱਲਾਂ ਦੀ ਵੱਲ ਮੁੜ ਜਾਂਦੇ ਹੋ
ਜਿਨ੍ਹਾਂ ਦੇ ਬੰਧਨ ਵਿੱਚ ਤੁਸੀਂ ਨਵੇਂ ਸਿਰਿਓਂ ਆਇਆ
੧੦ ਚਾਹੁੰਦੇ ਹੋ ? ੦ ਤੁਸੀਂ ਦਿਨਾਂ ਅਤੇ ਮਹੀਨਿਆਂ ਅਤੇ
੧੧ ਸਮਿਆਂ ਅਤੇ ਵਰਿਹਾਂ ਨੂੰ ਮੰਨਦੇ ਹੋ ! ੦ ਤੁਹਾਡੇ ਲਈ
ਮੈਂ ਡਰਦਾ ਹਾਂ ਭਈ ਕਿਤੇ ਐਉਂ ਨਾ ਹੋਵੇ ਜੋ ਮੈਂ
ਤੁਹਾਡੇ ਲਈ ਐਵੇਂ ਮਿਹਨਤ ਕੀਤੀ ਹੋਵੇ ॥
੧੨ ਹੇ ਭਰਾਵੋ, ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ
ਭਈ ਤੁਸੀਂ ਮੇਰੇ ਜਿਹੇ ਬਣੋ ਇਸ ਲਈ ਜੋ ਮੈਂ ਵੀ
ਤੁਹਾਡੇ ਜਿਹਾ ਬਣਿਆ ਹਾਂ । ਤੁਸੀਂ ਮੇਰੇ ਨਾਲ ਬੁਰੇ
੧੩ ਨਹੀਂ ਵਰਤੇ, ੦ ਪਰ ਤੁਸੀਂ ਜਾਣਦੇ ਹੋ ਜੋ ਮੈਂ ਸਰੀਰ
ਦੀ ਮਾਂਦਗੀ ਕਰਕੇ ਪਹਿਲੀ ਵਾਰ ਤੁਹਾਨੂੰ ਖੁਸ਼ ਖਬਰੀ
੧੪ ਸੁਣਾਈ ੦ ਅਤੇ ਉਹ ਜੋ ਮੇਰੇ ਸਰੀਰ ਵਿੱਚ ਤੁਹਾਡੇ ਲਈ
ਇੱਕ ਪਰਤਾਵਾ ਸੀ ਉਹ ਨੂੰ ਤੁਸਾਂ ਤੁੱਛ ਨਾ ਜਾਣਿਆ,
ਨਾ ਉਸ ਤੋਂ ਸੂਗ ਕੀਤੀ ਪਰ ਮੈਨੂੰ ਪਰਮੇਸ਼ੁਰ ਦੇ ਦੂਤ
ਦੀ ਨਿਆਈਂ ਸਗੋਂ ਮਸੀਹ ਯਿਸੂ ਦੀ ਨਿਆਈਂ
੧੫ ਕਬੂਲ ਕੀਤਾ ੦ ਸੋ ਹੁਣ ਤੁਹਾਡਾ ਧੰਨਵਾਦ ਕਿੱਥੇ
ਗਿਆ ? ਕਿਉਂ ਜੋ ਮੈਂ ਤੁਹਾਡੇ ਲਈ ਸਾਖੀ ਭਰਦਾ ਹਾਂ
ਭਈ ਜੇ ਹੋ ਸੱਕਦਾ ਤਾਂ ਤੁਸੀਂ ਆਪਣੀਆਂ ਅੱਖਾਂ ਵੀ
੧੬ ਕੱਢ ਕੇ ਮੈਨੂੰ ਦੇ ਦਿੰਦੇ ! ੦ ਫੇਰ ਕੀ ਮੈਂ ਤੁਹਾਨੂੰ ਸੱਚੀ
ਗੱਲ ਆਖਣ ਨਾਲ ਤੁਹਾਡਾ ਵੈਰੀ ਬਣ ਗਿਆ ? ੦
੧੭ ਓਹ ਤੁਹਾਨੂੰ ਫੁਸਲਾਉਂਦੇ ਤਾਂ ਬਹੁਤ ਹਨ ਪਰ ਭਲੀ
ਨੀਤ ਨਾਲ ਨਹੀਂ ਸਗੋਂ ਓਹ ਤੁਹਾਨੂੰ ਛੇਕਿਆ ਚਾਹੁੰਦੇ
੧੮ ਹਨ ਭਈ ਤੁਸੀਂ ਵੀ ਓਹਨਾਂ ਨੂੰ ਫੁਸਲਾਓ ੦ ਪਰ ਭਲਾ
ਇਹ ਹੈ ਜੋ ਭਲੀ ਗੱਲੇ ਸਦਾ ਤੁਹਾਨੂੰ ਫੁਸਲਾਉਣ ਅਤੇ
੧੯ ਨਾ ਕੇਵਲ ਓਸ ਵੇਲੇ ਜਾਂ ਮੈਂ ਤੁਹਾਡੇ ਕੋਲ ਹੋਵਾਂ ੦ ਹੇ
ਮੇਰੇ ਬੱਚਿਓ, ਜਿੰਨਾ ਚਿਰ ਤੁਹਾਡੇ ਵਿੱਚ ਮਸੀਹ ਸੂਰਤ
ਨਾ ਫੜ ਲਵੇ ਮੈਨੂੰ ਤੁਹਾਡੇ ਲਈ ਫੇਰ ਪੀੜਾਂ ਲੱਗੀਆਂ
੨੦ ਹੋਈਆਂ ਹਨ ੦ ਅਤੇ ਮੈਂ ਚਾਹੁੰਦਾ ਸਾਂ ਜੋ ਹੁਣ ਤੁਹਾਡੇ
ਕੋਲ ਹੁੰਦਾ ਅਤੇ ਹੋਰ ਤਰਾਂ ਬੋਲਦਾ ਕਿਉਂ ਜੋ ਤੁਹਾਡੀ
ਵੱਲੋਂ ਮੈਂ ਦੁਬਧਾ ਵਿੱਚ ਪਿਆ ਹੋਇਆ ਹਾਂ ॥
੨੧ ਤੁਸੀਂ ਜੋ ਸ਼ਰਾ ਦੇ ਮਤਹਿਤ ਹੋਣਾ ਚਾਹੁੰਦੇ ਹੋ ਮੈਨੂੰ
੨੨ ਦੱਸੋ, ਭਲਾ, ਤੁਸੀਂ ਸ਼ਰਾ ਨੂੰ ਨਹੀਂ ਸੁਣਦੇ ? ੦ ਕਿਉਂ
ਜੋ ਇਹ ਲਿਖਿਆ ਹੋਇਆ ਹੈ ਜੋ ਅਬਰਾਹਾਮ ਦੇ ਦੋ
ਪੁੱਤ੍ਰ ਹੋਏ, ਇੱਕ ਗੋੱਲੀ ਤੋਂ ਅਤੇ ਦੂਜਾ ਅਜ਼ਾਦ
੨੩ ਤੋਂ ੦ ਪਰ ਜਿਹੜਾ ਗੋੱਲੀ ਤੋਂ ਹੋਇਆ ਉਹ ਸਰੀਰ ਦੇ
ਅਨੁਸਾਰ ਜੰਮਿਆ ਪਰੰਤੂ ਜਿਹੜਾ ਅਜ਼ਾਦ ਤੋਂ ਹੋਇਆ
੨੪ ਉਹ ਬਚਨ ਦੇ ਕਾਰਨ ਜੰਮਿਆ ੦ ਏਹ ਦ੍ਰਿਸ਼ਟਾਂਤ
ਦੀਆਂ ਗੱਲਾਂ ਹਨ । ਅਰਥ ਇਹ ਜੋ ਏਹ ਤੀਵੀਆਂ ਦੋ
ਨੇਮ ਹਨ, ਇੱਕ ਤਾਂ ਸੀਨਾ ਪਹਾੜੋਂ ਹੈ ਜੋ ਗੁਲਾਮੀ ਲਈ
੨੫ ਜਣਦੀ ਹੈ । ਇਹ ਹਾਜਰਾ ਹੈ ੦ ਅਤੇ ਇਹ ਹਾਜਰਾ
ਅਰਬ ਵਿੱਚ ਸੀਨਾ ਪਹਾੜ ਹੈ ਅਤੇ ਹੁਣ ਦੀ ਯਰੂਸ਼ਲਮ
ਉਹ ਦਾ ਜਵਾਬ ਹੈ ਕਿਉਂ ਜੋ ਇਹ ਆਪਣੇ ਬੱਚਿਆਂ
੨੬ ਸਣੇ ਗੁਲਾਮੀ ਵਿੱਚ ਪਈ ਹੈ ੦ ਪਰ ਯਰੂਸ਼ਲਮ ਜੋ
ਉਤਾਹਾਂ ਹੈ ਉਹ ਅਜ਼ਾਦ ਹੈ, ਉਹ ਸਾਡੀ ਮਾਤਾ ਹੈ ੦
੨੭ ਕਿਉਂ ਜੋ ਲਿਖਿਆ ਹੋਇਆ ਹੈ *—

* ਯਸ. ੫੪ : ੧ ।

ਹੇ ਬਾਂਝ, ਜੈਕਾਰਾ ਗਜਾ, ਤੂੰ ਜੋ ਨਹੀਂ ਜਣੀ !
ਖੁਲ੍ਹ ਕੇ ਗਾ ਅਤੇ ਚਿੱਲਾ, ਤੂੰ ਜਿਹ ਨੂੰ ਪੀੜਾਂ
ਨਹੀਂ ਲੱਗੀਆਂ !
ਕਿਉਂ ਜੋ ਛੁੱਟੜ ਦੇ ਬੱਚੇ ਸੁਹਾਗਣ ਦੇ ਬੱਚਿਆਂ
ਨਾਲੋਂ ਵੱਧ ਹਨ ॥

੨੮ ਪਰ ਹੇ ਭਰਾਵੋ, ਅਸੀਂ ਇਸਹਾਕ ਵਾਂਙੁ ਬਚਨ ਦੀ
੨੯ ਸੰਤਾਨ ਹਾਂ ੦ ਪਰ ਜਿਵੇਂ ਉਸ ਸਮੇਂ ਉਹ ਜਿਹੜਾ
ਸਰੀਰ ਦੇ ਅਨੁਸਾਰ ਜੰਮਿਆ ਉਹ ਨੂੰ ਸਤਾਉਂਦਾ ਸੀ
ਜਿਹੜਾ ਆਤਮਾ ਦੇ ਅਨੁਸਾਰ ਜੰਮਿਆ ਸੀ ਤਿਵੇਂ ਹੁਣ
੩੦ ਵੀ ਹੁੰਦਾ ਹੈ ੦ ਪਰ ਧਰਮ ਪੁਸਤਕ ਕੀ ਆਖਦਾ ਹੈ ?
ਗੋੱਲੀ ਅਤੇ ਉਸ ਦੇ ਪੁੱਤ੍ਰ ਨੂੰ ਕੱਢ ਦੇਹ ਕਿਉਂ ਜੋ
ਗੋੱਲੀ ਦਾ ਪੁੱਤ੍ਰ ਅਜ਼ਾਦ ਦੇ ਪੁੱਤ੍ਰ ਦੇ ਨਾਲ ਅਧਕਾਰੀ
੩੧ ਨਹੀਂ ਹੋਵੇਗਾ ੦ ਇਸ ਲਈ, ਹੇ ਭਰਾਵੋ, ਅਸੀਂ
ਗੋੱਲੀ ਦੀ ਨਹੀਂ ਸਗੋਂ ਅਜ਼ਾਦ ਦੀ ਸੰਤਾਨ ਹਾਂ ॥

## ਸਰੀਰ ਅਤੇ ਆਤਮਾ

੫ ਅਜ਼ਾਦੀ ਲਈ ਮਸੀਹ ਨੇ ਸਾਨੂੰ ਅਜ਼ਾਦ ਕੀਤਾ,
ਇਸ ਲਈ ਦ੍ਰਿੜ੍ਹ ਰਹੋ ਅਤੇ ਗੁਲਾਮੀ ਦੇ ਜੂਲੇ ਹੇਠਾਂ
ਮੁੜ ਕੇ ਨਾ ਜੁੱਪੋ ॥
੨ ਵੇਖੋ, ਮੈਂ ਪੌਲੁਸ ਤੁਹਾਨੂੰ ਆਖਦਾ ਹਾਂ ਭਈ ਜੇ ਤੁਸੀਂ
ਸੁੰਨਤ ਕਰਾਵੋ ਤਾਂ ਮਸੀਹ ਕੋਲੋਂ ਤੁਹਾਨੂੰ ਕੁਝ ਲਾਭ ਨਾ
੩ ਹੋਵੇਗਾ ੦ ਸਗੋਂ ਮੈਂ ਹਰੇਕ ਮਨੁੱਖ ਉੱਤੇ ਜਿਹੜਾ
ਸੁੰਨਤ ਕਰਾਉਂਦਾ ਹੈ ਫੇਰ ਸਾਖੀ ਭਰਦਾ ਹਾਂ ਜੋ ਉਹ
ਸਾਰੀ ਸ਼ਰਾ ਨੂੰ ਪੂਰਿਆਂ ਕਰਨ ਦਾ ਕਰਜ਼ਾਈ ਹੈ ੦
੪ ਤੁਸੀਂ ਜੋ ਸ਼ਰਾ ਨਾਲ ਧਰਮੀ ਬਣਨਾ ਚਾਹੁੰਦੇ ਹੋ ਸੋ
ਮਸੀਹ ਤੋਂ ਅੱਡ ਹੋ ਗਏ ਹੋ । ਤੁਸੀਂ ਕਿਰਪਾ ਤੋਂ ਡਿੱਗ
੫ ਗਏ ਹੋ ੦ ਅਸੀਂ ਤਾਂ ਆਤਮਾ ਦੇ ਕਾਰਨ ਨਿਹਚਾ
ਨਾਲ ਧਰਮ ਦੀ ਆਸਾ ਦੀ ਉਡੀਕ ਕਰਦੇ ਹਾਂ ੦
੬ ਕਿਉਂ ਜੋ ਮਸੀਹ ਯਿਸੂ ਵਿੱਚ ਨਾ ਤਾਂ ਸੁੰਨਤ, ਨਾ ਹੀ
ਅਸੁੰਨਤ ਤੋਂ ਕੁਝ ਬਣਦਾ ਹੈ ਸਗੋਂ ਨਿਹਚਾ ਤੋਂ ਜਿਹੜੀ
੭ ਪ੍ਰੇਮ ਦੇ ਰਾਹੀਂ ਗੁਣਕਾਰ ਹੁੰਦੀ ਹੈ ੦ ਤੁਸੀਂ ਤਾਂ ਚੰਗੀ
ਤਰਾਂ ਦੌੜਦੇ ਸਾਓ । ਕਿਹ ਨੇ ਤੁਹਾਨੂੰ ਡੱਕ ਦਿੱਤਾ ਭਈ
੮ ਤੁਸੀਂ ਸਚਿਆਈ ਨੂੰ ਨਾ ਮੰਨੋ ? ੦ ਇਹ ਖਚਰ
ਵਿਦਿਆ ਤੁਹਾਡੇ ਸੱਦਣ ਵਾਲੇ ਦੀ ਵੱਲੋਂ ਨਹੀਂ ੦
੯ ਥੋੜਾ ਜਿਹਾ ਖਮੀਰ ਸਾਰੀ ਤੌਣ ਨੂੰ ਖਮੀਰਿਆਂ ਕਰ
੧੦ ਦਿੰਦਾ ਹੈ ੦ ਮੈਨੂੰ ਪ੍ਰਭੁ ਵਿੱਚ ਤੁਹਾਡੀ ਵੱਲੋਂ ਭਰੋਸਾ ਹੈ
ਜੋ ਤੁਸੀਂ ਹੋਰ ਖਿਆਲ ਨਾ ਕਰੋਗੇ, ਪਰ ਜਿਹੜਾ ਤੁਹਾਨੂੰ
ਘਬਰਾਉਂਦਾ ਹੈ ਉਹ ਭਾਵੇਂ ਕੋਈ ਹੋਵੇ ਆਪਣੀ ਸਜ਼ਾ
੧੧ ਭੋਗੇਗਾ ! ੦ ਪਰ ਹੇ ਭਰਾਵੋ, ਜੇ ਮੈਂ ਹੁਣ ਤੀਕੁਰ
ਸੁੰਨਤ ਦੀ ਮਨਾਦੀ ਕਰਦਾ ਹਾਂ ਤਾਂ ਹੁਣ ਤੀਕ
ਸਤਾਇਆ ਕਿਉਂ ਜਾਂਦਾ ? ਤਦ ਸਲੀਬ ਦੀ ਠੋਕਰ
੧੨ ਤਾਂ ਰਹੀ ਨਾ ੦ ਕਾਸ਼ ਕਿ ਓਹ ਜਿਹੜੇ ਤੁਹਾਨੂੰ
ਭਰਮਾਉਂਦੇ ਹਨ ਆਪਣੇ ਲਿੰਗ ਵੱਢ ਲੈਂਦੇ ! ॥
੧੩ ਹੇ ਭਰਾਵੋ, ਤੁਸੀਂ ਤਾਂ ਅਜ਼ਾਦੀ ਲਈ ਸੱਦੇ ਗਏ
ਸਾਓ ਪਰ ਆਪਣੀ ਅਜ਼ਾਦੀ ਨੂੰ ਸਰੀਰ ਲਈ ਔਸਰ
ਜਾਣ ਕੇ ਨਾ ਵਰਤੋ ਸਗੋਂ ਪ੍ਰੇਮ ਦੇ ਰਾਹੀਂ ਇੱਕ ਦੂਏ
੧੪ ਦੀ ਟਹਿਲ ਸੇਵਾ ਕਰੋ ੦ ਕਿਉਂ ਜੋ ਸਾਰੀ ਸ਼ਰਾ ਇੱਕੋ
ਗੱਲ ਵਿੱਚ ਸਮਾਪਤ ਹੁੰਦੀ ਹੈ ਅਰਥਾਤ ਇਸ ਵਿੱਚ *
ਭਈ ਆਪਣੇ ਗੁਆਂਢੀ ਨਾਲ ਆਪਣੇ ਜਿਹਾ ਪਿਆਰ
੧੫ ਕਰ ੦ ਪਰ ਜੇ ਤੁਸੀਂ ਇੱਕ ਦੂਏ ਨੂੰ ਚੱਕੀਂ ਚੱਕੀਂ ਪਾੜ
ਖਾਓ ਤਾਂ ਵੇਖਣਾ ਭਈ ਤੁਸੀਂ ਇੱਕ ਦੂਏ ਤੋਂ ਕਿਤੇ ਨਾਸ
ਨਾ ਹੋ ਜਾਓ ! ॥
੧੬ ਪਰ ਮੈਂ ਆਖਦਾ ਹਾਂ, ਤੁਸੀਂ ਆਤਮਾ ਦੁਆਰਾ
ਚੱਲੋ ਤਾਂ ਸਰੀਰ ਦੇ ਵਿਸ਼ਿਆਂ ਨੂੰ ਕਦੇ ਪੂਰਿਆਂ ਨਾ
੧੭ ਕਰੋਗੇ ੦ ਕਿਉਂ ਜੋ ਸਰੀਰ ਆਤਮਾ ਦੇ ਵਿਰੁੱਧ, ਅਤੇ
ਆਤਮਾ ਸਰੀਰ ਦੇ ਵਿਰੁੱਧ ਲੋਚਦਾ ਹੈ ਕਿਉਂ ਜੋ ਏਹ
ਇੱਕ ਦੂਏ ਦੇ ਵਿਰੁੱਧ ਹਨ ਤਾਂ ਜੋ ਤੁਸੀਂ ਜੋ ਚਾਹੁੰਦੇ ਸੋ
੧੮ ਨਾ ਕਰੋ ੦ ਪਰ ਜੇ ਤੁਸੀਂ ਆਤਮਾ ਦੀ ਅਗਵਾਈ ਨਾਲ
੧੯ ਚੱਲਦੇ ਹੋ ਤਾਂ ਸ਼ਰਾ ਦੇ ਮਤਹਿਤ ਨਹੀਂ ਹੋ ੦ ਹੁਣ
ਸਰੀਰ ਦੇ ਕੰਮ ਤਾਂ ਪਰਗਟ ਹਨ । ਓਹ ਏਹ ਹਨ—
੨੦ ਹਰਾਮਕਾਰੀ, ਗੰਦ ਮੰਦ, ਲੁੱਚਪੁਣਾ, ੦ ਮੂਰਤੀ ਪੂਜਾ,
ਜਾਦੂਗਰੀ, ਵੈਰ, ਝਗੜੇ, ਹਸਦ, ਕ੍ਰੋਧ, ਧੜੇਬਾਜ਼ੀਆਂ,
੨੧ ਫੁੱਟਾਂ, ਬਿਦਤਾਂ, ੦ ਖਾਰ, ਨਸ਼ੇ, ਬਦਮਸਤੀਆਂ, ਅਤੇ
ਹੋਰ ਇਹੋ ਜੇਹੇ ਕੰਮ । ਏਹਨਾਂ ਗੱਲਾਂ ਦੇ ਵਿਖੇ ਮੈਂ ਤੁਹਾਨੂੰ
ਸਾਫ਼ ਆਖਦਾ ਹਾਂ ਜਿਵੇਂ ਮੈਂ ਅੱਗੇ ਆਖਿਆ ਸੀ
ਭਈ ਜਿਹੜੇ ਇਹੋ ਜਿਹੇ ਕੰਮ ਕਰਦੇ ਹਨ ਓਹ
੨੨ ਪਰਮੇਸ਼ੁਰ ਦੇ ਰਾਜ ਦੇ ਅਧਕਾਰੀ ਨਹੀਂ ਹੋਣਗੇ ੦ ਪਰ
ਆਤਮਾ ਦਾ ਫਲ ਇਹ ਹੈ—ਪ੍ਰੇਮ, ਅਨੰਦ, ਸ਼ਾਂਤੀ,
ਧੀਰਜ, ਦਿਆਲਗੀ, ਭਲਿਆਈ, ਵਫ਼ਾਦਾਰੀ, ੦
੨੩ ਨਰਮਾਈ, ਸੰਜਮ । ਇਹੋ ਜੇਹੀਆਂ ਗੱਲਾਂ ਦੇ ਵਿਰੁੱਧ

---

* ਲੇਵੀ. ੧੯ : ੧੮ ।

੨੪ ਕੋਈ ਸ਼ਰਾ ਨਹੀਂ ਹੈ ○ ਅਤੇ ਜਿਹੜੇ ਮਸੀਹ ਯਿਸੂ ਦੇ
ਹਨ ਉਨ੍ਹਾਂ ਨੇ ਸਰੀਰ ਨੂੰ ਉਹ ਦੀਆਂ ਕਾਮਨਾਂ ਅਤੇ
ਵਿਸ਼ਿਆਂ ਸਣੇ ਸਲੀਬ ਉੱਤੇ ਚਾੜ੍ਹ ਦਿੱਤਾ ॥
੨੫ ਜੇ ਅਸੀਂ ਆਤਮਾ ਦੁਆਰਾ ਜੀਉਂਦੇ ਹਾਂ ਤਾਂ
੨੬ ਆਤਮਾ ਦੁਆਰਾ ਚੱਲੀਏ ਵੀ ○ ਅਸੀਂ ਫੋਕਾ ਘੁਮੰਡ
ਨਾ ਕਰੀਏ ਭਈ ਇੱਕ ਦੂਏ ਨੂੰ ਖਿਝਾਈਏ ਅਤੇ ਇੱਕ
ਦੂਏ ਨਾਲ ਖਾਰ ਕਰੀਏ ॥

## ਅਮਲੀ ਨਸੀਹਤਾਂ

੬ ਹੇ ਭਰਾਵੋ, ਜੇ ਕੋਈ ਮਨੁੱਖ ਕਿਸੇ ਅਪਰਾਧ ਵਿੱਚ
ਫੜਿਆ ਵੀ ਜਾਵੇ ਤਾਂ ਤੁਸੀਂ ਜਿਹੜੇ ਆਤਮਕ ਹੋ
ਅਜਿਹੇ ਮਨੁੱਖ ਨੂੰ ਨਰਮਾਈ ਦੇ ਸੁਭਾਉ ਨਾਲ ਸੁਧਾਰੋ
ਅਤੇ ਤੂੰ ਆਪਣੇ ਆਪ ਵੱਲ ਧਿਆਨ ਰੱਖ ਮਤੇ ਤੂੰ ਵੀ
੨ ਪਰਤਾਵੇ ਵਿੱਚ ਪਵੇਂ ○ ਤੁਸੀਂ ਇੱਕ ਦੂਏ ਦੇ ਭਾਰ ਚੁੱਕ
ਲਵੋ ਅਤੇ ਇਉਂ ਮਸੀਹ ਦੀ ਸ਼ਰਾ ਨੂੰ ਪੂਰਿਆਂ ਕਰੋ ○
੩ ਕਿਉਂਕਿ ਜੇ ਕੋਈ ਆਪਣੇ ਆਪ ਨੂੰ ਕੁਝ ਸਮਝੇ ਅਤੇ
ਹੋਵੇ ਕੁਝ ਵੀ ਨਾ ਤਾਂ ਉਹ ਆਪਣੇ ਆਪ ਨੂੰ ਧੋਖਾ
੪ ਦਿੰਦਾ ਹੈ ○ ਪਰ ਹਰੇਕ ਆਪਣੇ ਹੀ ਕੰਮ ਨੂੰ ਪਰਖੇ
ਤਦ ਉਹ ਨੂੰ ਨਿਰੇ ਆਪਣੀ ਹੀ ਵੱਲ, ਨਾ ਦੂਏ ਦੀ
੫ ਵੱਲ ਅਭਮਾਨ ਪਰਾਪਤ ਹੋਵੇਗਾ ○ ਕਿਉਂ ਜੋ ਹਰੇਕ
ਨੂੰ ਆਪਣਾ ਹੀ ਭਾਰ ਚੁੱਕਣਾ ਪਵੇਗਾ ॥
੬ ਪਰ ਜਿਹੜਾ ਬਾਣੀ ਦੀ ਸਿੱਖਿਆ ਲੈਂਦਾ ਹੈ ਉਹ
ਸਿਖਾਉਣ ਵਾਲੇ ਨੂੰ ਸਾਰਿਆਂ ਪਦਾਰਥਾਂ ਵਿੱਚ ਸਾਂਝੀ
੭ ਕਰੇ ○ ਤੁਸੀਂ ਧੋਖਾ ਨਾ ਖਾਓ, ਪਰਮੇਸ਼ੁਰ ਠੱਠਿਆਂ ਵਿੱਚ
ਨਹੀਂ ਉਡਾਈਦਾ ਕਿਉਂਕਿ ਮਨੁੱਖ ਜੋ ਕੁਝ ਬੀਜਦਾ ਹੈ
੮ ਸੋਈਓ ਵੱਢੇਗਾ ਭੀ ○ ਜਿਹੜਾ ਆਪਣੇ ਸਰੀਰ ਲਈ
ਬੀਜਦਾ ਹੈ ਉਹ ਸਰੀਰੋਂ ਬਿਨਾਸ ਨੂੰ ਵੱਢੇਗਾ ਅਤੇ
ਜਿਹੜਾ ਆਤਮਾ ਲਈ ਬੀਜਦਾ ਹੈ ਉਹ ਆਤਮਾ ਤੋਂ
੯ ਸਦੀਪਕ ਜੀਵਨ ਨੂੰ ਵੱਢੇਗਾ ○ ਅਤੇ ਭਲਿਆਈ
ਕਰਦਿਆਂ ਅਸੀਂ ਅੱਕ ਨਾ ਜਾਈਏ ਕਿਉਂਕਿ ਜੇ
੧੦ ਹੌਸਲਾ ਨਾ ਹਾਰੀਏ ਤਾਂ ਵੇਲੇ ਸਿਰ ਵੱਢਾਂਗੇ ○ ਉਪਰੰਤ
ਜਿਵੇਂ ਸਾਨੂੰ ਮੌਕਾ ਮਿਲੇ ਅਸੀਂ ਸਭਨਾਂ ਨਾਲ ਭਲਾ
ਕਰੀਏ ਪਰ ਨਿਜ ਕਰਕੇ ਨਿਹਚਾਵਾਨਾਂ ਦੇ ਨਾਲ ॥
੧੧ ਵੇਖੋ, ਮੈਂ ਆਪਣੇ ਹੱਥੀਂ ਕੇਡੇ ਮੋਟੇ ਅੱਖਰਾਂ ਨਾਲ
੧੨ ਤੁਹਾਨੂੰ ਲਿਖਿਆ ਹੈ ○ ਜਿੰਨੇ ਲੋਕ ਸਰੀਰ ਵਿੱਚ ਵੱਡਾ
ਵਿਖਾਵਾ ਵਿਖਾਉਣਾ ਚਾਹੁੰਦੇ ਹਨ ਓਹ ਬਦੋ ਬਦੀ
ਤੁਹਾਡੀ ਸੁੰਨਤ ਕਰਾਉਂਦੇ ਹਨ ਨਿਰਾ ਇਸ ਕਰਕੇ ਜੋ
ਓਹ ਮਸੀਹ ਦੀ ਸਲੀਬ ਦੇ ਕਾਰਨ ਸਤਾਏ ਨਾ
੧੩ ਜਾਣ ○ ਕਿਉਂਕਿ ਜਿਹੜੇ ਸੁੰਨਤੀ ਹਨ ਓਹ ਆਪ ਵੀ
ਸ਼ਰਾ ਦੀ ਪਾਲਨਾ ਨਹੀਂ ਕਰਦੇ ਪਰ ਓਹ ਤੁਹਾਡੀ
ਸੁੰਨਤ ਕਰਾਈ ਚਾਹੁੰਦੇ ਹਨ ਭਈ ਤੁਹਾਡੇ ਹੀ ਸਰੀਰ
੧੪ ਉੱਤੇ ਅਭਮਾਨ ਕਰਨ ○ ਪਰ ਮੈਥੋਂ ਇਹ ਨਾ ਹੋਵੇ ਜੋ
ਮੈਂ ਕਿਸੇ ਹੋਰ ਗੱਲ ਉੱਤੇ ਅਭਮਾਨ ਕਰਾਂ ਬਿਨਾ ਸਾਡੇ
ਪ੍ਰਭੁ ਯਿਸੂ ਮਸੀਹ ਦੀ ਸਲੀਬ ਦੇ ਜਿਹ ਦੇ ਰਾਹੀਂ
ਸੰਸਾਰ ਮੇਰੀ ਵੱਲੋਂ ਅਤੇ ਮੈਂ ਸੰਸਾਰ ਦੀ ਵੱਲੋਂ ਸਲੀਬ
੧੫ ਉੱਤੇ ਚਾੜ੍ਹਿਆ ਗਿਆ ○ ਕਿਉਂ ਜੋ ਨਾ ਤਾਂ ਸੁੰਨਤ,
ਨਾ ਹੀ ਅਸੁੰਨਤ ਕੁਝ ਹੈ ਸਗੋਂ ਨਵੀਂ ਸਰਿਸ਼ਟ ○
੧੬ ਅਤੇ ਜਿੰਨੇ ਇਸ ਮਰਜਾਦਾ ਉੱਤੇ ਚੱਲਣ ਉਨ੍ਹਾਂ ਨੂੰ
ਸ਼ਾਂਤੀ ਅਰ ਰਹਮ ਪਰਾਪਤ ਹੋਵੇ ਨਾਲੇ ਪਰਮੇਸ਼ੁਰ ਦੇ
ਇਸਰਾਏਲ ਨੂੰ ॥
੧੭ ਅਗਾਹਾਂ ਨੂੰ ਕੋਈ ਮੈਨੂੰ ਦੁਖ ਨਾ ਦੇਵੇ ਕਿਉਂ ਜੋ ਮੈਂ
ਆਪਣੀ ਦੇਹੀ ਉੱਤੇ ਯਿਸੂ ਦੇ ਦਾਗ਼ਾਂ ਨੂੰ ਲਈ ਫਿਰਦਾ
ਹਾਂ ॥
੧੮ ਹੇ ਭਰਾਵੋ, ਸਾਡੇ ਪ੍ਰਭੁ ਯਿਸੂ ਮਸੀਹ ਦੀ ਕਿਰਪਾ
ਤੁਹਾਡੇ ਆਤਮਾ ਦੇ ਨਾਲ ਰਹੇ ॥ ਆਮੀਨ ॥

# ਪੌਲੁਸ ਰਸੂਲ ਦੀ ਪੱਤ੍ਰੀ

# ਅਫ਼ਸੀਆਂ ਨੂੰ

## 1

### ਪਵਿੱਤਰ ਆਤਮਾ ਦੀ ਮੋਹਰ । ਮਸੀਹ ਦੀ ਅੱਤ ਉੱਚੀ ਪਦਵੀ

ਲਿਖਤੁਮ ਪੌਲੁਸ ਜਿਹੜਾ ਪਰਮੇਸ਼ੁਰ ਦੀ ਇੱਛਿਆ
ਤੋਂ ਮਸੀਹ ਯਿਸੂ ਦਾ ਰਸੂਲ ਹਾਂ । ਅੱਗੇ ਜੋਗ ਉਨ੍ਹਾਂ
ਸੰਤਾਂ ਨੂੰ ਜਿਹੜੇ ਅਫ਼ਸੁਸ ਵਿੱਚ ਵੱਸਦੇ ਹਨ ਅਤੇ
੨ ਮਸੀਹ ਯਿਸੂ ਵਿੱਚ ਨਿਹਚਾਵਾਨ ਹਨ, ੦ ਸਾਡੇ ਪਿਤਾ
ਪਰਮੇਸ਼ੁਰ ਅਤੇ ਪ੍ਰਭੁ ਯਿਸੂ ਮਸੀਹ ਦੀ ਵੱਲੋਂ ਤੁਹਾਨੂੰ
ਕਿਰਪਾ ਅਤੇ ਸ਼ਾਂਤੀ ਹੁੰਦੀ ਰਹੇ ॥
੩ ਮੁਬਾਰਕ ਹੋਵੇ ਸਾਡੇ ਪ੍ਰਭੁ ਯਿਸੂ ਮਸੀਹ ਦਾ ਪਰ-
ਮੇਸ਼ੁਰ ਅਤੇ ਪਿਤਾ ਜਿਹ ਨੇ ਮਸੀਹ ਵਿੱਚ ਸੁਰਗੀ ਥਾਵਾਂ
ਵਿੱਚ ਸਭ ਪਰਕਾਰ ਦੀਆਂ ਆਤਮਕ ਬਰਕਤਾਂ ਨਾਲ
੪ ਸਾਨੂੰ ਬਰਕਤ ਦਿੱਤੀ ੦ ਜਿਵੇਂ ਉਹ ਨੇ ਸਾਨੂੰ ਜਗਤ
ਦੀ ਨੀਂਹ ਧਰਨ ਤੋਂ ਅੱਗੋਂ ਹੀ ਉਸ ਵਿੱਚ ਚੁਣ ਲਿਆ
ਭਈ ਅਸੀਂ ਉਹ ਦੇ ਸਨਮੁਖ ਪ੍ਰੇਮ ਵਿੱਚ ਪਵਿੱਤਰ ਅਤੇ
੫ ਨਿਰਮਲ ਹੋਈਏ ੦ ਉਹ ਨੇ ਜੋ ਆਪਣੀ ਮਰਜ਼ੀ ਦੇ ਨੇਕ
ਇਰਾਦੇ ਦੇ ਅਨੁਸਾਰ ਯਿਸੂ ਮਸੀਹ ਦੇ ਰਾਹੀਂ ਆਪਣੇ
ਲਈ ਸਾਨੂੰ ਲੇਪਾਲਕ ਪੁੱਤ੍ਰ ਹੋਣ ਨੂੰ ਅੱਗੋਂ ਹੀ
੬ ਠਹਿਰਾਇਆ ੦ ਭਈ ਉਹ ਦੀ ਕਿਰਪਾ ਦੀ ਮਹਿਮਾ
ਦੀ ਉਸਤਤ ਹੋਵੇ ਜਿਹੜੀ ਉਹ ਨੇ ਉਸ ਪਿਆਰੇ ਵਿੱਚ
੭ ਸਾਨੂੰ ਬਖ਼ਸ਼ ਦਿੱਤੀ ੦ ਜਿਹ ਦੇ ਵਿੱਚ ਉਸ ਦੇ ਲਹੂ
ਦੇ ਦੁਆਰਾ ਸਾਨੂੰ ਨਿਸਤਾਰਾ ਅਰਥਾਤ ਅਪਰਾਧਾਂ ਦੀ
ਮਾਫ਼ੀ ਉਹ ਦੀ ਕਿਰਪਾ ਦੇ ਧਨ ਅਨੁਸਾਰ ਮਿਲਦੀ
੮ ਹੈ, ੦ ਜਿਸ ਕਿਰਪਾ ਨੂੰ ਉਹ ਨੇ ਸਾਰੇ ਗਿਆਨ ਅਤੇ
੯ ਬੁੱਧ ਨਾਲ ਸਾਨੂੰ ਚੋਖਾ ਦਿੱਤਾ ੦ ਕਿਉਂ ਜੋ ਉਹ ਨੇ
ਆਪਣੀ ਇੱਛਿਆ ਦੇ ਭੇਤ ਨੂੰ ਸਾਡੇ ਉੱਤੇ ਪਰਗਟ
ਕੀਤਾ ਆਪਣੇ ਉਸ ਨੇਕ ਇਰਾਦੇ ਦੇ ਅਨੁਸਾਰ
੧੦ ਜਿਹੜਾ ਉਹ ਨੇ ਉਸ ਵਿੱਚ ਧਾਰਿਆ ਸੀ ੦ ਭਈ
ਸਮਿਆਂ ਦੀ ਪੂਰਨਤਾਈ ਦੀ ਜੁਗਤ ਹੋਵੇ ਤਾਂ ਜੋ ਉਹ
ਸਭਨਾਂ ਨੂੰ ਜੋ ਸੁਰਗ ਵਿੱਚ ਅਤੇ ਜੋ ਧਰਤੀ ਉੱਤੇ ਹਨ
੧੧ ਮਸੀਹ ਵਿੱਚ ਇਕੱਠਾ ਕਰੇ ੦ ਹਾਂ, ਉਸੇ ਵਿੱਚ ਅਸੀਂ
ਵੀ ਉਹ ਦੀ ਧਾਰਨਾ ਮੂਜਬ ਜਿਹੜਾ ਆਪਣੀ ਇੱਛਿਆ
ਦੇ ਮਤੇ ਅਨੁਸਾਰ ਸੱਭੋ ਕੁਝ ਕਰਦਾ ਹੈ ਅੱਗੋਂ ਹੀ
੧੨ ਠਹਿਰਾਏ ਜਾ ਕੇ ਅਧਕਾਰ ਬਣ ਗਏ ੦ ਭਈ ਅਸੀਂ
ਜਿਨ੍ਹਾਂ ਪਹਿਲਾਂ ਮਸੀਹ ਉੱਤੇ ਆਸ ਕੀਤੀ ਸੀ ਉਹ ਦੀ
੧੩ ਮਹਿਮਾ ਦੀ ਉਸਤਤ ਹੋਈਏ ੦ ਉਸ ਵਿੱਚ ਜਿਸ ਵੇਲੇ
ਤੁਸਾਂ ਸਚਿਆਈ ਦਾ ਬਚਨ ਅਰਥਾਤ ਆਪਣੀ ਮੁਕਤੀ
ਦੀ ਖੁਸ਼ ਖਬਰੀ ਸੁਣੀ ਅਤੇ ਉਸ ਵਿੱਚ ਨਿਹਚਾ ਭੀ
ਕੀਤੀ ਤਾਂ ਵਾਇਦੇ ਦੇ ਪਵਿੱਤਰ ਆਤਮਾ ਨਾਲ ਤੁਹਾਡੇ
੧੪ ਉੱਤੇ ਵੀ ਮੋਹਰ ਲੱਗੀ ੦ ਇਹ ਪਰਮੇਸ਼ੁਰ ਦੇ ਨਿੱਜ
ਦਿਆਂ ਲੋਕਾਂ ਦੇ ਨਿਸਤਾਰੇ ਦੇ ਲਈ ਸਾਡੇ ਅਧਕਾਰ
ਦੀ ਸਾਈ ਹੈ ਕਿ ਉਹ ਦੀ ਮਹਿਮਾ ਦੀ ਉਸਤਤ
ਹੋਵੇ ॥
੧੫ ਇਸ ਕਾਰਨ ਮੈਂ ਵੀ ਜਾਂ ਤੁਹਾਡੀ ਨਿਹਚਾ ਨੂੰ ਜੋ
ਪ੍ਰਭੁ ਯਿਸੂ ਦੇ ਉੱਤੇ ਹੈ ਅਤੇ ਉਸ ਪ੍ਰੇਮ ਨੂੰ ਜੋ ਸਭਨਾਂ
੧੬ ਸੰਤਾਂ ਦੇ ਲਈ ਹੈ ਸੁਣਿਆ ੦ ਤਾਂ ਆਪਣੀਆਂ
ਪ੍ਰਾਰਥਨਾਂ ਵਿੱਚ ਤੁਹਾਨੂੰ ਚੇਤੇ ਕਰਦਿਆਂ ਤੁਹਾਡੇ ਲਈ
੧੭ ਧੰਨਵਾਦ ਕਰਨ ਤੋਂ ਨਹੀਂ ਹਟਦਾ ੦ ਭਈ ਸਾਡੇ ਪ੍ਰਭੁ
ਯਿਸੂ ਮਸੀਹ ਦਾ ਪਰਮੇਸ਼ੁਰ ਜਿਹੜਾ ਤੇਜ ਦਾ ਪਿਤਾ
ਹੈ ਆਪਣੀ ਪੂਰੀ ਪਛਾਣ ਵਿੱਚ ਗਿਆਨ ਅਤੇ
੧੮ ਪਰਕਾਸ਼ ਦਾ ਆਤਮਾ ਤੁਹਾਨੂੰ ਦਾਨ ਕਰੇ ੦ ਕਿ ਤੁਹਾਡੇ
ਦਿਲ ਦੀਆਂ ਅੱਖਾਂ ਨੂੰ ਚਾਨਣ ਹੋਵੇ ਤਾਂ ਜੋ ਤੁਸੀਂ ਜਾਣ
ਲਵੋ ਭਈ ਉਹ ਦੇ ਸੱਦੇ ਤੋਂ ਕੀ ਆਸ ਹੁੰਦੀ ਹੈ ਅਤੇ
ਸੰਤਾਂ ਵਿੱਚ ਉਹ ਦੇ ਤੇਜਵਾਨ ਅਧਕਾਰ ਦਾ ਧਨ ਕੀ
੧੯ ਹੈ ੦ ਅਤੇ ਅਸਾਂ ਨਿਹਚਾਵਾਨਾਂ ਵੱਲ ਉਹ ਦੀ ਸਮਰੱਥਾ
ਦਾ ਅਤਯੰਤ ਵੱਡਾਪਣ ਉਹ ਦੀ ਵੱਡੀ ਸ਼ਕਤੀ ਦੇ
੨੦ ਅਮਲ ਅਨੁਸਾਰ ਕੀ ਹੈ ੦ ਜਿਹੜਾ ਉਹ ਨੇ ਮਸੀਹ
ਵਿੱਚ ਕੀਤਾ ਜਦ ਉਸ ਨੂੰ ਮੁਰਦਿਆਂ ਵਿੱਚੋਂ
ਜਿਵਾਲਿਆ ਅਤੇ ਸੁਰਗੀ ਥਾਵਾਂ ਵਿੱਚ ਆਪਣੇ ਸੱਜੇ
੨੧ ਹੱਥ ਬਹਾਲਿਆ ੦ ਉਹ ਹਰੇਕ ਹਕੂਮਤ, ਇਖ਼ਤਿਆਰ,
ਕੁਦਰਤ, ਰਿਆਸਤ, ਅਤੇ ਹਰੇਕ ਨਾਉਂ ਦੇ ਉਤਾਹਾਂ

ਹੈ ਜੋ ਨਾ ਕੇਵਲ ਇਸ ਜੁੱਗ ਵਿੱਚ ਸਗੋਂ ਆਉਣ
੨੨ ਵਾਲੇ ਜੁੱਗ ਵਿੱਚ ਭੀ ਲਈਦਾ ਹੈ ੦ ਅਤੇ ਸੱਭੋ ਕੁਝ
ਉਸ ਦੇ ਪੈਰਾਂ ਹੇਠ ਕਰ ਦਿੱਤਾ ਅਤੇ ਸਭਨਾਂ ਵਸਤਾਂ
ਉੱਤੇ ਸਿਰ ਬਣਨ ਲਈ ਉਸ ਨੂੰ ਕਲੀਸਿਯਾ ਲਈ ਦੇ
੨੩ ਦਿੱਤਾ ੦ ਇਹ ਉਸ ਦੀ ਦੇਹ ਹੈ ਅਰਥਾਤ ਉਸ ਦੀ
ਭਰਪੂਰੀ ਜਿਹੜਾ ਸਭਨਾਂ ਵਿੱਚ ਸੱਭੋ ਕੁਝ ਭਰਦਾ ਹੈ ॥

### ਸਲੀਬ ਤੋਂ ਇੱਕ ਨਵੀਂ ਇਨਸਾਨੀਅਤ

੨ ਉਹ ਨੇ ਤੁਹਾਨੂੰ ਵੀ ਜਾਂ ਤੁਸੀਂ ਆਪਣੇ ਅਪਰਾਧਾਂ
ਅਤੇ ਪਾਪਾਂ ਦੇ ਕਾਰਨ ਮੁਰਦੇ ਸਾਓ ਜਿਵਾਲਿਆ ੦
੨ ਜਿਨ੍ਹਾਂ ਦੇ ਵਿੱਚ ਤੁਸੀਂ ਇਸ ਸੰਸਾਰ ਦੇ ਵਿਹਾਰ ਅਨੁਸਾਰ
ਹਵਾਈ ਇਖ਼ਤਿਆਰ ਦੇ ਸਰਦਾਰ ਦੇ ਅਰਥਾਤ ਉਸ
ਰੂਹ ਦੇ ਅਨੁਸਾਰ ਅੱਗੇ ਚੱਲਦੇ ਸਾਓ ਜਿਹੜੀ ਹੁਣ
ਅਣਆਗਿਆਕਾਰੀ ਦੇ ਪੁੱਤ੍ਰਾਂ ਵਿੱਚ ਅਸਰ ਕਰਦੀ
੩ ਹੈ ੦ ਅਤੇ ਉਨ੍ਹਾਂ ਵਿੱਚ ਅਸੀਂ ਵੀ ਸੱਭੇ ਸਰੀਰ ਅਤੇ
ਮਨ ਦੀਆਂ ਚਾਹਵਾਂ ਨੂੰ ਪੂਰੇ ਕਰਦਿਆਂ ਆਪਣੇ ਸਰੀਰ
ਦੀਆਂ ਕਾਮਨਾਂ ਵਿੱਚ ਅੱਗੇ ਦਿਨ ਕੱਟਦੇ ਸਾਂ ਅਤੇ
ਹੋਰਨਾਂ ਵਾਂਙੁ ਆਪਣੇ ਸੁਭਾਉ ਕਰਕੇ ਗਜ਼ਬ ਦੇ ਪੁੱਤ੍ਰ
੪ ਸਾਂ ੦ ਪਰੰਤੂ ਪਰਮੇਸ਼ੁਰ ਨੇ ਜਿਹੜਾ ਦਯਾ ਦਾ ਧਨੀ ਹੈ
ਆਪਣੇ ਉਸ ਵੱਡੇ ਪ੍ਰੇਮ ਕਰਕੇ ਜਿਸ ਤੋਂ ਉਹ ਨੇ ਸਾਡੇ
੫ ਨਾਲ ਪ੍ਰੇਮ ਕੀਤਾ ੦ ਜਦੋਂ ਅਸੀਂ ਅਪਰਾਧਾਂ ਦੇ ਕਾਰਨ
ਮੁਰਦੇ ਹੀ ਸਾਂ ਤਦੋਂ ਸਾਨੂੰ ਮਸੀਹ ਦੇ ਨਾਲ ਜਿਵਾਲਿਆ
੬ ( ਕਿਰਪਾ ਤੋਂ ਹੀ ਤੁਸੀਂ ਬਚਾਏ ਗਏ ਹੋ ) ੦ ਅਤੇ ਉਹ
ਨੇ ਸਾਨੂੰ ਉਸ ਦੇ ਨਾਲ ਉਠਾਇਆ ਅਰ ਸਾਨੂੰ ਮਸੀਹ
ਯਿਸੂ ਵਿੱਚ ਸੁਰਗੀ ਥਾਵਾਂ ਉੱਤੇ ਉਸ ਦੇ ਨਾਲ
੭ ਬਹਾਲਿਆ ੦ ਭਈ ਉਸ ਦਿਆਲਗੀ ਨਾਲ ਜੋ ਮਸੀਹ
ਯਿਸੂ ਵਿੱਚ ਸਾਡੇ ਉੱਤੇ ਹੈ ਉਹ ਆਉਣ ਵਾਲਿਆਂ
ਜੁੱਗਾਂ ਵਿੱਚ ਆਪਣੀ ਕਿਰਪਾ ਦਾ ਬੇਹੱਦ ਧਨ
੮ ਉਜਾਗਰ ਕਰੇ ੦ ਕਿਉਂ ਜੋ ਤੁਸੀਂ ਕਿਰਪਾ ਤੋਂ ਨਿਹਚਾ
ਦੇ ਰਾਹੀਂ ਬਚਾਏ ਗਏ ਅਤੇ ਇਹ ਤੁਹਾਡੀ ਵੱਲੋਂ
੯ ਨਹੀਂ, ਇਹ ਪਰਮੇਸ਼ੁਰ ਦੀ ਬਖ਼ਸ਼ੀਸ਼ ਹੈ ੦ ਇਹ
ਕਰਨੀਆਂ ਤੋਂ ਨਹੀਂ ਅਜਿਹਾ ਨਾ ਹੋਵੇ ਭਈ ਕੋਈ
੧੦ ਘੁਮੰਡ ਕਰੇ ੦ ਕਿਉਂ ਜੋ ਅਸੀਂ ਉਹ ਦੀ ਰਚਨਾ ਹਾਂ
ਜਿਹੜੇ ਮਸੀਹ ਯਿਸੂ ਵਿੱਚ ਸ਼ੁਭ ਕਰਮਾਂ ਲਈ ਰਚੇ
ਗਏ ਜੋ ਪਰਮੇਸ਼ੁਰ ਨੇ ਅੱਗੋਂ ਹੀ ਤਿਆਰ ਕੀਤੇ ਸਨ
ਭਈ ਅਸੀਂ ਉਨ੍ਹਾਂ ਵਿੱਚ ਲੱਗੇ ਰਹੀਏ ॥
੧੧ ਇਸ ਲਈ ਚੇਤੇ ਕਰੋ ਭਈ ਅੱਗੇ ਤੁਸੀਂ ਸਰੀਰ ਦੇ
ਸਰਬੰਧ ਕਰਕੇ ਪਰਾਈਆਂ ਕੌਮਾਂ ਦੇ ਲੋਕ ਸਾਓ ਅਤੇ
ਉਨ੍ਹਾਂ ਤੋਂ ਜਿਨ੍ਹਾਂ ਦੀ ਸੁੰਨਤ ਸਰੀਰ ਵਿੱਚ ਹੱਥਾਂ ਨਾਲ
੧੨ ਕੀਤੀ ਹੋਈ ਹੈ ਅਸੁੰਨਤੀ ਅਖਾਉਂਦੇ ਸਾਓ, ੦ ਨਾਲੇ
ਤੁਸੀਂ ਉਸ ਸਮੇਂ ਮਸੀਹ ਤੋਂ ਅੱਡ, ਇਸਰਾਏਲ ਦੀ
ਪਾਤਸ਼ਾਹੀ ਤੋਂ ਨਿਆਰੇ ਕੀਤੇ ਹੋਏ, ਬਚਨ ਦੇ ਨੇਮਾਂ ਤੋਂ
ਬਾਹਰ, ਆਸਾ ਹੀਣ ਅਤੇ ਜਗਤ ਵਿੱਚ ਪਰਮੇਸ਼ੁਰ ਤੋਂ
੧੩ ਰਹਿਤ ਸਾਓ ੦ ਪਰ ਹੁਣ ਮਸੀਹ ਯਿਸੂ ਵਿੱਚ ਤੁਸੀਂ ਜੋ
ਅੱਗੇ ਦੂਰ ਸਾਓ ਮਸੀਹ ਦੇ ਲਹੂ ਦੇ ਕਾਰਨ ਨੇੜੇ ਕੀਤੇ
੧੪ ਗਏ ਹੋ ੦ ਕਿਉਂ ਜੋ ਉਹ ਸਾਡਾ ਮਿਲਾਪ ਹੈ ਜਿਸ ਨੇ
ਦੋਹਾਂ ਨੂੰ ਇੱਕ ਕੀਤਾ ਅਤੇ ਆਪਣੇ ਸਰੀਰ ਵਿੱਚ ਵੈਰ
ਵਿਰੋਧ ਵਾਲੀ ਜੁਦਾਈ ਦੀ ਕੰਧ ਨੂੰ ਢਾਹ ਦਿੱਤਾ ੦
੧੫ ਅਤੇ ਸ਼ਰਾ ਨੂੰ ਬਿਧੀਆਂ ਅਤੇ ਕਨੂੰਨਾਂ ਸਣੇ ਅਕਾਰਥ
ਕਰ ਦਿੱਤਾ ਤਾਂ ਜੋ ਦੋਹਾਂ ਤੋਂ ਆਪ ਵਿੱਚ ਇੱਕ ਨਵਾਂ
੧੬ ਇਨਸਾਨ ਰਚ ਕੇ ਮੇਲ ਕਰਾਵੇ ੦ ਅਤੇ ਸਲੀਬ ਦੇ
ਰਾਹੀਂ ਵੈਰ ਵਿਰੋਧ ਦਾ ਕੂਠਾ ਕਰ ਕੇ ਉਸੇ ਨਾਲ ਦੋਹਾਂ
ਨੂੰ ਇੱਕ ਸਰੀਰ ਬਣਾ ਕੇ ਪਰਮੇਸ਼ੁਰ ਨਾਲ ਮਿਲਾਵੇ ੦
੧੭ ਅਤੇ ਉਸ ਨੇ ਆਣ ਕੇ ਤੁਹਾਨੂੰ ਜਿਹੜੇ ਦੂਰ ਸਾਓ
ਮਿਲਾਪ ਦੀ ਅਤੇ ਉਨ੍ਹਾਂ ਨੂੰ ਜਿਹੜੇ ਨੇੜੇ ਸਨ ਮਿਲਾਪ
੧੮ ਦੀ ਖੁਸ਼ ਖ਼ਬਰੀ ਸੁਣਾਈ ੦ ਕਿਉਂ ਜੋ ਉਸੇ ਦੇ ਦੁਆਰਾ
ਇੱਕੋ ਆਤਮਾ ਵਿੱਚ ਪਿਤਾ ਵੱਲ ਅਸਾਂ ਦੋਹਾਂ ਦੀ ਢੋਈ
੧੯ ਹੁੰਦੀ ਹੈ ੦ ਸੋ ਹੁਣ ਤੋਂ ਤੁਸੀਂ ਓਪਰੇ ਅਤੇ ਪਰਦੇਸੀ
ਨਹੀਂ ਸਗੋਂ ਸੰਤਾਂ ਦੇ ਵਤਨੀ ਅਤੇ ਪਰਮੇਸ਼ੁਰ ਦੇ ਘਰਾਣੇ
੨੦ ਦੇ ਹੋ ੦ ਅਤੇ ਰਸੂਲਾਂ ਅਤੇ ਨਬੀਆਂ ਦੀ ਨੀਂਹ ਉੱਤੇ
ਬਣੇ ਹੋਏ ਹੋ ਜਿਹ ਦੇ ਖੂੰਜੇ ਦਾ ਪੱਥਰ ਆਪ ਮਸੀਹ
੨੧ ਯਿਸੂ ਹੈ ੦ ਜਿਹ ਦੇ ਵਿੱਚ ਸਾਰੀ ਇਮਾਰਤ ਇੱਕ ਸੰਗ
ਜੁੜ ਕੇ ਪ੍ਰਭੁ ਵਿੱਚ ਪਵਿੱਤਰ ਹੈਕਲ ਬਣਦੀ ਜਾਂਦੀ
੨੨ ਹੈ ੦ ਜਿਸ ਵਿੱਚ ਤੁਸੀਂ ਵੀ ਆਤਮਾ ਵਿੱਚ ਪਰਮੇਸ਼ੁਰ
ਦਾ ਭਵਨ ਹੋਣ ਲਈ ਇੱਕ ਸੰਗ ਬਣਾਏ ਜਾਂਦੇ ਹੋ ॥

### ਪਰਾਈਆਂ ਕੌਮਾਂ ਵਿੱਚ ਪੌਲੁਸ ਦੀ ਸੇਵਾ

੩ ਇਸ ਕਾਰਨ ਮੈਂ ਪੌਲੁਸ ਜੋ ਤੁਸਾਂ ਪਰਾਈਆਂ ਕੌਮਾਂ
੨ ਦੇ ਲਈ ਯਿਸੂ ਮਸੀਹ ਦਾ ਕੈਦੀ ਹਾਂ ੦ ਪਰ ਤਦ ਜੇ
ਤੁਸਾਂ ਪਰਮੇਸ਼ੁਰ ਦੀ ਉਸ ਕਿਰਪਾ ਦੀ ਮੁਖ਼ਤਿਆਰੀ
ਦੀ ਖਬਰ ਸੁਣੀ ਜਿਹੜੀ ਮੈਨੂੰ ਤੁਹਾਡੇ ਲਈ ਦਾਨ
੩ ਹੋਈ ੦ ਭਈ ਪਰਕਾਸ਼ ਬਾਣੀ ਨਾਲ ਉਹ ਭੇਤ ਮੇਰੇ

ਉੱਤੇ ਖੋਲ੍ਹਿਆ ਗਿਆ ਜਿਵੇਂ ਮੈਂ ਥੋੜਾ ਕਰਕੇ ਅੱਗੇ
੪ ਲਿਖਿਆ ੦ ਜਿਸ ਤੋਂ ਤੁਸੀਂ ਪੜ੍ਹ ਕੇ ਜਾਣ ਸੱਕਦੇ ਹੋ
ਜੋ ਮਸੀਹ ਦੇ ਭੇਤ ਵਿੱਚ ਮੇਰੀ ਸਮਝ ਕਿੰਨੀ ਹੈ ੦
੫ ਉਹ ਹੋਰਨਾਂ ਸਮਿਆਂ ਵਿੱਚ ਇਨਸਾਨਾਂ ਉੱਤੇ ਉਸ
ਪਰਕਾਰ ਨਹੀਂ ਖੋਲ੍ਹਿਆ ਗਿਆ ਜਿਸ ਪਰਕਾਰ ਹੁਣ
ਉਹ ਦੇ ਪਵਿੱਤਰ ਰਸੂਲਾਂ ਅਤੇ ਨਬੀਆਂ ਉੱਤੇ ਆਤਮਾ
੬ ਨਾਲ ਪਰਕਾਸ਼ ਕੀਤਾ ਗਿਆ ਹੈ ੦ ਅਰਥਾਤ ਏਹ ਕਿ
ਮਸੀਹ ਵਿੱਚ ਖੁਸ਼ ਖਬਰੀ ਦੇ ਦੁਆਰਾ ਪਰਾਈਆਂ ਕੌਮਾਂ
ਦੇ ਲੋਕ ਸੰਗੀ ਅਧਕਾਰੀ ਅਤੇ ਇੱਕੋ ਦੇਹੀ ਦੇ ਅਤੇ
੭ ਵਾਇਦੇ ਦੇ ਸਾਂਝੀ ਹਨ ੦ ਅਤੇ ਪਰਮੇਸ਼ੁਰ ਦੀ ਕਿਰਪਾ
ਜੋ ਉਹ ਦੀ ਸਮਰੱਥਾ ਦੇ ਕਰਨ ਮੂਜਬ ਮੇਰੇ ਉੱਤੇ ਹੋਈ
ਉਹ ਦੇ ਦਾਨ ਅਨੁਸਾਰ ਮੈਂ ਉਸ ਖੁਸ਼ ਖਬਰੀ ਦਾ
੮ ਸੇਵਕ ਬਣਿਆ ੦ ਮੇਰੇ ਉੱਤੇ ਜੋ ਸਾਰਿਆਂ ਸੰਤਾਂ ਵਿੱਚੋਂ
ਛੋਟੇ ਤੋਂ ਛੋਟਾ ਹਾਂ ਇਹ ਕਿਰਪਾ ਹੋਈ ਭਈ ਮੈਂ
ਪਰਾਈਆਂ ਕੌਮਾਂ ਨੂੰ ਮਸੀਹ ਦੇ ਅਣਲੱਭ ਧਨ ਦੀ ਖੁਸ਼
੯ ਖਬਰੀ ਸੁਣਾਵਾਂ ੦ ਅਰ ਇਸ ਗੱਲ ਦਾ ਪਰਕਾਸ਼ ਕਰਾਂ
ਕਿ ਉਸ ਭੇਤ ਦੀ ਕੀ ਜੁਗਤੀ ਹੈ ਜਿਹੜਾ ਆਦ ਤੋਂ
ਪਰਮੇਸ਼ੁਰ ਵਿੱਚ ਗੁਪਤ ਰਿਹਾ ਹੈ, ਜਿਹ ਨੇ ਸਭ ਵਸਤਾਂ
੧੦ ਉਤਪਤ ਕੀਤੀਆਂ ੦ ਭਈ ਹੁਣ ਕਲੀਸਿਯਾ ਦੇ ਰਾਹੀਂ
ਸੁਰਗੀ ਥਾਵਾਂ ਵਿੱਚ ਹਕੂਮਤਾਂ ਅਤੇ ਇਖ਼ਤਿਆਰਾਂ ਉੱਤੇ
ਪਰਮੇਸ਼ੁਰ ਦਾ ਨਾਨਾ ਪਰਕਾਰ ਦਾ ਗਿਆਨ ਪਰਗਟ
੧੧ ਕੀਤਾ ਜਾਵੇ ੦ ਉਸ ਸਦੀਪਕ ਮਨਸ਼ਾ ਦੇ ਅਨੁਸਾਰ
ਜਿਹੜੀ ਉਹ ਨੇ ਮਸੀਹ ਯਿਸੂ ਸਾਡੇ ਪ੍ਰਭੁ ਵਿੱਚ ਧਾਰੀ ੦
੧੨ ਜਿਹ ਦੇ ਵਿੱਚ ਉਸ ਉੱਤੇ ਨਿਹਚਾ ਕਰਨ ਦੇ ਦੁਆਰਾ
ਸਾਨੂੰ ਦਿਲੇਰੀ ਅਤੇ ਢੋਈ ਭਰੋਸੇ ਨਾਲ ਪਰਾਪਤ ਹੁੰਦੀ
੧੩ ਹੈ ੦ ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਜੋ ਤੁਸੀਂ
ਮੇਰੀਆਂ ਬਿਪਤਾਂ ਦੇ ਕਾਰਨ ਜੋ ਤੁਹਾਡੀ ਖਾਤਰ ਹਨ
ਹੌਸਲਾ ਨਾ ਹਾਰੋ ਕਿਉਂ ਜੋ ਉਨ੍ਹਾਂ ਤੋਂ ਤੁਹਾਡੀ ਵਡਿਆਈ
ਹੈ ॥

੧੪ ਇਸ ਕਾਰਨ ਮੈਂ ਉਸ ਪਿਤਾ ਦੇ ਅੱਗੇ ਆਪਣੇ
੧੫ ਗੋਡੇ ਨਿਵਾਉਂਦਾ ਹਾਂ ੦ ਜਿਸ ਤੋਂ ਅਕਾਸ਼ ਅਤੇ
ਧਰਤੀ ਉਤਲੇ ਹਰੇਕ ਘਰਾਣੇ ਦਾ ਨਾਉਂ ਆਖੀਦਾ
੧੬ ਹੈ ੦ ਭਈ ਉਹ ਆਪਣੇ ਪਰਤਾਪ ਦੇ ਧਨ ਅਨੁਸਾਰ
ਤੁਹਾਨੂੰ ਇਹ ਦਾਨ ਕਰੇ ਜੋ ਤੁਸੀਂ ਉਹ ਦੇ ਆਤਮਾ ਦੇ
ਰਾਹੀਂ ਅੰਦਰਲੀ ਇਨਸਾਨੀਅਤ ਵਿੱਚ ਸਮਰੱਥਾ ਨਾਲ
੧੭ ਬਲਵੰਤ ਬਣੋ ੦ ਕਿ ਮਸੀਹ ਤੁਹਾਡਿਆਂ ਮਨਾਂ ਵਿੱਚ
ਨਿਹਚਾ ਦੇ ਦੁਆਰਾ ਵੱਸੇ ਤਾਂ ਜੋ ਪ੍ਰੇਮ ਵਿੱਚ ਗੱਡ ਕੇ
੧੮ ਅਤੇ ਠੁਕ ਕੇ ੦ ਤੁਸੀਂ ਸਾਰੇ ਸੰਤਾਂ ਸਣੇ ਇਸ ਗੱਲ
ਨੂੰ ਚੰਗੀ ਤਰਾਂ ਸਮਝ ਸੱਕੋ ਭਈ ਕਿੰਨੀ ਹੀ ਚੁੜਾਈ,
੧੯ ਲੰਬਾਈ, ਉਚਾਈ ਅਤੇ ਡੂੰਘਾਈ ਹੈ ੦ ਅਤੇ ਮਸੀਹ
ਦੇ ਪ੍ਰੇਮ ਨੂੰ ਜੋ ਗਿਆਨ ਤੋਂ ਪਰੇ ਹੈ ਚੰਗੀ ਤਰਾਂ ਜਾਣ
ਸੱਕੋ ਭਈ ਤੁਸੀਂ ਪਰਮੇਸ਼ੁਰ ਦੀ ਸਾਰੀ ਭਰਪੂਰੀ ਤੀਕ
ਭਰਪੂਰ ਹੋ ਜਾਓ ॥

੨੦ ਹੁਣ ਉਹ ਦੀ ਜਿਹੜਾ ਅਜਿਹਾ ਸਮਰਥ ਹੈ ਕਿ ਜੋ
ਕੁਝ ਅਸੀਂ ਮੰਗਦੇ ਯਾ ਸੋਚਦੇ ਹਾਂ ਉਸ ਨਾਲੋਂ ਅੱਤ
ਵਧੀਕ ਕਰ ਸੱਕਦਾ ਹੈ ਉਸ ਸਮਰੱਥਾ ਦੇ ਅਨੁਸਾਰ ਜੋ
੨੧ ਸਾਡੇ ਵਿੱਚ ਪੋਹੰਦੀ ਹੈ ੦ ਕਲੀਸਿਯਾ ਵਿੱਚ ਅਤੇ
ਮਸੀਹ ਯਿਸੂ ਵਿੱਚ ਸਾਰੀਆਂ ਪੀੜ੍ਹੀਆਂ ਤੀਕੁਰ ਜੁੱਗੋ
ਜੁੱਗ ਉਸ ਦੀ ਵਡਿਆਈ ਹੋਵੇ ॥ ਆਮੀਨ ॥

## ੪

### ਏਕਤਾ ਦੀ ਲੋੜ । ਪੁਰਾਣੀ ਅਤੇ ਨਵੀਂ ਇਨਸਾਨੀਅਤ

ਉਪਰੰਤ ਮੈਂ ਜੋ ਪ੍ਰਭੁ ਦੇ ਨਮਿੱਤ ਕੈਦੀ ਹਾਂ ਤੁਹਾਡੇ
ਅੱਗੇ ਇਹ ਬੇਨਤੀ ਕਰਦਾ ਹਾਂ ਜੋ ਤੁਸੀਂ ਜਿਸ ਸੱਦੇ
ਨਾਲ ਸੱਦੇ ਹੋਏ ਹੋ ਉਹ ਦੇ ਜੋਗ ਚਾਲ ਚੱਲੋ ੦
੨ ਅਰਥਾਤ ਪੂਰਨ ਅਧੀਨਗੀ, ਨਰਮਾਈ, ਅਤੇ ਧੀਰਜ
੩ ਸਹਿਤ ਪ੍ਰੇਮ ਨਾਲ ਇੱਕ ਦੂਜੇ ਦੀ ਸਹਿ ਲਵੋ ੦ ਅਤੇ
ਮਿਲਾਪ ਦੇ ਬੰਧ ਵਿੱਚ ਆਤਮਾ ਦੀ ਏਕਤਾ ਦੀ
੪ ਪਾਲਨਾ ਕਰਨ ਦਾ ਜਤਨ ਕਰੋ ੦ ਇੱਕੋ ਦੇਹੀ ਅਤੇ
ਇੱਕੋ ਆਤਮਾ ਹੈ ਜਿਵੇਂ ਤੁਸੀਂ ਵੀ ਆਪਣੇ ਸੱਦੇ ਦੀ
੫ ਇੱਕੋ ਆਸ ਵਿੱਚ ਸੱਦੇ ਗਏ ੦ ਇੱਕੋ ਪ੍ਰਭੁ, ਇੱਕੋ
੬ ਨਿਹਚਾ, ਇੱਕੋ ਬਪਤਿਸਮਾ ਹੈ ੦ ਇੱਕੋ ਪਰਮੇਸ਼ੁਰ ਅਤੇ
ਪਿਤਾ ਸਭਨਾਂ ਦਾ ਹੈ ਜਿਹੜਾ ਸਭਨਾਂ ਦੇ ਉੱਤੇ, ਸਭਨਾਂ
੭ ਦੇ ਵਿੱਚ, ਅਤੇ ਸਭਨਾਂ ਦੇ ਅੰਦਰ ਹੈ ੦ ਪਰ ਅਸਾਂ
ਵਿੱਚੋਂ ਹਰੇਕ ਉੱਤੇ ਮਸੀਹ ਦੇ ਦਾਨ ਦੇ ਅੰਦਾਜ਼ੇ ਦੇ
੮ ਅਨੁਸਾਰ ਕਿਰਪਾ ਕੀਤੀ ਗਈ ੦ ਇਸ ਲਈ ਉਹ
ਆਖਦਾ ਹੈ *—

ਜਾਂ ਉਹ ਉਤਾਹਾਂ ਨੂੰ ਚੜ੍ਹਿਆ,
ਓਨ ਬੰਧਨ ਨੂੰ ਬੰਨ੍ਹ ਲਿਆ,
ਅਤੇ ਮਨੁੱਖਾਂ ਨੂੰ ਦਾਨ ਦਿੱਤੇ ॥

---

* ਜ਼. ੬੮ : ੧੮ ।

੯ ਹੁਣ ਇਸ ਗੱਲ ਦਾ ਭਈ ਉਹ ਚੜ੍ਹਿਆ ਇਸ ਤੋਂ
ਬਿਨਾ ਹੋਰ ਕੀ ਭਾਵ ਹੈ ਜੋ ਉਹ ਧਰਤੀ ਦੇ ਹੇਠਲਿਆਂ
੧੦ ਥਾਵਾਂ ਵਿੱਚ ਉਤਰਿਆ ਵੀ ਸੀ ॰ ਜਿਹੜਾ ਉਤਰਿਆ
ਸੋ ਉਹੋ ਹੈ ਜੋ ਸਾਰੇ ਅਕਾਸ਼ਾਂ ਦੇ ਉਤਾਹਾਂ ਚੜ੍ਹਿਆ
੧੧ ਵੀ ਸੀ ਭਈ ਸੱਭੋ ਕੁਝ ਭਰਪੂਰ ਕਰੇ ॰ ਉਹ ਨੇ
ਕਈਆਂ ਨੂੰ ਰਸੂਲ, ਕਈਆਂ ਨੂੰ ਨਬੀ, ਕਈਆਂ ਨੂੰ
ਪਰਚਾਰਕ, ਕਈਆਂ ਨੂੰ ਪਾਸਬਾਨ ਅਤੇ ਉਸਤਾਦ
੧੨ ਕਰਕੇ ਦੇ ਦਿੱਤਾ ॰ ਤਾਂ ਜੋ ਸੇਵਕਾਈ ਦੇ ਕੰਮ ਲਈ ਸੰਤ
ਸਿੱਧ ਹੋਣ ਅਤੇ ਮਸੀਹ ਦੀ ਦੇਹੀ ਉਸਰਦੀ ਜਾਵੇ ॰
੧੩ ਜਦੋਂ ਤੀਕ ਅਸੀਂ ਸੱਭੇ ਨਿਹਚਾ ਦੀ ਅਤੇ ਪਰਮੇਸ਼ੁਰ
ਦੇ ਪੁੱਤ੍ਰ ਦੀ ਪਛਾਣ ਦੀ ਏਕਤਾ ਅਤੇ ਪੂਰੇ ਮਰਦਊਪੁਣੇ
ਤੀਕ ਅਰਥਾਤ ਮਸੀਹ ਦੀ ਪੂਰੀ ਡੀਲ ਦੇ ਅੰਦਾਜ਼ੇ
੧੪ ਤੀਕ ਨਾ ਪਹੁੰਚੀਏ ॰ ਭਈ ਅਸੀਂ ਅਗਾਹਾਂ ਨੂੰ
ਇਞਾਣੇ ਨਾ ਰਹੀਏ ਜਿਹੜੇ ਮਨੁੱਖਾਂ ਦੀ ਠੱਗ ਵਿੱਦਿਆ
ਅਤੇ ਭੁਲਾਉਣ ਵਾਲੀ ਛਲ ਛਿੱਦ੍ਰ ਰੂਪੀ ਚਤਰਾਈ
ਨਾਲ ਸਿੱਖਿਆ ਦੇ ਹਰੇਕ ਬੁੱਲੇ ਨਾਲ ਐਧਰ ਉੱਧਰ
੧੫ ਡੋਲਦੇ ਫਿਰਦੇ ਹਨ ॰ ਸਗੋਂ ਅਸੀਂ ਪ੍ਰੇਮ ਨਾਲ ਸੱਚ
ਕਮਾਉਂਦਿਆਂ ਹੋਇਆਂ ਉਸ ਵਿੱਚ ਜੋ ਸਿਰ ਹੈ
ਅਰਥਾਤ ਮਸੀਹ ਵਿੱਚ ਹਰ ਤਰਾਂ ਵਧਦੇ ਜਾਈਏ ॰
੧੬ ਜਿਸ ਤੋਂ ਸਾਰੀ ਦੇਹੀ ਹਰੇਕ ਜੋੜ ਦੀ ਮੱਦਤ ਨਾਲ
ਠੀਕ ਠੀਕ ਜੁੜ ਕੇ ਅਤੇ ਇੱਕ ਸੰਗ ਮਿਲ ਕੇ ਇੱਕ
ਇੱਕ ਅੰਗ ਦੇ ਵਲ ਕੰਮ ਕਰਨ ਅਨੁਸਾਰ ਆਪਣੇ
ਆਪ ਨੂੰ ਵਧਾਈ ਜਾਂਦੀ ਹੈ ਭਈ ਉਹ ਪ੍ਰੇਮ ਵਿੱਚ
ਆਪਣੀ ਉਸਾਰੀ ਕਰੇ ॥
੧੭ ਉਪਰੰਤ ਮੈਂ ਇਹ ਆਖਦਾ ਹਾਂ ਅਤੇ ਪ੍ਰਭੁ ਵਿੱਚ
ਗਵਾਹ ਹੋ ਕੇ ਤਗੀਦ ਕਰਦਾ ਹਾਂ ਜੋ ਤੁਸੀਂ ਅਗਾਹਾਂ
ਨੂੰ ਅਜਿਹੀ ਚਾਲ ਨਾ ਚੱਲੋ ਜਿਵੇਂ ਪਰਾਈਆਂ ਕੌਮਾਂ
ਵੀ ਆਪਣੀ ਬੁੱਧ ਦੇ ਵਿਰਥਾਪੁਣੇ ਨਾਲ ਚੱਲਦੀਆਂ
੧੮ ਹਨ ॰ ਉਨ੍ਹਾਂ ਦੀ ਬੁੱਧ ਅਨ੍ਹੇਰੀ ਹੋਈ ਹੋਈ ਹੈ ਅਤੇ ਉਸ
ਅਗਿਆਨ ਦੇ ਕਾਰਨ ਜੋ ਉਨ੍ਹਾਂ ਵਿੱਚ ਹੈ ਅਤੇ ਆਪਣੇ
ਮਨ ਦੀ ਕਠੋਰਤਾ ਦੇ ਕਾਰਨ ਉਹ ਪਰਮੇਸ਼ੁਰ ਦੇ ਜੀਵਨ
੧੯ ਤੋਂ ਅੱਡ ਹੋਏ ਹੋਏ ਹਨ ॰ ਉਨ੍ਹਾਂ ਨੇ ਸੁੰਨ ਹੋ ਕੇ ਆਪਣੇ
ਆਪ ਨੂੰ ਲੁੱਚਪੁਣੇ ਦੇ ਹੱਥ ਸੌਂਪ ਦਿੱਤਾ ਭਈ ਹਰ
੨੦ ਭਾਂਤ ਦੇ ਗੰਦੇ ਮੰਦੇ ਕੰਮ ਚੌਂਪ ਨਾਲ ਕਰਨ ॰ ਪਰ
ਤੁਸਾਂ ਮਸੀਹ ਦੀ ਅਜਿਹੀ ਸਿੱਖਿਆ ਨਾ ਪਾਈ ! ॰
੨੧ ਜੇ ਤੁਸਾਂ ਕਿਤੇ ਉਹ ਦੀ ਸੁਣੀ ਅਤੇ ਜਿਵੇਂ ਸਚਿਆਈ
ਯਿਸੂ ਵਿੱਚ ਹੈ ਤਿਵੇਂ ਉਸ ਵਿੱਚ ਤੁਸੀਂ ਸਿਖਾਏ ਗਏ
੨੨ ਹੋ ॰ ਭਈ ਤੁਸਾਂ ਅਗਲੇ ਚਲਣ ਦੀ ਉਸ ਪੁਰਾਣੀ
ਇਨਸਾਨੀਅਤ ਨੂੰ ਲਾਹ ਸੁੱਟੋ ਜੋ ਧੋਖਾ ਦੇਣ ਵਾਲੀਆਂ
੨੩ ਕਾਮਨਾਂ ਦੇ ਅਨੁਸਾਰ ਵਿਗੜਦੀ ਜਾਂਦੀ ਹੈ ॰ ਅਤੇ
੨੪ ਆਪਣੇ ਮਨ ਦੇ ਸੁਭਾਉ ਵਿੱਚ ਨਵੇਂ ਬਣੋ ॰ ਅਤੇ ਨਵੀਂ
ਇਨਸਾਨੀਅਤ ਨੂੰ ਪਹਿਨ ਲਓ ਜਿਹੜੀ ਪਰਮੇਸ਼ੁਰ ਦੇ
ਅਨੁਸਾਰ ਸਚਿਆਈ ਦੇ ਧਰਮ ਅਤੇ ਪਵਿੱਤਰਤਾਈ
ਵਿੱਚ ਉਤਪਤ ਹੋਈ ॥
੨੫ ਇਸ ਲਈ ਤੁਸੀਂ ਝੂਠ ਨੂੰ ਤਿਆਗ ਕੇ ਹਰੇਕ
ਆਪਣੇ ਗੁਆਂਢੀ ਨਾਲ ਸੱਚ ਬੋਲੋ ਕਿਉਂ ਜੋ
੨੬ ਅਸੀਂ ਇੱਕ ਦੂਏ ਦੇ ਅੰਗ ਹਾਂ ॰ ਤੁਸੀਂ ਗੁੱਸੇ
ਤਾਂ ਹੋਵੋ ਪਰ ਪਾਪ ਨਾ ਕਰੋ, ਸੂਰਜ ਤੁਹਾਡੇ ਕ੍ਰੋਧ
੨੭ ਉੱਤੇ ਨਾ ਡੁੱਬ ਜਾਵੇ ! ॰ ਅਤੇ ਨਾ ਸ਼ਤਾਨ ਨੂੰ ਥਾਂ
ਦਿਓ ! ॥
੨੮ ਚੋਰੀ ਕਰਨ ਵਾਲਾ ਅਗਾਹਾਂ ਨੂੰ ਚੋਰੀ ਨਾ ਕਰੇ
ਸਗੋਂ ਆਪਣੇ ਹੱਥੀਂ ਮਿਹਨਤ ਕਰ ਕੇ ਭਲਾ ਕੰਮ ਕਰੇ
ਭਈ ਜਿਹ ਨੂੰ ਲੋੜ ਹੈ ਉਹ ਨੂੰ ਵੰਡ ਦੇਣ ਲਈ ਕੁਝ
੨੯ ਉਹ ਦੇ ਕੋਲ ਹੋਵੇ ॰ ਕੋਈ ਗੰਦੀ ਗੱਲ ਤੁਹਾਡੇ ਮੂੰਹੋਂ
ਨਾ ਨਿੱਕਲੇ ਸਗੋਂ ਜਿਵੇਂ ਲੋੜ ਪਵੇ ਉਹ ਗੱਲ ਨਿੱਕਲੇ
ਜਿਹੜੀ ਹੋਰਨਾਂ ਦੀ ਉੱਨਤੀ ਲਈ ਚੰਗੀ ਹੋਵੇ ਭਈ
੩੦ ਸੁਣਨ ਵਾਲਿਆਂ ਉੱਤੇ ਕਿਰਪਾ ਹੋਵੇ ॰ ਅਤੇ ਪਰਮੇਸ਼ੁਰ
ਦੇ ਪਵਿੱਤਰ ਆਤਮਾ ਨੂੰ ਜਿਹ ਦੇ ਨਾਲ ਨਿਸਤਾਰੇ ਦੇ
ਦਿਨ ਤੀਕ ਤੁਹਾਡੇ ਉੱਤੇ ਮੋਹਰ ਲੱਗੀ ਹੋਈ ਹੈ ਉਦਾਸ
੩੧ ਨਾ ਕਰੋ ॰ ਸਭ ਕੁੜੱਤਣ, ਕ੍ਰੋਧ, ਕੋਪ, ਰੌਲਾ, ਅਤੇ
ਦੁਰਬਚਨ ਸਾਰੀ ਬੁਰਿਆਈ ਸਣੇ ਤੁਹਾਥੋਂ ਦੂਰ
੩੨ ਹੋਵੇ ॰ ਅਤੇ ਤੁਸੀਂ ਇੱਕ ਦੂਏ ਉੱਤੇ ਕਿਰਪਾਵਾਨ
ਅਤੇ ਤਰਸਵਾਨ ਹੋਵੋ ਅਤੇ ਇੱਕ ਦੂਏ ਨੂੰ ਮਾਫ਼ ਕਰੋ
ਜਿਵੇਂ ਪਰਮੇਸ਼ੁਰ ਨੇ ਵੀ ਮਸੀਹ ਵਿੱਚ ਤੁਹਾਨੂੰ ਮਾਫ਼
ਕੀਤਾ ॥

### ਮਸੀਹੀ ਘਰਾਣੇ ਦਾ ਵਰਤਾਵਾ

੫ ਸੋ ਤੁਸੀਂ ਪਿਆਰਿਆਂ ਪੁੱਤ੍ਰਾਂ ਵਾਂਙੁ ਪਰਮੇਸ਼ੁਰ ਦੀ
੨ ਰੀਸ ਕਰੋ ॰ ਅਤੇ ਪ੍ਰੇਮ ਨਾਲ ਚੱਲੋ ਜਿਵੇਂ ਮਸੀਹ ਨੇ
ਵੀ ਤੁਹਾਡੇ ਨਾਲ ਪ੍ਰੇਮ ਕੀਤਾ ਅਤੇ ਸਾਡੇ ਲਈ ਆਪਣੇ
ਆਪ ਨੂੰ ਪਰਮੇਸ਼ੁਰ ਦੇ ਅੱਗੇ ਭੇਟ ਅਤੇ ਬਲੀ-
੩ ਦਾਨ ਕਰ ਕੇ ਧੂਪ ਦੀ ਸੁਗੰਧ ਲਈ ਦੇ ਦਿੱਤਾ ॰ ਪਰ

ਹਰਾਮਕਾਰੀ ਅਤੇ ਹਰ ਭਾਂਤ ਦੇ ਗੰਦ ਮੰਦ ਅਥਵਾ
ਲੋਭ ਦਾ ਤੁਹਾਡੇ ਵਿੱਚ ਨਾਉਂ ਵੀ ਨਾ ਹੋਵੇ ਜਿਵੇਂ ਸੰਤਾਂ
੪ ਨੂੰ ਜੋਗ ਹੈ ੦ ਅਤੇ ਨਾ ਬੇਸ਼ਰਮੀ, ਨਾ ਮੂੜ੍ਹ ਬਚਨ
ਅਥਵਾ ਠੱਠੇ ਬਾਜ਼ੀ ਜੋ ਅਜੋਗ ਹਨ ਪਰ ਧੰਨਵਾਦ
੫ ਹੋਇਆ ਕਰੇ ੦ ਕਿਉਂ ਜੋ ਤੁਸੀਂ ਇਸ ਗੱਲ ਨੂੰ ਪੱਕ
ਜਾਣਦੇ ਹੋ ਭਈ ਕਿਸੇ ਹਰਾਮਕਾਰ ਯਾ ਭ੍ਰਿਸ਼ਟ ਯਾ
ਲੋਭੀ ਮਨੁੱਖ ਨੂੰ ਜੋ ਮੂਰਤੀ ਪੂਜਕ ਹੈ ਮਸੀਹ ਅਤੇ
੬ ਪਰਮੇਸ਼ੁਰ ਦੇ ਰਾਜ ਵਿੱਚ ਅਧਕਾਰ ਨਹੀਂ ੦ ਕੋਈ
ਤੁਹਾਨੂੰ ਫੋਕੀਆਂ ਗੱਲਾਂ ਨਾਲ ਧੋਖਾ ਨਾ ਦੇਵੇ ਕਿਉਂ ਜੋ
ਇਨ੍ਹਾਂ ਗੱਲਾਂ ਦੇ ਕਾਰਨ ਪਰਮੇਸ਼ੁਰ ਦਾ ਕੋਪ ਅਣ-
੭ ਆਗਿਆਕਾਰੀ ਦੇ ਪੁੱਤ੍ਰਾਂ ਉੱਤੇ ਪੈਂਦਾ ਹੈ ੦ ਸੋ ਤੁਸੀਂ
੮ ਓਹਨਾਂ ਦੇ ਸਾਂਝੀ ਨਾ ਹੋਵੋ ੦ ਕਿਉਂ ਜੋ ਤੁਸੀਂ ਅੱਗੇ
ਅਨ੍ਹੇਰਾ ਸਾਓ ਪਰ ਹੁਣ ਪ੍ਰਭੁ ਵਿੱਚ ਹੋ ਕੇ ਚਾਨਣ ਹੋ,
੯ ਤੁਸੀਂ ਚਾਨਣ ਦੇ ਪੁੱਤ੍ਰਾਂ ਵਾਂਙੁ ਚੱਲੋ ੦ ਚਾਨਣ ਦਾ
ਫਲ ਹਰ ਭਾਂਤ ਦੀ ਭਲਿਆਈ ਅਤੇ ਧਰਮ ਅਤੇ
੧੦ ਸਚਿਆਈ ਵਿੱਚ ਹੈ ੦ ਅਤੇ ਪਰਤਾ ਕੇ ਵੇਖੋ ਜੋ
੧੧ ਪਰਮੇਸ਼ੁਰ ਨੂੰ ਕੀ ਭਾਉਂਦਾ ਹੈ ੦ ਅਤੇ ਅਨ੍ਹੇਰੇ ਦੇ
ਅਫ਼ਲ ਕਾਰਜਾਂ ਵਿੱਚ ਸਾਂਝੀ ਨਾ ਹੋਵੋ ਪਰ ਉਨ੍ਹਾਂ ਨੂੰ
੧੨ ਨੰਗਿਆਂ ਕਰੋ ੦ ਕਿਉਂਕਿ ਜਿਹੜੇ ਕੰਮ ਗੁਪਤ ਵਿੱਚ
ਓਹਨਾਂ ਤੋਂ ਹੁੰਦੇ ਹਨ ਉਨ੍ਹਾਂ ਦੀ ਗੱਲ ਕੀਤਿਆਂ ਵੀ
੧੩ ਸ਼ਰਮ ਆਉਂਦੀ ਹੈ ੦ ਪਰ ਸਾਰੀਆਂ ਗੱਲਾਂ ਜਾਂ ਉਨ੍ਹਾਂ
ਨੂੰ ਨੰਗਿਆਂ ਕਰ ਸੁੱਟੀਦਾ ਹੈ ਤਾਂ ਚਾਨਣ ਤੋਂ ਪਰਗਟ ਹੋ
ਜਾਂਦੀਆਂ ਹਨ ਕਿਉਂ ਜੋ ਹਰੇਕ ਗੱਲ ਜੋ ਪਰਗਟ ਹੁੰਦੀ
੧੪ ਹੈ ਸੋ ਚਾਨਣ ਹੈ ੦ ਇਸ ਲਈ ਉਹ ਆਖਿਆ
ਜਾਂਦਾ ਹੈ—

ਹੇ ਸੌਣ ਵਾਲਿਆ, ਜਾਗ,
ਅਤੇ ਮੁਰਦਿਆਂ ਵਿੱਚੋਂ ਜੀ ਉੱਠ !
ਤਾਂ ਮਸੀਹ ਤੇਰੇ ਉੱਤੇ ਚਮਕੇਗਾ ॥

੧੫ ਸੋ ਚੌਕਸੀ ਨਾਲ ਵੇਖੋ ਭਈ ਤੁਸੀਂ ਕਿੱਕੁਰ ਚੱਲਦੇ
ਹੋ, ਨਿਰਬੁੱਧਾਂ ਵਾਂਙੁ ਨਹੀਂ ਸਗੋਂ ਬੁੱਧਵਾਨਾਂ ਵਾਂਙੁ ੦
੧੬ ਆਪਣੇ ਲਈ ਸਮੇਂ ਨੂੰ ਲਾਭਦਾਇਕ ਕਰੋ ਇਸ ਲਈ
੧੭ ਜੋ ਦਿਨ ਬੁਰੇ ਹਨ ੦ ਇਸ ਕਾਰਨ ਤੁਸੀਂ ਮੂਰਖ ਨਾ
ਹੋਵੋ ਸਗੋਂ ਸਮਝੋ ਭਈ ਪ੍ਰਭੁ ਦੀ ਕੀ ਇੱਛਿਆ ਹੈ ੦
੧੮ ਅਤੇ ਮੈ ਨਾਲ ਮਸਤ ਨਾ ਹੋਵੋ ਜਿਹ ਦੇ ਵਿੱਚ ਲੁੱਚਪੁਣਾ
੧੯ ਹੁੰਦਾ ਹੈ ਸਗੋਂ ਆਤਮਾ ਨਾਲ ਭਰਪੂਰ ਹੋ ਜਾਓ ੦ ਅਤੇ
ਜ਼ਬੂਰ ਅਤੇ ਭਜਨ ਅਤੇ ਆਤਮਕ ਗੀਤ ਗਾ ਕੇ ਇੱਕ
ਦੂਏ ਨਾਲ ਗੱਲਾਂ ਕਰੋ ਅਤੇ ਮਨ ਲਾ ਕੇ ਪ੍ਰਭੁ ਲਈ
੨੦ ਗਾਉਂਦੇ ਵਜਾਉਂਦੇ ਰਿਹਾ ਕਰੋ ੦ ਅਤੇ ਸਭਨਾਂ ਗੱਲਾਂ
ਦੇ ਲਈ ਸਾਡੇ ਪ੍ਰਭੁ ਯਿਸੂ ਮਸੀਹ ਦੇ ਨਾਮ ਉੱਤੇ
ਪਰਮੇਸ਼ੁਰ ਅਰਥਾਤ ਪਿਤਾ ਦਾ ਸਦਾ ਧੰਨਵਾਦ ਕਰੋ ੦
੨੧ ਅਤੇ ਮਸੀਹ ਦੇ ਭੌ ਵਿੱਚ ਇੱਕ ਦੂਏ ਦੇ ਅਧੀਨ
ਰਹੋ ॥

੨੨ ਹੇ ਪਤਨੀਓ, ਤੁਸੀਂ ਆਪਣਿਆਂ ਪਤੀਆਂ ਦੇ
੨੩ ਅਧੀਨ ਹੋਵੋ ਜਿਵੇਂ ਪ੍ਰਭੁ ਦੇ ੦ ਕਿਉਂ ਜੋ ਪਤੀ ਪਤਨੀ
ਦਾ ਸਿਰ ਹੈ ਜਿਵੇਂ ਮਸੀਹ ਭੀ ਕਲੀਸਿਯਾ ਦਾ ਸਿਰ
ਹੈ। ਉਹ ਤਾਂ ਆਪ ਦੇਹੀ ਦਾ ਬਚਾਉਣ ਵਾਲਾ ਹੈ ੦
੨੪ ਪਰ ਤਾਂ ਵੀ ਜਿਸ ਪਰਕਾਰ ਕਲੀਸਿਯਾ ਮਸੀਹ ਦੇ
ਅਧੀਨ ਹੈ ਇਸੇ ਪਰਕਾਰ ਪਤਨੀਆਂ ਭੀ ਹਰ ਗੱਲ
੨੫ ਵਿੱਚ ਆਪਣਿਆਂ ਪਤੀਆਂ ਦੇ ਅਧੀਨ ਹੋਣ ੦ ਹੇ
ਪਤੀਓ, ਆਪਣੀਆਂ ਪਤਨੀਆਂ ਨਾਲ ਪ੍ਰੇਮ ਰੱਖੋ ਜਿਵੇਂ
ਮਸੀਹ ਨੇ ਵੀ ਕਲੀਸਿਯਾ ਨਾਲ ਪ੍ਰੇਮ ਕੀਤਾ ਅਤੇ
੨੬ ਆਪਣੇ ਆਪ ਨੂੰ ਉਸ ਦੇ ਲਈ ਦੇ ਦਿੱਤਾ ੦ ਭਈ
ਉਸ ਨੂੰ ਜਲ ਦੇ ਅਸ਼ਨਾਨ ਤੋਂ ਬਾਣੀ ਨਾਲ ਸ਼ੁੱਧ ਕਰ ਕੇ
੨੭ ਪਵਿੱਤਰ ਕਰੇ ੦ ਅਤੇ ਉਹ ਉਸ ਨੂੰ ਆਪਣੇ ਲਈ ਇਹੋ
ਜਿਹੀ ਪਰਤਾਪਵਾਨ ਕਲੀਸਿਯਾ ਤਿਆਰ ਕਰੇ ਜਿਹ ਦੇ
ਵਿੱਚ ਕਲੰਕ ਯਾ ਬੱਜ ਯਾ ਕੋਈ ਹੋਰ ਅਜਿਹਾ
ਔਗੁਣ ਨਾ ਹੋਵੇ ਸਗੋਂ ਉਹ ਪਵਿੱਤਰ ਅਤੇ ਨਿਰਮਲ
੨੮ ਹੋਵੇ ੦ ਇਸੇ ਤਰਾਂ ਪਤੀਆਂ ਨੂੰ ਭੀ ਚਾਹੀਦਾ ਹੈ ਜੋ
ਆਪਣੀਆਂ ਪਤਨੀਆਂ ਨਾਲ ਅਜਿਹਾ ਪ੍ਰੇਮ ਕਰਨ
ਜਿਵੇਂ ਆਪਣੇ ਸਰੀਰਾਂ ਨਾਲ ਕਰਦੇ ਹਨ। ਜਿਹੜਾ
ਆਪਣੀ ਪਤਨੀ ਨਾਲ ਪ੍ਰੇਮ ਕਰਦਾ ਹੈ ਉਹ ਆਪਣੇ
੨੯ ਹੀ ਨਾਲ ਪ੍ਰੇਮ ਕਰਦਾ ਹੈ ੦ ਕਿਉਂ ਜੋ ਕਿਸੇ ਨੇ ਆਪਣੇ
ਸਰੀਰ ਨਾਲ ਕਦੇ ਵੈਰ ਨਹੀਂ ਕੀਤਾ ਸਗੋਂ ਉਹ ਉਸ
ਨੂੰ ਪਾਲਦਾ ਪਲੋਸਦਾ ਹੈ ਜਿਵੇਂ ਮਸੀਹ ਵੀ ਕਲੀਸਿਯਾ
੩੦ ਨੂੰ ੦ ਕਿਉਂ ਜੋ ਅਸੀਂ ਉਹ ਦੀ ਦੇਹੀ ਦੇ ਅੰਗ
੩੧ ਹਾਂ ੦ ਇਸ ਕਰਕੇ ਮਨੁੱਖ ਆਪਣੇ ਮਾਪੇ ਛੱਡ ਕੇ
ਆਪਣੀ ਪਤਨੀ ਨਾਲ ਮਿਲਿਆ ਰਹੇਗਾ ਅਤੇ ਓਹ
੩੨ ਦੋਵੇਂ ਇੱਕ ਸਰੀਰ ਹੋਣਗੇ ੦ ਇਹ ਭੇਤ ਤਾਂ ਵੱਡਾ ਹੈ
ਪਰ ਮੈਂ ਮਸੀਹ ਅਤੇ ਕਲੀਸਿਯਾ ਦੇ ਵਿਖੇ ਬੋਲਦਾ
੩੩ ਹਾਂ ੦ ਪਰ ਤੁਸਾਂ ਵਿੱਚੋਂ ਭੀ ਹਰੇਕ ਆਪੋ ਆਪਣੀ
ਪਤਨੀ ਨਾਲ ਆਪਣੇ ਹੀ ਜਿਹਾ ਪ੍ਰੇਮ ਕਰੇ ਅਰ ਪਤਨੀ
ਆਪਣੇ ਪਤੀ ਦਾ ਮਾਨ ਕਰੇ ॥

## ਪਰਮੇਸ਼ੁਰ ਦੇ ਪੂਰੇ ਸ਼ਸਤ੍ਰ ਬਸਤ੍ਰ ਧਾਰੋ

੬ ਹੇ ਬਾਲਕੋ, ਤੁਸੀਂ ਪ੍ਰਭੁ ਵਿੱਚ ਆਪਣੇ ਮਾਪਿਆਂ
ਦੇ ਆਗਿਆਕਾਰ ਰਹੋ ਕਿਉਂ ਜੋ ਇਹ ਧਰਮ ਦੀ
੨ ਗੱਲ ਹੈ ○ ਤੂੰ ਆਪਣੇ ਮਾਂ ਪਿਉ ਦਾ ਆਦਰ ਕਰ
ਭਈ ਤੇਰਾ ਭਲਾ ਹੋਵੇ ਅਰ ਧਰਤੀ ਉੱਤੇ ਤੇਰੀ ਉਮਰ
੩ ਲੰਮੀ ਹੋਵੇ ○ ਇਹ ਵਾਇਦੇ ਨਾਲ ਪਹਿਲਾ ਹੁਕਮ
੪ ਹੈ ○ ਅਤੇ ਹੇ ਪਿਤਾਓ, ਤੁਸੀਂ ਆਪਣਿਆਂ ਬਾਲਕਾਂ
ਦਾ ਕ੍ਰੋਧ ਨਾ ਭੜਕਾਓ ਸਗੋਂ ਪ੍ਰਭੁ ਦੀ ਸਿੱਖਿਆ ਅਰ
ਮੱਤ ਦੇ ਕੇ ਓਹਨਾਂ ਦੀ ਪਾਲਨਾ ਕਰੋ ॥
੫ ਹੇ ਨੌਕਰੋ,* ਤੁਸੀਂ ਉਨ੍ਹਾਂ ਦੀ ਜਿਹੜੇ ਸਰੀਰ ਦੇ
ਸਰਬੰਧ ਕਰਕੇ ਤੁਹਾਡੇ ਮਾਲਕ ਹਨ ਆਪਣੇ ਮਨ ਦੀ
ਸਫ਼ਾਈ ਨਾਲ ਡਰਦੇ ਅਤੇ ਕੰਬਦੇ ਹੋਏ ਆਗਿਆਕਾਰੀ
੬ ਕਰੋ ਜਿਵੇਂ ਮਸੀਹ ਦੀ ○ ਅਤੇ ਮਨੁੱਖਾਂ ਦੇ ਰਿਝਾਉਣ
ਵਾਲਿਆਂ ਵਾਂਙੁ ਵਿਖਾਵੇ ਦੀ ਨੌਕਰੀ ਨਾ ਸਗੋਂ ਮਸੀਹ
ਦਿਆਂ ਦਾਸਾਂ ਵਾਂਙੁ ਜੀ ਲਾ ਕੇ ਪਰਮੇਸ਼ੁਰ ਦੀ ਇੱਛਿਆ
੭ ਪੂਰੀ ਕਰੋ ○ ਅਤੇ ਮਨ ਲਾ ਕੇ ਟਹਿਲ ਕਰੋ ਜਿਵੇਂ ਪ੍ਰਭੁ
੮ ਦੀ ਅਤੇ ਨਾ ਮਨੁੱਖਾਂ ਦੀ ○ ਕਿਉਂ ਜੋ ਤੁਸੀਂ ਜਾਣਦੇ
ਹੋ ਭਈ ਹਰ ਕੋਈ ਜੋ ਕੁਝ ਭਲਾ ਕੰਮ ਕਰੇ ਭਾਵੇਂ
ਦਾਸ ਹੋਵੇ ਭਾਵੇਂ ਅਜ਼ਾਦ ਸੋ ਪ੍ਰਭੁ ਕੋਲੋਂ ਉਹ ਦਾ ਫਲ
੯ ਪਾਵੇਗਾ ○ ਅਤੇ ਹੇ ਮਾਲਕੋ, ਤੁਸੀਂ ਧਮਕੀਆਂ ਛੱਡ
ਕੇ ਓਹਨਾਂ ਨਾਲ ਉਹੋ ਜਿਹਾ ਵਰਤਾਰਾ ਕਰੋ ਕਿਉਂ ਜੋ
ਤੁਸੀਂ ਜਾਣਦੇ ਹੋ ਜੋ ਸੁਰਗ ਵਿੱਚ ਓਹਨਾਂ ਦਾ ਅਤੇ
ਤੁਹਾਡਾ ਦੋਹਾਂ ਦਾ ਮਾਲਕ ਹੈ ਅਤੇ ਉਹ ਦੀ ਦਰਗਾਹੇ
ਕਿਸੇ ਦਾ ਪੱਖ ਪਾਤ ਨਹੀਂ ਹੁੰਦਾ ॥
੧੦ ਮੁਕਦੀ ਗੱਲ, ਪ੍ਰਭੁ ਵਿੱਚ ਅਤੇ ਉਹ ਦੀ ਸ਼ਕਤੀ
੧੧ ਦੇ ਪਰਾਕਰਮ ਵਿੱਚ ਤਕੜੇ ਹੋਵੋ ! ○ ਪਰਮੇਸ਼ੁਰ ਦੇ
ਸਾਰੇ ਸ਼ਸਤ੍ਰ ਬਸਤ੍ਰ ਧਾਰੋ ਤਾਂ ਜੋ ਤੁਸੀਂ ਸ਼ਤਾਨ ਦੇ ਛਲ
੧੨ ਛਿੱਦ੍ਰਾਂ ਦੇ ਸਾਹਮਣੇ ਖਲੋ ਸੱਕੋ ○ ਕਿਉਂ ਜੋ ਸਾਡੀ
ਲੜਾਈ ਲਹੂ ਅਤੇ ਮਾਸ ਨਾਲ ਨਹੀਂ ਸਗੋਂ ਹਕੂਮਤਾਂ,
ਇਖ਼ਤਿਆਰਾਂ, ਅਤੇ ਇਸ ਅੰਧਘੋਰ ਦੇ ਮਹਾਰਾਜਿਆਂ
ਅਤੇ ਦੁਸ਼ਟ ਆਤਮਿਆਂ ਨਾਲ ਹੁੰਦੀ ਹੈ ਜੋ ਸੁਰਗੀ
੧੩ ਥਾਵਾਂ ਵਿੱਚ ਹਨ ○ ਇਸ ਕਾਰਨ ਤੁਸੀਂ ਪਰਮੇਸ਼ੁਰ ਦੇ
ਸਾਰੇ ਸ਼ਸਤ੍ਰ ਬਸਤ੍ਰ ਲੈ ਲਵੋ ਭਈ ਤੁਸੀਂ ਬੁਰੇ ਦਿਨ
ਵਿੱਚ ਸਾਹਮਣਾ ਕਰ ਸੱਕੋ ਅਤੇ ਸੱਭੋ ਕੁਝ ਮੁਕਾ ਕੇ
੧੪ ਖਲੋ ਸੱਕੋ ○ ਸੋ ਤੁਸੀਂ ਆਪਣੀ ਕਮਰ ਸਚਿਆਈ
੧੫ ਨਾਲ ਕੱਸ ਕੇ ਅਤੇ ਧਰਮ ਦੀ ਸੰਜੋ ਪਹਿਨ ਕੇ ○ ਅਤੇ
ਮਿਲਾਪ ਦੀ ਖੁਸ਼ ਖਬਰੀ ਦੀ ਤਿਆਰੀ ਦੀ ਜੁੱਤੀ
੧੬ ਆਪਣੇ ਪੈਰੀਂ ਪਾ ਕੇ ਖਲੋ ਜਾਓ ! ○ ਓਹਨਾਂ ਸਭਨਾਂ
ਸਣੇ ਨਿਹਚਾ ਦੀ ਢਾਲ ਲਾਓ ਜਿਹ ਦੇ ਨਾਲ ਤੁਸੀਂ
ਉਸ ਦੁਸ਼ਟ ਦੇ ਸਾਰੇ ਅਗਣ ਬਾਣਾਂ ਨੂੰ ਬੁਝਾ
੧੭ ਸੱਕੋਗੇ ○ ਅਤੇ ਮੁਕਤੀ ਦਾ ਟੋਪ ਅਤੇ ਆਤਮਾ ਦੀ
ਤਲਵਾਰ ਜੋ ਪਰਮੇਸ਼ੁਰ ਦੀ ਬਾਣੀ ਹੈ ਲੈ ਲਵੋ ○
੧੮ ਅਤੇ ਸਾਰੀ ਪ੍ਰਾਰਥਨਾ ਅਤੇ ਬੇਨਤੀ ਨਾਲ ਹਰ ਸਮੇਂ
ਆਤਮਾ ਵਿੱਚ ਪ੍ਰਾਰਥਨਾ ਕਰਦੇ ਰਹੋ ਅਤੇ ਇਹ ਦੇ
ਨਮਿੱਤ ਸਾਰਿਆਂ ਸੰਤਾਂ ਲਈ ਬਹੁਤ ਤਕੜਾਈ ਅਤੇ
੧੯ ਬੇਨਤੀ ਨਾਲ ਜਾਗਦੇ ਰਹੋ ○ ਅਤੇ ਮੇਰੇ ਲਈ ਵੀ
ਭਈ ਜਦ ਆਪਣਾ ਮੂੰਹ ਖੋਲ੍ਹਾਂ ਤਾਂ ਅਜੇਹਾ ਬੋਲਣਾ
ਮੈਨੂੰ ਦਿੱਤਾ ਜਾਵੇ ਕਿ ਮੈਂ ਦਿਲੇਰੀ ਨਾਲ ਖੁਸ਼ ਖਬਰੀ
ਦਾ ਭੇਤ ਖੋਲ੍ਹ ਦਿਆਂ ਜਿਹ ਦੇ ਲਈ ਮੈਂ ਸੰਗਲਾਂ
੨੦ ਨਾਲ ਜਕੜਿਆ ਹੋਇਆ ਏਲਚੀ ਹਾਂ ○ ਅਤੇ ਮੈਂ
ਉਸ ਵਿੱਚ ਅਜਿਹਾ ਦਿਲੇਰੀ ਨਾਲ ਬੋਲਾਂ ਜਿਵੇਂ ਮੈਨੂੰ
ਬੋਲਣਾ ਚਾਹੀਦਾ ਹੈ ॥
੨੧ ਪਰ ਇਸ ਲਈ ਜੋ ਤੁਸੀਂ ਵੀ ਮੇਰੀ ਬੀਤੀ ਨੂੰ ਜਾਣੋ
ਭਈ ਮੇਰਾ ਕੀ ਹਾਲ ਚਾਲ ਹੈ ਤੁਖਿਕੁਸ ਜਿਹੜਾ
ਪਿਆਰਾ ਭਰਾ ਅਤੇ ਪ੍ਰਭੁ ਵਿੱਚ ਹੋ ਕੇ ਮਾਤਬਰ ਸੇਵਕ
੨੨ ਹੈ ਤੁਹਾਨੂੰ ਸੱਭੋ ਗੱਲਾਂ ਦੱਸੇਗਾ ○ ਜਿਹ ਨੂੰ ਮੈਂ ਤੁਹਾਡੇ
ਕੋਲ ਇਸੇ ਕਰਕੇ ਘੱਲਿਆ ਜੋ ਤੁਸੀਂ ਸਾਡੀਆਂ ਬੀਤੀਆਂ
ਨੂੰ ਜਾਣੋ ਅਤੇ ਉਹ ਤੁਹਾਡਿਆਂ ਮਨਾਂ ਨੂੰ ਦਿਲਾਸਾ
ਦੇਵੇ ॥
੨੩ ਭਰਾਵਾਂ ਨੂੰ ਸ਼ਾਂਤੀ ਅਤੇ ਪ੍ਰੇਮ ਨਿਹਚਾ ਸਣੇ ਪਿਤਾ
ਪਰਮੇਸ਼ੁਰ ਅਤੇ ਪ੍ਰਭੁ ਯਿਸੂ ਮਸੀਹ ਦੀ ਵੱਲੋਂ ਹੋਵੇ ○
੨੪ ਕਿਰਪਾ ਓਹਨਾਂ ਸਭਨਾਂ ਉੱਤੇ ਹੋਵੇ ਜਿਹੜੇ ਸਾਡੇ ਪ੍ਰਭੁ
ਯਿਸੂ ਮਸੀਹ ਨਾਲ ਅਬਨਾਸ਼ੀ ਪ੍ਰੀਤ ਰੱਖਦੇ ਹਨ ॥
ਆਮੀਨ ॥

* ਅਥਵਾ ਗੁਲਾਮੋ ।

# ਪੌਲੁਸ ਰਸੂਲ ਦੀ ਪੱਤ੍ਰੀ
# ਫ਼ਿਲਿੱਪੀਆਂ ਨੂੰ

### ਜੀਵਨ ਮਸੀਹ, ਮਰਨਾ ਲਾਭ

੧ ਲਿਖਤੁਮ ਪੌਲੁਸ ਅਰ ਤਿਮੋਥਿਉਸ ਮਸੀਹ ਯਿਸੂ
ਦੇ ਦਾਸ, ਅੱਗੇ ਜੋਗ ਫ਼ਿਲਿੱਪੈ ਵਿੱਚ ਦੇ ਜਿੰਨੇ ਮਸੀਹ
ਯਿਸੂ ਵਿੱਚ ਸੰਤ ਹਨ ਉਨ੍ਹਾਂ ਸਭਨਾਂ ਨੂੰ ਕਲੀਸਿਯਾ
੨ ਦਿਆਂ ਨਿਗਾਹਬਾਨਾਂ * ਅਤੇ ਸੇਵਕਾਂ * ਸਣੇ ੦ ਸਾਡੇ
ਪਿਤਾ ਪਰਮੇਸ਼ੁਰ ਅਤੇ ਪ੍ਰਭੁ ਯਿਸੂ ਮਸੀਹ ਦੀ ਵੱਲੋਂ
ਤੁਹਾਨੂੰ ਕਿਰਪਾ ਅਤੇ ਸ਼ਾਂਤੀ ਹੁੰਦੀ ਰਹੇ ॥
੩ ਮੈਂ ਜਦ ਕਦੇ ਤੁਹਾਨੂੰ ਚੇਤੇ ਕਰਦਾ ਹਾਂ ਤਾਂ ਆਪਣੇ
੪ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ ੦ ਅਤੇ ਮੈਂ
ਆਪਣੀ ਹਰੇਕ ਬੇਨਤੀ ਵਿੱਚ ਸਦਾ ਤੁਸਾਂ ਸਭਨਾਂ ਲਈ
੫ ਅਨੰਦ ਨਾਲ ਬੇਨਤੀ ਕਰਦਾ ਹਾਂ ੦ ਇਸ ਲਈ ਜੋ
ਤੁਸੀਂ ਪਹਿਲੇ ਦਿਨੋਂ ਹੁਣ ਤੀਕੁਰ ਖੁਸ਼ ਖਬਰੀ ਦੇ
੬ ਫੈਲਾਉਣ ਵਿੱਚ ਸਾਂਝੀ ਰਹੇ ੦ ਅਤੇ ਇਸ ਗੱਲ ਦੀ
ਮੈਨੂੰ ਪਰਤੀਤ ਹੈ ਭਈ ਜਿਹ ਨੇ ਤੁਹਾਡੇ ਵਿੱਚ ਸ਼ੁਭ ਕੰਮ
ਦਾ ਮੁੱਢ ਧਰਿਆ ਸੋ ਯਿਸੂ ਮਸੀਹ ਦੇ ਦਿਨ ਤੋੜੀ ਉਹ
੭ ਨੂੰ ਪੂਰਿਆਂ ਕਰੇਗਾ ੦ ਇਉਂ ਤੁਸਾਂ ਸਭਨਾਂ ਦੇ ਲਈ
ਮੈਨੂੰ ਇਹੋ ਮੰਨਣਾ ਉਚਿਤ ਹੈ ਕਿਉਂ ਜੋ ਤੁਸੀਂ ਮੇਰੇ
ਦਿਲ ਵਿੱਚ ਹੋ ਇਸ ਲਈ ਜੋ ਮੇਰੇ ਬੰਧਨਾਂ ਵਿੱਚ, ਨਾਲੇ
ਖੁਸ਼ ਖਬਰੀ ਦੇ ਨਮਿੱਤ ਉੱਤਰ ਅਤੇ ਪਰਮਾਣ ਦੇਣ
ਵਿੱਚ ਤੁਸੀਂ ਸੱਭੇ ਮੇਰੇ ਨਾਲ ਕਿਰਪਾ ਦੇ ਸਾਂਝੀ ਹੋ ੦
੮ ਪਰਮੇਸ਼ੁਰ ਤਾਂ ਮੇਰਾ ਗਵਾਹ ਹੈ ਜੋ ਮੈਂ ਮਸੀਹ ਯਿਸੂ
ਜਿਹਾ ਹਿਤ ਕਰਕੇ ਤੁਸਾਂ ਸਭਨਾਂ ਨੂੰ ਕਿੰਨਾ ਹੀ ਲੋਚਦਾ
੯ ਹਾਂ ੦ ਅਤੇ ਮੈਂ ਇਹ ਪ੍ਰਾਰਥਨਾ ਕਰਦਾ ਹਾਂ ਭਈ
ਤੁਹਾਡਾ ਪ੍ਰੇਮ ਸਮਝ ਅਤੇ ਸਭ ਪਰਕਾਰ ਦੇ ਬਿਬੇਕ
੧੦ ਨਾਲ ਹੋਰ ਤੋਂ ਹੋਰ ਵਧਦਾ ਚੱਲਿਆ ਜਾਵੇ ੦ ਭਈ
ਤੁਸੀਂ ਚੰਗ ਚੰਗੇਰੀਆਂ ਗੱਲਾਂ ਨੂੰ ਪਸੰਦ ਕਰੋ ਤਾਂ ਜੋ
ਮਸੀਹ ਦੇ ਦਿਨ ਤੋੜੀ ਨਿਸ਼ਕਪਟ ਅਤੇ ਬੇਦੋਸ਼ ਰਹੋ ੦
੧੧ ਅਤੇ ਧਰਮ ਦੇ ਫਲ ਨਾਲ ਜੋ ਯਿਸੂ ਮਸੀਹ ਦੇ ਵਸੀਲੇ
ਕਰਕੇ ਹੁੰਦਾ ਹੈ ਭਰੇ ਹੋਏ ਰਹੋ ਭਈ ਪਰਮੇਸ਼ੁਰ ਦੀ
ਵਡਿਆਈ ਅਤੇ ਉਸਤਤ ਹੋਵੇ ॥
੧੨ ਹੇ ਭਰਾਵੋ, ਮੈਂ ਚਾਹੁੰਦਾ ਹਾਂ ਜੋ ਤੁਸੀਂ ਇਹ ਜਾਣੋ
ਭਈ ਮੇਰੇ ਉੱਤੇ ਜੋ ਬੀਤਿਆ ਸੋ ਇੰਜੀਲ ਦੇ ਫੈਲਰ
੧੩ ਜਾਣ ਦਾ ਹੀ ਕਾਰਨ ਹੋਇਆ ੦ ਐਥੋਂ ਤੋੜੀ ਜੋ
ਪਾਤਸ਼ਾਹ ਦੀ ਸਾਰੀ ਪਲਟਣ ਅਤੇ ਹੋਰ ਸਭਨਾਂ ਉੱਤੇ
ਉਜਾਗਰ ਹੋਇਆ ਭਈ ਮੇਰੇ ਬੰਧਨ ਮਸੀਹ ਦੇ ਨਮਿੱਤ
੧੪ ਹਨ ੦ ਅਰ ਬਹੁਤੇ ਜੋ ਪ੍ਰਭੁ ਵਿੱਚ ਭਾਈ ਹਨ ਮੇਰੇ
ਬੰਧਨਾਂ ਦੇ ਕਾਰਨ ਤਕੜੇ ਹੋ ਕੇ ਨਿਧੜਕ ਬਚਨ
ਸੁਣਾਉਣ ਲਈ ਹੋਰ ਵੀ ਦਿਲੇਰ ਹੋ ਗਏ ਹਨ ॥
੧੫ ਕਈ ਤਾਂ ਖਾਰ ਅਤੇ ਝਗੜੇ ਨਾਲ ਅਰ ਕਈ ਭਲੀ
ਮਨਸ਼ਾ ਨਾਲ ਭੀ ਮਸੀਹ ਦਾ ਪਰਚਾਰ ਕਰਦੇ ਹਨ ੦
੧੬ ਏਹ ਤਾਂ ਪ੍ਰੇਮ ਨਾਲ ਕਰਦੇ ਹਨ ਇਹ ਜਾਣ ਕੇ ਭਈ
ਮੈਂ ਇੰਜੀਲ ਲਈ ਉੱਤਰ ਦੇਣ ਨੂੰ ਥਾਪਿਆ ਹੋਇਆ
੧੭ ਹਾਂ ੦ ਪਰ ਓਹ ਨਿਸ਼ਕਪਟਤਾ ਨਾਲ ਤਾਂ ਨਹੀਂ ਸਗੋਂ
ਧੜੇ ਬਾਜ਼ੀ ਨਾਲ ਮਸੀਹ ਦਾ ਪਰਚਾਰ ਕਰਦੇ ਹਨ,
ਇਹ ਸਮਝ ਕੇ ਭਈ ਮੇਰਿਆਂ ਬੰਧਨਾਂ ਵਿੱਚ ਮੈਨੂੰ ਹੋਰ
੧੮ ਵੀ ਕਲੇਸ਼ ਪੁਚਾਉਣ ੦ ਤਾਂ ਕੀ ਹੋਇਆ ? ਭਾਵੇਂ
ਬਹਾਨੇ ਭਾਵੇਂ ਸਚਿਆਈ ਨਾਲ ਹਰ ਤਰਾਂ ਮਸੀਹ ਦਾ
ਪਰਚਾਰ ਹੁੰਦਾ ਹੈ ਅਤੇ ਮੈਂ ਇਸ ਗੱਲੇ ਅਨੰਦ ਹਾਂ
੧੯ ਅਤੇ ਰਹਾਂਗਾ ਭੀ ੦ ਕਿਉਂ ਜੋ ਮੈਂ ਜਾਣਦਾ ਹਾਂ ਭਈ
ਤੁਹਾਡੀ ਬੇਨਤੀ ਤੋਂ ਅਤੇ ਯਿਸੂ ਮਸੀਹ ਦੇ ਆਤਮਾ ਦੀ
ਸਹਾਇਤਾ ਤੋਂ ਏਹ ਮੇਰੀ ਮੁਕਤੀ ਦੇ ਲਈ ਨਿੱਕਲੇਗਾ ੦
੨੦ ਮੇਰੀ ਵੱਡੀ ਤਾਂਘ ਅਤੇ ਆਸ ਦੇ ਅਨੁਸਾਰ ਕਿ ਮੈਂ
ਕਿਸੇ ਗੱਲ ਵਿੱਚ ਲੱਜਿਆਵਾਨ ਨਹੀਂ ਹੋਵਾਂਗਾ ਸਗੋਂ
ਪੂਰੀ ਦਿਲੇਰੀ ਨਾਲ ਜਿਵੇਂ ਸਦਾ ਤਿਵੇਂ ਹੁਣ ਭੀ ਮੇਰੀ
ਦੇਹੀ ਵਿੱਚ ਭਾਵੇਂ ਜੀਉਣ ਤੋਂ ਭਾਵੇਂ ਮਰਨ ਤੋਂ ਮਸੀਹ
੨੧ ਦੀ ਵਡਿਆਈ ਹੋਵੇਗੀ ੦ ਕਿਉਂ ਕਿ ਜੀਉਣਾ ਮੇਰੇ ਲਈ
੨੨ ਮਸੀਹ ਹੈ ਅਤੇ ਮਰਨਾ ਲਾਭ ਹੈ ੦ ਪਰ ਜੇ ਸਰੀਰ
ਵਿੱਚ ਜੀਉਂਦਾ ਰਹਿਣਾ, ਜੇ ਇਸ ਤੋਂ ਮੈਨੂੰ ਮਿਹਨਤ

* ਯੂਨਾਨੀ ਵਿੱਚ—"ਬਿਸ਼ਪ ਅਤੇ ਡੀਕਨ" ।

ਦਾ ਫਲ ਪਰਾਪਤ ਹੋਵੇ ਤਾਂ ਮੈਂ ਨਹੀਂ ਜਾਣਦਾ ਜੋ ਮੈਂ
੨੩ ਕਿਹ ਨੂੰ ਚੁਣਾਂ ○ ਪਰ ਮੈਂ ਦੋਹਾਂ ਦੇ ਵਿਚਾਲੇ ਫਸਿਆ
ਹੋਇਆਂ ਹਾਂ । ਮੈਂ ਚਾਹੁੰਦਾ ਹਾਂ ਭਈ ਛੁਟਕਾਰਾ ਪਾਵਾਂ
ਅਤੇ ਮਸੀਹ ਦੇ ਕੋਲ ਜਾ ਰਹਾਂ ਇਸ ਲਈ ਜੋ ਇਹ
੨੪ ਬਹੁਤ ਹੀ ਉੱਤਮ ਹੈ ○ ਪਰ ਸਰੀਰ ਵਿੱਚ ਮੇਰਾ ਰਹਿਣਾ
੨੫ ਤੁਹਾਡੇ ਨਮਿੱਤ ਵਧੀਕ ਲੋੜੀਦਾ ਹੈ ○ ਅਤੇ ਇਸ ਗੱਲ
ਦੀ ਪਰਤੀਤ ਹੋਣ ਕਰਕੇ ਮੈਂ ਜਾਣਦਾ ਹਾਂ ਜੋ ਮੈਂ
ਜੀਉਂਦਾ ਰਹਾਂਗਾ ਅਤੇ ਤੁਸਾਂ ਸਭਨਾਂ ਦੇ ਨਾਲ
ਠਹਿਰਾਂਗਾ ਭਈ ਨਿਹਚਾ ਵਿੱਚ ਤੁਹਾਡੀ ਉੱਨਤੀ ਅਤੇ
੨੬ ਅਨੰਦ ਹੋਵੇ ○ ਤਾਂ ਜੋ ਮਸੀਹ ਯਿਸੂ ਵਿੱਚ ਤੁਹਾਡਾ
ਅਭਮਾਨ ਜੋ ਮੇਰੇ ਉੱਤੇ ਹੈ ਤੁਹਾਡੇ ਕੋਲ ਮੇਰੇ ਫੇਰ
ਆਉਣ ਕਰਕੇ ਵਧ ਜਾਵੇ ॥
੨੭ ਨਿਰੀ ਤੁਸੀਂ ਮਸੀਹ ਦੀ ਖੁਸ਼ ਖਬਰੀ ਦੇ ਜੋਗ ਚਾਲ
ਚੱਲੋ ਇਸ ਲਈ ਜੋ ਮੈਂ ਭਾਵੇਂ ਆਣ ਕੇ ਤੁਹਾਨੂੰ ਮਿਲਾਂ
ਭਾਵੇਂ ਤੁਹਾਥੋਂ ਪਰੋਖੇ ਹੋਵਾਂ ਪਰ ਤੁਹਾਡੀ ਇਹ ਵਿਥਿਆ
ਸੁਣਾਂ ਭਈ ਤੁਸੀਂ ਇੱਕੋ ਆਤਮਾ ਵਿੱਚ ਦ੍ਰਿੜ੍ਹ ਅਤੇ
ਇੱਕ ਮਨ ਹੋ ਕੇ ਖੁਸ਼ ਖਬਰੀ ਦੀ ਨਿਹਚਾ ਲਈ ਜਤਨ
੨੮ ਕਰਦੇ ○ ਅਤੇ ਕਿਸੇ ਗੱਲ ਵਿੱਚ ਵਿਰੋਧੀਆਂ ਤੋਂ ਨਹੀਂ
ਡਰਦੇ ਹੋ ਜਿਹੜਾ ਓਹਨਾਂ ਲਈ ਨਾਸ ਦਾ ਪੱਕਾ ਨਿਸ਼ਾਨ
ਹੈ ਪਰ ਤੁਹਾਡੀ ਮੁਕਤੀ ਦਾ, ਅਤੇ ਇਹ ਪਰਮੇਸ਼ੁਰ ਦੀ
੨੯ ਵੱਲੋਂ ਹੈ ○ ਕਿਉਂ ਜੋ ਮਸੀਹ ਦੇ ਲਈ ਤੁਹਾਡੇ ਉੱਤੇ
ਇਹ ਕਿਰਪਾ ਹੋਈ ਭਈ ਤੁਸੀਂ ਨਾ ਕੇਵਲ ਉਸ ਉੱਤੇ
ਨਿਹਚਾ ਹੀ ਕਰੋ ਸਗੋਂ ਉਹ ਦੇ ਲਈ ਦੁਖ ਵੀ
੩੦ ਝੱਲੋ ○ ਅਤੇ ਤੁਸੀਂ ਉਹੋ ਜਿਹਾ ਜਤਨ ਕਰੋ ਜੋ
ਤੁਸਾਂ ਮੈਨੂੰ ਕਰਦਿਆਂ ਡਿੱਠਾ ਅਤੇ ਹੁਣ ਵੀ ਸੁਣਦੇ
ਹੋ ॥

## ਮਸੀਹ ਦਾ ਸੁਭਾਉ ਸਾਡਾ ਆਦਰਸ਼

੨ ਸੋ ਜੇ ਮਸੀਹ ਵਿੱਚ ਕੁਝ ਦਿਲਾਸਾ, ਜੇ ਪ੍ਰੇਮ ਦੀ
ਕੁਝ ਤਸੱਲੀ, ਜੇ ਆਤਮਾ ਦੀ ਕੁਝ ਸਾਂਝ, ਜੇ ਕੁਝ
੨ ਦਿਆਲਗੀ ਅਤੇ ਦਰਦਮੰਦੀ ਹੈ ○ ਤਾਂ ਮੇਰੇ ਅਨੰਦ
ਨੂੰ ਪੂਰਾ ਕਰੋ ਭਈ ਤੁਸੀਂ ਇੱਕ ਮਨ ਹੋਵੋ, ਇੱਕੋ ਜਿਹਾ
੩ ਪ੍ਰੇਮ ਰੱਖੋ, ਇੱਕ ਚਿੱਤ, ਇੱਕ ਮੱਤ ਹੋਵੋ ○ ਧੜੇ
ਬਾਜ਼ੀਆਂ ਅਥਵਾ ਫੋਕੇ ਘੁਮੰਡ ਨਾਲ ਕੁਝ ਨਾ ਕਰੋ
ਸਗੋਂ ਤੁਸੀਂ ਅਧੀਨਗੀ ਨਾਲ ਇੱਕ ਦੂਏ ਨੂੰ ਆਪਣੇ
੪ ਆਪ ਤੋਂ ਉੱਤਮ ਜਾਣੋ ○ ਤੁਹਾਡੇ ਵਿੱਚੋਂ ਹਰੇਕ ਜਣਾ
ਆਪਣੇ ਹੀ ਹਾਲ ਉੱਤੇ ਨਹੀਂ ਸਗੋਂ ਹਰੇਕ ਦੂਜਿਆਂ
੫ ਦੇ ਹਾਲ ਉੱਤੇ ਵੀ ਨਿਗਾਹ ਕਰੇ ○ ਤੁਹਾਡਾ ਉਹੋ
੬ ਸੁਭਾਉ ਹੋਵੇ ਜੋ ਮਸੀਹ ਯਿਸੂ ਦਾ ਭੀ ਸੀ ○ ਕਿ ਉਸ
ਨੇ ਪਰਮੇਸ਼ੁਰ ਦੇ ਸਰੂਪ ਵਿੱਚ ਹੋ ਕੇ ਪਰਮੇਸ਼ੁਰ ਦੇ ਤੁੱਲ
੭ ਹੋਣਾ ਕਬਜ਼ੇ ਰੱਖਣ ਦੀ ਚੀਜ਼ ਨਾ ਜਾਣਿਆ ○ ਸਗੋਂ
ਉਸ ਨੇ ਆਪਣੇ ਆਪ ਨੂੰ ਸੱਖਣਾ ਕਰ ਕੇ ਦਾਸ ਦਾ
ਰੂਪ ਧਾਰਿਆ ਅਤੇ ਮਨੁੱਖਾਂ ਦੀ ਸੂਰਤ ਵਿੱਚ ਜੰਮਿਆ ○
੮ ਅਤੇ ਮਨੁੱਖ ਦੀ ਸ਼ਕਲ ਵਿੱਚ ਪਰਗਟ ਹੋ ਕੇ ਆਪਣੇ
ਆਪ ਨੂੰ ਨੀਵਿਆਂ ਕੀਤਾ ਅਤੇ ਮੌਤ ਤਾਈਂ ਸਗੋਂ
ਸਲੀਬ ਦੀ ਮੌਤ ਤਾਈਂ ਆਗਿਆਕਾਰ ਬਣਿਆ ○
੯ ਇਸ ਕਾਰਨ ਪਰਮੇਸ਼ੁਰ ਨੇ ਵੀ ਉਸ ਨੂੰ ਅੱਤ ਉੱਚਿਆਂ
ਕੀਤਾ ਅਤੇ ਉਸ ਨੂੰ ਉਹ ਨਾਮ ਦਿੱਤਾ ਜਿਹੜਾ ਸਭਨਾਂ
੧੦ ਨਾਮਾਂ ਤੋਂ ਉੱਤਮ ਹੈ ○ ਭਈ ਯਿਸੂ ਦਾ ਨਾਮ ਲੈ ਕੇ
ਅਕਾਸ਼ ਉਤਲਿਆਂ ਅਤੇ ਧਰਤੀ ਉਤਲਿਆਂ ਅਤੇ
ਧਰਤੀ ਦੇ ਹੇਠਲਿਆਂ ਵਿੱਚੋਂ ਹਰ ਗੋਡਾ ਨਿਵਾਇਆ
੧੧ ਜਾਵੇ ○ ਅਤੇ ਹਰ ਜ਼ਬਾਨ ਪਰਮੇਸ਼ੁਰ ਪਿਤਾ ਦੀ
ਵਡਿਆਈ ਲਈ ਮੰਨ ਲਵੇ ਜੋ ਯਿਸੂ ਮਸੀਹ ਪ੍ਰਭੁ
ਹੈ ! ॥
੧੨ ਇਸ ਲਈ, ਹੇ ਮੇਰੇ ਪਿਆਰਿਓ, ਜਿਵੇਂ ਤੁਸਾਂ ਸਦਾ
ਆਗਿਆਕਾਰੀ ਕੀਤੀ ਨਿਰੇ ਮੇਰੇ ਹੁੰਦਿਆਂ ਨਹੀਂ ਸਗੋਂ
ਹੁਣ ਬਹੁਤ ਵਧੀਕ ਮੇਰੇ ਪਰੋਖੇ ਹੁੰਦਿਆਂ ਤੁਸੀਂ ਡਰਦੇ
ਅਤੇ ਕੰਬਦੇ ਹੋਏ ਆਪਣੀ ਮੁਕਤੀ ਦਾ ਕੰਮ ਨਿਬਾਹੋ ○
੧੩ ਕਿਉਂ ਜੋ ਪਰਮੇਸ਼ੁਰ ਹੀ ਹੈ ਜਿਹੜਾ ਤੁਹਾਡੇ ਵਿੱਚ
ਮਨਸ਼ਾ ਤੇ ਅਮਲ ਦੋਹਾਂ ਨੂੰ ਆਪਣੇ ਨੇਕ ਇਰਾਦੇ ਨੂੰ
੧੪ ਪੂਰਾ ਕਰਨ ਲਈ ਪੈਦਾ ਕਰਦਾ ਹੈ ○ ਤੁਸੀਂ ਸੱਭੇ ਕੰਮ
੧੫ ਬੁੜ ਬੁੜ ਅਤੇ ਝਗੜੇ ਕਰਨ ਤੋਂ ਬਿਨਾ ਕਰੋ ○ ਭਈ
ਤੁਸੀਂ ਨਿਰਦੋਸ਼ ਅਤੇ ਸਿੱਧੇ ਸਾਧੇ ਹੋ ਕੇ ਵਿੰਗੀ ਟੇਢੀ
ਪੀੜ੍ਹੀ ਵਿੱਚ ਪਰਮੇਸ਼ੁਰ ਦੇ ਨਿਰਮਲ ਬਾਲਕ ਬਣੇ ਰਹੋ
ਜਿਨ੍ਹਾਂ ਦੇ ਵਿੱਚ ਤੁਸੀਂ ਜਗਤ ਉੱਤੇ ਜੋਤਾਂ ਵਾਂਙੁ ਦਿੱਸਦੇ
੧੬ ਹੋ ○ ਅਤੇ ਜੀਵਨ ਦਾ ਬਚਨ ਪੇਸ਼ ਕਰਦੇ ਹੋ ਤਾਂ ਜੋ
ਮਸੀਹ ਦੇ ਦਿਨ ਮੈਨੂੰ ਅਭਮਾਨ ਕਰਨ ਦਾ ਥਾਂ ਹੋਵੇ
ਭਈ ਮੇਰੀ ਦੌੜ ਅਤੇ ਮੇਰੀ ਮਿਹਨਤ ਅਕਾਰਥ ਨਹੀਂ
੧੭ ਗਈ ○ ਪਰ ਭਾਵੇਂ ਮੈਂ ਤੁਹਾਡੀ ਨਿਹਚਾ ਦੇ ਬਲੀਦਾਨ
ਅਤੇ ਸੇਵਕਾਈ ਉੱਤੇ ਵਹਾਇਆ ਜਾਂਦਾ ਹਾਂ ਤਾਂ ਵੀ

ਮੈਂ ਅਨੰਦ ਕਰਦਾ ਹਾਂ ਅਤੇ ਤੁਹਾਨੂੰ ਸਭਨਾਂ ਨੂੰ
੧੮ ਵਧਾਈਆਂ ਦਿੰਦਾ ਹਾਂ ੦ ਇਸੇ ਤਰਾਂ ਤੁਸੀਂ ਭੀ ਅਨੰਦ
ਕਰੋ ਅਤੇ ਮੈਨੂੰ ਵਧਾਈਆਂ ਦਿਓ ॥
੧੯ ਪਰ ਮੈਨੂੰ ਪ੍ਰਭੁ ਯਿਸੂ ਉੱਤੇ ਇਹ ਆਸ ਹੈ ਜੋ
ਤਿਮੋਥਿਉਸ ਨੂੰ ਛੇਤੀ ਤੁਹਾਡੇ ਕੋਲ ਘੱਲ ਦਿਆਂ ਭਈ
ਤੁਹਾਡੀਆਂ ਬੀਤੀਆਂ ਸੁਣਨ ਤੋਂ ਮੇਰਾ ਮਨ ਵੀ ਸੀਤਲ
੨੦ ਹੋਵੇ ੦ ਕਿਉਂਕਿ ਉਹ ਦੇ ਸਮਾਨ ਮੇਰੇ ਕੋਲ ਹੋਰ ਕੋਈ
ਨਹੀਂ ਜੋ ਸੱਚੇ ਦਿਲ ਨਾਲ ਤੁਹਾਡੇ ਲਈ ਚਿੰਤਾ
੨੧ ਕਰੇ ੦ ਕਿਉਂ ਜੋ ਸਾਰੇ ਆਪੋ ਆਪਣੇ ਮਤਲਬ ਦੇ
੨੨ ਯਾਰ ਹਨ, ਨਾ ਕਿ ਯਿਸੂ ਮਸੀਹ ਦੇ ੦ ਪਰ ਉਹ ਦੀ
ਖੂਬੀ ਤੁਸੀਂ ਜਾਣ ਚੁੱਕੇ ਹੋ ਭਈ ਜਿਵੇਂ ਪੁੱਤ੍ਰ ਪਿਉ ਦੀ
ਸੇਵਾ ਕਰਦਾ ਹੈ ਤਿਵੇਂ ਉਸ ਨੇ ਮੇਰੇ ਨਾਲ ਇੰਜੀਲੀ
੨੩ ਸੇਵਾ ਕੀਤੀ ੦ ਸੋ ਮੈਨੂੰ ਆਸ ਹੈ ਕਿ ਜਿਸ ਵੇਲੇ ਵੇਖ
ਲਵਾਂ ਜੋ ਮੇਰਾ ਕੀ ਹਾਲ ਹੋਵੇਗਾ ਤਾਂ ਝੱਟ ਉਹ ਨੂੰ ਘੱਲ
੨੪ ਦਿਆਂ ੦ ਪਰ ਮੈਨੂੰ ਪ੍ਰਭੁ ਉੱਤੇ ਪਰਤੀਤ ਹੈ ਜੋ ਆਪ
੨੫ ਵੀ ਛੇਤੀ ਆਵਾਂਗਾ ੦ ਪਰ ਇਪਾਫ਼ਰੋਦੀਤੁਸ ਜੋ ਮੇਰਾ
ਭਰਾ ਅਤੇ ਮੇਰੇ ਨਾਲ ਦਾ ਕੰਮ ਕਰਨ ਵਾਲਾ ਅਤੇ ਮੇਰੇ
ਨਾਲ ਦਾ ਸਿਪਾਹੀ ਅਤੇ ਤੁਹਾਡਾ ਸੰਦੇਸੀ ਅਤੇ ਮੇਰੀ
ਥੁੜ ਦਾ ਪੂਰਾ ਕਰਨ ਵਾਲਾ ਹੈ ਮੈਂ ਉਸ ਨੂੰ ਤੁਹਾਡੇ
੨੬ ਕੋਲ ਘੱਲਣਾ ਜਰੂਰੀ ਜਾਣਿਆ ੦ ਇਸ ਲਈ ਜੋ ਉਹ
ਤੁਸਾਂ ਸਭਨਾਂ ਨੂੰ ਬਹੁਤ ਲੋਚਦਾ ਸੀ ਅਤੇ ਤੁਸਾਂ ਜੋ
ਸੁਣਿਆ ਸੀ ਭਈ ਉਹ ਮਾਂਦਾ ਪਿਆ ਹੈ ਇਸ ਕਰਕੇ
੨੭ ਉਹ ਉਦਾਸ ਰਹਿੰਦਾ ਸੀ ੦ ਅਤੇ ਉਹ ਤਾਂ ਸੱਚੀਂ
ਮੁੱਚੀਂ ਮਾਂਦਾ ਸੀ ਸਗੋਂ ਮਰਨਾਊ ਹੋ ਗਿਆ ਸੀ ਪਰੰਤੂ
ਪਰਮੇਸ਼ੁਰ ਨੇ ਉਸ ਉੱਤੇ ਦਯਾ ਕੀਤੀ ਅਤੇ ਨਿਰੇ ਉਸੇ
ਉੱਤੇ ਨਹੀਂ ਸਗੋਂ ਮੇਰੇ ਉੱਤੇ ਵੀ ਮਤੇ ਮੈਨੂੰ ਸ਼ੋਕ ਤੇ
੨੮ ਸ਼ੋਕ ਪਵੇ ੦ ਇਸ ਲਈ ਮੈਂ ਹੋਰ ਵੀ ਜਤਨ ਕਰ ਕੇ
ਉਹ ਨੂੰ ਘੱਲਿਆ ਭਈ ਤੁਸੀਂ ਉਹ ਨੂੰ ਫੇਰ ਵੇਖ ਕੇ
੨੯ ਅਨੰਦ ਹੋਵੋ ਅਤੇ ਮੇਰਾ ਵੀ ਸ਼ੋਕ ਘੱਟ ਜਾਵੇ ੦ ਸੋ
ਤੁਸੀਂ ਉਹ ਨੂੰ ਪ੍ਰਭੁ ਵਿੱਚ ਪੂਰੇ ਅਨੰਦ ਨਾਲ ਕਬੂਲ
੩੦ ਕਰੋ ਅਤੇ ਏਹੋ ਜੇਹਿਆਂ ਦਾ ਆਦਰ ਕਰੋ ੦ ਇਸ
ਕਰਕੇ ਜੋ ਉਹ ਮਸੀਹ ਦੇ ਕੰਮ ਲਈ ਮੌਤ ਦੇ ਮੂੰਹ ਵਿੱਚ
ਆਇਆ ਕਿਉਂ ਜੋ ਮੇਰੀ ਟਹਿਲ ਕਰਨ ਵਿੱਚ ਜੋ
ਤੁਹਾਡੀ ਵੱਲੋਂ ਥੁੜ ਸੀ ਉਹ ਨੂੰ ਪੂਰਿਆਂ ਕਰਨ ਲਈ
ਓਨ ਆਪਣੀ ਜਾਨ ਤਲੀ ਉੱਤੇ ਧਰੀ ॥

## ਪੌਲੁਸ ਦਾ ਪਹਿਲਾ ਜੀਵਨ ਅਤੇ ਹੁਣ ਉਸ ਦਾ ਅਗਲਾ ਨਿਸ਼ਾਨ

੩ ਮੁਕਦੀ ਗੱਲ, ਹੇ ਮੇਰੇ ਭਰਾਵੋ, ਪ੍ਰਭੁ ਵਿੱਚ ਅਨੰਦ
ਰਹੋ । ਓਹੋ ਗੱਲਾਂ ਤੁਹਾਨੂੰ ਮੁੜ ਮੁੜ ਲਿਖਣ ਤੋਂ ਮੈਂ ਤਾਂ
ਨਹੀਂ ਅੱਕਦਾ ਅਤੇ ਇਹ ਤੁਹਾਡੇ ਲਈ ਬਚਾਓ ਦਾ
੨ ਕਾਰਨ ਹੈ ੦ ਕੁੱਤਿਆਂ ਤੋਂ ਸੁਚੇਤ ਰਹੋ । ਕੁਕਰਮੀਆਂ
ਤੋਂ ਸੁਚੇਤ ਰਹੋ । ਲਿੰਗ ਕੱਟਣ ਵਾਲਿਆਂ ਤੋਂ ਸੁਚੇਤ
੩ ਰਹੋ ! ੦ ਕਿਉਂ ਜੋ ਸੁੰਨਤੀ ਤਾਂ ਅਸੀਂ ਹਾਂ ਜਿਹੜੇ
ਪਰਮੇਸ਼ੁਰ ਦੇ ਆਤਮਾ ਨਾਲ ਭਜਨ ਕਰਦੇ ਹਾਂ ਅਤੇ
ਮਸੀਹ ਯਿਸੂ ਦੇ ਉੱਤੇ ਅਭਮਾਨ ਕਰਦੇ ਹਾਂ ਅਤੇ
੪ ਸਰੀਰ ਦਾ ਆਸਰਾ ਨਹੀਂ ਰੱਖਦੇ ੦ ਭਾਵੇਂ ਮੈਂ ਸਰੀਰ
ਦਾ ਭੀ ਆਸਰਾ ਰੱਖ ਸੱਕਦਾ । ਜੇ ਹੋਰ ਕੋਈ ਆਪਣੇ
ਭਾਣੇ ਸਰੀਰ ਦਾ ਆਸਰਾ ਕਰ ਸੱਕਦਾ ਹੈ ਤਾਂ ਮੈਂ ਵਧੇਰੇ
੫ ਕਰ ਸੱਕਦਾ ਹਾਂ ੦ ਜਨਮ ਤੋਂ ਅੱਠਵੇਂ ਦਿਨ ਦਾ ਸੁੰਨਤ
ਕੀਤਾ ਹੋਇਆ ਮੈਂ ਇਸਰਾਏਲ ਦੇ ਵੰਸ ਅਤੇ
ਬਿਨਯਾਮੀਨ ਦੇ ਗੋਤ ਵਿੱਚੋਂ ਅਤੇ ਇਬਰਾਨੀਆਂ ਦਾ
ਇਬਰਾਨੀ ਹਾਂ । ਸ਼ਰਾ ਦੀ ਪੁੱਛੋ ਤਾਂ ਫ਼ਰੀਸੀ ੦
੬ ਅਣਖ ਦੀ ਪੁੱਛੋ ਤਾਂ ਕਲੀਸਿਯਾ ਦਾ ਸਤਾਉਣ
ਵਾਲਾ । ਸ਼ਰਾ ਵਾਲੇ ਧਰਮ ਦੀ ਪੁੱਛੋ ਤਾਂ ਨਿਰਦੋਸ਼ ੦
੭ ਪਰ ਜਿਹੜੀਆਂ ਗੱਲਾਂ ਮੇਰੇ ਲਾਭ ਦੀਆਂ ਸਨ ਮੈਂ
ਉਨ੍ਹਾਂ ਨੂੰ ਮਸੀਹ ਦੇ ਕਾਰਨ ਹਾਨ ਦੀਆਂ ਸਮਝਿਆ ੦
੮ ਸਗੋਂ ਮਸੀਹ ਯਿਸੂ ਆਪਣੇ ਪ੍ਰਭੁ ਦੇ ਗਿਆਨ ਦੀ
ਉੱਤਮਤਾਈ ਦੇ ਕਾਰਨ ਸਾਰੀਆਂ ਗੱਲਾਂ ਨੂੰ ਮੈਂ ਹਾਨ
ਦੀਆਂ ਹੀ ਸਮਝਦਾ ਹਾਂ ਅਤੇ ਉਹ ਦੀ ਖਾਤਰ ਮੈਂ
ਇਨ੍ਹਾਂ ਸਭਨਾਂ ਗੱਲਾਂ ਦੀ ਹਾਨ ਝੱਲੀ ਅਤੇ ਉਨ੍ਹਾਂ ਨੂੰ
ਕੂੜਾ ਸਮਝਦਾ ਹਾਂ ਭਈ ਮੈਂ ਮਸੀਹ ਨੂੰ ਖੱਟ ਲਵਾਂ ੦
੯ ਅਤੇ ਮੈਂ ਉਸ ਵਿੱਚ ਪਾਇਆ ਜਾਵਾਂ ਅਤੇ ਮੇਰੇ ਆਪਣੇ
ਧਰਮ ਸਹਿਤ ਨਹੀਂ ਜਿਹੜਾ ਸ਼ਰਾ ਤੋਂ ਹੁੰਦਾ ਹੈ ਸਗੋਂ
ਉਸ ਧਰਮ ਸਹਿਤ ਜਿਹੜਾ ਮਸੀਹ ਉੱਤੇ ਨਿਹਚਾ
ਕਰਨ ਤੋਂ ਪਾਈਦਾ ਹੈ ਅਰਥਾਤ ਉਸ ਧਰਮ ਸਹਿਤ
ਜਿਹੜਾ ਪਰਮੇਸ਼ੁਰ ਦੀ ਵੱਲੋਂ ਨਿਹਚਾ ਦੇ ਰਾਹੀਂ
੧੦ ਪਰਾਪਤ ਹੁੰਦਾ ਹੈ ੦ ਤਾਂ ਜੋ ਮੈਂ ਉਹ ਨੂੰ ਅਤੇ ਉਹ
ਦੇ ਜੀ ਉੱਠਣ ਦੀ ਸ਼ਕਤੀ ਨੂੰ ਅਤੇ ਉਹ ਦਿਆਂ ਦੁਖਾਂ
ਦੀ ਸਾਂਝ ਨੂੰ ਜਾਣ ਲਵਾਂ ਅਤੇ ਉਹ ਦੀ ਮੌਤ ਦੇ ਸਰੂਪ
੧੧ ਨਾਲ ਮਿਲ ਜਾਵਾਂ ੦ ਭਈ ਮੈਂ ਕਿਵੇਂ ਨਾ ਕਿਵੇਂ

ਮੁਰਦਿਆਂ ਵਿੱਚੋਂ ਜੀ ਉੱਠਣ ਦੀ ਪਦਵੀ ਤੀਕ
੧੨ ਅੱਪੜ ਪਵਾਂ ○ ਇਹ ਨਹੀਂ ਜੋ ਮੈਨੂੰ ਅਜੇ ਲੱਭ ਪਿਆ
ਅਥਵਾ ਮੈਂ ਅਜੇ ਸਿੱਧ ਹੋ ਗਿਆ ਪਰ ਮੈਂ ਪਿੱਛੇ
ਲੱਗਿਆ ਜਾਂਦਾ ਹਾਂ ਭਈ ਮੈਂ ਕਿਵੇਂ ਉਸ ਗੱਲ ਨੂੰ
ਹੱਥ ਪਾ ਲਵਾਂ ਜਿਹ ਦੇ ਲਈ ਮਸੀਹ ਯਿਸੂ ਨੇ ਮੈਨੂੰ ਭੀ
੧੩ ਹੱਥ ਪਾਇਆ ਸੀ ○ ਹੇ ਭਰਾਵੋ, ਮੈਂ ਆਪਣੇ ਲਈ
ਇਹ ਨਹੀਂ ਸਮਝਦਾ ਜੋ ਮੈਂ ਅਜੇ ਹੱਥ ਪਾ ਲਿਆ ਹੈ
ਪਰ ਐਨਾ ਹੈ ਜੋ ਮੈਂ ਪਿਛਲੀਆਂ ਗੱਲਾਂ ਨੂੰ ਭੁਲਾ ਕੇ
ਅਤੇ ਉਨ੍ਹਾਂ ਗੱਲਾਂ ਲਈ ਜਿਹੜੀਆਂ ਅੱਗੇ ਹਨ
੧੪ ਅਗਾਹਾਂ ਵਧ ਕੇ ○ ਨਿਸ਼ਾਨੇ ਵੱਲ ਦੱਬੀ ਜਾਂਦਾ ਹਾਂ
ਭਈ ਉਸ ਉੱਪਰਲੇ ਸੱਦੇ ਦਾ ਇਨਾਮ ਲਵਾਂ ਜੋ
੧੫ ਪਰਮੇਸ਼ੁਰ ਦੀ ਵੱਲੋਂ ਮਸੀਹ ਯਿਸੂ ਵਿੱਚ ਹੈ ○ ਸੋ
ਅਸੀਂ ਜਿੰਨੇ ਸਿਆਣੇ ਹਾਂ ਇਹੋ ਖਿਆਲ ਰੱਖੀਏ ਅਰ
ਜੇ ਕਿਸੇ ਗੱਲ ਵਿੱਚ ਤੁਹਾਨੂੰ ਹੋਰ ਤਰਾਂ ਦਾ ਖਿਆਲ
ਹੋਵੇ ਤਾਂ ਪਰਮੇਸ਼ੁਰ ਤੁਹਾਡੇ ਉੱਤੇ ਉਹ ਭੀ ਪਰਗਟ ਕਰ
੧੬ ਦੇਵੇਗਾ ○ ਪਰ ਜਿੱਥੋਂ ਤੋੜੀ ਅਸੀਂ ਅੱਪੜੇ ਹਾਂ ਉਸੇ
ਦੇ ਅਨੁਸਾਰ ਚੱਲੀਏ ॥
੧੭ ਹੇ ਭਰਾਵੋ, ਤੁਸੀਂ ਰਲ ਕੇ ਮੇਰੀ ਰੀਸ ਕਰੋ ਅਤੇ
ਉਨ੍ਹਾਂ ਵੱਲ ਧਿਆਨ ਰੱਖੋ ਜੋ ਇਹੋ ਜਿਹੀ ਚਾਲ ਚੱਲਦੇ
੧੮ ਹਨ ਜਿਵੇਂ ਅਸੀਂ ਤੁਹਾਡੇ ਲਈ ਨਮੂਨੇ ਹਾਂ ○ ਕਿਉਂਕਿ
ਬਾਹਲੇ ਅਜਿਹੇ ਚੱਲਣ ਵਾਲੇ ਹਨ ਜਿਨ੍ਹਾਂ ਦੀ ਗੱਲ
ਕਈ ਵਾਰ ਮੈਂ ਤੁਹਾਡੇ ਨਾਲ ਕੀਤੀ ਹੈ ਅਤੇ ਹੁਣ ਭੀ
ਰੁਦਨ ਕਰ ਕੇ ਆਖਦਾ ਹਾਂ ਜੋ ਓਹ ਮਸੀਹ ਦੀ
੧੯ ਸਲੀਬ ਦੇ ਵੈਰੀ ਹਨ ○ ਜਿਨ੍ਹਾਂ ਦਾ ਅੰਤ ਬਿਨਾਸ ਹੈ,
ਜਿਨ੍ਹਾਂ ਦਾ ਈਸ਼ੁਰ ਢਿੱਡ ਹੈ, ਜਿਨ੍ਹਾਂ ਦਾ ਘੁਮੰਡ
ਆਪਣੀ ਸ਼ਰਮ ਉੱਤੇ ਹੈ, ਜਿਨ੍ਹਾਂ ਦਾ ਮਨ ਪ੍ਰਿਥਵੀ
੨੦ ਦੀਆਂ ਵਸਤਾਂ ਉੱਤੇ ਲੱਗਿਆ ਹੋਇਆ ਹੈ ○ ਕਿਉਂ
ਜੋ ਅਸੀਂ ਸੁਰਗ ਦੀ ਪਰਜਾ ਹਾਂ ਜਿੱਥੋਂ ਅਸੀਂ ਇੱਕ
ਮੁਕਤੀ ਦਾਤੇ ਅਰਥਾਤ ਪ੍ਰਭੁ ਯਿਸੂ ਮਸੀਹ ਦੀ ਉਡੀਕ
੨੧ ਵੀ ਕਰਦੇ ਹਾਂ ○ ਜਿਹੜਾ ਆਪਣੀ ਸ਼ਕਤੀ ਦੇ ਅਨੁ-
ਸਾਰ ਜਿਹ ਦੇ ਨਾਲ ਉਹ ਸਭਨਾਂ ਵਸਤਾਂ ਨੂੰ ਆਪਣੇ
ਵੱਸ ਵਿੱਚ ਕਰ ਸੱਕਦਾ ਹੈ ਸਾਡੀ ਦੀਨਤਾ ਦੇ ਸਰੀਰ
ਨੂੰ ਵਟਾ ਕੇ ਆਪਣੇ ਤੇਜ ਦੇ ਸਰੀਰ ਦੀ ਨਿਆਈਂ
ਬਣਾਵੇਗਾ ॥

### ਕਿਸੇ ਗੱਲ ਦੀ ਚਿੰਤਾ ਨਾ ਕਰੋ

੪ ਸੋ ਹੇ ਮੇਰੇ ਪਿਆਰੇ ਭਰਾਵੋ, ਜਿਨ੍ਹਾਂ ਨੂੰ ਮੈਂ ਬਹੁਤ
ਲੋਚਦਾ ਹਾਂ ਜੋ ਮੇਰਾ ਅਨੰਦ ਅਤੇ ਮੁਕਟ ਹੋ, ਤੁਸੀਂ
ਏਸੇ ਤਰਾਂ, ਹੇ ਪਿਆਰਿਓ, ਪ੍ਰਭੁ ਵਿੱਚ ਦ੍ਰਿੜ੍ਹ ਰਹੋ ॥
੨ ਮੈਂ ਯੂਓਦੀਆ ਦੇ ਅੱਗੇ ਬੇਨਤੀ ਕਰਦਾ ਅਤੇ
ਸੁੰਤੁਖੇ ਦੇ ਅੱਗੇ ਬੇਨਤੀ ਕਰਦਾ ਹਾਂ ਭਈ ਓਹ ਪ੍ਰਭੁ
੩ ਵਿੱਚ ਇੱਕ ਮਨ ਹੋਣ ○ ਹਾਂ, ਤੇਰੇ ਅੱਗੇ ਵੀ, ਹੇ ਸੱਚੇ
ਸਾਥੀ, ਮੈਂ ਅਰਦਾਸ ਕਰਦਾ ਹਾਂ ਜੋ ਤੂੰ ਏਹਨਾਂ ਤੀਵੀਆਂ
ਦੀ ਸਹਾਇਤਾ ਕਰ ਜਿਨ੍ਹਾਂ ਨੇ ਕਲੇਮੰਸ ਅਤੇ ਹੋਰਨਾਂ
ਮੇਰੇ ਨਾਲ ਦੇ ਕੰਮ ਕਰਨ ਵਾਲਿਆਂ ਸਣੇ ਜਿਨ੍ਹਾਂ ਦੇ
ਨਾਉਂ ਜੀਵਨ ਦੇ ਪੁਸਤਕ ਵਿੱਚ ਲਿਖੇ ਹੋਏ ਹਨ ਖੁਸ਼
ਖਬਰੀ ਦੀ ਸੇਵਾ ਵਿੱਚ ਮੇਰੇ ਨਾਲ ਜਤਨ ਕੀਤਾ ਸੀ ॥
੪ ਪ੍ਰਭੁ ਵਿੱਚ ਸਦਾ ਅਨੰਦ ਕਰੋ । ਫੇਰ ਕਹਿੰਦਾ ਹਾਂ,
੫ ਅਨੰਦ ਕਰੋ ○ ਤੁਹਾਡੀ ਖਿਮਾ ਸਭਨਾਂ ਮਨੁੱਖਾਂ ਉੱਤੇ
੬ ਪਰਗਟ ਹੋਵੇ । ਪ੍ਰਭੁ ਨੇੜੇ ਹੈ ○ ਕਿਸੇ ਗੱਲ ਦੀ ਚਿੰਤਾ
ਨਾ ਕਰੋ ਸਗੋਂ ਹਰ ਗੱਲ ਵਿੱਚ ਤੁਹਾਡੀਆਂ ਅਰਦਾਸਾਂ
ਪ੍ਰਾਰਥਨਾ ਅਤੇ ਬੇਨਤੀ ਨਾਲ ਧੰਨਵਾਦ ਸਣੇ ਪਰਮੇਸ਼ੁਰ
੭ ਦੇ ਅੱਗੇ ਕੀਤੀਆਂ ਜਾਣ ○ ਅਤੇ ਪਰਮੇਸ਼ੁਰ ਦੀ
ਸ਼ਾਂਤੀ ਜੋ ਸਾਰੀ ਸਮਝ ਤੋਂ ਪਰੇ ਹੈ ਮਸੀਹ ਯਿਸੂ ਵਿੱਚ
ਤੁਹਾਡਿਆਂ ਮਨਾਂ ਅਤੇ ਸੋਚਾਂ ਦੀ ਰਾਖੀ ਕਰੇਗੀ ॥
੮ ਮੁਕਦੀ ਗੱਲ, ਹੇ ਭਰਾਵੋ, ਜਿਹੜੀਆਂ ਗੱਲਾਂ
ਸੱਚੀਆਂ ਹਨ, ਜਿਹੜੀਆਂ ਆਦਰ ਜੋਗ ਹਨ
ਜਿਹੜੀਆਂ ਜਥਾਰਥ ਹਨ, ਜਿਹੜੀਆਂ ਸ਼ੁੱਧ ਹਨ,
ਜਿਹੜੀਆਂ ਸੁਹਾਉਣੀਆਂ ਹਨ, ਜਿਹੜੀਆਂ ਨੇਕ
ਨਾਮੀ ਦੀਆਂ ਹਨ, ਜੇ ਕੁਝ ਗੁਣ ਹੈ ਅਤੇ ਜੇ ਕੁਝ ਸੋਭਾ
੯ ਹੈ ਤਾਂ ਇਨ੍ਹਾਂ ਗੱਲਾਂ ਦੀ ਵਿਚਾਰ ਕਰੋ ○ ਜੋ ਕੁਝ ਤੁਸਾਂ
ਸਿੱਖਿਆ ਅਤੇ ਮੰਨ ਲਿਆ ਅਤੇ ਸੁਣਿਆ ਅਤੇ
ਮੇਰੇ ਵਿੱਚ ਡਿੱਠਾ ਓਹੀਓ ਕਰੋ ਤਾਂ ਸ਼ਾਂਤੀ ਦਾਤਾ
ਪਰਮੇਸ਼ੁਰ ਤੁਹਾਡੇ ਅੰਗ ਸੰਗ ਹੋਵੇਗਾ ॥
੧੦ ਪਰ ਮੈਂ ਪ੍ਰਭੁ ਵਿੱਚ ਇਸ ਗੱਲ ਤੋਂ ਬਹੁਤ ਅਨੰਦ
ਹਾਂ ਜੋ ਹੁਣ ਐਨੇ ਚਿਰ ਪਿੱਛੋਂ ਤੁਸਾਂ ਮੁੜ ਮੇਰੀ ਚਿੰਤਾ
ਕੀਤੀ । ਤੁਸਾਂ ਤਾਂ ਅੱਗੇ ਵੀ ਮੇਰੇ ਲਈ ਚਿੰਤਾ ਕੀਤੀ
੧੧ ਸੀ ਪਰ ਵੇਲਾ ਹੱਥ ਨਾ ਲੱਗਾ ○ ਇਹ ਨਹੀਂ ਜੋ ਮੈਂ
ਤੰਗੀ ਦੇ ਕਾਰਨ ਆਖਦਾ ਹਾਂ ਕਿਉਂ ਜੋ ਮੈਂ ਇਹ
ਸਿੱਖ ਲਿਆ ਹੈ ਭਈ ਜਿਸ ਹਾਲ ਵਿੱਚ ਹੋਵਾਂ ਉਸੇ

੧੨ ਵਿੱਚ ਸੰਤੋਖ ਰੱਖਾਂ ੦ ਮੈਂ ਘਟਣਾ ਜਾਣਦਾ ਹਾਂ, ਨਾਲੇ
ਵਧਣਾ ਭੀ ਜਾਣਦਾ ਹਾਂ। ਹਰੇਕ ਗੱਲ ਵਿੱਚ, ਕੀ
ਰੱਜਣਾ ਕੀ ਭੁੱਖਾ ਰਹਿਣਾ, ਕੀ ਵਧਣਾ ਕੀ ਥੁੜਨਾ,
੧੩ ਮੈਂ ਸਾਰੀਆਂ ਗੱਲਾਂ ਦਾ ਭੇਤ ਪਾਇਆ ਹੈ ੦ ਉਹ ਦੇ
ਵਿੱਚ ਜੋ ਮੈਨੂੰ ਬਲ ਦਿੰਦਾ ਹੈ ਮੈਂ ਸੱਭੋ ਕੁਝ ਕਰ
੧੪ ਸੱਕਦਾ ਹਾਂ ੦ ਤਾਂ ਵੀ ਤੁਸਾਂ ਭਲਾ ਕੀਤਾ ਜੋ ਏਸ
੧੫ ਬਿਪਤਾ ਵਿੱਚ ਮੇਰੇ ਸਾਂਝੀ ਹੋਏ ੦ ਹੇ ਫ਼ਿਲਿੱਪੀਓ,
ਤੁਸੀਂ ਆਪ ਵੀ ਜਾਣਦੇ ਹੋ ਭਈ ਜਾਂ ਮੈਂ ਖੁਸ਼ ਖਬਰੀ
ਪਹਿਲਾਂ ਸੁਣਾਉਣ ਲੱਗਾ ਜਦ ਮੈਂ ਮਕਦੂਨਿਯਾ ਤੋਂ
ਨਿੱਕਲ ਆਇਆ ਤਾਂ ਕਿਸੇ ਕਲੀਸਿਯਾ ਨੇ ਲੈਣ
ਦੇਣ ਦੀ ਗੱਲ ਵਿੱਚ ਮੇਰਾ ਸਾਥ ਨਾ ਦਿੱਤਾ ਪਰ
੧੬ ਕੇਵਲ ਤੁਸਾਂ ੦ ਕਿਉਂ ਜੋ ਥੱਸਲੁਨੀਕੇ ਵਿੱਚ ਭੀ ਤੁਸਾਂ
ਮੇਰੀ ਲੋੜ ਪੂਰੀ ਕਰਨ ਲਈ ਇਕੇਰਾਂ ਨਹੀਂ ਸਗੋਂ ਕਈ
੧੭ ਵੇਰਾਂ ਕੁਝ ਘੱਲ ਦਿੱਤਾ ੦ ਇਹ ਨਹੀਂ ਜੋ ਮੈਂ ਦਾਨ
ਚਾਹੁੰਦਾ ਹਾਂ ਪਰ ਮੈਂ ਉਹ ਫਲ ਚਾਹੁੰਦਾ ਹਾਂ ਜੋ
੧੮ ਤੁਹਾਡੇ ਲੇਖੇ ਵਿੱਚ ਵਧਦਾ ਜਾਂਦਾ ਹੈ ੦ ਅਤੇ ਮੈਨੂੰ
ਸੱਭੋ ਕੁਝ ਮਿਲ ਗਿਆ ਹੈ, ਸਗੋਂ ਵਾਧੂ ਹੈ। ਮੈਂ
ਭਰਪੂਰ ਹਾਂ ਕਿਉਂ ਜੋ ਮੈਨੂੰ ਤੁਹਾਡੇ ਭੇਜੇ ਹੋਏ ਪਦਾਰਥ
ਇਪਾਫ਼ਰੋਦੀਤੁਸ ਦੇ ਹੱਥੋਂ ਮਿਲੇ ਜੋ ਧੂਪ ਦੀ ਸੁਗੰਧ
ਅਤੇ ਇਹੋ ਜਿਹਾ ਪਰਵਾਨ ਬਲੀਦਾਨ ਹੈ ਜੋ ਪਰਮੇਸ਼ੁਰ
੧੯ ਨੂੰ ਭਾਉਂਦਾ ਹੈ ੦ ਅਤੇ ਮੇਰਾ ਪਰਮੇਸ਼ੁਰ ਤੇਜ ਵਿੱਚ
ਆਪਣੇ ਧਨ ਦੇ ਅਨੁਸਾਰ ਤੁਹਾਡੀ ਹਰੇਕ ਥੁੜ ਨੂੰ
੨੦ ਮਸੀਹ ਯਿਸੂ ਵਿੱਚ ਸੰਪੂਰਨ ਕਰੇਗਾ ੦ ਹੁਣ ਸਾਡੇ
ਪਰਮੇਸ਼ੁਰ ਅਤੇ ਪਿਤਾ ਦੀ ਜੁੱਗੋ ਜੁੱਗ ਵਡਿਆਈ
ਹੋਵੇ ॥ ਆਮੀਨ ॥
੨੧ ਮਸੀਹ ਯਿਸੂ ਵਿੱਚ ਹਰੇਕ ਸੰਤ ਨੂੰ ਸੁਖ ਸਾਂਦ
ਆਖਣਾ। ਮੇਰੇ ਨਾਲ ਜਿਹੜੇ ਭਾਈ ਹਨ ਤੁਹਾਨੂੰ ਸੁਖ
੨੨ ਸਾਂਦ ਆਖਦੇ ਹਨ ੦ ਸਾਰੇ ਸੰਤ ਪਰ ਖ਼ਾਸ ਕਰਕੇ
ਓਹ ਜੋ ਕੈਸਰ ਦੇ ਘਰ ਵਿੱਚੋਂ ਹਨ ਤੁਹਾਨੂੰ ਸੁਖ ਸਾਂਦ
ਆਖਦੇ ਹਨ ॥
੨੩ ਪ੍ਰਭੁ ਯਿਸੂ ਮਸੀਹ ਦੀ ਕਿਰਪਾ ਤੁਹਾਡੇ ਆਤਮਾ
ਉੱਤੇ ਹੁੰਦੀ ਰਹੇ ॥

---

## ਪੌਲੁਸ ਰਸੂਲ ਦੀ ਪੱਤ੍ਰੀ

# ਕੁਲੁੱਸੀਆਂ ਨੂੰ

### ਮਸੀਹ ਦੀ ਪਰਧਾਨਤਾ

੧ ਲਿਖਤੁਮ ਪੌਲੁਸ ਜੋ ਪਰਮੇਸ਼ੁਰ ਦੀ ਇੱਛਿਆ ਤੋਂ
ਮਸੀਹ ਯਿਸੂ ਦਾ ਰਸੂਲ ਹਾਂ, ਨਾਲੇ ਸਾਡਾ ਭਰਾ
੨ ਤਿਮੋਥਿਉਸ ੦ ਅੱਗੇ ਜੋਗ ਉਨ੍ਹਾਂ ਸੰਤਾਂ ਨੂੰ ਜਿਹੜੇ
ਕੁਲੁੱਸੈ ਦੇ ਵਾਸੀ ਅਤੇ ਮਸੀਹ ਵਿੱਚ ਨਿਹਚਾਵਾਨ
ਭਾਈ ਹਨ ਸਾਡੇ ਪਿਤਾ ਪਰਮੇਸ਼ੁਰ ਦੀ ਵੱਲੋਂ ਤੁਹਾਨੂੰ
ਕਿਰਪਾ ਅਤੇ ਸ਼ਾਂਤੀ ਹੁੰਦੀ ਰਹੇ ॥
੩ ਅਸੀਂ ਪਰਮੇਸ਼ੁਰ ਦਾ ਜੋ ਸਾਡੇ ਪ੍ਰਭੁ ਯਿਸੂ ਮਸੀਹ
ਦਾ ਪਿਤਾ ਹੈ ਧੰਨਵਾਦ ਕਰਦੇ ਅਤੇ ਨਿੱਤ ਤੁਹਾਡੇ
੪ ਲਈ ਪ੍ਰਾਰਥਨਾ ਕਰਦੇ ਹਾਂ ੦ ਜਦੋਂ ਅਸੀਂ ਤੁਹਾਡੀ
ਨਿਹਚਾ ਦੀ ਜਿਹੜੀ ਮਸੀਹ ਯਿਸੂ ਉੱਤੇ ਹੈ ਅਤੇ ਉਸ
ਪ੍ਰੇਮ ਦੀ ਜੋ ਤੁਸੀਂ ਸਭਨਾਂ ਸੰਤਾਂ ਨਾਲ ਕਰਦੇ ਹੋ
੫ ਖਬਰ ਸੁਣੀ ੦ ਏਹ ਉਸ ਆਸ ਦੇ ਕਾਰਨ ਹੈ ਜੋ ਤੁਹਾਡੇ
ਲਈ ਸੁਰਗਾਂ ਵਿੱਚ ਰੱਖੀ ਹੋਈ ਹੈ ਜਿਹ ਦੀ ਖਬਰ
ਤੁਸਾਂ ਖੁਸ਼ ਖਬਰੀ ਦੀ ਸਚਿਆਈ ਦੇ ਬਚਨ ਵਿੱਚ
੬ ਅੱਗੋਂ ਸੁਣੀ ੦ ਅਤੇ ਉਹ ਤੁਹਾਡੇ ਕੋਲ ਆ ਪੁੱਜੀ
ਅਤੇ ਜਿਵੇਂ ਉਹ ਸਾਰੇ ਸੰਸਾਰ ਵਿੱਚ ਭੀ ਫਲਦੀ ਅਰ
ਵਧਦੀ ਹੈ ਤਿਵੇਂ ਉਸ ਦਿਨ ਤੋਂ ਜਾਂ ਤੁਸਾਂ ਉਸ ਨੂੰ
ਸੁਣਿਆ ਅਤੇ ਪਰਮੇਸ਼ੁਰ ਦੀ ਕਿਰਪਾ ਨੂੰ ਸਚਿਆਈ
ਨਾਲ ਪਛਾਣਿਆ ਤੁਹਾਡੇ ਵਿੱਚ ਭੀ ਫਲਦੀ ਅਤੇ
੭ ਵਧਦੀ ਹੈ ੦ ਜਿਵੇਂ ਤੁਸਾਂ ਸਾਡੇ ਪਿਆਰੇ ਨਾਲ ਦੇ
ਕੰਮ ਕਰਨ ਵਾਲੇ ਇਪਫ੍ਰਾਸ ਤੋਂ ਸਿੱਖਿਆ ਜਿਹੜਾ

੮ ਸਾਡੇ ਲਈ ਮਸੀਹ ਦਾ ਮਾਤਬਰ ਸੇਵਕ ਹੈ O ਜਿਹ
ਨੇ ਤੁਹਾਡਾ ਉਹ ਪ੍ਰੇਮ ਵੀ ਜੋ ਆਤਮਾ ਤੋਂ ਹੈ ਸਾਨੂੰ
ਦੱਸਿਆ ॥
੯ ਇਸ ਕਰਕੇ ਅਸੀਂ ਵੀ ਜਿਸ ਦਿਨ ਤੋਂ ਇਹ
ਸੁਣਿਆ ਤੁਹਾਡੇ ਲਈ ਇਹ ਪ੍ਰਾਰਥਨਾ ਅਤੇ ਅਰਦਾਸ
ਕਰਨ ਤੋਂ ਨਹੀਂ ਹਟਦੇ ਭਈ ਤੁਸੀਂ ਹਰ ਪਰਕਾਰ ਦੇ
ਆਤਮਕ ਗਿਆਨ ਅਤੇ ਸਮਝ ਨਾਲ ਉਹ ਦੀ
੧੦ ਇੱਛਿਆ ਦੀ ਪਛਾਣ ਤੋਂ ਭਰਪੂਰ ਹੋ ਜਾਓ O ਤਾਂ ਜੋ
ਤੁਸੀਂ ਅਜਿਹੀ ਜੋਗ ਚਾਲ ਚੱਲੋ ਜਿਹੜੀ ਪ੍ਰਭੁ ਨੂੰ
ਹਰ ਤਰਾਂ ਨਾਲ ਭਾਵੇ ਅਤੇ ਹਰੇਕ ਸ਼ੁਭ ਕਰਮ ਵਿੱਚ
ਫਲਦੇ ਰਹੋ ਅਤੇ ਪਰਮੇਸ਼ੁਰ ਦੀ ਪਛਾਣ ਵਿੱਚ ਵੱਧਦੇ
੧੧ ਰਹੋ O ਅਤੇ ਉਸ ਦੀ ਮਹਿਮਾ ਦੀ ਸ਼ਕਤੀ ਦੇ
ਅਨੁਸਾਰ ਸਾਰੀ ਸਮਰੱਥਾ ਨਾਲ ਸਮਰਥ ਹੋ ਜਾਵੋ ਤਾਂ
ਜੋ ਤੁਸੀਂ ਅਨੰਦ ਨਾਲ ਪੂਰਾ ਸਹਾਰਾ ਅਤੇ ਧੀਰਜ
੧੨ ਕਰੋ O ਅਤੇ ਪਿਤਾ ਦਾ ਧੰਨਵਾਦ ਕਰਦੇ ਰਹੋ ਜਿਨ
ਸਾਨੂੰ ਇਸ ਜੋਗ ਬਣਾਇਆ ਭਈ ਚਾਨਣ ਵਿੱਚ ਸੰਤਾਂ
੧੩ ਦੇ ਵਿਰਸੇ ਦੇ ਪੱਤੀਦਾਰ ਹੋਈਏ O ਅਤੇ ਸਾਨੂੰ
ਅੰਧਕਾਰ ਦੇ ਵੱਸ ਵਿੱਚੋਂ ਛੁਡਾ ਕੇ ਆਪਣੇ ਪਿਆਰੇ
੧੪ ਪੁੱਤ੍ਰ ਦੇ ਰਾਜ ਵਿੱਚ ਪੁਚਾ ਦਿੱਤਾ O ਉਸ ਦੇ ਵਿੱਚ
ਸਾਨੂੰ ਨਿਸਤਾਰਾ ਅਰਥਾਤ ਪਾਪਾਂ ਦੀ ਮਾਫ਼ੀ ਮਿਲਦੀ
੧੫ ਹੈ O ਉਹ ਅਲੱਖ ਪਰਮੇਸ਼ੁਰ ਦਾ ਰੂਪ ਅਤੇ ਸਾਰੀ
੧੬ ਸਰਿਸ਼ਟ ਵਿੱਚੋਂ ਜੇਠਾ ਹੈ O ਕਿਉਂ ਜੋ ਅਕਾਸ਼ ਅਤੇ
ਧਰਤੀ ਉਤਲੀਆਂ ਸਾਰੀਆਂ ਵਸਤਾਂ ਉਸੇ ਤੋਂ ਉਤਪਤ
ਹੋਈਆਂ, ਨਾਲੇ ਦਿੱਸਣ ਵਾਲੀਆਂ, ਨਾਲੇ ਨਾ
ਦਿੱਸਣ ਵਾਲੀਆਂ, ਕੀ ਸਿੰਘਾਸਣ, ਕੀ ਰਿਆਸਤਾਂ,
ਕੀ ਹਕੂਮਤਾਂ, ਕੀ ਇਖ਼ਤਿਆਰ, ਸੱਭੋ ਕੁਝ ਉਸ ਦੇ
ਰਾਹੀਂ ਅਤੇ ਉਸੇ ਦੇ ਲਈ ਉਤਪਤ ਹੋਇਆ ਹੈ O
੧੭ ਅਤੇ ਉਹ ਸਭ ਤੋਂ ਪਹਿਲਾਂ ਹੈ ਅਰ ਸੱਭੋ ਕੁਝ ਉਸੇ
੧੮ ਵਿੱਚ ਕਾਇਮ ਰਹਿੰਦਾ ਹੈ O ਅਤੇ ਉਹ ਦੇਹੀ ਦਾ
ਅਰਥਾਤ ਕਲੀਸਿਯਾ ਦਾ ਸਿਰ ਹੈ, ਉਹੋ ਆਦ ਹੈ
ਅਤੇ ਮੁਰਦਿਆਂ ਵਿੱਚੋਂ ਜੇਠਾ ਹੈ ਭਈ ਉਹ ਸਭਨਾਂ
੧੯ ਗੱਲਾਂ ਵਿੱਚ ਪਰਧਾਨ ਹੋਵੇ O ਕਿਉਂ ਜੋ ਪਿਤਾ ਨੂੰ ਇਹ
ਭਾਇਆ ਜੋ ਸਾਰੀ ਸੰਪੂਰਨਤਾਈ ਉਸ ਵਿੱਚ ਵੱਸੇ O
੨੦ ਅਤੇ ਉਸ ਦੀ ਸਲੀਬ ਦੇ ਲਹੂ ਦੇ ਵਸੀਲੇ ਮੇਲ ਕਰਾ
ਕੇ ਧਰਤੀ ਉਤਲੀਆਂ ਅਤੇ ਅਕਾਸ਼ ਉਤਲੀਆਂ
ਸਾਰੀਆਂ ਵਸਤਾਂ ਨੂੰ ਉਹ ਦੇ ਰਾਹੀਂ, ਹਾਂ, ਉਸੇ ਦੇ
੨੧ ਰਾਹੀਂ ਆਪਣੇ ਨਾਲ ਮਿਲਾਵੇ O ਅਤੇ ਤੁਹਾਨੂੰ ਜਿਹੜੇ
ਅੱਗੇ ਅੱਡ ਹੋਏ ਹੋਏ ਅਤੇ ਆਪਣੇ ਕੁਕਰਮਾਂ ਦੇ
੨੨ ਕਾਰਨ ਮਨੋਂ ਵੈਰੀ ਸਾਓ O ਉਸ ਨੇ ਹੁਣ ਉਹ ਦੀ
ਮਾਸ ਦੀ ਕਾਇਆਂ ਨਾਲ ਮੌਤ ਦੇ ਵਸੀਲੇ ਮਿਲਾ
ਲਿਆ ਤਾਂ ਜੋ ਉਹ ਤੁਹਾਨੂੰ ਪਵਿੱਤਰ, ਨਿਰਦੋਸ਼, ਅਤੇ
੨੩ ਬੇਇਲਜ਼ਾਮ ਆਪਣੇ ਸਨਮੁਖ ਖੜਾ ਕਰੇ O ਪਰ ਤਦ
ਜੋ ਤੁਸੀਂ ਨਿਹਚਾ ਦੀ ਨੀਂਹ ਉੱਤੇ ਕਾਇਮ ਤੇ ਪੱਕੇ
ਬਣੇ ਰਹੋ ਅਤੇ ਉਸ ਖੁਸ਼ ਖਬਰੀ ਦੀ ਆਸ ਤੋਂ ਨਾ
ਹਟਾਏ ਜਾਓ ਜਿਹੜੀ ਤੁਸਾਂ ਸੁਣੀ ਸੀ ਜਿਹ ਦਾ
ਪਰਚਾਰ ਅਕਾਸ਼ ਹੇਠਲੀ ਸਾਰੀ ਸਰਿਸ਼ਟ ਵਿੱਚ ਕੀਤਾ
ਗਿਆ ਜਿਹ ਦਾ ਸੇਵਕ ਮੈਂ ਪੌਲੁਸ ਹਾਂ ॥
੨੪ ਹੁਣ ਮੈਂ ਆਪਣਿਆਂ ਉਨ੍ਹਾਂ ਦੁਖਾਂ ਵਿੱਚ ਜੋ ਤੁਹਾਡੇ
ਲਈ ਝੱਲਦਾ ਹਾਂ ਅਨੰਦ ਹਾਂ ਅਤੇ ਮਸੀਹ ਦੀਆਂ
ਬਿਪਤਾਂ ਦਾ ਘਾਟਾ ਮੈਂ ਉਹ ਦੀ ਦੇਹੀ ਅਰਥਾਤ
ਕਲੀਸਿਯਾ ਦੇ ਲਈ ਆਪਣੇ ਸਰੀਰ ਵਿੱਚ ਪੂਰਾ
੨੫ ਕਰਦਾ ਹਾਂ O ਮੈਂ ਉਸ ਕਲੀਸਿਯਾ ਦਾ ਸੇਵਕ ਹੋਇਆ
ਉਸ ਮੁਖ਼ਤਿਆਰੀ ਮੂਜਬ ਜੋ ਮੈਨੂੰ ਪਰਮੇਸ਼ੁਰ ਦੀ ਵੱਲੋਂ
ਤੁਹਾਡੇ ਲਈ ਦਿੱਤੀ ਹੋਈ ਹੈ ਭਈ ਮੈਂ ਪਰਮੇਸ਼ੁਰ ਦੇ
੨੬ ਬਚਨ ਦੀ ਪੂਰੀ ਕਥਾ ਕਰਾਂ O ਅਰਥਾਤ ਉਸ ਭੇਤ
ਦੀ ਜਿਹੜਾ ਸਾਰਿਆਂ ਜੁੱਗਾਂ ਅਤੇ ਪੀੜ੍ਹੀਆਂ ਤੋਂ ਗੁਪਤ
ਰਿਹਾ ਪਰ ਹੁਣ ਉਹ ਦੇ ਸੰਤਾਂ ਉੱਤੇ ਪਰਗਟ
੨੭ ਹੋਇਆ O ਜਿਨ੍ਹਾਂ ਨੂੰ ਪਰਮੇਸ਼ੁਰ ਨੇ ਮਹਿਰਮ ਕਰਨਾ
ਚਾਹਿਆ ਭਈ ਪਰਾਈਆਂ ਕੌਮਾਂ ਵਿੱਚ ਇਸ ਭੇਤ ਦੇ
ਧਨ ਦਾ ਪਰਤਾਪ ਕੀ ਹੈ, ਸੋ ਏਹ ਮਸੀਹ ਤੁਹਾਡੇ
੨੮ ਵਿੱਚ ਪਰਤਾਪ ਦੀ ਆਸ ਹੈ O ਜਿਹ ਦੀ ਅਸੀਂ ਖ਼ਬਰ
ਦਿੰਦੇ ਹਾਂ ਅਤੇ ਹਰੇਕ ਮਨੁੱਖ ਨੂੰ ਚਿਤਾਰਦੇ ਅਤੇ ਹਰੇਕ
ਮਨੁੱਖ ਨੂੰ ਪੂਰੇ ਗਿਆਨ ਨਾਲ ਉਪਦੇਸ਼ ਦਿੰਦੇ ਹਾਂ ਭਈ
ਅਸੀਂ ਹਰੇਕ ਮਨੁੱਖ ਨੂੰ ਮਸੀਹ ਵਿੱਚ ਸਿੱਧ ਕਰ ਕੇ
੨੯ ਪੇਸ਼ ਕਰੀਏ O ਅਤੇ ਇਸੇ ਗੱਲੇ ਮੈਂ ਉਹ ਦੀ ਕਰਨੀ
ਦੇ ਅਨੁਸਾਰ ਜੋ ਮੇਰੇ ਵਿੱਚ ਸਮਰੱਥਾ ਨਾਲ ਪੋਹੰਦਾ ਹੈ
ਵੱਡੇ ਜਤਨ ਨਾਲ ਮਿਹਨਤ ਕਰਦਾ ਹਾਂ ॥

## ੨

### ਮਸੀਹ ਵਿੱਚ ਭਰਪੂਰ ਜੀਵਨ ਅਤੇ ਸੰਸਾਰਕ ਫ਼ੈਲਸੂਫ਼ੀ

ਮੈਂ ਚਾਹੁੰਦਾ ਹਾਂ ਭਈ ਤੁਸੀਂ ਇਹ ਜਾਣੋ ਜੋ ਮੈਂ
ਤੁਹਾਡੇ ਅਤੇ ਉਨ੍ਹਾਂ ਦੇ ਲਈ ਜਿਹੜੇ ਲਾਉਦਿਕੀਆ

ਵਿੱਚ ਹਨ ਅਤੇ ਉਨ੍ਹਾਂ ਸਭਨਾਂ ਦੇ ਲਈ ਜਿਨ੍ਹਾਂ ਮੇਰਾ
੨ ਮੂੰਹ ਨਹੀਂ ਡਿੱਠਾ ਕੇਡਾ ਜਤਨ ਕਰਦਾ ਹਾਂ ੦ ਤਾਂ ਜੋ
ਉਨ੍ਹਾਂ ਦੇ ਦਿਲਾਂ ਨੂੰ ਤਸੱਲਾ ਹੋਵੇ ਅਤੇ ਓਹ ਪ੍ਰੇਮ ਵਿੱਚ
ਗੁੰਦੇ ਰਹਿਣ ਭਈ ਓਹ ਸਮਝ ਦੀ ਪੂਰੀ ਨਿਹਚਾ ਦੇ
ਸਾਰੇ ਧਨ ਨੂੰ ਪਰਾਪਤ ਹੋ ਜਾਨ ਅਤੇ ਪਰਮੇਸ਼ੁਰ ਦੇ
੩ ਭੇਤ ਨੂੰ ਜਾਣ ਲੈਣ ਅਰਥਾਤ ਮਸੀਹ ਨੂੰ ੦ ਜਿਹ ਦੇ
ਵਿੱਚ ਬੁੱਧ ਅਤੇ ਗਿਆਨ ਦੇ ਸਾਰੇ ਖ਼ਜ਼ਾਨੇ ਗੁਪਤ
੪ ਹਨ ੦ ਮੈਂ ਇਹ ਆਖਦਾ ਹਾਂ ਭਈ ਕਿਤੇ ਭੋਟਣੀਆਂ
੫ ਗੱਲਾਂ ਨਾਲ ਕੋਈ ਤੁਹਾਨੂੰ ਭੁਚਲਾ ਨਾ ਲਵੇ ੦ ਕਿਉਂ
ਜੋ ਮੈਂ ਭਾਵੇਂ ਸਰੀਰ ਕਰਕੇ ਤੁਹਾਥੋਂ ਪਰੋਖੇ ਹਾਂ ਪਰ
ਆਤਮਾ ਕਰਕੇ ਤੁਹਾਡੇ ਕੋਲ ਹਾਂ ਅਤੇ ਤੁਹਾਡੀ ਮਰਜਾਦਾ
ਅਤੇ ਤੁਹਾਡੀ ਮਸੀਹ ਉੱਤੇ ਨਿਹਚਾ ਦੀ ਦ੍ਰਿੜ੍ਹਤਾ
ਵੇਖ ਕੇ ਅਨੰਦ ਹੁੰਦਾ ਹਾਂ ॥
੬ ਸੋ ਜਿਵੇਂ ਤੁਸਾਂ ਮਸੀਹ ਯਿਸੂ ਪ੍ਰਭੁ ਨੂੰ ਕਬੂਲ ਕੀਤਾ
੭ ਤਿਵੇਂ ਤੁਸੀਂ ਉਹ ਦੇ ਵਿੱਚ ਚੱਲਦੇ ਜਾਓ ੦ ਅਤੇ ਜੜ੍ਹ
ਫੜ ਕੇ ਅਤੇ ਉਹ ਦੇ ਉੱਤੇ ਉਸਰ ਕੇ ਅਤੇ ਆਪਣੀ
ਨਿਹਚਾ ਵਿੱਚ ਦ੍ਰਿੜ੍ਹ ਹੋ ਕੇ ਜਿਵੇਂ ਤੁਹਾਨੂੰ ਉਪਦੇਸ਼
ਹੋਇਆ ਸੀ ਧੰਨਵਾਦ ਬਾਹਲਾ ਕਰਦੇ ਜਾਓ ॥
੮ ਵੇਖਣਾ ਕਿਤੇ ਕੋਈ ਆਪਣੀ ਫ਼ੈਲਸੂਫ਼ੀ ਅਤੇ ਲਾਗ
ਲਪੇਟ ਨਾਲ ਤੁਹਾਨੂੰ ਲੁੱਟ ਨਾ ਲਵੇ ਜੋ ਮਨੁੱਖਾਂ ਦੀਆਂ
ਰੀਤਾਂ ਅਤੇ ਸੰਸਾਰ ਦੀਆਂ ਮੂਲ ਗੱਲਾਂ ਦੇ ਅਨੁਸਾਰ
੯ ਹਨ ਪਰ ਮਸੀਹ ਦੇ ਅਨੁਸਾਰ ਨਹੀਂ ੦ ਕਿਉਂ ਜੋ
ਪਰਮੇਸ਼ੁਰਤਾਈ ਦੀ ਸਾਰੀ ਭਰਪੂਰੀ ਉਸੇ ਵਿੱਚ ਦੇਹ
੧੦ ਧਾਰੀ ਹੋ ਕੇ ਵੱਸਦੀ ਹੈ ੦ ਅਤੇ ਤੁਸੀਂ ਉਹ ਦੇ ਵਿੱਚ
ਸੰਪੂਰਨ ਹੋ ਗਏ ਹੋ ਜਿਹੜਾ ਸਾਰੀ ਹਕੂਮਤ ਅਤੇ
੧੧ ਇਖ਼ਤਿਆਰ ਦਾ ਸਿਰ ਹੈ ੦ ਜਿਹ ਦੇ ਵਿੱਚ ਤੁਸੀਂ
ਅਜਿਹੀ ਸੁੰਨਤ ਨਾਲ ਸੁੰਨਤੀ ਵੀ ਹੋਏ ਜੋ ਹੱਥਾਂ ਨਾਲ
ਕੀਤੀ ਹੋਈ ਨਹੀਂ ਅਰਥਾਤ ਮਸੀਹ ਵਾਲੀ ਸੁੰਨਤ
ਜਿਹ ਦੇ ਵਿੱਚ ਸਰੀਰਕ ਮਾਸ ਲਾਹ ਸੁੱਟੀਦਾ ਹੈ ੦
੧੨ ਤੁਸੀਂ ਬਪਤਿਸਮਾ ਵਿੱਚ ਉਹ ਦੇ ਨਾਲ ਦੱਬੇ ਗਏ ਜਿਹ
ਦੇ ਵਿੱਚ ਪਰਮੇਸ਼ੁਰ ਦੀ ਕਰਨੀ ਉੱਤੇ ਨਿਹਚਾ ਰੱਖ ਕੇ
ਜਿਵੇਂ ਉਸ ਨੇ ਉਹ ਨੂੰ ਮੁਰਦਿਆਂ ਵਿੱਚੋਂ ਉਠਾਇਆ
੧੩ ਤੁਸੀਂ ਉਹ ਦੇ ਨਾਲ ਉਠਾਏ ਵੀ ਗਏ ੦ ਅਤੇ ਉਸ ਨੇ
ਤੁਹਾਨੂੰ ਜਿਹੜੇ ਆਪਣੇ ਅਪਰਾਧਾਂ ਅਤੇ ਆਪਣੇ ਸਰੀਰ
ਦੀ ਅਸੁੰਨਤ ਦੇ ਕਾਰਨ ਮੋਏ ਹੋਏ ਸਾਓ ਉਹ ਦੇ ਨਾਲ
ਜਿਵਾਲਿਆ ਕਿਉਂ ਜੋ ਉਸ ਨੇ ਸਾਡੇ ਸਾਰੇ ਅਪਰਾਧ
੧੪ ਸਾਨੂੰ ਮਾਫ਼ ਕੀਤੇ ੦ ਅਤੇ ਉਸ ਲਿਖਤ ਨੂੰ ਜਿਹੜੀ
ਹੁਕਮਾਂ ਕਰਕੇ ਸਾਡੇ ਉਲਟ ਅਤੇ ਸਾਡੇ ਵਿਰੁੱਧ ਸੀ ਉਸ
ਨੇ ਮੇਸ ਦਿੱਤਾ ਅਤੇ ਉਹ ਨੂੰ ਸਲੀਬ ਉੱਤੇ ਕਿੱਲਾਂ ਨਾਲ
੧੫ ਠੋਕ ਕੇ ਵਿੱਚੋਂ ਚੁੱਕ ਸੁੱਟਿਆ ੦ ਉਸ ਨੇ ਹਕੂਮਤਾਂ
ਅਤੇ ਇਖ਼ਤਿਆਰਾਂ ਨੂੰ ਆਪਣੇ ਗਲੋਂ ਲਾਹ ਕੇ ਅਤੇ
ਉਸੇ ਦੇ ਦੁਆਰਾ ਓਹਨਾਂ ਨੂੰ ਫਤਹ ਕਰ ਕੇ ਖੁੱਲਮ-
ਖੁੱਲਾ ਤਮਾਸ਼ਾ ਬਣਾਇਆ ॥
੧੬ ਇਸ ਲਈ ਖਾਣ ਪੀਣ ਯਾ ਤਿਉਹਾਰ ਯਾ
ਅਮੱਸਿਆ ਯਾ ਸਬਤਾਂ ਦੇ ਵਿਖੇ ਕੋਈ ਤੁਹਾਡੇ ਉੱਤੇ
੧੭ ਦੋਸ਼ ਨਾ ਲਾਵੇ ੦ ਏਹ ਤਾਂ ਹੋਣ ਵਾਲੀਆਂ ਗੱਲਾਂ ਦਾ
੧੮ ਪਰਛਾਵਾਂ ਹਨ ਪਰ ਦੇਹ ਮਸੀਹ ਦੀ ਹੈ ੦ ਕੋਈ ਮਨੁੱਖ
ਅਧੀਨਤਾਈ ਅਤੇ ਦੂਤਾਂ ਦੀ ਪੂਜਾ ਨੂੰ ਪਸੰਦ ਕਰ ਕੇ
ਤੁਹਾਨੂੰ ਇਨਾਮ ਤੋਂ ਕਿਤੇ ਸੱਖਣਿਆਂ ਨਾ ਰੱਖੇ ਜਿਹੜਾ
ਆਪਣੀ ਸਰੀਰਕ ਬੁੱਧ ਤੋਂ ਅਕਾਰਥ ਫੁੱਲ ਕੇ ਵੇਖੀਆਂ
੧੯ ਹੋਈਆਂ ਗੱਲਾਂ ਉੱਤੇ ਲੱਗਾ ਰਹਿੰਦਾ ਹੈ ੦ ਅਤੇ ਉਸ
ਸਿਰ ਨੂੰ ਫੜੀ ਨਹੀਂ ਰੱਖਦਾ ਜਿਸ ਤੋਂ ਸਾਰੀ ਦੇਹੀ
ਜੋੜਾਂ ਅਤੇ ਪੱਠਿਆਂ ਦੇ ਰਾਹੀਂ ਪਲ ਕੇ ਅਤੇ ਆਪੋ
ਵਿੱਚੀਂ ਜੁੜ ਕੇ ਪਰਮੇਸ਼ੁਰ ਦੀ ਵੱਲੋਂ ਵਧਦੀ ਜਾਂਦੀ
ਹੈ ॥
੨੦ ਜੇ ਤੁਸੀਂ ਮਸੀਹ ਦੇ ਨਾਲ ਸੰਸਾਰ ਦੀਆਂ ਮੂਲ
ਗੱਲਾਂ ਤੋਂ ਮਰ ਗਏ ਤਾਂ ਸੰਸਾਰ ਵਿੱਚ ਜੀਉਂਦਿਆਂ
ਵਾਂਙੁ ਕਿਉਂ ਏਹੋ ਜੇਹੀਆਂ ਬਿਧੀਆਂ ਦੇ ਵੱਸ ਵਿੱਚ
ਆਉਂਦੇ ਹੋ ਜਿਹੜੀਆਂ ਮਨੁੱਖਾਂ ਦੀਆਂ ਆਗਿਆਂ
੨੧ ਅਤੇ ਸਿੱਖਿਆ ਦੇ ਅਨੁਸਾਰ ਹਨ ੦ ਜਿਵੇਂ ਹੱਥ ਨਾ
੨੨ ਲਾਵੀਂ, ਨਾ ਚੱਖੀਂ, ਨਾ ਛੋਹਵੀਂ ? ੦ ਏਹ ਸਾਰੀਆਂ
ਵਸਤਾਂ ਵਰਤਣ ਨਾਲ ਹੀ ਨਾਸ ਹੋਣ ਵਾਲੀਆਂ ਹਨ ੦
੨੩ ਭਾਵੇਂ ਏਹ ਗੱਲਾਂ ਮਨ ਮਤੇ ਦੀ ਪੂਜਾ ਅਤੇ ਅਧੀਨਤਾਈ
ਅਤੇ ਦੇਹੀ ਦੀ ਤਪੱਸਿਆ ਕਰਕੇ ਬੁੱਧ ਦੀਆਂ
ਭਾਸਦੀਆਂ ਤਾਂ ਹਨ ਪਰ ਸਰੀਰ ਦੀਆਂ ਕਾਮਨਾਂ ਦੇ
ਰੋਕਣ ਲਈ ਓਹ ਕਿਸੇ ਕੰਮ ਦੀਆਂ ਨਹੀਂ ॥

### ਨਵੀਂ ਜ਼ਿੰਦਗੀ ਦੀਆਂ ਜ਼ੁੰਮੇਵਾਰੀਆਂ

੩ ਸੋ ਜੇ ਤੁਸੀਂ ਮਸੀਹ ਦੇ ਨਾਲ ਜਿਵਾਏ ਗਏ ਤਾਂ
ਉਤਾਹਾਂ ਦੀਆਂ ਗੱਲਾਂ ਦੇ ਮਗਰ ਲੱਗੇ ਰਹੋ ਜਿੱਥੇ
੨ ਮਸੀਹ ਪਰਮੇਸ਼ੁਰ ਦੇ ਸੱਜੇ ਪਾਸੇ ਬੈਠਾ ਹੈ ੦ ਉਤਾਹਾਂ
ਦੀਆਂ ਗੱਲਾਂ ਉੱਤੇ ਚਿੱਤ ਲਾਓ, ਨਾ ਉਨ੍ਹਾਂ ਉੱਤੇ

੩ ਜਿਹੜੀਆਂ ਧਰਤੀ ਉੱਪਰ ਹਨ ੦ ਕਿਉਂ ਜੋ ਤੁਸੀਂ
ਮੋਏ ਅਤੇ ਤੁਹਾਡਾ ਜੀਵਨ ਮਸੀਹ ਦੇ ਨਾਲ ਪਰਮੇਸ਼ੁਰ
੪ ਵਿੱਚ ਗੁਪਤ ਹੋਇਆ ਹੈ ੦ ਜਿਸ ਵੇਲੇ ਮਸੀਹ ਜੋ
ਸਾਡਾ ਜੀਵਨ ਹੈ ਪਰਗਟ ਕੀਤਾ ਜਾਵੇਗਾ ਉਸ ਵੇਲੇ
ਤੁਸੀਂ ਵੀ ਉਹ ਦੇ ਨਾਲ ਤੇਜ ਵਿੱਚ ਪਰਗਟ ਕੀਤੇ
ਜਾਓਗੇ ॥

੫ ਇਸ ਲਈ ਤੁਸੀਂ ਆਪਣੇ ਅੰਗਾਂ ਨੂੰ ਜੋ ਧਰਤੀ
ਉੱਤੇ ਹਨ ਮਾਰ ਸੁੱਟੋ ਅਰਥਾਤ ਹਰਾਮਕਾਰੀ, ਗੰਦ
ਮੰਦ, ਕਾਮਨਾ, ਬੁਰੀ ਇੱਛਿਆ ਅਤੇ ਲੋਭ ਨੂੰ ਜਿਹੜਾ
੬ ਮੂਰਤੀ ਪੂਜਾ ਹੈ ੦ ਕਿਉਂ ਜੋ ਇਨ੍ਹਾਂ ਗੱਲਾਂ ਦੇ ਕਾਰਨ
ਪਰਮੇਸ਼ੁਰ ਦਾ ਕ੍ਰੋਧ ਅਣਆਗਿਆਕਾਰੀ ਦੇ ਪੁੱਤ੍ਰਾਂ
੭ ਉੱਤੇ ਪੈਂਦਾ ਹੈ ੦ ਜਿਨ੍ਹਾਂ ਦੇ ਰਾਹ ਤੁਸੀਂ ਵੀ ਅੱਗੇ
ਚੱਲਦੇ ਸਾਓ ਜਿਸ ਵੇਲੇ ਉਨ੍ਹਾਂ ਵਿੱਚ ਜੀਉਂਦੇ ਸਾਓ ੦
੮ ਪਰ ਹੁਣ ਤੁਸੀਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਅਰਥਾਤ
ਕੋਪ, ਕ੍ਰੋਧ, ਬਦੀ, ਦੁਰਬਚਨ, ਅਤੇ ਆਪਣੇ ਮੂੰਹੋਂ
੯ ਗੰਦੀਆਂ ਗਾਲਾਂ ਕੱਢਣੀਆਂ ਛੱਡ ਦਿਓ ੦ ਇੱਕ ਦੂਏ
ਨਾਲ ਝੂਠ ਨਾ ਮਾਰੋ ਕਿਉਂ ਜੋ ਤੁਸਾਂ ਪੁਰਾਣੀ
ਇਨਸਾਨੀਅਤ ਨੂੰ ਉਹ ਦੀਆਂ ਕਰਨੀਆਂ ਸਣੇ ਲਾਹ
੧੦ ਸੁੱਟਿਆ ੦ ਅਤੇ ਨਵੀਂ ਨੂੰ ਪਹਿਨ ਲਿਆ ਜੋ ਪੂਰਨ
ਗਿਆਨ ਲਈ ਆਪਣੇ ਕਰਤਾਰ ਦੇ ਸਰੂਪ ਦੇ ਉੱਤੇ
੧੧ ਨਵੀਂ ਬਣਦੀ ਜਾਂਦੀ ਹੈ ੦ ਉੱਥੇ ਯੂਨਾਨੀ ਅਤੇ
ਯਹੂਦੀ, ਸੁੰਨਤੀ ਅਤੇ ਅਸੁੰਨਤੀ, ਵਹਿਸ਼ੀ ਅਤੇ
ਸਕੂਥੀ, ਗੁਲਾਮ ਅਤੇ ਅਜ਼ਾਦ, ਕੋਈ ਵੀ ਨਹੀਂ ਹੋ
ਸੱਕਦਾ ਪਰ ਮਸੀਹ ਸੱਭੋ ਕੁਝ ਅਤੇ ਸਭਨਾਂ ਵਿੱਚ ਹੈ ॥

੧੨ ਸੋ ਤੁਸੀਂ ਪਰਮੇਸ਼ੁਰ ਦਿਆਂ ਚੁਣਿਆਂ ਹੋਇਆਂ
ਵਾਂਙੁ ਜਿਹੜੇ ਪਵਿੱਤਰ ਅਤੇ ਪਿਆਰੇ ਹਨ ਰਹਿਮ
ਦਿਲੀ, ਦਿਆਲਗੀ, ਅਧੀਨਗੀ, ਨਰਮਾਈ ਅਤੇ
੧੩ ਧੀਰਜ ਨੂੰ ਪਹਿਨ ਲਓ ੦ ਅਤੇ ਜੇ ਕੋਈ ਕਿਸੇ ਉੱਤੇ
ਗਿਲਾ ਰੱਖਦਾ ਹੋਵੇ ਤਾਂ ਇੱਕ ਦੂਏ ਦੀ ਸਹਿ ਲਵੇ
ਅਤੇ ਇੱਕ ਦੂਏ ਨੂੰ ਮਾਫ਼ ਕਰ ਦੇਵੇ । ਜਿਵੇਂ ਪ੍ਰਭੁ ਨੇ
੧੪ ਤੁਹਾਨੂੰ ਮਾਫ਼ ਕੀਤਾ ਤਿਵੇਂ ਤੁਸੀਂ ਵੀ ਕਰੋ ੦ ਅਤੇ
ਇਨ੍ਹਾਂ ਸਭਨਾਂ ਦੇ ਉੱਤੋਂ ਦੀ ਪ੍ਰੇਮ ਨੂੰ ਪਾ ਲਓ ਜਿਹੜਾ
੧੫ ਸੰਪੂਰਨਤਾਈ ਦਾ ਬੰਧ ਹੈ ੦ ਅਤੇ ਮਸੀਹ ਦੀ ਸ਼ਾਂਤ
ਜਿਹ ਦੇ ਲਈ ਤੁਸੀਂ ਇੱਕੋ ਦੇਹ ਹੋ ਕੇ ਸੱਦੇ ਵੀ ਗਏ
ਤੁਹਾਡਿਆਂ ਮਨਾਂ ਵਿੱਚ ਰਾਜ ਕਰੇ ਅਤੇ ਤੁਸੀਂ ਧੰਨਵਾਦ
੧੬ ਕਰਿਆ ਕਰੋ ੦ ਮਸੀਹ ਦਾ ਬਚਨ ਪੂਰੀ ਬੁੱਧ ਨਾਲ
ਤੁਹਾਡੇ ਵਿੱਚ ਬਹੁਤਾ ਕਰਕੇ ਵੱਸੇ ਅਤੇ ਤੁਸੀਂ ਜ਼ਬੂਰਾਂ
ਅਤੇ ਭਜਨਾਂ ਅਤੇ ਆਤਮਕ ਗੀਤਾਂ ਦੁਆਰਾ ਇੱਕ
ਦੂਏ ਨੂੰ ਉਪਦੇਸ਼ ਦਿਆ ਕਰੋ ਅਤੇ ਚਿਤਾਰਿਆ ਕਰੋ
ਅਤੇ ਕਿਰਪਾ ਨਾਲ ਪਰਮੇਸ਼ੁਰ ਨੂੰ ਆਪਣਿਆਂ ਮਨਾਂ
੧੭ ਵਿੱਚ ਗਾਇਆ ਕਰੋ ੦ ਅਤੇ ਸਭ ਜੋ ਕੁਝ ਤੁਸੀਂ ਕਰੋ
ਭਾਵੇਂ ਬਚਨ ਭਾਵੇਂ ਕਰਮ ਸੱਭੋ ਹੀ ਪ੍ਰਭੁ ਯਿਸੂ ਦੇ
ਨਾਮ ਉੱਤੇ ਕਰੋ ਅਰ ਉਹ ਦੇ ਰਾਹੀਂ ਪਿਤਾ ਪਰਮੇਸ਼ੁਰ
ਦਾ ਧੰਨਵਾਦ ਕਰੋ ॥

੧੮ ਹੇ ਪਤਨੀਓ, ਤੁਸੀਂ ਆਪਣਿਆਂ ਪਤੀਆਂ ਦੇ
੧੯ ਅਧੀਨ ਹੋਵੋ ਜਿਵੇਂ ਪ੍ਰਭੁ ਵਿੱਚ ਜੋਗ ਹੈ ੦ ਹੇ ਪਤੀਓ,
ਤੁਸੀਂ ਆਪਣੀਆਂ ਪਤਨੀਆਂ ਨਾਲ ਪ੍ਰੇਮ ਰੱਖੋ ਅਤੇ
੨੦ ਉਨ੍ਹਾਂ ਨਾਲ ਕੌੜੇ ਨਾ ਹੋਵੋ ੦ ਹੇ ਬਾਲਕੋ, ਤੁਸੀਂ ਸਭਨੀਂ
ਗੱਲੀਂ ਆਪਣੇ ਮਾਪਿਆਂ ਦੀ ਆਗਿਆਕਾਰੀ ਕਰੋ
ਕਿਉਂ ਜੋ ਪ੍ਰਭੁ ਵਿੱਚ ਇਹ ਗੱਲ ਮਨ ਭਾਉਣੀ ਹੈ ੦
੨੧ ਹੇ ਪਿਤਾਓ, ਤੁਸੀਂ ਆਪਣਿਆਂ ਬਾਲਕਾਂ ਨੂੰ ਨਾ ਖਿਝਾਓ
੨੨ ਭਈ ਓਹ ਕਿਤੇ ਮਨ ਨਾ ਹਾਰ ਦੇਣ ੦ ਹੇ ਨੌਕਰੋ,*
ਤੁਸੀਂ ਸਭਨੀਂ ਗੱਲੀਂ ਆਪਣੇ ਸੰਸਾਰਕ ਮਾਲਕਾਂ ਦੀ
ਆਗਿਆਕਾਰੀ ਕਰੋ ਅਤੇ ਮਨੁੱਖਾਂ ਦੇ ਰਿਝਾਉਣ
ਵਾਲਿਆਂ ਵਾਂਙੁ ਵਿਖਾਵੇ ਦੀ ਨੌਕਰੀ ਨਹੀਂ ਸਗੋਂ ਮਨ
੨੩ ਦੀ ਸਫ਼ਾਈ ਨਾਲ ਪ੍ਰਭੁ ਦੇ ਭੈ ਨਾਲ ਕਰੋ ੦ ਜੋ ਕੁਝ
ਤੁਸੀਂ ਕਰੋ ਸੋ ਚਿੱਤ ਲਾ ਕੇ ਪ੍ਰਭੁ ਦੇ ਲਈ ਕਰੋ, ਨਾ
੨੪ ਮਨੁੱਖਾਂ ਦੇ ਲਈ ੦ ਕਿਉਂਕਿ ਤੁਸੀਂ ਜਾਣਦੇ ਹੋ ਭਈ
ਤੁਹਾਨੂੰ ਪ੍ਰਭੁ ਤੋਂ ਅਧਕਾਰ ਦਾ ਫਲ ਮਿਲੇਗਾ । ਤੁਸੀਂ
੨੫ ਮਸੀਹ ਪ੍ਰਭੁ ਦੀ ਸੇਵਾ ਕਰਦੇ ਹੋ ੦ ਕਿਉਂਕਿ ਜਿਹੜਾ
ਕੁਨਿਆਉਂ ਕਰਦਾ ਹੈ ਉਹ ਨੂੰ ਉਸ ਕੁਨਿਆਉਂ ਦਾ
ਵੱਟਾ ਮਿਲੇਗਾ ਅਤੇ ਪੱਖ ਪਾਤ ਹੁੰਦਾ ਹੀ ਨਹੀਂ ॥

### ਸੇਵਕਾਈ ਵਿੱਚ ਪੌਲੁਸ ਦੇ ਸਾਥੀ

੪ ਹੇ ਮਾਲਕੋ, ਤੁਸੀਂ ਆਪਣਿਆਂ ਨੌਕਰਾਂ † ਨਾਲ
ਇਹੋ ਜਿਹਾ ਵਰਤਾਰਾ ਕਰੋ ਜਿਹੜਾ ਐਨ ਠੀਕ ਅਤੇ
ਜਥਾਰਥ ਹੈ ਕਿਉਂ ਜੋ ਤੁਸੀਂ ਜਾਣਦੇ ਹੋ ਭਈ ਸੁਰਗ
ਵਿੱਚ ਤੁਹਾਡਾ ਵੀ ਇੱਕ ਮਾਲਕ ਹੈ ॥

੨ ਲਗਾਤਾਰ ਪ੍ਰਾਰਥਨਾ ਕਰਦੇ ਰਹੋ ਅਤੇ ਧੰਨਵਾਦ
੩ ਕਰਦਿਆਂ ਹੋਇਆਂ ਉਸ ਵਿੱਚ ਸੁਚੇਤ ਰਹੋ ੦ ਨਾਲੇ
ਸਾਡੇ ਲਈ ਭੀ ਪ੍ਰਾਰਥਨਾ ਕਰੋ ਭਈ ਪਰਮੇਸ਼ੁਰ ਸਾਡੇ

* ਅਥਵਾ ਗੁਲਾਮੋ । † ਅਥਵਾ ਗੁਲਾਮਾਂ ।

ਲਈ ਬਾਣੀ ਲਈ ਬੂਹਾ ਖੋਲ੍ਹੇ ਤਾਂ ਜੋ ਅਸੀਂ ਮਸੀਹ
ਦੇ ਭੇਤ ਦਾ ਵਰਨਣ ਕਰੀਏ ਜਿਹ ਦੇ ਕਾਰਨ ਮੈਂ
੪ ਜਕੜਿਆ ਵੀ ਪਿਆ ਹਾਂ ○ ਭਈ ਜਿਵੇਂ ਮੈਨੂੰ ਵਰਨਣ
ਕਰਨਾ ਜੋਗ ਹੈ ਤਿਹਾ ਹੀ ਉਸ ਨੂੰ ਪਰਗਟ ਕਰਾਂ ○
੫ ਤੁਸੀਂ ਸਮੇਂ ਨੂੰ ਲਾਹਾ ਜਾਣ ਕੇ ਬਾਹਰਲਿਆਂ ਦੇ ਅੱਗੇ
੬ ਹੋਸ਼ ਨਾਲ ਚੱਲੋ ○ ਤੁਹਾਡੀ ਗੱਲ ਬਾਤ ਸਦਾ
ਕਿਰਪਾਮਈ ਅਤੇ ਸਲੂਣੀ ਹੋਵੇ ਤਾਂ ਜੋ ਤੁਸੀਂ ਜਾਣੋ
ਭਈ ਹਰੇਕ ਨੂੰ ਕਿਵੇਂ ਉੱਤਰ ਦੇਣਾ ਚਾਹੀਦਾ ਹੈ ॥
੭ ਤੁਖਿਕੁਸ ਜਿਹੜਾ ਪ੍ਰਭੁ ਵਿੱਚ ਪਿਆਰਾ ਭਾਈ ਅਤੇ
ਮਾਤਬਰ ਸੇਵਕ ਅਤੇ ਮੇਰੇ ਨਾਲ ਦਾ ਦਾਸ ਹੈ ਮੇਰਾ
੮ ਸਾਰਾ ਹਾਲ ਚਾਲ ਤੁਹਾਨੂੰ ਦੱਸੇਗਾ ○ ਅਤੇ ਮੈਂ ਉਹ
ਨੂੰ ਇਸੇ ਲਈ ਤੁਹਾਡੇ ਕੋਲ ਘੱਲਿਆ ਹੈ ਜੋ ਤੁਸੀਂ
ਸਾਡੀ ਵਿਥਿਆ ਜਾਣ ਲਵੋ ਅਤੇ ਉਹ ਤੁਹਾਡਿਆਂ
੯ ਦਿਲਾਂ ਨੂੰ ਤਸੱਲਾ ਦੇਵੇ ○ ਮੈਂ ਉਹ ਦੇ ਨਾਲ
ਉਨੇਸਿਮੁਸ ਨੂੰ ਘੱਲਿਆ ਜਿਹੜਾ ਮਾਤਬਰ ਅਤੇ
ਪਿਆਰਾ ਭਾਈ ਅਰ ਤੁਹਾਡੇ ਹੀ ਵਿੱਚੋਂ ਹੈ। ਓਹ
ਐਥੋਂ ਦੀਆਂ ਸਾਰੀਆਂ ਗੱਲਾਂ ਤੁਹਾਨੂੰ ਦੱਸਣਗੇ ॥
੧੦ ਅਰਿਸਤਰਖੁਸ ਜੋ ਮੇਰੇ ਨਾਲ ਕੈਦ ਹੈ, ਨਾਲੇ
ਮਰਕੁਸ ਜਿਹੜਾ ਬਰਨਬਾਸ ਦਾ ਸਾਕ ਹੈ ਜਿਹ ਦੇ ਵਿਖੇ
ਤੁਹਾਨੂੰ ਹੁਕਮ ਮਿਲਿਆ ਸੀ—ਜੇ ਉਹ ਤੁਹਾਡੇ ਕੋਲ
੧੧ ਆਵੇ ਤਾਂ ਉਹ ਦਾ ਆਦਰ ਭਾਉ ਕਰਨਾ ○ ਅਤੇ
ਯਿਸੂ ਜਿਹੜਾ ਯੂਸਤੁਸ ਕਰਕੇ ਸੱਦੀਦਾ ਹੈ ਏਹ ਜਿਹੜੇ
ਸੁੰਨਤੀਆਂ ਵਿੱਚੋਂ ਹਨ ਤੁਹਾਡੀ ਸੁਖ ਸਾਂਦ ਪੁੱਛਦੇ ਹਨ।
ਪਰਮੇਸ਼ੁਰ ਦੇ ਰਾਜ ਲਈ ਨਿਰੇ ਏਹੋ ਮੇਰੇ ਨਾਲ ਕੰਮ
ਕਰਨ ਵਾਲੇ ਹਨ ਅਤੇ ਇਨ੍ਹਾਂ ਤੋਂ ਮੈਨੂੰ ਤਸੱਲੀ ਹੋਈ
੧੨ ਹੈ ○ ਇਪਫ੍ਰਾਸ ਮਸੀਹ ਯਿਸੂ ਦਾ ਦਾਸ ਜਿਹੜਾ
ਤੁਹਾਡੇ ਵਿੱਚੋਂ ਹੈ ਤੁਹਾਡੀ ਸੁਖ ਸਾਂਦ ਪੁੱਛਦਾ ਹੈ ਅਤੇ
ਉਹ ਆਪਣੀਆਂ ਪ੍ਰਾਰਥਨਾਂ ਵਿੱਚ ਸਦਾ ਤੁਹਾਡੇ ਲਈ
ਵੱਡਾ ਜਤਨ ਕਰਦਾ ਹੈ ਭਈ ਤੁਸੀਂ ਪਰਮੇਸ਼ੁਰ ਦੀ
ਸਾਰੀ ਇੱਛਿਆ ਵਿੱਚ ਸਿੱਧ ਅਤੇ ਪੱਕੇ ਹੋ ਕੇ ਟਿਕੇ
੧੩ ਰਹੋ ○ ਕਿਉਂ ਜੋ ਮੈਂ ਉਹ ਦੀ ਸਾਖੀ ਭਰਦਾ ਹਾਂ ਭਈ
ਉਹ ਤੁਹਾਡੇ ਅਤੇ ਉਨ੍ਹਾਂ ਦੇ ਲਈ ਜਿਹੜੇ ਲਾਉ-
ਦਿਕੀਆ ਵਿੱਚ ਅਤੇ ਜਿਹੜੇ ਹੀਏਰਪੁਲਿਸ ਵਿੱਚ
੧੪ ਰਹਿੰਦੇ ਹਨ ਬਹੁਤ ਮਿਹਨਤ ਕਰਦਾ ਹੈ ○ ਲੂਕਾ
ਪਿਆਰਾ ਵੈਦ ਅਤੇ ਦੇਮਾਸ ਤੁਹਾਡੀ ਸੁਖ ਸਾਂਦ
੧੫ ਪੁੱਛਦੇ ਹਨ ○ ਤੁਸੀਂ ਉਨ੍ਹਾਂ ਭਾਈਆਂ ਨੂੰ ਜਿਹੜੇ
ਲਾਉਦਿਕੀਆ ਵਿੱਚ ਰਹਿੰਦੇ ਹਨ ਅਤੇ ਨੁਮਫ਼ਾਸ ਨੂੰ
ਅਤੇ ਉਸ ਕਲੀਸਿਯਾ ਨੂੰ ਜੋ ਉਹ ਦੇ ਘਰ ਵਿੱਚ ਹੈ
੧੬ ਸੁਖ ਸਾਂਦ ਆਖੋ ○ ਅਤੇ ਜਾਂ ਇਹ ਪੱਤ੍ਰੀ ਤੁਹਾਡੇ ਵਿੱਚ
ਪੜ੍ਹੀ ਗਈ ਹੋਵੇ ਤਾਂ ਇਉਂ ਕਰੋ ਭਈ ਏਹ ਲਾਉ-
ਦਿਕੀਆ ਦੀ ਕਲੀਸਿਯਾ ਵਿੱਚ ਭੀ ਪੜ੍ਹੀ ਜਾਵੇ ਅਤੇ
ਜਿਹੜੀ ਪੱਤ੍ਰੀ ਲਾਉਦਿਕੀਆ ਤੋਂ ਆਵੇ ਉਹ ਤੁਸੀਂ
੧੭ ਭੀ ਪੜ੍ਹੋ ○ ਅਤੇ ਅਰਖਿੱਪੁਸ ਨੂੰ ਆਖਣਾ ਭਈ ਜਿਹੜੀ
ਸੇਵਕਾਈ ਤੈਨੂੰ ਪ੍ਰਭੁ ਵਿੱਚ ਪਰਾਪਤ ਹੋਈ ਹੈ ਵੇਖੀਂ ਤੂੰ
ਉਸ ਨੂੰ ਪੂਰਿਆਂ ਕਰੀਂ ॥
੧੮ ਮੇਰਾ ਪੌਲੁਸ ਦਾ ਆਪਣੇ ਹੱਥ ਦਾ ਲਿਖਿਆ
ਹੋਇਆ ਸਲਾਮ। ਤੁਸਾਂ ਮੇਰੇ ਬੰਧਨਾਂ ਨੂੰ ਚੇਤੇ ਰੱਖਣਾ।
ਤੁਹਾਡੇ ਉੱਤੇ ਕਿਰਪਾ ਹੁੰਦੀ ਰਹੇ ॥

---

## ਪੌਲੁਸ ਰਸੂਲ ਦੀ ਪਹਿਲੀ ਪੱਤ੍ਰੀ

# ਥੱਸਲੁਨੀਕੀਆਂ ਨੂੰ

### ਧੰਨਵਾਦ

੧ ਲਿਖਤਮ ਪੌਲੁਸ ਅਤੇ ਸਿਲਵਾਨੁਸ ਅਤੇ ਤਿਮੋ-
ਥਿਉਸ, ਅੱਗੇ ਜੋਗ ਥੱਸਲੁਨੀਕੀਆਂ ਦੀ ਕਲੀਸਿਯਾ
ਨੂੰ ਜੋ ਪਿਤਾ ਪਰਮੇਸ਼ੁਰ ਅਤੇ ਪ੍ਰਭੁ ਯਿਸੂ ਮਸੀਹ
ਵਿੱਚ ਹੈ। ਤੁਹਾਨੂੰ ਕਿਰਪਾ ਅਤੇ ਸ਼ਾਂਤੀ ਹੁੰਦੀ
ਰਹੇ ॥
੨ ਅਸੀਂ ਆਪਣੀਆਂ ਪ੍ਰਾਰਥਨਾਂ ਵਿੱਚ ਤੁਹਾਡਾ
ਜ਼ਿਕਰ ਕਰਦਿਆਂ ਤੁਸਾਂ ਸਭਨਾਂ ਦੇ ਲਈ ਸਦਾ

੩ ਪਰਮੇਸ਼ੁਰ ਦਾ ਧੰਨਵਾਦ ਕਰਦੇ ਹਾਂ ੦ ਅਤੇ ਤੁਹਾਡੀ
ਨਿਹਚਾ ਦਾ ਕੰਮ ਅਤੇ ਪ੍ਰੇਮ ਦੀ ਮਿਹਨਤ ਅਤੇ ਸਾਡੇ
ਪ੍ਰਭੁ ਯਿਸੂ ਮਸੀਹ ਉੱਤੇ ਤੁਹਾਡੀ ਆਸਾ ਦੀ ਧੀਰਜ
ਆਪਣੇ ਪਰਮੇਸ਼ੁਰ ਅਤੇ ਪਿਤਾ ਦੇ ਅੱਗੇ ਨਿੱਤ ਚੇਤੇ
੪ ਕਰਦੇ ਹਾਂ ੦ ਹੇ ਭਰਾਵੋ, ਪਰਮੇਸ਼ੁਰ ਦੇ ਪਿਆਰਿਓ,
੫ ਅਸੀਂ ਜਾਣਦੇ ਹਾਂ ਭਈ ਤੁਸੀਂ ਚੁਣੇ ਹੋਏ ਹੋ ੦ ਇਸ
ਲਈ ਜੋ ਸਾਡੀ ਖੁਸ਼ ਖਬਰੀ ਨਿਰੀਆਂ ਗੱਲਾਂ ਹੀ ਗੱਲਾਂ
ਨਹੀਂ ਸੀ ਸਗੋਂ ਸਮਰੱਥਾ ਨਾਲ ਅਤੇ ਪਵਿੱਤਰ ਆਤਮਾ
ਅਤੇ ਪੂਰੇ ਯਕੀਨ ਨਾਲ ਭੀ ਤੁਹਾਡੇ ਕੋਲ ਪਹੁੰਚੀ
ਜਿਵੇਂ ਤੁਸੀਂ ਜਾਣਦੇ ਹੋ ਜੋ ਤੁਹਾਡੇ ਨਮਿੱਤ ਤੁਸਾਂ ਨਾਲ
੬ ਸਾਡਾ ਕਿਹੋ ਜਿਹਾ ਵਰਤਾਰਾ ਸੀ ੦ ਅਤੇ ਤੁਸੀਂ ਉਸ
ਬਚਨ ਨੂੰ ਵੱਡੀ ਬਿਪਤਾ ਵਿੱਚ ਪਵਿੱਤਰ ਆਤਮਾ ਦੇ
ਅਨੰਦ ਨਾਲ ਕਬੂਲ ਕਰ ਕੇ ਸਾਡੀ ਅਤੇ ਪ੍ਰਭੁ ਦੀ
੭ ਰੀਸ ਕਰਨ ਲੱਗ ਪਏ ਸਾਓ ੦ ਐਥੋਂ ਤੀਕ ਜੋ ਤੁਸੀਂ
ਉਨ੍ਹਾਂ ਸਭਨਾਂ ਨਿਹਚਾਵਾਨਾਂ ਲਈ ਜਿਹੜੇ ਮਕਦੂਨਿਯਾ
੮ ਅਤੇ ਅਖਾਯਾ ਵਿੱਚ ਹਨ ਨਮੂਨਾ ਬਣੇ ੦ ਕਿਉਂ ਜੋ
ਤੁਹਾਡੇ ਕੋਲੋਂ ਪ੍ਰਭੁ ਦੇ ਬਚਨ ਦੀ ਧੁੰਮ ਨਾ ਕੇਵਲ
ਮਕਦੂਨਿਯਾ ਅਤੇ ਅਖਾਯਾ ਵਿੱਚ ਪਈ ਹੈ ਸਗੋਂ
ਤੁਹਾਡੀ ਨਿਹਚਾ ਜੋ ਪਰਮੇਸ਼ੁਰ ਉੱਤੇ ਹੈ ਸਭਨੀਂ ਥਾਈਂ
ਉਜਾਗਰ ਹੋ ਗਈ ਜਿਸ ਕਰਕੇ ਸਾਡੇ ਆਖਣ ਦੀ
੯ ਕੋਈ ਲੋੜ ਨਹੀਂ ੦ ਓਹ ਤਾਂ ਆਪੇ ਸਾਡੇ ਵਿਖੇ ਦੱਸਦੇ
ਹਨ ਜੋ ਤੁਹਾਡੇ ਕੋਲ ਸਾਡਾ ਆਉਣਾ ਕਿਸ ਪਰਕਾਰ
ਦਾ ਹੋਇਆ ਅਤੇ ਤੁਸੀਂ ਕਿਵੇਂ ਮੂਰਤੀਆਂ ਨੂੰ ਛੱਡ ਕੇ
ਪਰਮੇਸ਼ੁਰ ਦੀ ਵੱਲ ਮੁੜੇ ਭਈ ਸਤ ਸ੍ਰੀ ਅਕਾਲ
੧੦ ਪਰਮੇਸ਼ੁਰ ਦੀ ਸੇਵਾ ਕਰੋ ੦ ਅਤੇ ਉਹ ਦੇ ਪੁੱਤ੍ਰ ਦੇ
ਸੁਰਗੋਂ ਆਉਣ ਦੀ ਉਡੀਕ ਕਰੋ ਜਿਸ ਨੂੰ ਓਨ
ਮੁਰਦਿਆਂ ਵਿੱਚੋਂ ਜਿਵਾਲਿਆ ਅਰਥਾਤ ਯਿਸੂ ਦੀ
ਜਿਹੜਾ ਸਾਨੂੰ ਆਉਣ ਵਾਲੇ ਕ੍ਰੋਧ ਤੋਂ ਬਚਾ ਲੈਂਦਾ
ਹੈ ॥

## ਸੇਵਕਾਈ ਅਤੇ ਵਿਰੋਧਤਾ

੨ ਹੇ ਭਰਾਵੋ, ਤੁਹਾਡੇ ਕੋਲ ਸਾਡਾ ਆਉਣਾ ਤੁਸੀਂ
ਆਪ ਜਾਣਦੇ ਹੋ ਭਈ ਉਹ ਅਕਾਰਥ ਨਹੀਂ ਹੋਇਆ
੨ ਹੈ ੦ ਭਾਵੇਂ ਅਸਾਂ ਅੱਗੇ ਫਿਲਿੱਪੈ ਵਿੱਚ ਜਿਹਾ ਤੁਸੀਂ
ਜਾਣਦੇ ਹੋ ਦੁਖ ਅਤੇ ਅਪਜਸ ਝੱਲਿਆ ਤਾਂ ਵੀ
ਪਰਮੇਸ਼ੁਰ ਦੀ ਖੁਸ਼ ਖਬਰੀ ਬਹੁਤ ਝਗੜੇ ਰਗੜੇ ਵਿੱਚ
ਤੁਹਾਨੂੰ ਸੁਣਾਉਣ ਲਈ ਆਪਣੇ ਪਰਮੇਸ਼ੁਰ ਦੇ ਆਸਰੇ
੩ ਦਿਲੇਰ ਹੋਏ ੦ ਸਾਡਾ ਉਪਦੇਸ਼ ਤਾਂ ਧੋਖੇ ਤੋਂ ਨਹੀਂ,
੪ ਨਾ ਅਸ਼ੁੱਧਤਾ ਤੋਂ, ਨਾ ਛਲ ਨਾਲ ਹੁੰਦਾ ਹੈ ੦ ਪਰੰਤੂ
ਜਿਵੇਂ ਅਸੀਂ ਪਰਮੇਸ਼ੁਰ ਵੱਲੋਂ ਪਰਵਾਨ ਹੋਏ ਹਾਂ ਜੋ
ਇੰਜੀਲ ਸਾਨੂੰ ਸੌਂਪੀ ਜਾਵੇ ਤਿਵੇਂ ਅਸੀਂ ਬੋਲਦੇ ਹਾਂ,
ਇਉਂ ਨਹੀਂ ਭਈ ਅਸੀਂ ਮਨੁੱਖਾਂ ਨੂੰ ਰਿਝਾਉਂਦੇ ਹਾਂ
ਸਗੋਂ ਪਰਮੇਸ਼ੁਰ ਨੂੰ ਜਿਹੜਾ ਸਾਡਿਆਂ ਮਨਾਂ ਨੂੰ
੫ ਪਰਤਾਉਂਦਾ ਹੈ ੦ ਕਿਉਂ ਜੋ ਨਾ ਤਾਂ ਅਸੀਂ ਖੁਸ਼ਾਮਦ
ਦੀਆਂ ਗੱਲਾਂ ਕਦੇ ਕੀਤੀਆਂ ਜਿਵੇਂ ਤੁਸੀਂ ਜਾਣਦੇ ਹੋ
ਅਤੇ ਨਾ ਹੀ ਲੋਭ ਦਾ ਪੜਦਾ ਬਣਾਇਆ—ਪਰ-
੬ ਮੇਸ਼ੁਰ ਸਾਖੀ ਹੈ ੦ ਅਤੇ ਨਾ ਅਸੀਂ ਮਨੁੱਖਾਂ ਪਾਸੋਂ
ਵਡਿਆਈ ਚਾਹੁੰਦੇ ਸਾਂ, ਨਾ ਤੁਹਾਡੇ ਪਾਸੋਂ, ਨਾ ਹੋਰਨਾਂ
ਪਾਸੋਂ, ਭਾਵੇਂ ਅਸੀਂ ਮਸੀਹ ਦੇ ਰਸੂਲ ਹੋਣ ਕਰਕੇ
੭ ਭਾਰ ਪਾ ਸੱਕਦੇ ਸਾਂ ੦ ਪਰ ਅਸੀਂ ਤੁਹਾਡੇ ਵਿੱਚ
ਅਜੇਹੇ ਅਸੀਲ ਸਾਂ ਜਿਹੀ ਮਾਤਾ ਜੋ ਆਪਣੇ ਬੱਚਿਆਂ
੮ ਨੂੰ ਪਾਲਦੀ ਹੈ ੦ ਇਉਂ ਅਸੀਂ ਤੁਹਾਡੇ ਚਾਹਵੰਦ ਹੋ
ਕੇ ਤੁਹਾਨੂੰ ਨਿਰੀ ਪਰਮੇਸ਼ੁਰ ਦੀ ਖੁਸ਼ ਖਬਰੀ ਨਹੀਂ
ਸਗੋਂ ਆਪਣੀ ਜਾਨ ਭੀ ਦੇਣ ਨੂੰ ਤਿਆਰ ਸਾਂ ਇਸ
ਲਈ ਜੋ ਤੁਸੀਂ ਸਾਡੇ ਪਿਆਰੇ ਬਣ ਗਏ ਸਾਓ ੦
੯ ਹੇ ਭਰਾਵੋ, ਸਾਡੀ ਮਿਹਨਤ ਪੋਹਰਿਆ ਤੁਹਾਨੂੰ ਚੇਤੇ ਤਾਂ
ਹੋਵੇਗੀ ਭਈ ਅਸਾਂ ਇਸ ਕਰਕੇ ਜੋ ਤੁਹਾਡੇ ਵਿੱਚੋਂ
ਕਿਸੇ ਉੱਤੇ ਭਾਰੂ ਨਾ ਹੋਈਏ ਰਾਤ ਦਿਨ ਕੰਮ ਧੰਦਾ
ਕਰ ਕੇ ਤੁਹਾਨੂੰ ਪਰਮੇਸ਼ੁਰ ਦੀ ਖੁਸ਼ ਖਬਰੀ ਸੁਣਾਈ ੦
੧੦ ਤੁਸੀਂ ਸਾਖੀ ਹੋ ਨਾਲੇ ਪਰਮੇਸ਼ੁਰ ਵੀ ਜੋ ਕਿਹੀ
ਪਵਿੱਤਰਤਾਈ ਅਤੇ ਧਰਮ ਅਤੇ ਨਿਰਦੂਸ਼ਨਾ ਸਹਿਤ
੧੧ ਤੁਸਾਂ ਨਿਹਚਾਵਾਨਾਂ ਨਾਲ ਸਾਡਾ ਵਰਤਾਰਾ ਸੀ ੦ ਸੋ
ਤੁਸੀਂ ਜਾਣਦੇ ਹੋ ਭਈ ਜਿਵੇਂ ਪਿਤਾ ਆਪਣੇ ਬਾਲਕਾਂ
ਨੂੰ ਤਿਵੇਂ ਅਸੀਂ ਤੁਹਾਡੇ ਵਿੱਚੋਂ ਇੱਕ ਇੱਕ ਨੂੰ ਕਿਵੇਂ
ਉਪਦੇਸ਼ ਅਤੇ ਦਿਲਾਸਾ ਦਿੰਦੇ ਅਤੇ ਸਮਝਾਉਂਦੇ
੧੨ ਰਹੇ ੦ ਜੋ ਤੁਸੀਂ ਪਰਮੇਸ਼ੁਰ ਦੇ ਜੋਗ ਚਾਲ ਚੱਲੋ
ਜਿਹੜਾ ਤੁਹਾਨੂੰ ਆਪਣੇ ਰਾਜ ਅਤੇ ਤੇਜ ਵਿੱਚ
ਸੱਦਦਾ ਹੈ ॥
੧੩ ਇਸ ਕਾਰਨ ਅਸੀਂ ਵੀ ਨਿੱਤ ਪਰਮੇਸ਼ੁਰ ਦਾ
ਧੰਨਵਾਦ ਕਰਦੇ ਹਾਂ ਭਈ ਜਦ ਤੁਹਾਨੂੰ ਪਰਮੇਸ਼ੁਰ ਦਾ
ਸੁਣਿਆ ਹੋਇਆ ਬਚਨ ਸਾਥੋਂ ਮਿਲਿਆ ਤਾਂ ਉਹ ਨੂੰ
ਮਨੁੱਖਾਂ ਦਾ ਬਚਨ ਕਰਕੇ ਨਹੀਂ ਸਗੋਂ ਜਿਵੇਂ ਉਹ ਸੱਚੀਂ

ਮੁੱਚੀਂ ਹੈ ਪਰਮੇਸ਼ੁਰ ਦਾ ਬਚਨ ਕਰਕੇ ਕਬੂਲ ਕੀਤਾ
ਅਤੇ ਉਹ ਤੁਹਾਡੇ ਨਿਹਚਾਵਾਨਾਂ ਵਿੱਚ ਕੰਮ ਵੀ ਕਰਦਾ
੧੪ ਹੈ ○ ਕਿਉਂ ਜੋ ਹੇ ਭਰਾਵੋ, ਤੁਸੀਂ ਪਰਮੇਸ਼ੁਰ ਦੀਆਂ
ਓਹਨਾਂ ਕਲੀਸਿਯਾਂ ਵਰਗੇ ਹੋਏ ਹੋ ਜਿਹੜੀਆਂ ਮਸੀਹ
ਯਿਸੂ ਦੀਆਂ ਯਹੂਦਿਯਾ ਵਿੱਚ ਹਨ ਇਸ ਲਈ ਜੋ
ਤੁਸਾਂ ਆਪਣੀ ਕੌਮ ਵਾਲਿਆਂ ਦੇ ਹੱਥੋਂ ਓਹੋ ਦੁਖ
ਝੱਲੇ ਜਿਹੜੇ ਓਹਨਾਂ ਵੀ ਯਹੂਦੀਆਂ ਦੇ ਹੱਥੋਂ ਝੱਲੇ
੧੫ ਸਨ ○ ਨਾਲੇ ਪ੍ਰਭੁ ਯਿਸੂ ਨੂੰ ਨਾਲੇ ਨਬੀਆਂ ਨੂੰ ਮਾਰ
ਸੁੱਟਿਆ ਅਤੇ ਸਾਨੂੰ ਕੱਢ ਦਿੱਤਾ। ਓਹ ਪਰਮੇਸ਼ੁਰ ਨੂੰ
ਨਹੀਂ ਭਾਉਂਦੇ ਅਤੇ ਸਭਨਾਂ ਮਨੁੱਖਾਂ ਦੇ ਵਿਰੋਧੀ ਹਨ ○
੧੬ ਓਹ ਸਾਨੂੰ ਪਰਾਈਆਂ ਕੌਮਾਂ ਨਾਲ ਗੱਲ ਕਰਨ ਤੋਂ
ਵਰਜਦੇ ਹਨ ਜਿਸ ਤੋਂ ਓਹ ਬਚਾਏ ਜਾਣ ਤਾਂ ਜੋ
ਓਹਨਾਂ ਦੇ ਪਾਪਾਂ ਦਾ ਪੈਮਾਨਾ ਸਦਾ ਭਰਿਆ ਰਹੇ !
ਪਰ ਕ੍ਰੋਧ ਓਹਨਾਂ ਦੇ ਉੱਤੇ ਹੱਦ ਤੀਕ ਆਣ ਪਿਆ
ਹੈ ! ॥
੧੭ ਪਰ ਹੇ ਭਰਾਵੋ, ਅਸੀਂ ਜੋ ਥੋੜਾ ਚਿਰ ਤੁਹਾਥੋਂ
ਵਿਛੜੇ ਰਹੇ ਮਨ ਕਰਕੇ ਨਹੀਂ ਪਰ ਦੇਹ ਕਰਕੇ ਤਾਂ
ਅਸਾਂ ਵੱਡੀ ਚਾਹ ਨਾਲ ਤੁਹਾਡਾ ਦਰਸ਼ਣ ਕਰਨ ਲਈ
੧੮ ਬਹੁਤ ਹੀ ਜਤਨ ਕੀਤਾ ○ ਕਿਉਂ ਜੋ ਅਸਾਂ ਅਰਥਾਤ
ਮੈਂ ਪੌਲੁਸ ਨੇ ਵਾਰ ਵਾਰ ਤੁਹਾਡੇ ਕੋਲ ਆਉਣ ਦੀ
ਦਲੀਲ ਕੀਤੀ ਪਰ ਸ਼ਤਾਨ ਨੇ ਸਾਨੂੰ ਡੱਕ ਲਿਆ ○
੧੯ ਸਾਡੀ ਆਸ ਯਾ ਅਨੰਦ ਯਾ ਅਭਮਾਨ ਦਾ ਮੁਕਟ
ਕੌਣ ਹੈ ? ਭਲਾ, ਸਾਡੇ ਪ੍ਰਭੁ ਯਿਸੂ ਅੱਗੇ ਉਹ ਦੇ
੨੦ ਆਉਣ ਦੇ ਵੇਲੇ ਤੁਸੀਂ ਨਹੀਂ ਹੋਵੋਗੇ ? ○ ਕਿਉਂ ਜੋ
ਤੁਸੀਂ ਸਾਡੇ ਪਰਤਾਪ ਅਤੇ ਅਨੰਦ ਦਾ ਕਾਰਨ ਹੋ ॥

### ਤਿਮੋਥਿਉਸ ਦੇ ਆਉਣ ਤੋਂ ਤਸੱਲੀ

੩ ਇਸ ਕਾਰਨ ਜਾਂ ਅਸੀਂ ਹੋਰ ਝੱਲ ਨਾ ਸੱਕੇ ਤਾਂ
ਅਥੇਨੇ ਵਿੱਚ ਇਕੱਲੇ ਹੀ ਰਹਿ ਜਾਣ ਨੂੰ ਚੰਗਾ
੨ ਜਾਣਿਆ ○ ਅਤੇ ਤਿਮੋਥਿਉਸ ਨੂੰ ਘੱਲਿਆ ਜਿਹੜਾ
ਸਾਡਾ ਭਰਾ ਅਤੇ ਮਸੀਹ ਦੀ ਖੁਸ਼ ਖਬਰੀ ਦੇ ਕੰਮ
ਵਿੱਚ ਪਰਮੇਸ਼ੁਰ ਦਾ ਸੇਵਕ ਹੈ ਭਈ ਉਹ ਤੁਹਾਨੂੰ
ਤਕੜਿਆਂ ਕਰੇ ਅਤੇ ਤੁਹਾਡੀ ਨਿਹਚਾ ਦੇ ਵਿਖੇ ਤੁਹਾਨੂੰ
੩ ਤਸੱਲੀ ਦੇਵੇ ○ ਤਾਂ ਜੋ ਇਨ੍ਹਾਂ ਬਿਪਤਾਂ ਕਰਕੇ ਕੋਈ ਡੋਲ
ਨਾ ਜਾਵੇ ਕਿਉਂ ਜੋ ਤੁਸੀਂ ਆਪ ਜਾਣਦੇ ਹੋ ਭਈ ਅਸੀਂ
੪ ਇਸੇ ਲਈ ਥਾਪੇ ਹੋਏ ਹਾਂ ○ ਸਗੋਂ ਜਾਂ ਅਸੀਂ ਤੁਹਾਡੇ
ਕੋਲ ਸਾਂ ਤਾਂ ਤੁਹਾਨੂੰ ਅੱਗੋਂ ਹੀ ਆਖਦੇ ਹੁੰਦੇ ਸਾਂ ਜੋ
ਅਸਾਂ ਬਿਪਤਾਂ ਭੋਗਣੀਆਂ ਹਨ ਅਤੇ ਸੋਈਓ ਹੋਇਆ
੫ ਅਤੇ ਤੁਸੀਂ ਜਾਣਦੇ ਵੀ ਹੋ ○ ਇਸ ਕਾਰਨ ਮੈਂ ਵੀ ਜਾਂ
ਹੋਰ ਝੱਲ ਨਾ ਸੱਕਿਆ ਤਾਂ ਤੁਹਾਡੀ ਨਿਹਚਾ ਮਲੂਮ
ਕਰਨ ਲਈ ਘੱਲਿਆ ਭਈ ਨਾ ਹੋਵੇ ਜੋ ਪਰਤਾਉਣ
ਵਾਲੇ ਨੇ ਤੁਹਾਨੂੰ ਕਿਵੇਂ ਨਾ ਕਿਵੇਂ ਪਰਤਾਇਆ ਹੋਵੇ
੬ ਅਤੇ ਸਾਡੀ ਮਿਹਨਤ ਅਕਾਰਥ ਗਈ ਹੋਵੇ ○ ਪਰ ਹੁਣ
ਜਾਂ ਤੁਹਾਡੀ ਵੱਲੋਂ ਤਿਮੋਥਿਉਸ ਸਾਡੇ ਕੋਲ ਆਇਆ
ਅਤੇ ਤੁਹਾਡੀ ਨਿਹਚਾ ਅਤੇ ਪ੍ਰੇਮ ਦੀ ਖੁਸ਼ ਖਬਰੀ
ਲਿਆਇਆ, ਨਾਲੇ ਇਸ ਗੱਲ ਦੀ ਭਈ ਤੁਸੀਂ ਸਾਨੂੰ
ਸਦਾ ਚੰਗੀ ਤਰਾਂ ਚੇਤੇ ਰੱਖਦੇ ਹੋ ਅਤੇ ਸਾਡੇ ਦਰਸ਼ਣ
ਨੂੰ ਲੋਚਦੇ ਹੋ ਜਿਵੇਂ ਅਸੀਂ ਵੀ ਤੁਹਾਡੇ ਦਰਸ਼ਣ ਨੂੰ ○
੭ ਤਾਂ ਇਸ ਲਈ ਹੇ ਭਰਾਵੋ, ਸਾਨੂੰ ਆਪਣੇ ਸਾਰੇ ਕਸ਼ਟ
ਅਤੇ ਬਿਪਤਾ ਵਿੱਚ ਤੁਹਾਡੇ ਵਿਖੇ ਤੁਹਾਡੀ ਨਿਹਚਾ ਦੇ
੮ ਕਾਰਨ ਤਸੱਲੀ ਹੋ ਗਈ ○ ਕਿਉਂ ਜੋ ਹੁਣ ਸਾਡੀ ਜਾਨ
ਵਿੱਚ ਜਾਨ ਪੈ ਗਈ ਹੈ ਜੇ ਤੁਸੀਂ ਪ੍ਰਭੁ ਵਿੱਚ ਪੱਕੇ
੯ ਰਹੋ ○ ਉਸ ਸਾਰੇ ਅਨੰਦ ਲਈ ਜਿਸ ਕਰਕੇ ਅਸੀਂ
ਆਪਣੇ ਪਰਮੇਸ਼ੁਰ ਦੇ ਅੱਗੇ ਤੁਹਾਡੇ ਕਾਰਨ ਅਨੰਦ
ਕਰਦੇ ਹਾਂ ਅਸੀਂ ਤੁਹਾਡੇ ਵਿਖੇ ਕਿਹੜੇ ਮੂੰਹ ਨਾਲ
੧੦ ਪਰਮੇਸ਼ੁਰ ਦਾ ਧੰਨਵਾਦ ਕਰੀਏ ? ○ ਅਸੀਂ ਰਾਤ ਦਿਨ
ਅਤਯੰਤ ਬੇਨਤੀ ਕਰਦੇ ਰਹਿੰਦੇ ਹਾਂ ਜੋ ਤੁਹਾਡਾ
ਦਰਸ਼ਣ ਕਰੀਏ ਅਤੇ ਤੁਹਾਡੀ ਨਿਹਚਾ ਦਾ ਘਾਟਾ
ਪੂਰਾ ਕਰ ਦੇਈਏ ॥
੧੧ ਹੁਣ ਸਾਡਾ ਪਰਮੇਸ਼ੁਰ ਅਤੇ ਪਿਤਾ, ਅਤੇ ਸਾਡਾ
ਪ੍ਰਭੁ ਯਿਸੂ, ਤੁਹਾਡੇ ਕੋਲ ਆਉਣ ਨੂੰ ਸਾਡੇ ਲਈ ਆਪ
੧੨ ਰਾਹ ਕੱਢ ਦੇਵੇ ○ ਅਤੇ ਪ੍ਰਭੁ ਤੁਹਾਡੇ ਇੱਕ ਦੂਏ ਨਾਲ
ਅਤੇ ਸਭਨਾਂ ਮਨੁੱਖਾਂ ਨਾਲ ਪ੍ਰੇਮ ਕਰਨ ਨੂੰ ਵਧਾਵੇ ਅਤੇ
੧੩ ਬਹੁਤਾ ਕਰੇ, ਜਿਵੇਂ ਅਸੀਂ ਵੀ ਤੁਹਾਡੇ ਨਾਲ ○ ਤਾਂ ਜੋ
ਤੁਹਾਡਿਆਂ ਮਨਾਂ ਨੂੰ ਤਕੜਿਆਂ ਕਰੇ ਭਈ ਜਿਸ ਵੇਲੇ
ਸਾਡਾ ਪ੍ਰਭੁ ਯਿਸੂ ਆਪਣੇ ਸਾਰਿਆਂ ਸੰਤਾਂ ਸਣੇ ਆਵੇਗਾ
ਤਾਂ ਓਹ ਸਾਡੇ ਪਰਮੇਸ਼ੁਰ ਅਤੇ ਪਿਤਾ ਦੇ ਅੱਗੇ
ਪਵਿੱਤਰਤਾਈ ਵਿੱਚ ਨਿਰਦੋਸ਼ ਹੋਣ ॥

### ਪ੍ਰਭੁ ਦਾ ਫੇਰ ਆਉਣਾ

੪ ਮੁਕਦੀ ਗੱਲ, ਹੇ ਭਰਾਵੋ, ਅਸੀਂ ਪ੍ਰਭੁ ਯਿਸੂ ਵਿੱਚ
ਤੁਹਾਡੇ ਅੱਗੇ ਬੇਨਤੀ ਕਰਦੇ ਅਤੇ ਤੁਹਾਨੂੰ ਤਗੀਦ

ਕਰਦੇ ਹਾਂ ਕਿ ਜਿਵੇਂ ਤੁਸਾਂ ਸਾਥੋਂ ਸਿੱਖਿਆ ਪਾਈ
ਭਈ ਕਿੱਕੁਰ ਚੱਲਣਾ ਅਤੇ ਪਰਮੇਸ਼ੁਰ ਨੂੰ ਪਰਸੰਨ
ਕਰਨਾ ਚਾਹੀਦਾ ਹੈ—ਜਿਵੇਂ ਤੁਸੀਂ ਚੱਲਦੇ ਵੀ ਹੋ—ਸੋ
੨ ਇਸ ਵਿੱਚ ਹੋਰ ਭੀ ਵਧਦੇ ਚੱਲੇ ਜਾਓ ੦ ਕਿਉਂਕਿ
ਤੁਸੀਂ ਜਾਣਦੇ ਹੋ ਜੋ ਅਸਾਂ ਤੁਹਾਨੂੰ ਪ੍ਰਭੁ ਯਿਸੂ ਦੀ
੩ ਵੱਲੋਂ ਕੀ ਕੀ ਹੁਕਮ ਦਿੱਤੇ ੦ ਪਰਮੇਸ਼ੁਰ ਦੀ ਇੱਛਿਆ
ਤੁਹਾਡੀ ਪਵਿੱਤਰਤਾਈ ਦੀ ਹੈ ਭਈ ਤੁਸੀਂ ਹਰਾਮਕਾਰੀ
੪ ਤੋਂ ਬਚੇ ਰਹੋ ੦ ਅਤੇ ਤੁਹਾਡੇ ਵਿੱਚੋਂ ਹਰ ਕੋਈ
ਆਪਣੇ ਲਈ ਇਸਤ੍ਰੀ ਨੂੰ ਪਵਿੱਤਰਤਾਈ ਅਤੇ ਪਤ
੫ ਨਾਲ ਪਰਾਪਤ ਕਰਨਾ ਜਾਣੇ ੦ ਨਾ ਕਾਮ ਦੀ ਵਾਸ਼ਨਾ
ਨਾਲ ਪਰਾਈਆਂ ਕੌਮਾਂ ਵਾਂਙੁ ਜਿਨ੍ਹਾਂ ਨੂੰ ਪਰਮੇਸ਼ੁਰ ਦਾ
੬ ਗਿਆਨ ਨਹੀਂ ੦ ਅਤੇ ਕੋਈ ਇਸ ਗੱਲ ਵਿੱਚ
ਅਪਰਾਧੀ ਨਾ ਹੋਵੇ, ਨਾ ਆਪਣੇ ਭਾਈ ਨਾਲ ਵਾਧਾ
ਕਰੇ ਕਿਉਂ ਜੋ ਪ੍ਰਭੁ ਇਨ੍ਹਾਂ ਸਭਨਾਂ ਗੱਲਾਂ ਦਾ ਬਦਲਾ
ਲੈਣ ਵਾਲਾ ਹੈ ਜਿਵੇਂ ਅਸਾਂ ਅੱਗੇ ਵੀ ਤੁਹਾਨੂੰ
੭ ਆਖਿਆ ਅਤੇ ਸਾਖੀ ਦਿੱਤੀ ਸੀ ੦ ਕਿਉਂ ਜੋ ਪਰ-
ਮੇਸ਼ੁਰ ਨੇ ਸਾਨੂੰ ਪਲੀਤੀ ਲਈ ਨਹੀਂ ਸਗੋਂ ਪਵਿੱਤਰ-
੮ ਤਾਈ ਵਿੱਚ ਸੱਦਿਆ ੦ ਉਪਰੰਤ ਜੋ ਕੋਈ ਇਹ ਨੂੰ
ਰੱਦਦਾ ਹੈ ਸੋ ਮਨੁੱਖ ਨੂੰ ਨਹੀਂ ਸਗੋਂ ਪਰਮੇਸ਼ੁਰ ਨੂੰ
ਰੱਦਦਾ ਹੈ ਜਿਹੜਾ ਆਪਣਾ ਪਵਿੱਤਰ ਆਤਮਾ ਤੁਹਾਨੂੰ
ਦਿੰਦਾ ਹੈ ॥
੯ ਪਰ ਭਰੱਪਣ ਦੇ ਪ੍ਰੇਮ ਦੇ ਵਿਖੇ ਤੁਹਾਨੂੰ ਕੁਝ ਲਿਖਣ
ਦੀ ਲੋੜ ਨਹੀਂ ਕਿਉਂ ਜੋ ਤੁਸੀਂ ਆਪ ਇੱਕ ਦੂਏ
ਨਾਲ ਪ੍ਰੇਮ ਕਰਨ ਨੂੰ ਪਰਮੇਸ਼ੁਰ ਦੇ ਸਿਖਾਏ ਹੋਏ ਹੋ ੦
੧੦ ਤੁਸੀਂ ਤਾਂ ਉਨ੍ਹਾਂ ਸਭਨਾਂ ਭਾਈਆਂ ਨਾਲ ਜਿਹੜੇ ਸਾਰੇ
ਮਕਦੂਨਿਯਾ ਵਿੱਚ ਹਨ ਅਜਿਹਾ ਹੀ ਕਰਦੇ ਭੀ ਹੋ।
ਪਰ ਹੇ ਭਰਾਵੋ, ਅਸੀਂ ਤੁਹਾਨੂੰ ਤਗੀਦ ਕਰਦੇ ਹਾਂ ਜੋ
੧੧ ਤੁਸੀਂ ਹੋਰ ਭੀ ਵਧਦੇ ਚੱਲੇ ਜਾਓ ੦ ਅਤੇ ਜਿਵੇਂ
ਅਸਾਂ ਤੁਹਾਨੂੰ ਹੁਕਮ ਦਿੱਤਾ ਸੀ ਤੁਸੀਂ ਚੁੱਪ ਚਾਪ
ਰਹਿਣ ਅਤੇ ਆਪੋ ਆਪਣੇ ਕੰਮ ਧੰਦੇ ਕਰਨ ਅਤੇ
ਆਪਣੇ ਹੱਥੀਂ ਮਿਹਨਤ ਕਰਨ ਦੀ ਧਾਰਨਾ ਧਾਰੋ ੦
੧੨ ਭਈ ਤੁਸੀਂ ਬਾਹਰਲਿਆਂ ਲੋਕਾਂ ਦੇ ਸਾਹਮਣੇ
ਭਲਮਣਸਊ ਨਾਲ ਚੱਲੋ ਅਤੇ ਕਿਸੇ ਦੇ ਅਰਥੀਏ
ਨਾ ਹੋਵੋ ॥
੧੩ ਹੇ ਭਰਾਵੋ, ਅਸੀਂ ਨਹੀਂ ਚਾਹੁੰਦੇ ਜੋ ਤੁਸੀਂ ਉਨ੍ਹਾਂ
ਦੀ ਵਿਖਿਆ ਤੋਂ ਜਿਹੜੇ ਸੁੱਤੇ ਪਏ ਹਨ ਅਣਜਾਣ
ਰਹੋ ਭਈ ਤੁਸੀਂ ਹੋਰਨਾਂ ਵਾਂਙੁ ਜਿਨ੍ਹਾਂ ਨੂੰ ਕੋਈ ਆਸ
੧੪ ਨਹੀਂ ਸੋਗ ਨਾ ਕਰੋ ੦ ਕਿਉਂਕਿ ਜੇ ਸਾਨੂੰ ਇਹ ਪਰਤੀਤ
ਹੋਈ ਹੈ ਭਈ ਯਿਸੂ ਮੋਇਆ ਅਤੇ ਫੇਰ ਜੀ ਉੱਠਿਆ
ਤਾਂ ਇਸੇ ਤਰਾਂ ਪਰਮੇਸ਼ੁਰ ਉਨ੍ਹਾਂ ਨੂੰ ਵੀ ਜਿਹੜੇ ਯਿਸੂ
ਵਿੱਚ ਸੌਂ ਗਏ ਹਨ ਉਹ ਦੇ ਨਾਲ ਲਿਆਵੇਗਾ ੦
੧੫ ਅਸੀਂ ਪ੍ਰਭੁ ਦੇ ਬਚਨ ਦੇ ਅਨੁਸਾਰ ਤੁਹਾਨੂੰ ਇਹ
ਆਖਦੇ ਹਾਂ ਭਈ ਅਸੀਂ ਜਿਹੜੇ ਜੀਉਂਦੇ ਅਤੇ ਪ੍ਰਭੁ
ਦੇ ਆਉਣ ਤੀਕ ਬਾਕੀ ਰਹਿੰਦੇ ਹਾਂ ਸੋ ਓਹਨਾਂ ਤੋਂ
ਜਿਹੜੇ ਸੌਂ ਗਏ ਹਨ ਕਦੀ ਅਗੇਤ੍ਰੇ ਨਾ ਹੋਵਾਂਗੇ ੦
੧੬ ਇਸ ਲਈ ਜੋ ਪ੍ਰਭੁ ਆਪ ਲਲਕਾਰੇ ਨਾਲ, ਮਹਾਂ ਦੂਤ
ਦੀ ਅਵਾਜ਼ ਨਾਲ ਅਤੇ ਪਰਮੇਸ਼ੁਰ ਦੀ ਤੁਰ੍ਹੀ ਨਾਲ
ਸੁਰਗ ਤੋਂ ਉਤਰੇਗਾ ਅਤੇ ਜਿਹੜੇ ਮਸੀਹ ਵਿੱਚ ਹੋ ਕੇ
੧੭ ਮੋਏ ਹਨ ਓਹ ਪਹਿਲਾਂ ਜੀ ਉੱਠਣਗੇ ੦ ਤਦ ਅਸੀਂ
ਜਿਹੜੇ ਜੀਉਂਦੇ ਅਤੇ ਬਾਕੀ ਰਹਿੰਦੇ ਹਾਂ ਓਹਨਾਂ ਦੇ
ਨਾਲ ਹੀ ਹਵਾ ਵਿੱਚ ਪ੍ਰਭੁ ਦੇ ਮਿਲਣ ਨੂੰ ਬੱਦਲਾਂ ਉੱਤੇ
ਅਚਾਨਕ ਉਠਾਏ ਜਾਵਾਂਗੇ ਅਤੇ ਇਸੇ ਤਰਾਂ ਅਸੀਂ
੧੮ ਸਦਾ ਪ੍ਰਭੁ ਦੇ ਸੰਗ ਰਹਾਂਗੇ ੦ ਸੋ ਤੁਸੀਂ ਇਨ੍ਹਾਂ ਗੱਲਾਂ
ਨਾਲ ਇੱਕ ਦੂਏ ਨੂੰ ਤਸੱਲੀ ਦਿਓ ॥

## ਪ੍ਰਭੁ ਦੇ ਅਚਾਨਕ ਆਉਣ ਲਈ ਸੁਚੇਤ ਰਹਿਣਾ

੫ ਪਰ ਹੇ ਭਰਾਵੋ, ਤੁਹਾਨੂੰ ਕੋਈ ਲੋੜ ਨਹੀਂ ਜੋ ਤੁਹਾਡੀ
ਵੱਲ ਸਮਿਆਂ ਅਤੇ ਵੇਲਿਆਂ ਲਈ ਕੁਝ ਲਿਖਿਆ
੨ ਜਾਵੇ ੦ ਕਿਉਂ ਜੋ ਤੁਸੀਂ ਆਪ ਠੀਕ ਤਰਾਂ ਜਾਣਦੇ ਹੋ
ਭਈ ਪ੍ਰਭੁ ਦਾ ਦਿਨ ਇਸ ਤਰਾਂ ਆਵੇਗਾ ਜਿਸ ਤਰਾਂ
੩ ਰਾਤ ਨੂੰ ਚੋਰ ੦ ਜਦ ਲੋਕ ਆਖਦੇ ਹੋਣਗੇ ਭਈ
ਅਮਨ ਚੈਨ ਅਤੇ ਸੁਖ ਸਾਂਦ ਹੈ ਤਦ ਜਿਵੇਂ
ਗਰਭਵੰਤੀ ਇਸਤ੍ਰੀ ਨੂੰ ਪੀੜਾਂ ਲੱਗਦੀਆਂ ਹਨ ਤਿਵੇਂ
ਉਨ੍ਹਾਂ ਦਾ ਅਚਾਨਕ ਨਾਸ ਹੋ ਜਾਵੇਗਾ ਅਤੇ ਓਹ
੪ ਕਦੀ ਨਾ ਬਚਣਗੇ ੦ ਪਰ ਹੇ ਭਰਾਵੋ, ਤੁਸੀਂ ਅਨ੍ਹੇਰੇ
ਵਿੱਚ ਨਹੀਂ ਹੋ ਜੋ ਤੁਹਾਡੇ ਉੱਤੇ ਉਹ ਦਿਨ ਚੋਰ ਦੀ
੫ ਨਿਆਈਂ ਆਣ ਪਵੇ ੦ ਕਿਉਂ ਜੋ ਤੁਸੀਂ ਸੱਭੇ ਚਾਨਣ
ਦੇ ਪੁੱਤ੍ਰ ਅਤੇ ਦਿਨ ਦੇ ਪੁੱਤ੍ਰ ਹੋ। ਅਸੀਂ ਰਾਤ ਦੇ ਨਹੀਂ,
੬ ਨਾ ਅਨ੍ਹੇਰੇ ਦੇ ਹਾਂ ੦ ਸੋ ਇਸ ਲਈ ਅਸੀਂ ਹੋਰਨਾਂ
ਵਾਂਙੁ ਨਾ ਸਵੀਏ ਸਗੋਂ ਜਾਗਦੇ ਰਹੀਏ ਅਰ ਸੁਚੇਤ
੭ ਰਹੀਏ ੦ ਕਿਉਂਕਿ ਜਿਹੜੇ ਸੌਂਦੇ ਹਨ ਓਹ ਰਾਤ ਨੂੰ

ਹੀ ਸੌਂਦੇ ਹਨ ਅਤੇ ਜਿਹੜੇ ਮਤਵਾਲੇ ਹੁੰਦੇ ਹਨ ਓਹ
੮ ਰਾਤ ਨੂੰ ਹੀ ਮਤਵਾਲੇ ਹੁੰਦੇ ਹਨ ੦ ਪਰ ਅਸੀਂ ਜਦੋਂ
ਦਿਨ ਦੇ ਹਾਂ ਤਾਂ ਨਿਹਚਾ ਅਤੇ ਪ੍ਰੇਮ ਦੀ ਸੰਜੋ ਅਤੇ
ਮੁਕਤੀ ਦੀ ਆਸ ਨੂੰ ਟੋਪ ਦੇ ਥਾਂ ਪਹਿਨ ਕੇ ਸੁਚੇਤ
੯ ਰਹੀਏ ੦ ਕਿਉਂ ਜੋ ਪਰਮੇਸ਼ੁਰ ਨੇ ਸਾਨੂੰ ਕ੍ਰੋਧ ਦੇ ਲਈ
ਨਹੀਂ ਸਗੋਂ ਇਸ ਲਈ ਥਾਪਿਆ ਭਈ ਅਸੀਂ ਆਪਣੇ
ਪ੍ਰਭੁ ਯਿਸੂ ਮਸੀਹ ਦੇ ਰਾਹੀਂ ਮੁਕਤੀ ਨੂੰ ਪਰਾਪਤ
੧੦ ਕਰੀਏ ੦ ਜਿਹੜਾ ਸਾਡੇ ਲਈ ਮੋਇਆ ਭਈ ਅਸੀਂ
ਭਾਵੇਂ ਜਾਗਦੇ ਭਾਵੇਂ ਸੁੱਤੇ ਹੋਈਏ ਉਹ ਦੇ ਨਾਲ ਹੀ
੧੧ ਜੀਵੀਏ ੦ ਇਸ ਕਾਰਨ ਤੁਸੀਂ ਇੱਕ ਦੂਏ ਨੂੰ ਤਸੱਲੀ
ਦਿਓ ਅਤੇ ਇੱਕ ਦੂਏ ਦੀ ਉੱਨਤੀ ਕਰੋ ਜਿਵੇਂ ਤੁਸੀਂ
ਕਰਦੇ ਵੀ ਹੋ ॥

੧੨ ਹੁਣ ਹੇ ਭਰਾਵੋ, ਅਸੀਂ ਤੁਹਾਡੇ ਅੱਗੇ ਬੇਨਤੀ
ਕਰਦੇ ਹਾਂ ਭਈ ਜਿਹੜੇ ਤੁਹਾਡੇ ਵਿੱਚ ਮਿਹਨਤ ਕਰਦੇ
ਅਤੇ ਪ੍ਰਭੁ ਵਿੱਚ ਤੁਹਾਡੇ ਆਗੂ ਹਨ ਅਤੇ ਤੁਹਾਨੂੰ
੧੩ ਚਿਤਾਰਦੇ ਹਨ ਤੁਸੀਂ ਓਹਨਾਂ ਨੂੰ ਮੰਨੋ ੦ ਅਤੇ ਓਹਨਾਂ
ਦੇ ਕੰਮ ਦੀ ਖਾਤਰ ਪ੍ਰੇਮ ਨਾਲ ਓਹਨਾਂ ਦਾ ਬਹੁਤਾ ਹੀ
੧੪ ਆਦਰ ਕਰੋ । ਆਪੋ ਵਿੱਚ ਮੇਲ ਰੱਖੋ ੦ ਹੇ ਭਰਾਵੋ,
ਅਸੀਂ ਤੁਹਾਨੂੰ ਤਗੀਦ ਕਰਦੇ ਹਾਂ ਜੋ ਤੁਸੀਂ ਕੁਸੂਤਿਆਂ
ਨੂੰ ਸਮਝਾਓ, ਕਮਦਿਲਿਆਂ ਨੂੰ ਦਿਲਾਸਾ ਦਿਓ,
ਨਿਤਾਣਿਆਂ ਨੂੰ ਸਮ੍ਹਾਲੋ, ਸਭਨਾਂ ਨਾਲ ਧੀਰਜ ਕਰੋ ੦
੧੫ ਵੇਖਣਾ ਭਈ ਕੋਈ ਕਿਸੇ ਨਾਲ ਬੁਰੇ ਦੇ ਵੱਟੇ ਬੁਰਾ ਨਾ
ਕਰੇ ਸਗੋਂ ਇੱਕ ਦੂਏ ਲਈ ਅਤੇ ਸਭਨਾਂ ਲਈ ਸਦਾ
੧੬ ਭਲਿਆਈ ਦੇ ਪਿੱਛੇ ਲੱਗੇ ਰਹੋ ੦ ਸਦਾ ਅਨੰਦ
੧੭ ੧੮ ਰਹੋ ੦ ਨਿੱਤ ਪ੍ਰਾਰਥਨਾ ਕਰੋ ੦ ਹਰ ਹਾਲ ਵਿੱਚ
ਧੰਨਵਾਦ ਕਰੋ ਕਿਉਂ ਜੋ ਤੁਹਾਡੇ ਲਈ ਮਸੀਹ ਯਿਸੂ
੧੯ ਵਿੱਚ ਪਰਮੇਸ਼ੁਰ ਦੀ ਇਹੋ ਇੱਛਿਆ ਹੈ ੦ ਆਤਮਾ
੨੦ ਨੂੰ ਨਾ ਬੁਝਾਓ ੦ ਅਗੰਮ ਵਾਕਾਂ ਨੂੰ ਤੁੱਛ ਨਾ ਜਾਣੋ ੦
੨੧ ਸਭਨਾਂ ਗੱਲਾਂ ਨੂੰ ਪਰਖੋ, ਖਰੀਆਂ ਨੂੰ ਫੜੀ ਰੱਖੋ ੦
੨੨ ਹਰ ਪਰਕਾਰ ਦੀ ਬਦੀ ਤੋਂ ਲਾਂਭੇ ਰਹੋ ॥

੨੩ ਅਤੇ ਸ਼ਾਂਤੀ ਦਾਤਾ ਪਰਮੇਸ਼ੁਰ ਆਪੇ ਤੁਹਾਨੂੰ ਪੂਰੀ
ਤਰਾਂ ਪਵਿੱਤਰ ਕਰੇ ਅਰ ਤੁਹਾਡਾ ਆਤਮਾ ਅਤੇ ਜੀਵ
ਅਤੇ ਸਰੀਰ ਸਾਡੇ ਪ੍ਰਭੁ ਯਿਸੂ ਮਸੀਹ ਦੇ ਆਉਣ ਦੇ
੨੪ ਵੇਲੇ ਦੋਸ਼ ਰਹਿਤ ਸੰਪੂਰਨ ਬਚਿਆ ਰਹੇ ੦ ਤੁਹਾਡਾ
ਸੱਦਣ ਵਾਲਾ ਵਫ਼ਾਦਾਰ ਹੈ ਅਤੇ ਉਹ ਅਜਿਹਾ ਹੀ
ਕਰੇਗਾ ॥

੨੫ ਹੇ ਭਰਾਵੋ, ਸਾਡੇ ਲਈ ਪ੍ਰਾਰਥਨਾ ਕਰੋ ॥

੨੬ ਤੁਸੀਂ ਪਵਿੱਤਰ ਚੁੰਮੇ ਨਾਲ ਸਭਨਾਂ ਭਰਾਵਾਂ ਦੀ
੨੭ ਸੁਖ ਸਾਂਦ ਪੁੱਛੋ ੦ ਮੈਂ ਤੁਹਾਨੂੰ ਪ੍ਰਭੁ ਦੀ ਸੌਂਹ ਦਿੰਦਾ
ਹਾਂ ਜੋ ਇਹ ਪੱਤ੍ਰੀ ਸਭਨਾਂ ਭਰਾਵਾਂ ਨੂੰ ਪੜ੍ਹ ਕੇ
੨੮ ਸੁਣਾਉਣੀ ੦ ਸਾਡੇ ਪ੍ਰਭੁ ਯਿਸੂ ਮਸੀਹ ਦੀ ਕਿਰਪਾ
ਤੁਹਾਡੇ ਉੱਤੇ ਹੁੰਦੀ ਰਹੇ ॥

---

## ਪੌਲੁਸ ਰਸੂਲ ਦੀ ਦੂਜੀ ਪੱਤ੍ਰੀ

# ਥੱਸਲੁਨੀਕੀਆਂ ਨੂੰ

### ੧

### ਪ੍ਰਭੁ ਦਾ ਭੜਕਦੀ ਅੱਗ ਵਿੱਚ ਅਕਾਸ਼ੋਂ ਪਰਗਟ ਹੋਣਾ

ਲਿਖਤੁਮ ਪੌਲੁਸ ਅਤੇ ਸਿਲਵਾਨੁਸ ਅਤੇ ਤਿਮੋ-
ਥਿਉਸ, ਅੱਗੇ ਜੋਗ ਥੱਸਲੁਨੀਕੀਆਂ ਦੀ ਕਲੀਸਿਯਾ
ਨੂੰ ਜਿਹੜੀ ਸਾਡੇ ਪਿਤਾ ਪਰਮੇਸ਼ੁਰ ਅਤੇ ਪ੍ਰਭੁ ਯਿਸੂ
੨ ਮਸੀਹ ਵਿੱਚ ਹੈ ੦ ਪਿਤਾ ਪਰਮੇਸ਼ੁਰ ਅਤੇ ਪ੍ਰਭੁ ਯਿਸੂ
ਮਸੀਹ ਦੀ ਵੱਲੋਂ ਤੁਹਾਨੂੰ ਕਿਰਪਾ ਅਤੇ ਸ਼ਾਂਤੀ ਹੁੰਦੀ
ਰਹੇ ॥

੩ ਹੇ ਭਰਾਵੋ, ਜਿਵੇਂ ਜੋਗ ਹੈ ਸਾਨੂੰ ਤੁਹਾਡੇ ਲਈ ਸਦਾ
ਪਰਮੇਸ਼ੁਰ ਦਾ ਧੰਨਵਾਦ ਕਰਨਾ ਚਾਹੀਦਾ ਹੈ ਇਸ
ਲਈ ਜੋ ਤੁਹਾਡੀ ਨਿਹਚਾ ਅੱਤ ਵਧਦੀ ਜਾਂਦੀ ਹੈ ਅਤੇ
ਤੁਸਾਂ ਸਭਨਾਂ ਦਾ ਪ੍ਰੇਮ ਇੱਕ ਦੂਏ ਨਾਲ ਬਹੁਤਾ ਹੁੰਦਾ

੪ ਜਾਂਦਾ ਹੈ ○ ਐਥੋਂ ਤੋੜੀ ਜੋ ਤੁਹਾਡੇ ਉਸ ਧੀਰਜ ਅਤੇ
ਨਿਹਚਾ ਦੇ ਕਾਰਨ ਜੋ ਤੁਸੀਂ ਜ਼ੁਲਮ ਅਤੇ ਬਿਪਤਾਂ ਦੇ
ਝੱਲਣ ਵਿੱਚ ਰੱਖਦੇ ਹੋ ਅਸੀਂ ਪਰਮੇਸ਼ੁਰ ਦੀਆਂ
ਸਾਰੀਆਂ ਕਲੀਸਿਯਾਂ ਵਿੱਚ ਤੁਹਾਡੇ ਉੱਤੇ ਅਭਮਾਨ
੫ ਕਰਦੇ ਹਾਂ ○ ਇਹ ਪਰਮੇਸ਼ੁਰ ਦੇ ਜਥਾਰਥ ਨਿਆਉਂ ਦਾ
ਪਰਮਾਣ ਹੈ ਭਈ ਤੁਸੀਂ ਪਰਮੇਸ਼ੁਰ ਦੇ ਰਾਜ ਦੇ ਜੋਗ
ਗਿਣੇ ਜਾਓ ਜਿਹ ਦੇ ਲਈ ਤੁਸੀਂ ਦੁਖ ਵੀ ਭੋਗਦੇ
੬ ਹੋ ○ ਕਿਉਂ ਜੋ ਪਰਮੇਸ਼ੁਰ ਦੇ ਭਾਣੇ ਇਹ ਨਿਆਉਂ
ਦੀ ਗੱਲ ਹੈ ਭਈ ਜਿਹੜੇ ਤੁਹਾਨੂੰ ਦੁਖ ਦਿੰਦੇ ਹਨ
੭ ਓਹਨਾਂ ਨੂੰ ਦੁਖ ਦੇਵੇ ○ ਅਤੇ ਤੁਹਾਨੂੰ ਜਿਹੜੇ ਦੁਖ
ਪਾਉਂਦੇ ਹੋ ਸਾਡੇ ਨਾਲ ਸੁਖ ਦੇਵੇ ਉਸ ਸਮੇਂ ਜਾਂ ਪ੍ਰਭੁ
ਯਿਸੂ ਆਪਣੇ ਬਲਵੰਤ ਦੂਤਾਂ ਸਣੇ ਭੜਕਦੀ ਅੱਗ
੮ ਵਿੱਚ ਅਕਾਸ਼ੋਂ ਪਰਗਟ ਹੋਵੇਗਾ ○ ਅਤੇ ਜਿਹੜੇ
ਪਰਮੇਸ਼ੁਰ ਨੂੰ ਨਹੀਂ ਜਾਣਦੇ ਅਤੇ ਸਾਡੇ ਪ੍ਰਭੁ ਯਿਸੂ ਦੀ
ਇੰਜੀਲ ਨੂੰ ਨਹੀਂ ਮੰਨਦੇ ਓਹਨਾਂ ਨੂੰ ਬਦਲਾ
੯ ਦੇਵੇਗਾ ○ ਓਹ ਸਜ਼ਾ ਭੋਗਣਗੇ ਅਰਥਾਤ ਪ੍ਰਭੁ ਦੇ
ਹਜ਼ੂਰੋਂ ਅਤੇ ਉਹ ਦੀ ਸਮਰੱਥਾ ਦੇ ਤੇਜ ਤੋਂ ਸਦਾ ਦਾ
੧੦ ਵਿਨਾਸ, ○ ਉਸ ਦਿਨ ਜਦ ਉਹ ਆਵੇਗਾ ਭਈ
ਆਪਣਿਆਂ ਸੰਤਾਂ ਵਿੱਚ ਵਡਿਆਇਆ ਜਾਵੇ ਅਤੇ
ਸਾਰੇ ਨਿਹਚਾਵਾਨਾਂ ਵਿੱਚ ਅਚਰਜ ਮੰਨਿਆ ਜਾਵੇ
ਕਿਉਂਕਿ ਤੁਹਾਥੋਂ ਸਾਡੀ ਸਾਖੀ ਦੀ ਪਰਤੀਤ ਕੀਤੀ
੧੧ ਗਈ ○ ਇਸੇ ਕਰਕੇ ਅਸੀਂ ਤੁਹਾਡੇ ਲਈ ਸਦਾ
ਪ੍ਰਾਰਥਨਾ ਕਰਦੇ ਰਹਿੰਦੇ ਹਾਂ ਭਈ ਤੁਹਾਨੂੰ ਸਾਡਾ
ਪਰਮੇਸ਼ੁਰ ਤੁਹਾਡੇ ਸੱਦੇ ਦੇ ਜੋਗ ਜਾਣੇ ਅਤੇ ਨੇਕੀ
ਦੀ ਸਾਰੀ ਭਾਵਨਾ ਨੂੰ ਅਤੇ ਨਿਹਚਾ ਦੇ ਕੰਮ ਨੂੰ
੧੨ ਸਮਰੱਥਾ ਨਾਲ ਪੂਰਿਆਂ ਕਰੇ ○ ਤਾਂ ਜੋ ਸਾਡੇ ਪਰਮੇਸ਼ੁਰ
ਅਤੇ ਪ੍ਰਭੁ ਯਿਸੂ ਮਸੀਹ ਦੀ ਕਿਰਪਾ ਦੇ ਅਨੁਸਾਰ
ਤੁਹਾਡੇ ਵਿੱਚ ਸਾਡੇ ਪ੍ਰਭੁ ਯਿਸੂ ਦਾ ਨਾਮ ਵਡਿ-
ਆਇਆ ਜਾਵੇ ਅਤੇ ਉਸ ਵਿੱਚ ਤੁਸੀਂ ਵੀ ॥

### ਪ੍ਰਭੁ ਦੇ ਆਉਣ ਉੱਤੇ ਕੁਧਰਮੀ ਦਾ ਨਾਸ

੨ ਹੁਣ ਹੇ ਭਰਾਵੋ, ਸਾਡੇ ਪ੍ਰਭੁ ਯਿਸੂ ਮਸੀਹ ਦੇ
ਆਉਣ ਅਤੇ ਸਾਡੇ ਉਸ ਕੋਲ ਇਕੱਠਿਆਂ ਹੋਣ ਦੇ
ਵਿਖੇ ਅਸੀਂ ਤੁਹਾਡੇ ਅੱਗੇ ਇਹ ਬੇਨਤੀ ਕਰਦੇ ਹਾਂ ○
੨ ਭਈ ਤੁਸੀਂ ਕਿਸੇ ਰੂਹ ਯਾ ਬਾਣੀ ਯਾ ਸਾਡੇ ਨਾਉਂ ਦੀ
ਜਾਹਲੀ ਪੱਤ੍ਰੀ ਤੋਂ ਆਪਣੇ ਮਨੋਂ ਛੇਤੀ ਨਾ ਡੋਲੋ, ਨਾ
ਘਾਬਰ ਜਾਓ ਭਈ ਮਾਨੋ ਪ੍ਰਭੁ ਦਾ ਦਿਨ ਆਣ
੩ ਪੁੱਜਿਆ ਹੈ ! ○ ਕੋਈ ਤੁਹਾਨੂੰ ਕਿਸੇ ਤਰਾਂ ਨਾ ਭਰਮਾਵੇ
ਕਿਉਂ ਜੋ ਉਹ ਦਿਨ ਨਹੀਂ ਆਵੇਗਾ ਜਿੰਨਾ ਚਿਰ
ਪਹਿਲਾਂ ਧਰਮ ਤਿਆਗ ਨਾ ਹੋ ਲਵੇ ਅਤੇ ਉਹ
ਕੁਧਰਮ* ਦਾ ਪੁਰਖ ਅਰਥਾਤ ਵਿਨਾਸ ਦਾ ਪੁੱਤ੍ਰ
੪ ਪਰਗਟ ਨਾ ਹੋ ਜਾਵੇ ○ ਜੋ ਵਿਰੋਧੀ ਹੈ ਅਤੇ ਹਰ ਇੱਕ
ਉੱਤੇ ਜਿਹੜਾ ਦੇਵ ਅਖਵਾਉਂਦਾ ਯਾ ਪੂਜਿਆ ਜਾਂਦਾ
ਹੈ ਆਪਣੇ ਆਪ ਨੂੰ ਉੱਚਿਆਂ ਕਰਦਾ ਹੈ ਐਥੋਂ
ਤੀਕ ਜੋ ਉਹ ਪਰਮੇਸ਼ੁਰ ਦੀ ਹੈਕਲ ਵਿੱਚ ਬਹਿੰਦਾ ਹੈ
ਅਤੇ ਆਪਣੇ ਆਪ ਨੂੰ ਪਰਮੇਸ਼ੁਰ ਕਰਕੇ ਵਿਖਾਉਂਦਾ
੫ ਹੈ ! ○ ਕੀ ਤੁਹਾਨੂੰ ਚੇਤੇ ਨਹੀਂ ਭਈ ਤੁਹਾਡੇ ਕੋਲ
੬ ਹੁੰਦਿਆਂ ਮੈਂ ਤੁਹਾਨੂੰ ਏਹ ਗੱਲਾਂ ਆਖੀਆਂ ? ○ ਹੁਣ
ਤੁਸੀਂ ਉਹ ਨੂੰ ਜਾਣਦੇ ਹੋ ਜੋ ਡੱਕੀ ਬੈਠਾ ਹੈ ਭਈ ਉਹ
੭ ਆਪਣੇ ਸਮੇਂ ਸਿਰ ਪਰਗਟ ਹੋਵੇ ○ ਕੁਧਰਮ ਦੀ ਭੇਤ
ਹੁਣ ਵੀ ਤਾਂ ਅਸਰ ਕਰੀ ਜਾਂਦੀ ਹੈ ਪਰ ਜਦ ਤਾਈਂ
ਉਹ ਵਿੱਚੋਂ ਹਟ ਨਾ ਜਾਵੇ ਇੱਕ ਡੱਕਣ ਵਾਲਾ ਹੈ ○
੮ ਤਦ ਉਹ ਕੁਧਰਮੀ ਪਰਗਟ ਹੋਵੇਗਾ ਜਿਹ ਨੂੰ ਪ੍ਰਭੁ
ਯਿਸੂ ਆਪਣੇ ਮੁਖ ਦੇ ਸਾਹ ਨਾਲ ਦਗਧ ਕਰੇਗਾ
ਅਤੇ ਆਪਣੇ ਆਉਣ ਦੇ ਪਰਕਾਸ਼ ਨਾਲ ਨਾਸ
੯ ਕਰੇਗਾ ○ ਉਸ ਕੁਧਰਮੀ ਦਾ ਆਉਣਾ ਸ਼ਤਾਨ ਦੇ
ਅਮਲ ਅਨੁਸਾਰ ਹਰ ਪਰਕਾਰ ਦੀ ਸ਼ਕਤੀ, ਝੂਠੀਆਂ
੧੦ ਨਿਸ਼ਾਨੀਆਂ ਅਤੇ ਅਚਰਜਾਂ ਨਾਲ ਹੋਵੇਗਾ, ○ ਨਾਲੇ
ਓਹਨਾਂ ਲਈ ਜਿਹੜੇ ਨਾਸ ਹੋ ਰਹੇ ਹਨ ਕੁਧਰਮ ਦੇ
ਹਰ ਪਰਕਾਰ ਦੇ ਛਲ ਨਾਲ, ਇਸ ਕਾਰਨ ਜੋ ਓਹਨਾਂ
ਨੇ ਸਚਿਆਈ ਦੇ ਪ੍ਰੇਮ ਨੂੰ ਕਬੂਲ ਨਾ ਕੀਤਾ ਜਿਸ ਤੋਂ
੧੧ ਓਹਨਾਂ ਦੀ ਮੁਕਤੀ ਹੋ ਜਾਂਦੀ ○ ਸੋ ਇਸੇ ਕਰਕੇ
ਪਰਮੇਸ਼ੁਰ ਓਹਨਾਂ ਉੱਤੇ ਧੋਖੇ ਦਾ ਅਸਰ ਘੱਲਦਾ ਹੈ
੧੨ ਭਈ ਉਹ ਝੂਠ ਨੂੰ ਸੱਚ ਮੰਨਣ ○ ਤਾਂ ਜੋ ਓਹ ਸੱਭੇ
ਦੋਸ਼ੀ ਠਹਿਰਨ ਜਿਨ੍ਹਾਂ ਸੱਚ ਨੂੰ ਨਾ ਮੰਨਿਆ ਸਗੋਂ
ਕੁਧਰਮ ਉੱਤੇ ਪਰਸੰਨ ਰਹੇ ॥
੧੩ ਪਰ ਹੇ ਭਰਾਵੋ, ਪ੍ਰਭੁ ਦੇ ਪਿਆਰਿਓ, ਸਾਨੂੰ
ਚਾਹੀਦਾ ਹੈ ਜੋ ਤੁਹਾਡੇ ਲਈ ਸਦਾ ਪਰਮੇਸ਼ੁਰ ਦਾ
ਧੰਨਵਾਦ ਕਰੀਏ ਇਸ ਕਰਕੇ ਜੋ ਪਰਮੇਸ਼ੁਰ ਨੇ ਆਦ
ਤੋਂ ਹੀ ਤੁਹਾਨੂੰ ਚੁਣ ਲਿਆ ਭਈ ਤੁਹਾਨੂੰ ਆਤਮਾ ਤੋਂ

* ਅਥਵਾ ਪਾਪ ਦਾ ।

ਪਵਿੱਤਰ ਹੋਣ ਨਾਲ ਅਤੇ ਸੱਚ ਨੂੰ ਮੰਨਣ ਨਾਲ
੧੪ ਮੁਕਤੀ ਹੱਥ ਆਵੇ ੦ ਜਿਹ ਦੇ ਲਈ ਉਸ ਨੇ ਤੁਹਾਨੂੰ
ਸਾਡੀ ਖੁਸ਼ ਖਬਰੀ ਦੇ ਰਾਹੀਂ ਸੱਦਿਆ ਭਈ ਤੁਹਾਨੂੰ
ਸਾਡੇ ਪ੍ਰਭੁ ਯਿਸੂ ਮਸੀਹ ਦੀ ਮਹਿਮਾ ਪਰਾਪਤ ਹੋਵੇ ੦
੧੫ ਸੋ ਇਸ ਕਾਰਨ ਹੇ ਭਰਾਵੋ, ਕਾਇਮ ਰਹੋ ਅਤੇ ਉਨ੍ਹਾਂ
ਰਵਾਇਤਾਂ ਨੂੰ ਜਿਹੜੀਆਂ ਤੁਸਾਂ ਭਾਵੇਂ ਜ਼ਬਾਨੀ ਭਾਵੇਂ
ਸਾਡੀ ਪੱਤ੍ਰੀ ਤੋਂ ਸਿੱਖੀਆਂ ਫੜੀ ਰੱਖੋ ॥
੧੬ ਹੁਣ ਸਾਡਾ ਪ੍ਰਭੁ ਯਿਸੂ ਮਸੀਹ ਆਪ ਅਤੇ ਸਾਡਾ
ਪਿਤਾ ਪਰਮੇਸ਼ੁਰ ਜਿਹ ਨੇ ਸਾਡੇ ਨਾਲ ਪ੍ਰੇਮ ਕੀਤਾ ਅਤੇ
ਕਿਰਪਾ ਕਰ ਕੇ ਸਾਨੂੰ ਸਦੀਪਕਾਲ ਦੀ ਤਸੱਲੀ ਅਤੇ
੧੭ ਭਲੀ ਆਸਾ ਦਿੱਤੀ ੦ ਤੁਹਾਡੇ ਮਨਾਂ ਨੂੰ ਸ਼ਾਂਤੀ ਦੇਵੇ ਅਤੇ
ਓਹਨਾਂ ਨੂੰ ਹਰੇਕ ਸ਼ੁਭ ਕਰਮ ਅਤੇ ਬਚਨ ਵਿੱਚ
ਦ੍ਰਿੜ੍ਹ ਕਰੇ ॥

## ਮੁਖਤ ਦੀ ਰੋਟੀ ਨਹੀਂ ਖਾਈਦੀ

੩ ਮੁਕਦੀ ਗੱਲ, ਹੇ ਭਰਾਵੋ, ਸਾਡੇ ਲਈ ਪ੍ਰਾਰਥਨਾ
ਕਰੋ ਭਈ ਪ੍ਰਭੁ ਦਾ ਬਚਨ ਫੈਲਰੇ ਅਤੇ ਵਡਿਆਇਆ
੨ ਜਾਵੇ ਜਿਵੇਂ ਤੁਹਾਡੇ ਵਿੱਚ ਵੀ ਹੈ ੦ ਅਤੇ ਇਹ ਭਈ
ਅਸੀਂ ਪੁੱਠੇ ਅਤੇ ਬੁਰੇ ਮਨੁੱਖਾਂ ਤੋਂ ਬਚਾਏ ਜਾਈਏ ਕਿਉਂ
੩ ਜੋ ਸਭਨਾਂ ਨੂੰ ਨਿਹਚਾ ਨਹੀਂ ਹੈ ੦ ਪਰੰਤੂ ਪ੍ਰਭੁ ਵਫ਼ਾਦਾਰ
ਹੈ ਜਿਹੜਾ ਤੁਹਾਨੂੰ ਦ੍ਰਿੜ੍ਹ ਕਰੇਗਾ ਅਤੇ ਦੁਸ਼ਟ ਤੋਂ
੪ ਬਚਾਈ ਰੱਖੇਗਾ ੦ ਅਤੇ ਸਾਨੂੰ ਪ੍ਰਭੁ ਵਿੱਚ ਤੁਹਾਡੇ ਉੱਤੇ
ਭਰੋਸਾ ਹੈ ਭਈ ਜੋ ਕੁਝ ਅਸੀਂ ਹੁਕਮ ਦਿੰਦੇ ਹਾਂ ਸੋ
੫ ਤੁਸੀਂ ਕਰਦੇ ਹੋ ਨਾਲੇ ਕਰੋਗੇ ਭੀ ੦ ਅਤੇ ਪ੍ਰਭੁ
ਤੁਹਾਡਿਆਂ ਮਨਾਂ ਨੂੰ ਪਰਮੇਸ਼ੁਰ ਦੇ ਪ੍ਰੇਮ ਅਤੇ ਮਸੀਹ ਦੇ
ਸਬਰ ਦੇ ਰਾਹ ਪਾਈ ਰੱਖੇ ॥
੬ ਹੁਣ ਹੇ ਭਰਾਵੋ, ਅਸੀਂ ਆਪਣੇ ਪ੍ਰਭੁ ਯਿਸੂ
ਮਸੀਹ ਦੇ ਨਾਮ ਉੱਤੇ ਤੁਹਾਨੂੰ ਹੁਕਮ ਦਿੰਦੇ ਹਾਂ ਭਈ
ਤੁਸੀਂ ਹਰ ਇੱਕ ਭਰਾ ਤੋਂ ਜਿਹੜਾ ਉਸ ਰਵਾਇਤ ਦੇ
ਅਨੁਸਾਰ ਨਹੀਂ ਜੋ ਤੁਸਾਂ ਸਾਥੋਂ ਪਾਈ ਸਗੋਂ ਕਸੂਤਾ
੭ ਚੱਲਦਾ ਹੈ ਨਿਆਰੇ ਰਹੋ ੦ ਤੁਸੀਂ ਆਪ ਤਾਂ ਜਾਣਦੇ
ਹੋ ਭਈ ਤੁਹਾਨੂੰ ਕਿਸ ਤਰਾਂ ਸਾਡੀ ਰੀਸ ਕਰਨੀ
ਚਾਹੀਦੀ ਹੈ ਕਿਉਂ ਜੋ ਅਸੀਂ ਤੁਹਾਡੇ ਵਿੱਚ ਕਸੂਤੇ ਨਾ
੮ ਚੱਲੇ, ੦ ਨਾ ਕਿਸੇ ਕੋਲੋਂ ਮੁਖਤ ਰੋਟੀ ਖਾਧੀ ਸਗੋਂ
ਮਿਹਨਤ ਪੋਰਹਿਆ ਨਾਲ ਰਾਤ ਦਿਨ ਕੰਮ ਧੰਦਾ
ਕਰਦੇ ਸਾਂ ਭਈ ਤੁਹਾਡੇ ਵਿੱਚੋਂ ਕਿਸੇ ਉੱਤੇ ਭਾਰੂ ਨਾ
੯ ਹੋਈਏ ੦ ਨਾ ਇਸ ਕਰਕੇ ਜੋ ਸਾਨੂੰ ਇਖ਼ਤਿਆਰ ਨਹੀਂ
ਸੀ ਪਰ ਇਸ ਲਈ ਜੋ ਅਸੀਂ ਆਪਣੇ ਆਪ ਨੂੰ
ਤੁਹਾਡੇ ਲਈ ਨਮੂਨਾ ਕਰ ਵਿਖਾਈਏ ਭਈ ਤੁਸੀਂ ਸਾਡੀ
੧੦ ਰੀਸ ਕਰੋ ੦ ਕਿਉਂਕਿ ਜਦ ਅਸੀਂ ਤੁਹਾਡੇ ਕੋਲ ਸਾਂ
ਤਦ ਵੀ ਤੁਹਾਨੂੰ ਇਹ ਹੁਕਮ ਦਿੱਤਾ ਸੀ ਭਈ ਜੇ ਕੋਈ
ਕੰਮ ਧੰਦਾ ਕਰਨੋਂ ਨੱਕ ਵੱਟਦਾ ਹੈ ਤਾਂ ਰੋਟੀ ਵੀ ਨਾ
੧੧ ਖਾਵੇ ੦ ਕਿਉਂ ਜੋ ਅਸੀਂ ਸੁਣਦੇ ਹਾਂ ਭਈ ਕਈਕੁ
ਤੁਹਾਡੇ ਵਿੱਚੋਂ ਕਸੂਤੇ ਚੱਲਦੇ ਅਤੇ ਕੁਝ ਕੰਮ ਧੰਦਾ
ਨਹੀਂ ਕਰਦੇ ਸਗੋਂ ਪਰਾਏ ਕੰਮ ਵਿੱਚ ਲੱਤ ਅੜਾਉਂਦੇ
੧੨ ਹਨ ੦ ਹੁਣ ਅਸੀਂ ਪ੍ਰਭੁ ਯਿਸੂ ਮਸੀਹ ਵਿੱਚ ਏਹੋ
ਜੇਹਿਆਂ ਨੂੰ ਹੁਕਮ ਦਿੰਦੇ ਅਤੇ ਤਗੀਦ ਕਰਦੇ ਹਾਂ ਜੋ
ਓਹ ਚੁੱਪ ਚਾਪ ਕੰਮ ਧੰਦਾ ਕਰ ਕੇ ਆਪਣੀ ਰੋਟੀ
੧੩ ਖਾਇਆ ਕਰਨ ੦ ਪਰ ਤੁਸੀਂ, ਭਰਾਵੋ, ਭਲਿਆਈ
੧੪ ਕਰਦਿਆਂ ਹੌਸਲਾ ਨਾ ਹਾਰੋ ੦ ਅਤੇ ਜੇ ਕੋਈ ਇਸ
ਪੱਤ੍ਰੀ ਵਿੱਚ ਲਿਖੇ ਹੋਏ ਸਾਡੇ ਬਚਨ ਨੂੰ ਨਾ ਮੰਨੇ ਤਾਂ
ਉਹ ਦਾ ਧਿਆਨ ਰੱਖਣਾ ਜੋ ਉਹ ਦੀ ਸੰਗਤ ਨਾ
੧੫ ਕਰੋ ਭਈ ਉਹ ਲੱਜਿਆਵਾਨ ਹੋਵੇ ੦ ਤਾਂ ਵੀ ਉਹ
ਨੂੰ ਵੈਰੀ ਕਰਕੇ ਨਾ ਜਾਣੋ ਸਗੋਂ ਭਰਾ ਕਰਕੇ
ਸਮਝਾਓ ॥
੧੬ ਹੁਣ ਸ਼ਾਂਤੀ ਦਾਤਾ ਪ੍ਰਭੁ ਆਪ ਤੁਹਾਨੂੰ ਹਰ ਵੇਲੇ
ਹਰ ਪਰਕਾਰ ਨਾਲ ਸ਼ਾਂਤੀ ਦੇਵੇ । ਪ੍ਰਭੁ ਤੁਸਾਂ ਸਭਨਾਂ
ਦੇ ਅੰਗ ਸੰਗ ਹੋਵੇ ॥
੧੭ ਮੇਰਾ ਪੌਲੁਸ ਦਾ ਆਪਣੇ ਹੱਥ ਦਾ ਲਿਖਿਆ
ਹੋਇਆ ਸਲਾਮ । ਹਰੇਕ ਪੱਤ੍ਰੀ ਵਿੱਚ ਇਹੋ ਨਿਸ਼ਾਨੀ
੧੮ ਹੈ । ਇਉਂ ਮੈਂ ਲਿਖਦਾ ਹਾਂ ੦ ਸਾਡੇ ਪ੍ਰਭੁ ਯਿਸੂ ਮਸੀਹ
ਦੀ ਕਿਰਪਾ ਤੁਸਾਂ ਸਭਨਾਂ ਉੱਤੇ ਹੁੰਦੀ ਰਹੇ ॥

## ਪੌਲੁਸ ਰਸੂਲ ਦੀ ਪਹਿਲੀ ਪੱਤ੍ਰੀ

# ਤਿਮੋਥਿਉਸ ਨੂੰ

### ਝੂਠੀ ਸਿੱਖਿਆ ਤੋਂ ਸੁਚੇਤ ਰਹਿਣਾ

੧ ਲਿਖਤੁਮ ਪੌਲੁਸ ਜਿਹੜਾ ਸਾਡੇ ਮੁਕਤੀ ਦਾਤਾ
ਪਰਮੇਸ਼ੁਰ ਅਤੇ ਸਾਡੀ ਆਸਾ ਮਸੀਹ ਯਿਸੂ ਦੀ
ਆਗਿਆ ਅਨੁਸਾਰ ਮਸੀਹ ਯਿਸੂ ਦਾ ਰਸੂਲ ਹਾਂ ੦
੨ ਅੱਗੇ ਜੋਗ ਤਿਮੋਥਿਉਸ ਨੂੰ ਜਿਹੜਾ ਨਿਹਚਾ ਵਿੱਚ
ਮੇਰਾ ਸੱਚਾ ਬੱਚਾ ਹੈ ਪਿਤਾ ਪਰਮੇਸ਼ੁਰ ਅਤੇ ਮਸੀਹ
ਯਿਸੂ ਸਾਡੇ ਪ੍ਰਭੁ ਦੀ ਵੱਲੋਂ ਕਿਰਪਾ, ਦਯਾ ਅਤੇ ਸ਼ਾਂਤੀ
ਹੁੰਦੀ ਰਹੇ ॥
੩ ਜਿਵੇਂ ਮੈਂ ਮਕਦੂਨਿਯਾ ਜਾਂਦਿਆਂ ਤੈਨੂੰ ਤਗੀਦ
ਕੀਤੀ ਸੀ ਭਈ ਤੂੰ ਅਫ਼ਸੁਸ ਵਿੱਚ ਰਹੀਂ, ਤਿਵੇਂ ਹੁਣ
ਵੀ ਕਰਦਾ ਹਾਂ ਭਈ ਤੂੰ ਕਈਆਂ ਨੂੰ ਹੁਕਮ ਕਰੀਂ ਜੋ
੪ ਹੋਰ ਤਰਾਂ ਦੀ ਸਿੱਖਿਆ ਨਾ ਦੇਣ ੦ ਅਰ ਕਹਾਣੀਆਂ
ਅਤੇ ਬੇਓੜਕ ਕੁਲਪੱਤ੍ਰੀਆਂ ਉੱਤੇ ਚਿੱਤ ਨਾ ਲਾਉਣ
ਜਿਹੜੀਆਂ ਪਰਮੇਸ਼ੁਰ ਦੇ ਉਸ ਪਰਬੰਧ ਨੂੰ ਨਹੀਂ
ਜਿਹੜਾ ਨਿਹਚਾ ਉੱਤੇ ਬਣਿਆ ਹੋਇਆ ਹੈ ਪਰ
੫ ਸਵਾਲਾਂ ਨੂੰ ਤਰੱਕੀ ਦਿੰਦੀਆਂ ਹਨ ੦ ਪਰ ਆਗਿਆ
ਦਾ ਤਾਤਪਰਜ ਉਹ ਪ੍ਰੇਮ ਹੈ ਜਿਹੜਾ ਸ਼ੁੱਧ ਮਨ ਅਤੇ
ਸਾਫ਼ ਅੰਤਹਕਰਨ ਅਤੇ ਨਿਸ਼ਕਪਟ ਨਿਹਚਾ ਤੋਂ ਹੁੰਦਾ
੬ ਹੈ ੦ ਅਤੇ ਕਈ ਇਨ੍ਹਾਂ ਗੱਲਾਂ ਤੋਂ ਖੁੰਝ ਕੇ ਬਕਵਾਸ
੭ ਦੀ ਵੱਲ ਪਰਤ ਗਏ ਹਨ ੦ ਜਿਹੜੇ ਸ਼ਰਾ ਦੇ ਪੜ੍ਹਾਉਣ
ਵਾਲੇ ਹੋਣੇ ਚਾਹੁੰਦੇ ਹਨ ਭਾਵੇਂ ਓਹ ਸਮਝਦੇ ਹੀ
ਨਹੀਂ ਭਈ ਕੀ ਬੋਲਦੇ ਅਥਵਾ ਕਿਹ ਦੇ ਵਿਖੇ ਪੱਕ
੮ ਕਰ ਕੇ ਆਖਦੇ ਹਨ ੦ ਪਰ ਅਸੀਂ ਜਾਣਦੇ ਹਾਂ ਭਈ
ਸ਼ਰਾ ਚੰਗੀ ਹੈ ਜੇ ਕੋਈ ਉਸ ਨੂੰ ਸ਼ਰਾ ਅਨੁਸਾਰ
੯ ਵਰਤੇ ੦ ਇਹ ਜਾਣ ਕੇ ਜੋ ਸ਼ਰਾ ਧਰਮੀ ਦੇ ਲਈ ਨਹੀਂ
ਸਗੋਂ ਸ਼ਰਾਹੀਨਾਂ ਅਤੇ ਢੀਠਾਂ ਲਈ, ਕੁਧਰਮੀਆਂ
ਅਤੇ ਪਾਪੀਆਂ ਲਈ, ਪਲੀਤਾਂ ਅਤੇ ਅਸ਼ੁੱਧਾਂ ਲਈ,
ਪਿਉ ਦੇ ਮਾਰਨ ਵਾਲਿਆਂ ਅਤੇ ਮਾਂ ਦੇ ਮਾਰਨ
੧੦ ਵਾਲਿਆਂ ਲਈ, ਮਨੁੱਖ ਘਾਤੀਆਂ, ੦ ਹਰਾਮਕਾਰਾਂ,
ਮੁੰਡੇਬਾਜ਼ਾਂ, ਮਨੁੱਖਾਂ ਦੇ ਚੁਰਾਉਣ ਵਾਲਿਆਂ, ਝੂਠ
ਬੋਲਣ ਵਾਲਿਆਂ, ਝੂਠੀ ਸੌਂਹ ਖਾਣ ਵਾਲਿਆਂ ਦੇ
ਲਈ ਥਾਪੀ ਹੋਈ ਹੈ ਨਾਲੇ ਜੇ ਹੋਰ ਕੁਝ ਖਰੀ
ਸਿੱਖਿਆ ਦੇ ਵਿਰੁੱਧ ਹੋਵੇ ਤਾਂ ਉਹ ਦੇ ਲਈ ਭੀ ਹੈ ੦
੧੧ ਇਹ ਉਸ ਪਰਮਧੰਨ ਪਰਮੇਸ਼ੁਰ ਦੇ ਪਰਤਾਪ ਦੀ ਖੁਸ਼
ਖਬਰੀ ਅਨੁਸਾਰ ਹੈ ਜਿਹੜੀ ਮੈਨੂੰ ਸੌਂਪੀ ਗਈ ਸੀ ॥
੧੨ ਮੈਂ ਮਸੀਹ ਯਿਸੂ ਸਾਡੇ ਪ੍ਰਭੁ ਦਾ ਜਿਨ ਮੈਨੂੰ ਬਲ
ਦਿੱਤਾ ਧੰਨਵਾਦ ਕਰਦਾ ਹਾਂ ਇਸ ਲਈ ਜੋ ਉਹ ਨੇ
ਮੈਨੂੰ ਮਾਤਬਰ ਸਮਝ ਕੇ ਇਸ ਸੇਵਕਾਈ ਉੱਤੇ
੧੩ ਲਾਇਆ ੦ ਭਾਵੇਂ ਮੈਂ ਪਹਿਲਾਂ ਕੁਫ਼ਰ ਬਕਣ ਵਾਲਾ
ਅਤੇ ਸਤਾਉਣ ਵਾਲਾ ਅਤੇ ਧੱਕੇਖੋਰ ਸਾਂ ਪਰ ਮੇਰੇ
ਉੱਤੇ ਰਹਮ ਹੋਇਆ ਇਸ ਲਈ ਜੋ ਮੈਂ ਇਹ
੧੪ ਬੇਪਰਤੀਤੀ ਵਿੱਚ ਅਣਜਾਣਪੁਣੇ ਨਾਲ ਕੀਤਾ ੦ ਅਤੇ
ਸਾਡੇ ਪ੍ਰਭੁ ਦੀ ਕਿਰਪਾ ਨਿਹਚਾ ਅਤੇ ਪ੍ਰੇਮ ਨਾਲ ਜੋ
੧੫ ਮਸੀਹ ਯਿਸੂ ਵਿੱਚ ਹੈ ਅੱਤ ਘਨੇਰੀ ਹੋਈ ੦ ਇਹ
ਬਚਨ ਪੱਕਾ ਹੈ ਅਤੇ ਪੂਰੀ ਤਰਾਂ ਮੰਨਣ ਜੋਗ ਹੈ ਭਈ
ਮਸੀਹ ਯਿਸੂ ਪਾਪੀਆਂ ਨੂੰ ਬਚਾਉਣ ਲਈ ਜਗਤ
ਵਿੱਚ ਆਇਆ ਜਿਨ੍ਹਾਂ ਵਿੱਚੋਂ ਮਹਾਂ ਪਾਪੀ ਮੈਂ ਹਾਂ ੦
੧੬ ਪਰ ਮੇਰੇ ਉੱਤੇ ਇਸ ਕਾਰਨ ਰਹਮ ਹੋਇਆ ਭਈ ਮੇਰੇ
ਸਭਨਾਂ ਜਿਹੜਾ ਮਹਾਂ ਪਾਪੀ ਹਾਂ ਯਿਸੂ ਮਸੀਹ ਆਪਣੇ
ਪੂਰੇ ਧੀਰਜ ਨੂੰ ਪਰਗਟ ਕਰੇ ਤਾਂ ਜੋ ਇਹ ਉਨ੍ਹਾਂ ਦੇ
ਨਮਿੱਤ ਜਿਹੜੇ ਉਸ ਉੱਤੇ ਸਦੀਪਕ ਜੀਵਨ ਲਈ
੧੭ ਨਿਹਚਾ ਕਰਨਗੇ ਇੱਕ ਨਮੂਨਾ ਹੋਵੇ ੦ ਹੁਣ ਜੁੱਗਾਂ ਦੇ
ਮਹਾਰਾਜ, ਅਬਨਾਸੀ, ਅਲੱਖ, ਅਦੁਤੀ ਪਰਮੇਸ਼ੁਰ ਦਾ
ਆਦਰ ਅਤੇ ਤੇਜ ਜੁੱਗੋ ਜੁੱਗ ਹੋਵੇ ॥ ਆਮੀਨ ॥
੧੮ ਹੇ ਪੁੱਤ੍ਰ ਤਿਮੋਥਿਉਸ, ਮੈਂ ਉਨ੍ਹਾਂ ਅਗੰਮ ਵਾਕਾਂ ਦੇ
ਅਨੁਸਾਰ ਜਿਹੜੇ ਅੱਗੋਂ ਤੇਰੇ ਵਿਖੇ ਕੀਤੇ ਗਏ ਤੈਨੂੰ
ਇਹ ਹੁਕਮ ਦਿੰਦਾ ਹਾਂ ਭਈ ਤੂੰ ਓਹਨਾਂ ਦੇ ਸਹਾਰੇ
੧੯ ਅੱਛੀ ਲੜਾਈ ਲੜੀਂ ੦ ਅਤੇ ਨਿਹਚਾ ਅਤੇ ਸ਼ੁੱਧ
ਅੰਤਹਕਰਨ ਨੂੰ ਤਕੜਿਆਂ ਰੱਖੀਂ ਜਿਹ ਨੂੰ ਕਈਆਂ
੨੦ ਨੇ ਛੱਡ ਕੇ ਨਿਹਚਾ ਦੀ ਬੇੜੀ ਡੋਬ ਦਿੱਤੀ ੦ ਉਨ੍ਹਾਂ

ਵਿੱਚੋਂ ਹੁਮਿਨਾਯੁਸ ਅਤੇ ਸਿਕੰਦਰ ਹਨ ਜਿਨ੍ਹਾਂ ਨੂੰ ਮੈਂ
ਸ਼ਤਾਨ ਦੇ ਗੋਚਰੇ ਕਰ ਦਿੱਤਾ ਭਈ ਤਾੜਨਾ ਪਾ ਕੇ
ਓਹ ਕੁਫ਼ਰ ਦੀਆਂ ਗੱਲਾਂ ਨਾ ਬਕਣ ॥

## ਭਗਤੀ ਕਰਨ ਦਾ ਢੰਗ

੨ ਸੋ ਮੈਂ ਸਭ ਤੋਂ ਪਹਿਲਾਂ ਇਹ ਤਗੀਦ ਕਰਦਾ ਹਾਂ
ਜੋ ਬੇਨਤੀਆਂ, ਪ੍ਰਾਰਥਨਾਂ, ਅਰਦਾਸਾਂ ਅਤੇ ਧੰਨਵਾਦ
੨ ਸਭਨਾਂ ਮਨੁੱਖਾਂ ਲਈ ਕੀਤੇ ਜਾਣ ੦ ਪਾਤਸ਼ਾਹਾਂ ਅਤੇ
ਸਭਨਾਂ ਮਰਾਤਬੇ ਵਾਲਿਆਂ ਦੇ ਲਈ ਭਈ ਅਸੀਂ ਪੂਰੀ
ਭਗਤੀ ਅਤੇ ਗੰਭੀਰਤਾਈ ਵਿੱਚ ਚੈਨ ਅਤੇ ਸੁਖ ਨਾਲ
੩ ਉਮਰ ਭੋਗੀਏ ੦ ਸਾਡੇ ਮੁਕਤੀ ਦਾਤੇ ਪਰਮੇਸ਼ੁਰ ਦੇ
੪ ਹਜ਼ੂਰ ਇਹੋ ਭਲਾ ਅਤੇ ਪਰਵਾਨ ਹੈ ੦ ਜੋ ਚਾਹੁੰਦਾ ਹੈ
ਭਈ ਸਾਰੇ ਮਨੁੱਖ ਬਚਾਏ ਜਾਣ ਅਤੇ ਓਹ ਸਤ ਦੇ
੫ ਗਿਆਨ ਤੀਕ ਪਹੁੰਚਣ ੦ ਕਿਉਂ ਜੋ ਪਰਮੇਸ਼ੁਰ ਇੱਕੋ
ਹੈ ਅਰ ਪਰਮੇਸ਼ੁਰ ਅਤੇ ਮਨੁੱਖਾਂ ਵਿੱਚ ਇੱਕੋ ਵਿਚੋਲਾ
ਹੈ ਜਿਹੜਾ ਆਪ ਮਨੁੱਖ ਹੈ ਅਰਥਾਤ ਮਸੀਹ ਯਿਸੂ ੦
੬ ਜਿਹ ਨੇ ਆਪਣੇ ਆਪ ਨੂੰ ਸਭਨਾਂ ਲਈ ਪ੍ਰਾਸਚਿਤ
ਕਰ ਕੇ ਦੇ ਦਿੱਤਾ ਅਤੇ ਉਹ ਦੀ ਸਾਖੀ ਆਪਣੇ ਵੇਲੇ
੭ ਸਿਰ ਹੋਈ ੦ ਅਤੇ ਇਹ ਦੇ ਲਈ ਮੈਂ ਪਰਚਾਰਕ
ਅਤੇ ਰਸੂਲ ਅਤੇ ਨਿਹਚਾ ਅਰ ਸਚਿਆਈ ਵਿੱਚ
ਪਰਾਈਆਂ ਕੌਮਾਂ ਨੂੰ ਉਪਦੇਸ਼ ਕਰਨ ਵਾਲਾ ਥਾਪਿਆ
ਗਿਆ ਸਾਂ। ਮੈਂ ਸੱਚ ਬੋਲਦਾ ਹਾਂ, ਝੂਠ ਨਹੀਂ
ਮਾਰਦਾ ॥
੮ ਉਪਰੰਤ ਮੈਂ ਇਹ ਚਾਹੁੰਦਾ ਹਾਂ ਭਈ ਪੁਰਖ ਸਭਨੀਂ
ਥਾਈਂ ਕ੍ਰੋਧ ਅਤੇ ਵਿਵਾਦ ਤੋਂ ਬਿਨਾ ਪਵਿੱਤਰ ਹੱਥ
੯ ਅੱਡ ਕੇ ਪ੍ਰਾਰਥਨਾ ਕਰਨ ੦ ਇਸੇ ਤਰਾਂ ਚਾਹੁੰਦਾ ਹਾਂ
ਭਈ ਇਸਤ੍ਰੀਆਂ ਲਾਜ ਅਤੇ ਸੰਜਮ ਸਹਿਤ ਆਪਣੇ
ਆਪ ਨੂੰ ਸੁਹਾਉਣੀ ਪੁਸ਼ਾਕੀ ਨਾਲ ਸੁਆਰਨ, ਨਾ
ਗੁੰਦਿਆਂ ਹੋਇਆਂ ਵਾਲਾਂ ਅਤੇ ਸੋਨੇ ਯਾ ਮੋਤੀਆਂ ਯਾ
੧੦ ਭਾਰੇ ਮੁੱਲ ਦੇ ਬਸਤ੍ਰਾਂ ਨਾਲ, ੦ ਸਗੋਂ ਸ਼ੁਭ ਕਰਮਾਂ ਦੇ
ਵਸੀਲੇ ਨਾਲ ਕਿਉਂ ਜੋ ਇਹ ਉਨ੍ਹਾਂ ਇਸਤ੍ਰੀਆਂ ਨੂੰ
ਫੱਬਦਾ ਹੈ ਜਿਹੜੀਆਂ ਪਰਮੇਸ਼ੁਰ ਦੀ ਭਗਤੀ ਨੂੰ
੧੧ ਮੰਨਦੀਆਂ ਹਨ ੦ ਇਸਤ੍ਰੀ ਨੂੰ ਚਾਹੀਦਾ ਹੈ ਭਈ
ਚੁੱਪ ਚਾਪ ਹੋ ਕੇ ਪੂਰੀ ਅਧੀਨਗੀ ਨਾਲ ਸਿੱਖਿਆ
੧੨ ਲਵੇ ੦ ਮੈਂ ਇਸਤ੍ਰੀ ਨੂੰ ਸਿੱਖਿਆ ਦੇਣ ਅਥਵਾ ਪੁਰਖ
ਉੱਤੇ ਹੁਕਮ ਚਲਾਉਣ ਦੀ ਪਰਵਾਨਗੀ ਨਹੀਂ ਦਿੰਦਾ
੧੩ ਸਗੋਂ ਉਹ ਚੁੱਪ ਚਾਪ ਰਹੇ ੦ ਕਿਉਂ ਜੋ ਆਦਮ
੧੪ ਪਹਿਲਾਂ ਰਚਿਆ ਗਿਆ ਸੀ ਫੇਰ ਹੱਵਾਹ ੦ ਆਦਮ
ਨੇ ਧੋਖਾ ਨਹੀਂ ਖਾਧਾ ਪਰ ਇਸਤ੍ਰੀ ਧੋਖਾ ਖਾ ਕੇ
੧੫ ਅਪਰਾਧ ਵਿੱਚ ਪੈ ਗਈ ੦ ਤਾਂ ਵੀ ਬਾਲ ਜਣਨ ਦੇ
ਵਸੀਲੇ ਨਾਲ ਉਹ ਬਚਾਈ ਜਾਵੇਗੀ ਜੇ ਓਹ ਨਿਹਚਾ
ਅਤੇ ਪ੍ਰੇਮ ਅਤੇ ਪਵਿੱਤਰਤਾਈ ਵਿੱਚ ਸੰਜਮ ਨਾਲ
ਟਿਕੀਆਂ ਰਹਿਣ ॥

## ਨਿਗਾਹਬਾਨਾਂ ਅਤੇ ਸੇਵਕਾਂ ਦਾ ਚਾਲ ਚਲਣ

੩ ਇਹ ਬਚਨ ਸਤ ਹੈ ਭਈ ਜੇ ਕੋਈ ਨਿਗਾਹਬਾਨ *
ਦੇ ਹੁੱਦੇ ਨੂੰ ਲੋਚਦਾ ਹੈ ਤਾਂ ਉਹ ਚੰਗੇ ਕੰਮ ਨੂੰ ਚਾਹੁੰਦਾ
੨ ਹੈ ੦ ਸੋ ਚਾਹੀਦਾ ਹੈ ਜੋ ਨਿਗਾਹਬਾਨ * ਨਿਰਦੋਸ਼,
ਇੱਕੋ ਹੀ ਪਤਨੀ ਦਾ ਪਤੀ, ਪਰਹੇਜ਼ਗਾਰ, ਸੁਰਤ
ਵਾਲਾ, ਨੇਕ ਚਲਣ, ਪਰਾਹੁਣਚਾਰ ਅਤੇ ਸਿੱਖਿਆ
੩ ਦੇਣ ਜੋਗ ਹੋਵੇ, ੦ ਨਾ ਪਿਆਕੜ, ਨਾ ਮੁੱਕੇਬਾਜ਼,
ਸਗੋਂ ਸੀਲ ਸੁਭਾਉ ਹੋਵੇ, ਨਾ ਝਗੜੂ, ਨਾ ਪੈਸੇ ਦਾ
੪ ਲੋਭੀ ੦ ਆਪਣੇ ਘਰ ਦਾ ਚੰਗੀ ਤਰਾਂ ਪਰਬੰਧ ਕਰਨ
ਵਾਲਾ, ਅਤੇ ਆਪਣੇ ਬਾਲਕਾਂ ਨੂੰ ਪੂਰੀ ਗੰਭੀਰਤਾਈ
੫ ਨਾਲ ਵੱਸ ਵਿੱਚ ਰੱਖਣ ਵਾਲਾ ਹੋਵੇ ੦ ਪਰ ਜੇ ਕੋਈ
ਆਪਣੇ ਹੀ ਘਰ ਦਾ ਪਰਬੰਧ ਕਰਨਾ ਨਾ ਜਾਣੇ ਤਾਂ
ਉਹ ਪਰਮੇਸ਼ੁਰ ਦੀ ਕਲੀਸਿਯਾ ਦੀ ਰਖਵਾਲੀ ਕਿੱਕੁਰ
੬ ਕਰੇਗਾ ? ੦ ਉਹ ਨਵਾਂ ਚੇਲਾ ਨਾ ਹੋਵੇ ਭਈ ਕਿਤੇ
੭ ਫੁੱਲ ਕੇ ਸ਼ਤਾਨ ਦੀ ਸਜ਼ਾ ਵਿੱਚ ਨਾ ਜਾ ਪਵੇ ੦ ਨਾਲੇ
ਚਾਹੀਦਾ ਹੈ ਜੋ ਬਾਹਰ ਵਾਲਿਆਂ ਦੇ ਕੋਲੋਂ ਉਹ ਦੀ
ਨੇਕਨਾਮੀ ਹੋਵੇ ਭਈ ਉਹ ਬੋਲੀ ਹੇਠ ਨਾ ਆ ਜਾਵੇ
ਅਤੇ ਸ਼ਤਾਨ ਦੀ ਫਾਹੀ ਵਿੱਚ ਨਾ ਫਸ ਜਾਵੇ ॥
੮ ਇਸੇ ਪਰਕਾਰ ਸੇਵਕਾਂ † ਨੂੰ ਚਾਹੀਦਾ ਹੈ ਜੋ
ਗੰਭੀਰ ਹੋਣ, ਨਾ ਦੋ ਜ਼ਬਾਨੇ, ਨਾ ਬਹੁਤ ਮੈ ਪੀਣ
੯ ਵਾਲੇ, ਨਾ ਝੂਠੀ ਕਮਾਈ ਦੇ ਲੋਭੀ ੦ ਪਰ ਨਿਹਚਾ ਦੇ
੧੦ ਭੇਤ ਨੂੰ ਸ਼ੁੱਧ ਅੰਤਹਕਰਨ ਨਾਲ ਮੰਨਣ ੦ ਅਤੇ ਏਹ
ਵੀ ਪਹਿਲਾਂ ਪਰਤਾਏ ਜਾਣ। ਜੇ ਨਿਰਦੋਸ਼ ਨਿੱਕਲਣ
੧੧ ਤਾਂ ਫੇਰ ਸੇਵਕਾਈ ਕਰਨ ੦ ਇਸੇ ਤਰਾਂ ਤੀਵੀਆਂ ਨੂੰ
ਚਾਹੀਦਾ ਹੈ ਜੋ ਗੰਭੀਰ ਹੋਣ, ਨਾ ਉਂਗਲ ਕਰਨ
ਵਾਲੀਆਂ, ਸਗੋਂ ਪਰਹੇਜ਼ਗਾਰ ਅਤੇ ਸਾਰੀਆਂ ਗੱਲਾਂ
੧੨ ਵਿੱਚ ਮਾਤਬਰ ਹੋਣ ੦ ਸੇਵਕ ਇੱਕੋ ਹੀ ਪਤਨੀ ਦੇ

* ਅਥਵਾ ਬਿਸ਼ਪ। † ਅਥਵਾ ਡੀਕਨਾਂ।

ਪਤੀ ਹੋਣ ਅਤੇ ਆਪਣਿਆਂ ਬਾਲਕਾਂ ਅਤੇ ਆਪਣੇ
੧੩ ਘਰਾਂ ਦਾ ਚੰਗੀ ਤਰਾਂ ਨਾਲ ਪਰਬੰਧ ਕਰਨ ੦ ਕਿਉਂਕਿ
ਜਿਨ੍ਹਾਂ ਸੇਵਕਾਈ ਦਾ ਕੰਮ ਚੰਗੀ ਤਰਾਂ ਨਾਲ ਕੀਤਾ
ਉਹ ਆਪਣੇ ਲਈ ਅੱਛੀ ਪਦਵੀ ਅਤੇ ਉਸ ਨਿਹਚਾ
ਵਿੱਚ ਜਿਹੜੀ ਮਸੀਹ ਯਿਸੂ ਉੱਤੇ ਹੈ ਵੱਡੀ ਦਿਲੇਰੀ
ਪਰਾਪਤ ਕਰਦੇ ਹਨ ॥
੧੪ ਭਾਵੇਂ ਮੈਨੂੰ ਤੇਰੇ ਕੋਲ ਛੇਤੀ ਆਉਣ ਦੀ ਆਸ ਹੈ
੧੫ ਮੈਂ ਤੈਨੂੰ ਏਹ ਗੱਲਾਂ ਲਿਖਦਾ ਹਾਂ ੦ ਭਈ ਜੇ ਮੈਨੂੰ ਕੁਝ
ਚਿਰ ਲੱਗ ਜਾਵੇ ਤਾਂ ਤੂੰ ਜਾਣ ਲਵੇਂ ਜੋ ਪਰਮੇਸ਼ੁਰ ਦੇ
ਘਰ ਵਿੱਚ ਜਿਹੜਾ ਅਕਾਲ ਪੁਰਖ ਦੀ ਕਲੀਸਿਯਾ
ਅਤੇ ਸਚਿਆਈ ਦਾ ਥੰਮ੍ਹ ਅਤੇ ਨੀਂਹ ਹੈ ਕਿਸ
੧੬ ਪਰਕਾਰ ਵਰਤਣਾ ਚਾਹੀਦਾ ਹੈ ੦ ਅਤੇ ਨਿਸੰਗ
ਭਗਤੀ ਦਾ ਭੇਤ ਵੱਡਾ ਹੈ,—
ਉਹ ਸਰੀਰ ਵਿੱਚ ਪਰਗਟ ਹੋਇਆ,
ਆਤਮਾ ਵਿੱਚ ਧਰਮੀ ਠਹਿਰਾਇਆ ਗਿਆ,
ਦੂਤਾਂ ਤੋਂ ਵੇਖਿਆ ਗਿਆ,
ਕੌਮਾਂ ਵਿੱਚ ਉਹ ਦਾ ਪਰਚਾਰ ਕੀਤਾ ਗਿਆ,
ਜਗਤ ਵਿੱਚ ਉਸ ਉੱਤੇ ਨਿਹਚਾ ਕੀਤੀ ਗਈ,
ਤੇਜ ਵਿੱਚ ਉਤਾਹਾਂ ਉਠਾ ਲਿਆ ਗਿਆ ॥

### ਝੂਠੀ ਸਿੱਖਿਆ । ਵਫ਼ਾਦਾਰ ਸੇਵਕ

੪ ਪਰ ਆਤਮਾ ਸਾਫ਼ ਆਖਦਾ ਹੈ ਭਈ ਆਉਣ
ਵਾਲਿਆਂ ਸਮਿਆਂ ਵਿੱਚ ਕਈ ਲੋਕ ਭਰਮਾਉਣ
ਵਾਲੀਆਂ ਰੂਹਾਂ ਅਤੇ ਭੂਤਾਂ ਦੀਆਂ ਸਿੱਖਿਆਂ ਵੱਲ
੨ ਚਿੱਤ ਲਾ ਕੇ ਨਿਹਚਾ ਤੋਂ ਫਿਰ ਜਾਣਗੇ ੦ ਇਹ ਝੂਠ
ਬੋਲਣ ਵਾਲਿਆਂ ਦੇ ਕਪਟ ਤੋਂ ਹੋਵੇਗਾ ਜਿਨ੍ਹਾਂ ਦਾ
ਆਪਣਾ ਹੀ ਅੰਤਹਕਰਨ ਤੱਤੇ ਲੋਹੇ ਨਾਲ ਦਾਗਿਆ
੩ ਹੋਇਆ ਹੈ ੦ ਜਿਹੜੇ ਵਿਆਹ ਕਰਨ ਤੋਂ ਵਰਜਦੇ
ਅਤੇ ਉਨ੍ਹਾਂ ਭੋਜਨਾਂ ਦੇ ਖਾਣ ਤੋਂ ਮਨੇ ਕਰਦੇ ਹਨ ਜੋ
ਪਰਮੇਸ਼ੁਰ ਨੇ ਉਤਪਤ ਕੀਤੇ ਭਈ ਨਿਹਚਾ ਕਰਨ ਵਾਲੇ
ਅਤੇ ਸਚਿਆਈ ਦੇ ਜਾਣਨ ਵਾਲੇ ਧੰਨਵਾਦ ਨਾਲ
੪ ਵਰਤਣ ੦ ਕਿਉਂ ਜੋ ਪਰਮੇਸ਼ੁਰ ਦੀ ਉਤਪਤ ਕੀਤੀ
ਹੋਈ ਹਰੇਕ ਵਸਤ ਚੰਗੀ ਹੈ ਅਤੇ ਕੋਈ ਤਿਆਗਣ
ਦੇ ਜੋਗ ਨਹੀਂ ਜੇ ਕਦੇ ਉਹ ਧੰਨਵਾਦ ਨਾਲ ਲਈ
੫ ਜਾਵੇ ੦ ਇਸ ਲਈ ਜੋ ਉਹ ਪਰਮੇਸ਼ੁਰ ਦੇ ਬਚਨ
ਨਾਲ ਅਤੇ ਅਰਦਾਸ ਨਾਲ ਪਵਿੱਤਰ ਹੋ ਜਾਂਦੀ ਹੈ ॥
੬ ਜੇ ਤੂੰ ਭਰਾਵਾਂ ਦੇ ਅੱਗੇ ਏਹ ਗੱਲਾਂ ਪੇਸ਼ ਕਰੇਂ ਤਾਂ
ਤੂੰ ਨਿਹਚਾ ਅਤੇ ਉਸ ਚੰਗੀ ਸਿੱਖਿਆ ਦੀਆਂ ਗੱਲਾਂ
ਤੋਂ ਜਿਨ੍ਹਾਂ ਦੇ ਮਗਰ ਤੂੰ ਲੱਗਿਆ ਰਿਹਾ ਪਲ ਕੇ ਮਸੀਹ
੭ ਯਿਸੂ ਦਾ ਚੰਗਾ ਸੇਵਕ ਬਣੇਂਗਾ ੦ ਪਰ ਗੰਦੀਆਂ
ਅਤੇ ਬੁੱਢੀਆਂ ਵਾਲੀਆਂ ਕਹਾਣੀਆਂ ਵੱਲੋਂ ਮੂੰਹ ਮੋੜ
੮ ਅਤੇ ਭਗਤੀ ਲਈ ਆਪ ਸਾਧਨਾ ਕਰ ੦ ਕਿਉਂ ਜੋ
ਸਰੀਰਕ ਸਾਧਨਾ ਤੋਂ ਲਾਭ ਥੋੜਾ ਹੈ ਪਰ ਭਗਤੀ ਸਭਨਾਂ
ਗੱਲਾਂ ਲਈ ਲਾਭਵੰਤ ਹੈ ਕਿਉਂ ਜੋ ਹੁਣ ਦਾ ਅਤੇ
ਆਉਣ ਵਾਲੇ ਜੀਵਨ ਦਾ ਵਾਇਦਾ ਉਹ ਦੇ ਨਾਲ
੯ ਹੈ ੦ ਇਹ ਬਚਨ ਸਤ ਹੈ ਅਤੇ ਪੂਰੀ ਤਰਾਂ ਮੰਨਣ
੧੦ ਜੋਗ ਹੈ ੦ ਇਸੇ ਨਮਿੱਤ ਅਸੀਂ ਮਿਹਨਤ ਅਤੇ ਜਤਨ
ਕਰਦੇ ਹਾਂ ਇਸ ਲਈ ਜੋ ਅਸਾਂ ਜੀਉਂਦੇ ਪਰਮੇਸ਼ੁਰ
ਉੱਤੇ ਆਸ ਲਾਈ ਹੋਈ ਹੈ ਜਿਹੜਾ ਸਾਰਿਆਂ ਮਨੁੱਖਾਂ
ਦਾ ਪਰ ਖਾਸ ਕਰਕੇ ਨਿਹਚਾਵਾਨਾਂ ਦਾ ਮੁਕਤੀ ਦਾਤਾ
ਹੈ ॥
੧੧ ੧੨ ਇਨ੍ਹਾਂ ਗੱਲਾਂ ਦਾ ਹੁਕਮ ਕਰ ਅਰ ਸਿਖਾ ੦ ਕੋਈ
ਤੇਰੀ ਜੁਆਨੀ ਨੂੰ ਤੁੱਛ ਨਾ ਜਾਣੇ ਸਗੋਂ ਤੂੰ ਨਿਹਚਾਵਾਨਾਂ
ਲਈ ਬਚਨ ਵਿੱਚ, ਚਾਲ ਚਲਣ ਵਿੱਚ, ਪ੍ਰੇਮ ਵਿੱਚ,
ਨਿਹਚਾ ਵਿੱਚ, ਪਵਿੱਤਰਤਾਈ ਵਿੱਚ, ਨਮੂਨਾ ਬਣੀਂ ੦
੧੩ ਜਦ ਤੀਕੁਰ ਮੈਂ ਨਾ ਆਵਾਂ ਤੂੰ ਪੜ੍ਹਾਈ ਕਰਨ,
ਉਪਦੇਸ਼ ਕਰਨ ਅਤੇ ਸਿੱਖਿਆ ਦੇਣ ਵਿੱਚ ਲੱਗਾ
੧੪ ਰਹੀਂ ੦ ਤੂੰ ਉਸ ਦਾਤ ਦੀ ਬੇਪਰਵਾਹੀ ਨਾ ਕਰ ਜੋ
ਤੇਰੇ ਵਿੱਚ ਹੈ ਜਿਹੜੀ ਅਗੰਮ ਵਾਕ ਦੇ ਰਾਹੀਂ
ਪਰਿਹਾ ਦੇ ਹੱਥ ਰੱਖਣ ਨਾਲ ਤੈਨੂੰ ਦਿੱਤੀ ਗਈ ਹੈ ੦
੧੫ ਇਨ੍ਹਾਂ ਗੱਲਾਂ ਦਾ ਉੱਦਮ ਕਰ । ਇਨ੍ਹਾਂ ਵਿੱਚ ਲੱਗਾ
ਰਹੁ ਭਈ ਤੇਰੀ ਤਰੱਕੀ ਸਭਨਾਂ ਉੱਤੇ ਪਰਗਟ ਹੋਵੇ ੦
੧੬ ਆਪਣੇ ਆਪ ਦੀ ਅਤੇ ਆਪਣੀ ਸਿੱਖਿਆ ਦੀ
ਰਾਖੀ ਕਰ । ਇਨ੍ਹਾਂ ਗੱਲਾਂ ਉੱਤੇ ਪੱਕਿਆਂ ਰਹੁ ਕਿਉਂ
ਜੋ ਤੂੰ ਇਹ ਕਰ ਕੇ ਨਾਲੇ ਆਪਣੇ ਆਪ ਨੂੰ ਨਾਲੇ
ਆਪਣੇ ਸੁਣਨ ਵਾਲਿਆਂ ਨੂੰ ਬਚਾਵੇਂਗਾ ॥

### ਵਿਧਵਾਂ ਅਤੇ ਬਜ਼ੁਰਗਾਂ ਲਈ ਨਸੀਹਤਾਂ

੫ ਕਿਸੇ ਬੁੱਢੇ ਨੂੰ ਨਾ ਝਿੜਕੀਂ ਸਗੋਂ ਉਸ ਨੂੰ ਪਿਤਾ
ਵਾਂਗਰ ਸਮਝਾਵੀਂ ਅਤੇ ਜੁਆਨਾਂ ਨੂੰ ਭਰਾਵਾਂ ਵਾਂਗਰ ੦
੨ ਅਤੇ ਬੁੱਢੀਆਂ ਨੂੰ ਮਾਤਾ ਵਾਂਗਰ ਅਤੇ ਮੁਟਿਆਰਾਂ ਨੂੰ
ਅੱਤ ਪਵਿੱਤਰਤਾਈ ਨਾਲ ਭੈਣਾਂ ਵਾਂਗਰ ਸਮਝਾਵੀਂ ੦

੩ ਵਿਧਵਾਂ ਦਾ ਜਿਹੜੀਆਂ ਸੱਚ ਮੁੱਚ ਵਿਧਵਾਂ ਹਨ
੪ ਆਦਰ ਕਰੀਂ ○ ਪਰ ਜੇ ਕਿਸੇ ਵਿਧਵਾ ਦੇ ਬਾਲਕ
ਅਥਵਾ ਪੋਤਰੇ ਦੋਹਤਰੇ ਹੋਣ ਤਾਂ ਓਹ ਪਹਿਲਾਂ ਆਪਣੇ
ਘਰਾਣੇ ਨਾਲ ਧਰਮ ਕਮਾਉਣ ਅਤੇ ਆਪਣੇ ਮਾਪਿਆਂ
ਦਾ ਹੱਕ ਅਦਾ ਕਰਨ ਕਿਉਂ ਜੋ ਪਰਮੇਸ਼ੁਰ ਦੇ ਹਜ਼ੂਰ
੫ ਇਹੋ ਪਰਵਾਨ ਹੈ ○ ਜਿਹੜੀ ਸੱਚ ਮੁੱਚ ਵਿਧਵਾ ਅਤੇ
ਇਕੱਲੀ ਕਾਰੀ ਹੈ ਉਹ ਨੇ ਪਰਮੇਸ਼ੁਰ ਉੱਤੇ ਆਸ
ਰੱਖੀ ਹੋਈ ਹੈ ਅਤੇ ਰਾਤ ਦਿਨ ਬੇਨਤੀਆਂ ਅਤੇ
੬ ਪ੍ਰਾਰਥਨਾਂ ਵਿੱਚ ਲੱਗੀ ਰਹਿੰਦੀ ਹੈ ○ ਪਰ ਜਿਹੜੀ
ਗੁਲਛੱਰੇ ਉਡਾਉਂਦੀ ਹੈ ਉਹ ਤਾਂ ਜੀਉਂਦੀ ਹੀ ਮੋਈ
੭ ਹੋਈ ਹੈ ○ ਤੂੰ ਇਨ੍ਹਾਂ ਗੱਲਾਂ ਦਾ ਭੀ ਹੁਕਮ ਕਰ ਭਈ
੮ ਓਹ ਨਿਰਦੋਸ਼ ਹੋਣ ○ ਪਰ ਜੇ ਕੋਈ ਆਪਣਿਆਂ
ਲਈ ਅਤੇ ਖਾਸ ਕਰਕੇ ਆਪਣੇ ਘਰਾਣੇ ਲਈ
ਅੱਗੋਂ ਹੀ ਤਰੱਦਦ ਨਹੀਂ ਕਰਦਾ ਤਾਂ ਉਹ ਨਿਹਚਾ
ਤੋਂ ਬੇਮੁਖ ਹੋਇਆ ਅਤੇ ਬੇਪਰਤੀਤੇ ਨਾਲੋਂ ਭੀ ਬੁਰਾ
੯ ਹੈ ○ ਉਹੋ ਵਿਧਵਾ ਲਿਖੀ ਜਾਵੇ ਜਿਹ ਦੀ ਉਮਰ ਸੱਠਾਂ
ਵਰਿਹਾਂ ਤੋਂ ਘੱਟ ਨਾ ਹੋਵੇ ਅਤੇ ਇੱਕੋ ਹੀ ਪਤੀ ਦੀ
੧੦ ਪਤਨੀ ਰਹੀ ਹੋਵੇ ○ ਅਤੇ ਉਹ ਸ਼ੁਭ ਕਰਮਾਂ ਕਰਕੇ
ਨੇਕਨਾਮ ਹੋਵੇ ਅਰਥਾਤ ਬਾਲਕਾਂ ਨੂੰ ਪਾਲਿਆ ਹੋਵੇ,
ਓਪਰਿਆਂ ਦੀ ਆਗਤ ਭਾਗਤ ਕੀਤੀ ਹੋਵੇ, ਸੰਤਾਂ ਦੇ
ਚਰਨਾਂ ਨੂੰ ਧੋਤਾ ਹੋਵੇ, ਦੁਖੀਆਂ ਦੀ ਸਹਾਇਤਾ ਕੀਤੀ
ਹੋਵੇ, ਅਤੇ ਹਰੇਕ ਚੰਗੇ ਕੰਮ ਦੇ ਮਗਰ ਲੱਗੀ ਰਹੀ
੧੧ ਹੋਵੇ ○ ਪਰ ਮੁਟਿਆਰ ਵਿਧਵਾਂ ਨੂੰ ਲਾਂਭੇ ਰੱਖ ਕਿਉਂ ਕਿ
ਜਾਂ ਓਹ ਮਸੀਹ ਦੇ ਵਿਰੁੱਧ ਕਾਮਨਾਂ ਦੇ ਵੱਸ ਪੈ
ਜਾਂਦੀਆਂ ਹਨ ਤਾਂ ਵਿਆਹ ਕਰਾਉਣਾ ਚਾਹੁੰਦੀਆਂ
੧੨ ਹਨ ○ ਅਤੇ ਓਹ ਦੋਸ਼ਣਾਂ ਠਹਿਰਦੀਆਂ ਹਨ ਇਸ
ਲਈ ਜੋ ਆਪਣੀ ਪਹਿਲੀ ਨਿਹਚਾ ਤਿਆਗ ਬੈਠੀਆਂ
੧੩ ਹਨ ○ ਨਾਲੇ ਓਹ ਘਰ ਘਰ ਫਿਰ ਕੇ ਆਲਸਣਾਂ
ਬਣਨਾਂ ਸਿੱਖਦੀਆਂ ਹਨ ਅਤੇ ਨਿਰੀਆਂ ਆਲਸਣਾਂ
ਹੀ ਨਹੀਂ ਸਗੋਂ ਬੁੜ ਬੁੜ ਕਰਨ ਵਾਲੀਆਂ ਅਤੇ
ਪਰਾਇਆਂ ਕੰਮਾਂ ਵਿੱਚ ਲੱਤ ਅੜਾਉਣ ਵਾਲੀਆਂ
ਹੁੰਦੀਆਂ ਹਨ ਅਤੇ ਅਜੋਗ ਗੱਲਾਂ ਕਰਦੀਆਂ ਹਨ ○
੧੪ ਇਸ ਲਈ ਮੈਂ ਇਹ ਚਾਹੁੰਦਾ ਹਾਂ ਜੋ ਮੁਟਿਆਰ
ਵਿਧਵਾਂ ਵਿਆਹ ਕਰਨ, ਧੀਆਂ ਪੁੱਤ੍ਰ ਜਣਨ, ਗ੍ਰਿਸਤ
ਦਾ ਕੰਮ ਕਰਨ ਅਤੇ ਵਿਰੋਧੀ ਨੂੰ ਨਿੰਦਿਆਂ ਕਰਨ ਦਾ
੧੫ ਮੌਕਾ ਨਾ ਦੇਣ ○ ਕਿਉਂ ਜੋ ਕਈ ਇੱਕ ਹੁਣ ਵੀ ਫਿਰ
੧੬ ਕੇ ਸ਼ਤਾਨ ਦੇ ਮਗਰ ਲੱਗ ਪਈਆਂ ਹਨ ○ ਜੇ ਕਿਸੇ
ਨਿਹਚਾਵਾਨ ਇਸਤ੍ਰੀ ਦੇ ਘਰ ਵਿਧਵਾਂ ਹੋਣ ਤਾਂ ਉਹੋ
ਉਨ੍ਹਾਂ ਦੀ ਸਹਾਇਤਾ ਕਰੇ ਤਾਂ ਜੋ ਕਲੀਸਿਯਾ ਉੱਤੇ
ਭਾਰ ਨਾ ਪਵੇ ਭਈ ਏਹ ਉਨ੍ਹਾਂ ਦੀ ਸਹਾਇਤਾ ਕਰੇ
ਜਿਹੜੀਆਂ ਸੱਚ ਮੁੱਚ ਵਿਧਵਾਂ ਹਨ ॥
੧੭ ਓਹ ਬਜ਼ੁਰਗ ਜਿਹੜੇ ਚੰਗਾ ਪਰਬੰਧ ਕਰਦੇ ਹਨ
ਦੂਣੇ ਆਦਰ ਦੇ ਜੋਗ ਸਮਝੇ ਜਾਣ ਪਰ ਖਾਸ ਕਰਕੇ
ਓਹ ਜਿਹੜੇ ਬਚਨ ਸੁਣਾਉਣ ਅਤੇ ਸਿੱਖਿਆ ਦੇਣ
੧੮ ਵਿੱਚ ਮਿਹਨਤ ਕਰਦੇ ਹਨ ○ ਕਿਉਂ ਜੋ ਧਰਮ ਪੁਸਤਕ
ਇਹ ਆਖਦੀ ਹੈ ਭਈ* ਤੂੰ ਗਾਹੁੰਦੇ ਹੋਏ ਬਲਦ ਦੇ
ਮੂੰਹ ਛਿੱਕਲੀ ਨਾ ਚਾੜ੍ਹ, ਨਾਲੇ ਇਹ ਭਈ ਕਾਮਾ
੧੯ ਆਪਣੀ ਮਜੂਰੀ ਦਾ ਹੱਕਦਾਰ ਹੈ ○ ਬਜ਼ੁਰਗ ਦੇ ਜੁੰਮੇ
ਕੋਈ ਦੋਸ਼ ਨਾ ਸੁਣੀਂ ਜਿੰਨਾ ਚਿਰ ਦੋ ਯਾ ਤਿੰਨ ਗਵਾਹ
੨੦ ਨਾ ਹੋਣ ○ ਜਿਹੜੇ ਪਾਪ ਕਰਦੇ ਹਨ ਓਹਨਾਂ ਨੂੰ ਸਭਨਾਂ
ਦੇ ਸਾਹਮਣੇ ਝਿੜਕ ਦੇਹ ਭਈ ਬਾਕੀ ਦਿਆਂ ਨੂੰ ਭੀ
੨੧ ਡਰ ਰਹੇ ○ ਮੈਂ ਪਰਮੇਸ਼ੁਰ ਅਤੇ ਮਸੀਹ ਯਿਸੂ ਅਤੇ
ਚੁਣਿਆਂ ਹੋਇਆਂ ਦੂਤਾਂ ਨੂੰ ਗਵਾਹ ਕਰ ਕੇ ਤੈਨੂੰ
ਤਗੀਦ ਕਰਦਾ ਹਾਂ ਭਈ ਤੂੰ ਪੱਖ ਪਾਤ ਤੋਂ ਬਿਨਾ
ਇਨ੍ਹਾਂ ਗੱਲਾਂ ਦੀ ਸੰਭਾਲਣਾ ਕਰ ਅਤੇ ਕਿਸੇ ਕੰਮ
੨੨ ਵਿੱਚ ਰਈ ਨਾ ਕਰ ○ ਕਿਸੇ ਉੱਤੇ ਹੱਥ ਛੇਤੀ ਨਾ
ਧਰ, ਨਾ ਹੋਰਨਾਂ ਦੇ ਪਾਪਾਂ ਦਾ ਭਾਗੀ ਬਣ । ਆਪਣੇ
੨੩ ਆਪ ਨੂੰ ਸੁੱਚਾ ਰੱਖ ○ ਅਗਾਹਾਂ ਨੂੰ ਨਿਰਾ ਪਾਣੀ ਨਾ
ਪੀਆ ਕਰ ਪਰ ਹਾਜ਼ਮੇ ਲਈ ਅਤੇ ਆਪਣੀਆਂ
ਬਹੁਤੀਆਂ ਮਾਂਦਗੀਆਂ ਦੇ ਕਾਰਨ ਥੋੜੀ ਜਿਹੀ ਮੈ
੨੪ ਵਰਤ ਲਿਆ ਕਰ ○ ਕਈ ਮਨੁੱਖਾਂ ਦੇ ਪਾਪ ਪਰਤੱਖ
ਹਨ ਅਤੇ ਅਦਾਲਤ ਵਿੱਚ ਅੱਗੇ ਹੀ ਜਾਂਦੇ ਹਨ ਅਤੇ
੨੫ ਕਈਆਂ ਦੇ ਪਿੱਛੇ ਹੀ ਆਉਂਦੇ ਹਨ ○ ਇਸੇ ਤਰਾਂ
ਸ਼ੁਭ ਕਰਮ ਭੀ ਪਰਤੱਖ ਹਨ ਅਤੇ ਜੋ ਹੋਰ ਪਰਕਾਰ ਦੇ
ਹਨ ਓਹ ਗੁਪਤ ਨਹੀਂ ਰਹਿ ਸੱਕਦੇ ॥

### ਅਸਲ ਜੀਵਨ

੬ ਜਿੰਨੇ ਗੁਲਾਮ † ਹੋ ਕੇ ਜੂਲੇ ਦੇ ਹੇਠ ਹਨ ਓਹ
ਆਪਣਿਆਂ ਮਾਲਕਾਂ ਨੂੰ ਪੂਰੇ ਆਦਰ ਦੇ ਜੋਗ ਜਾਣਨ
ਭਈ ਪਰਮੇਸ਼ੁਰ ਦੇ ਨਾਮ ਅਤੇ ਸਿੱਖਿਆ ਦੀ ਬਦਨਾਮੀ
੨ ਨਾ ਹੋਵੇ ○ ਅਤੇ ਜਿਨ੍ਹਾਂ ਦੇ ਮਾਲਕ ਨਿਹਚਾਵਾਨ ਹਨ

---

* ਬਿਵ. ੨੫ : ੪ ।

† ਅਥਵਾ ਨੌਕਰ ।

ਓਹ ਉਨ੍ਹਾਂ ਨੂੰ ਭਾਈ ਹੋਣ ਕਰਕੇ ਤੁੱਛ ਨਾ ਜਾਣਨ
ਪਰ ਉਨ੍ਹਾਂ ਦੀ ਹੋਰ ਵੀ ਚਾਰੀ ਕਰਨ ਇਸ ਲਈ ਕਿ
ਜਿਹੜੇ ਇਸ ਉਪਕਾਰ ਵਿੱਚ ਸਾਂਝੀ ਹਨ ਓਹ
ਨਿਹਚਾਵਾਨ ਅਤੇ ਪਿਆਰੇ ਹਨ। ਇਨ੍ਹਾਂ ਗੱਲਾਂ ਦੀ
ਸਿੱਖਿਆ ਦੇਹ ਅਤੇ ਉਪਦੇਸ਼ ਕਰ ॥
੩ ਜੇ ਕੋਈ ਹੋਰ ਤਰਾਂ ਦੀ ਸਿੱਖਿਆ ਦਿੰਦਾ ਹੈ ਅਤੇ
ਖਰੀਆਂ ਗੱਲਾਂ ਨੂੰ ਅਰਥਾਤ ਸਾਡੇ ਪ੍ਰਭੁ ਯਿਸੂ ਮਸੀਹ
ਦੀਆਂ ਨੂੰ ਅਤੇ ਉਸ ਸਿੱਖਿਆ ਨੂੰ ਜੋ ਭਗਤੀ ਦੇ
੪ ਅਨੁਸਾਰ ਹੈ ਨਹੀਂ ਮੰਨਦਾ ੦ ਤਾਂ ਉਹ ਹੰਕਾਰਿਆ
ਹੋਇਆ ਹੈ ਅਤੇ ਕੁਝ ਨਹੀਂ ਜਾਣਦਾ ਸਗੋਂ ਉਸ ਨੂੰ
ਵਿਵਾਦਾਂ ਅਤੇ ਸ਼ਬਦਾਂ ਦੇ ਹੇਰ ਫੇਰ ਦੀ ਬਿਮਾਰੀ
ਲੱਗੀ ਹੋਈ ਹੈ ਜਿਸ ਕਰਕੇ ਖਾਰ, ਝਗੜਾ, ਕੁਫ਼ਰ,
੫ ਬਦਗੁਮਾਨੀਆਂ ੦ ਅਤੇ ਟੰਟੇ ਉਨ੍ਹਾਂ ਮਨੁੱਖਾਂ ਵਿੱਚ ਹੁੰਦੇ
ਹਨ ਜਿਨ੍ਹਾਂ ਦੀ ਬੁੱਧ ਵਿਗੜੀ ਹੋਈ ਹੈ ਅਤੇ ਜਿਨ੍ਹਾਂ
ਕੋਲੋਂ ਸਚਿਆਈ ਜਾਂਦੀ ਰਹੀ ਅਤੇ ਓਹ ਭਗਤੀ
੬ ਨੂੰ ਖੱਟੀ ਦਾ ਵਸੀਲਾ ਸਮਝਦੇ ਹਨ ੦ ਪਰ ਸੰਤੋਖ
੭ ਨਾਲ ਭਗਤੀ ਹੈ ਤਾਂ ਵੱਡੀ ਖੱਟੀ ੦ ਕਿਉਂ ਜੋ ਅਸਾਂ
ਜਗਤ ਵਿੱਚ ਨਾਲ ਕੁਝ ਨਹੀਂ ਲਿਆਂਦਾ ਅਤੇ
ਨਾ ਅਸੀਂ ਉਸ ਵਿੱਚੋਂ ਕੁਝ ਲੈ ਜਾ ਸੱਕਦੇ ਹਾਂ ੦
੮ ਪਰ ਜਦੋਂ ਸਾਨੂੰ ਭੋਜਨ ਬਸਤਰ ਮਿਲਿਆ ਹੋਇਆ ਹੈ
੯ ਤਾਂ ਸਾਡੇ ਲਈ ਇਹੋ ਬਥੇਰਾ ਹੈ ੦ ਪਰ ਓਹ ਜਿਹੜੇ
ਧਨਵਾਨ ਬਣਿਆ ਚਾਹੁੰਦੇ ਹਨ ਸੋ ਪਰਤਾਵੇ ਅਤੇ
ਫਾਹੀ ਵਿੱਚ ਅਤੇ ਬਹੁਤਿਆਂ ਮੂਰਖਪੁਣੇ ਦਿਆਂ ਅਤੇ
ਨੁਕਸਾਨ ਕਰਨ ਵਾਲਿਆਂ ਵਿਸ਼ਿਆਂ ਵਿੱਚ ਪੈਂਦੇ ਹਨ
ਜੋ ਮਨੁੱਖਾਂ ਨੂੰ ਤਬਾਹੀ ਅਤੇ ਨਾਸ ਦੇ ਸਮੁੰਦਰ ਵਿੱਚ
੧੦ ਡੋਬ ਦਿੰਦੇ ਹਨ ੦ ਕਿਉਂ ਜੋ ਮਾਇਆ ਦਾ ਲੋਭ ਹਰ
ਪਰਕਾਰ ਦੀਆਂ ਬੁਰਿਆਈਆਂ ਦੀ ਜੜ੍ਹ ਹੈ ਅਤੇ
ਕਈ ਲੋਕ ਉਹ ਨੂੰ ਲੋਚਦਿਆਂ ਨਿਹਚਾ ਦੇ ਰਾਹੋਂ
ਘੁੱਥ ਗਏ ਅਤੇ ਆਪਣੇ ਆਪ ਨੂੰ ਅਨੇਕ ਗਮਾਂ
ਦਿਆਂ ਤੀਰਾਂ ਨਾਲ ਵਿੰਨ੍ਹਿਆ ਹੈ ॥
੧੧ ਪਰ ਤੂੰ ਹੇ ਪਰਮੇਸ਼ੁਰ ਦਿਆ ਬੰਦਿਆ, ਇਨ੍ਹਾਂ
ਗੱਲਾਂ ਤੋਂ ਭੱਜ ਅਤੇ ਧਰਮ, ਭਗਤੀ, ਨਿਹਚਾ, ਪ੍ਰੇਮ,
੧੨ ਧੀਰਜ, ਨਰਮਾਈ ਦੇ ਮਗਰ ਲੱਗਾ ਰਹੁ ੦ ਨਿਹਚਾ
ਦੀ ਚੰਗੀ ਲੜਾਈ ਲੜ, ਸਦੀਪਕ ਜੀਵਨ ਨੂੰ ਫੜ
ਜਿਹ ਦੇ ਲਈ ਤੂੰ ਸੱਦਿਆ ਗਿਆ ਅਤੇ ਤੈਂ ਬਹੁਤਿਆਂ
੧੩ ਗਵਾਹਾਂ ਦੇ ਅੱਗੇ ਪੱਕਾ ਕਰਾਰ ਕੀਤਾ ਸੀ ੦ ਮੈਂ
ਪਰਮੇਸ਼ੁਰ ਨੂੰ ਜਿਹੜਾ ਸਾਰੀਆਂ ਵਸਤਾਂ ਨੂੰ ਜੀਉਂਦਿਆਂ
ਰੱਖਦਾ ਹੈ ਅਤੇ ਮਸੀਹ ਯਿਸੂ ਨੂੰ ਜਿਹ ਨੇ ਪੁੰਤਿਯੁਸ
ਪਿਲਾਤੁਸ ਦੇ ਸਾਹਮਣੇ ਪੱਕਾ ਕਰਾਰ ਕੀਤਾ ਸੀ ਗਵਾਹ
੧੪ ਕਰਕੇ ਤੈਨੂੰ ਤਗੀਦ ਕਰਦਾ ਹਾਂ ੦ ਭਈ ਤੂੰ ਸਾਡੇ
ਪ੍ਰਭੁ ਯਿਸੂ ਮਸੀਹ ਦੇ ਪਰਕਾਸ਼ ਹੋਣ ਤੀਕ ਆਪਣੇ
੧੫ ਫਰਜ਼ ਨੂੰ ਸਾਫ ਅਤੇ ਬੇਦੋਸ਼ ਕਰਕੇ ਰੱਖ ੦ ਜਿਹ ਨੂੰ
ਉਹ ਵੇਲੇ ਸਿਰ ਵਿਖਾਏਗਾ ਜਿਹੜਾ ਧੰਨ ਅਤੇ ਅਦੁਤੀ
ਸਰਬ ਸ਼ਕਤੀਮਾਨ ਹੈ, ਰਾਜਿਆਂ ਦਾ ਰਾਜਾ ਅਤੇ
੧੬ ਪ੍ਰਭੂਆਂ ਦਾ ਪ੍ਰਭੂ ਹੈ ੦ ਅਮਰਤਾਈ ਇਕੱਲੇ ਉਸੇ ਦੀ
ਹੈ ਅਤੇ ਉਹ ਅਣਪੁੱਜ ਜੋਤ ਵਿੱਚ ਵੱਸਦਾ ਹੈ ਅਤੇ
ਮਨੁੱਖਾਂ ਵਿੱਚੋਂ ਕਿਨੇ ਉਸ ਨੂੰ ਨਹੀਂ ਵੇਖਿਆ, ਨਾ ਉਹ
ਕਿਸੇ ਤੋਂ ਵੇਖਿਆ ਜਾ ਸੱਕਦਾ ਹੈ, ਉਸੇ ਦਾ ਆਦਰ
ਅਤੇ ਪਰਾਕਰਮ ਸਦਾ ਹੀ ਹੋਵੇ ॥ ਆਮੀਨ ॥
੧੭ ਜਿਹੜੇ ਇਸ ਜੁੱਗ ਵਿੱਚ ਧਨਵਾਨ ਹਨ ਓਹਨਾਂ ਨੂੰ
ਉਪਦੇਸ਼ ਕਰ ਭਈ ਗਰਬ ਨਾ ਕਰਨ ਅਤੇ ਬੇਠਿਕਾਣੇ
ਧਨ ਉੱਤੇ ਨਹੀਂ ਸਗੋਂ ਪਰਮੇਸ਼ੁਰ ਉੱਤੇ ਆਸਰਾ ਰੱਖਣ
ਜਿਹੜਾ ਸਾਨੂੰ ਭੋਗਣ ਲਈ ਸੱਭੋ ਕੁਝ ਤਰਾਤਰੀ ਦਿੰਦਾ
੧੮ ਹੈ ੦ ਨਾਲੇ ਇਹ ਭਈ ਓਹ ਪਰਉਪਕਾਰੀ ਅਤੇ ਸ਼ੁਭ
ਕਰਮਾਂ ਵਿੱਚ ਧਨੀ ਅਤੇ ਦਾਨ ਕਰਨ ਵਿੱਚ ਸਖ਼ੀ ਅਤੇ
੧੯ ਵੰਡਣ ਨੂੰ ਤਿਆਰ ਹੋਣ ੦ ਅਤੇ ਅਗਾਹਾਂ ਲਈ ਇੱਕ
ਚੰਗੀ ਨੀਂਹ ਆਪਣੇ ਲਈ ਧਰਨ ਭਈ ਓਹ ਉਸ
ਜੀਵਨ ਨੂੰ ਫੜ ਲੈਣ ਜਿਹੜਾ ਅਸਲ ਜੀਵਨ ਹੈ ॥
੨੦ ਹੇ ਤਿਮੋਥਿਉਸ, ਉਸ ਅਮਾਨਤ ਦੀ ਰਖਵਾਲੀ ਕਰ
ਅਤੇ ਜਿਹੜਾ ਝੂਠ ਮੂਠ ਗਿਆਨ ਕਹਾਉਂਦਾ ਹੈ
ਉਹ ਦੀ ਗੰਦੀ ਬੁੜ ਬੁੜ ਅਤੇ ਵਿਰੋਧਤਾਈਆਂ ਵੱਲੋਂ
੨੧ ਮੂੰਹ ਭੁਆ ਲੈ ੦ ਕਈ ਲੋਕ ਉਸ ਗਿਆਨ ਨੂੰ ਮੰਨ
ਕੇ ਨਿਹਚਾ ਦੇ ਨਿਸ਼ਾਨੇ ਤੋਂ ਖੁੰਝ ਗਏ ਹਨ ॥
ਤੁਹਾਡੇ ਉੱਤੇ ਕਿਰਪਾ ਹੁੰਦੀ ਰਹੇ ॥

# ਪੌਲੁਸ ਰਸੂਲ ਦੀ ਦੂਜੀ ਪੱਤ੍ਰੀ
# ਤਿਮੋਥਿਉਸ ਨੂੰ

## ਖੁਸ਼ ਖਬਰੀ ਲਈ ਦੁਖ ਝੱਲਣਾ

੧ ਲਿਖਤੁਮ ਪੌਲੁਸ ਜੋ ਉਸ ਜੀਵਨ ਦੇ ਵਾਇਦੇ ਦੇ
ਅਨੁਸਾਰ ਜਿਹੜਾ ਮਸੀਹ ਯਿਸੂ ਵਿੱਚ ਹੈ ਪਰਮੇਸ਼ੁਰ
ਦੀ ਇੱਛਿਆ ਤੋਂ ਮਸੀਹ ਯਿਸੂ ਦਾ ਰਸੂਲ ਹਾਂ ੦
੨ ਅੱਗੇ ਜੋਗ ਪਿਆਰੇ ਬੱਚੇ ਤਿਮੋਥਿਉਸ ਨੂੰ ਪਿਤਾ
ਪਰਮੇਸ਼ੁਰ ਅਤੇ ਮਸੀਹ ਯਿਸੂ ਸਾਡੇ ਪ੍ਰਭੁ ਦੀ ਵੱਲੋਂ
ਕਿਰਪਾ, ਰਹਮ, ਅਤੇ ਸ਼ਾਂਤੀ ਹੁੰਦੀ ਰਹੇ ॥
੩ ਮੈਂ ਪਰਮੇਸ਼ੁਰ ਦਾ ਧੰਨਵਾਦ ਕਰਦਾ ਹਾਂ ਜਿਹ ਦੀ
ਮੈਂ ਆਪਣਿਆਂ ਵਡ ਵਡੇਰਿਆਂ ਵਾਂਙੁ ਸ਼ੁੱਧ ਅੰਤਹ-
ਕਰਨ ਨਾਲ ਉਪਾਸਨਾ ਕਰਦਾ ਹਾਂ ਜਦ ਮੈਂ ਆਪਣੀਆਂ
੪ ਬੇਨਤੀਆਂ ਵਿੱਚ ਨਿੱਤ ਤੈਨੂੰ ਚੇਤੇ ਕਰਦਾ ਹਾਂ ੦ ਅਤੇ
ਤੇਰਿਆਂ ਅੰਝੂਆਂ ਨੂੰ ਚੇਤੇ ਕਰ ਕੇ ਰਾਤ ਦਿਨ ਤੇਰੇ
ਵੇਖਣ ਨੂੰ ਲੋਚਦਾ ਹਾਂ ਭਈ ਅਨੰਦ ਨਾਲ ਭਰ
੫ ਜਾਵਾਂ ੦ ਮੈਨੂੰ ਤੇਰੀ ਨਿਸ਼ਕਪਟ ਨਿਹਚਾ ਚੇਤੇ ਆਉਂਦੀ
ਹੈ ਜਿਹੜੀ ਪਹਿਲਾਂ ਤੇਰੀ ਨਾਨੀ ਲੋਇਸ ਅਤੇ ਤੇਰੀ
ਮਾਤਾ ਯੂਨੀਕਾ ਵਿੱਚ ਸੀ ਅਤੇ ਮੈਨੂੰ ਪਰਤੀਤ ਹੈ ਜੋ
੬ ਉਹ ਤੇਰੇ ਵਿੱਚ ਭੀ ਹੈ ੦ ਇਸ ਕਾਰਨ ਮੈਂ ਤੈਨੂੰ
ਚਿਤਾਰਦਾ ਹਾਂ ਭਈ ਤੂੰ ਪਰਮੇਸ਼ੁਰ ਦੀ ਉਸ ਦਾਤ ਨੂੰ
ਜੋ ਤੇਰੇ ਉੱਤੇ ਮੇਰੇ ਹੱਥ ਰੱਖਣ ਦੁਆਰਾ ਤੈਨੂੰ ਮਿਲੀ
੭ ਚਮਕਾ ਦਿਹ ੦ ਕਿਉਂ ਜੋ ਪਰਮੇਸ਼ੁਰ ਨੇ ਸਾਨੂੰ ਡਰ ਦਾ
ਆਤਮਾ ਨਹੀਂ ਸਗੋਂ ਸਮਰੱਥਾ ਅਤੇ ਪ੍ਰੇਮ ਅਤੇ ਸੰਜਮ
੮ ਦਾ ਆਤਮਾ ਦਿੱਤਾ ੦ ਇਸ ਲਈ ਤੂੰ ਸਾਡੇ ਪ੍ਰਭੁ ਦੀ
ਸਾਖੀ ਤੋਂ ਨਾ ਸ਼ਰਮਾਵੀਂ, ਨਾ ਮੈਥੋਂ ਜੋ ਉਹ ਦਾ ਬੰਧੂਆ
ਹਾਂ ਸਗੋਂ ਪਰਮੇਸ਼ੁਰ ਦੀ ਸਮਰੱਥਾ ਦੇ ਅਨੁਸਾਰ ਖੁਸ਼
ਖਬਰੀ ਲਈ ਦੁਖਾਂ ਵਿੱਚ ਮੇਰੇ ਨਾਲ ਸਾਂਝੀ ਹੋਵੀਂ ੦
੯ ਜਿਸ ਸਾਨੂੰ ਬਚਾਇਆ ਅਤੇ ਪਵਿੱਤਰ ਸੱਦੇ ਨਾਲ
ਸੱਦਿਆ, ਸਾਡੀਆਂ ਕਰਨੀਆਂ ਦੇ ਅਨੁਸਾਰ ਨਹੀਂ
ਸਗੋਂ ਆਪਣੀ ਮਨਸ਼ਾ ਦੇ ਅਤੇ ਉਸ ਕਿਰਪਾ ਦੇ
ਅਨੁਸਾਰ ਜਿਹੜੀ ਮਸੀਹ ਯਿਸੂ ਵਿੱਚ ਸਨਾਤਨ ਸਮਿਆਂ
੧੦ ਤੋਂ ਸਾਡੇ ਉੱਤੇ ਕੀਤੀ ਗਈ ੦ ਪਰ ਹੁਣ ਸਾਡੇ ਮੁਕਤੀ
ਦਾਤਾ ਮਸੀਹ ਯਿਸੂ ਦੇ ਪਰਕਾਸ਼ ਹੋਣ ਤੋਂ ਪਰਗਟ
ਹੋਈ ਜਦੋਂ ਉਸ ਨੇ ਮੌਤ ਦਾ ਨਾਸ ਕਰ ਦਿੱਤਾ ਅਤੇ
ਜੀਵਨ ਅਤੇ ਅਬਨਾਸ ਨੂੰ ਖੁਸ਼ ਖਬਰੀ ਦੇ ਰਾਹੀਂ
੧੧ ਪਰਕਾਸ਼ ਕੀਤਾ ੦ ਜਿਹ ਦੇ ਲਈ ਮੈਂ ਪਰਚਾਰਕ ਅਤੇ
ਰਸੂਲ ਅਤੇ ਉਪਦੇਸ਼ਕ ਥਾਪਿਆ ਗਿਆ ਸਾਂ ੦
੧੨ ਅਤੇ ਇਸੇ ਕਰਕੇ ਮੈਂ ਇਹ ਦੁਖ ਵੀ ਝੱਲਦਾ ਹਾਂ ਪਰ
ਮੈਂ ਸ਼ਰਮਾਉਂਦਾ ਨਹੀਂ ਕਿਉਂ ਜੋ ਮੈਂ ਉਹ ਨੂੰ ਜਾਣਦਾ
ਹਾਂ ਜਿਹ ਦੀ ਮੈਂ ਪਰਤੀਤ ਕੀਤੀ ਹੈ ਅਤੇ ਮੈਨੂੰ ਵਿਸ਼ਵਾਸ
ਹੈ ਭਈ ਉਹ ਮੇਰੀ ਅਮਾਨਤ ਦੀ ਉਸ ਦਿਨ ਤੀਕ
੧੩ ਰਖਵਾਲੀ ਕਰ ਸੱਕਦਾ ਹੈ ੦ ਤੂੰ ਓਹਨਾਂ ਖਰੀਆਂ ਗੱਲਾਂ
ਦੇ ਨਮੂਨੇ ਨੂੰ ਜਿਹੜੀਆਂ ਤੈਂ ਮੈਥੋਂ ਸੁਣੀਆਂ ਉਸ
ਨਿਹਚਾ ਅਤੇ ਪ੍ਰੇਮ ਨਾਲ ਜੋ ਮਸੀਹ ਯਿਸੂ ਵਿੱਚ ਹੈ ਫੜੀ
੧੪ ਰੱਖੀਂ ੦ ਪਵਿੱਤਰ ਆਤਮਾ ਦੇ ਦੁਆਰਾ ਜੋ ਸਾਡੇ ਵਿੱਚ
ਵੱਸਦਾ ਹੈ ਉਸ ਭਲੀ ਅਮਾਨਤ ਦੀ ਰਖਵਾਲੀ ਕਰ ॥
੧੫ ਤੂੰ ਇਹ ਜਾਣਦਾ ਹੈਂ ਭਈ ਸਭ ਜਿਹੜੇ ਅਸਿਯਾ
ਵਿੱਚ ਹਨ ਜਿਨ੍ਹਾਂ ਵਿੱਚੋਂ ਫੁਗਿਲੁਸ ਅਤੇ ਹਰਮੁਗਨੇਸ
੧੬ ਹਨ ਮੈਥੋਂ ਫਿਰ ਗਏ ੦ ਪ੍ਰਭੁ ਉਨੇਸਿਫੁਰੁਸ ਦੇ ਘਰ
ਉੱਤੇ ਰਹਮ ਕਰੇ ਕਿਉਂ ਜੋ ਉਹ ਨੇ ਬਹੁਤ ਵਾਰੀ ਮੈਨੂੰ
ਤਾਜ਼ਾ ਦਮ ਕੀਤਾ ਅਤੇ ਮੇਰੇ ਸੰਗਲ ਤੋਂ ਨਹੀਂ
੧੭ ਸ਼ਰਮਾਇਆ ੦ ਸਗੋਂ ਜਦ ਉਹ ਰੋਮ ਨੂੰ ਆਇਆ
ਤਾਂ ਉਹ ਨੇ ਮੈਨੂੰ ਜਤਨ ਨਾਲ ਭਾਲਿਆ ਅਤੇ ਲੱਭ
੧੮ ਲਿਆ ੦ ਪ੍ਰਭੁ ਉਹ ਨੂੰ ਇਹ ਦਾਨ ਕਰੇ ਭਈ ਓਸ
ਦਿਨ ਪ੍ਰਭੁ ਵੱਲੋਂ ਉਹ ਨੂੰ ਰਹਮ ਪਰਾਪਤ ਹੋਵੇ ਅਤੇ
ਤੂੰ ਅੱਛੀ ਤਰਾਂ ਜਾਣਦਾ ਹੀ ਹੈਂ ਜੋ ਕਿੰਨੀਂ ਗੱਲੀਂ ਉਹ
ਨੇ ਅਫ਼ਸੁਸ ਵਿੱਚ ਸੇਵਾ ਕੀਤੀ ॥

## ਪਰਮੇਸ਼ੁਰ ਦਾ ਚੰਗਾ ਸਿਪਾਹੀ ਅਤੇ ਪਰਵਾਨ ਕਾਰੀਗਰ

੨ ਉਪਰੰਤ ਹੇ ਮੇਰੇ ਬੱਚੇ, ਤੂੰ ਉਸ ਕਿਰਪਾ ਨਾਲ ਜੋ
੨ ਮਸੀਹ ਯਿਸੂ ਵਿੱਚ ਹੈ ਤਕੜਾ ਹੋ ੦ ਅਤੇ ਜਿਹੜੀਆਂ

ਗੱਲਾਂ ਤੈਂ ਬਹੁਤਿਆਂ ਗਵਾਹਾਂ ਦੇ ਸਾਹਮਣੇ ਮੈਥੋਂ
ਸੁਣੀਆਂ ਅਜੇਹਿਆਂ ਮਾਤਬਰ ਮਨੁੱਖਾਂ ਨੂੰ ਸੌਂਪ ਜਿਹੜੇ
੩ ਹੋਰਨਾਂ ਨੂੰ ਵੀ ਸਿੱਖਿਆ ਦੇਣ ਜੋਗ ਹੋਣ ੦ ਮਸੀਹ
ਯਿਸੂ ਦੇ ਚੰਗੇ ਸਿਪਾਹੀ ਵਾਂਙੁ ਮੇਰੇ ਨਾਲ ਦੁਖ ਝੱਲ ੦
੪ ਕੋਈ ਸਿਪਾਹਗਰੀ ਕਰਦਾ ਹੋਇਆ ਆਪਣੇ ਆਪ ਨੂੰ
ਸੰਸਾਰ ਦੇ ਵਿਹਾਰਾਂ ਵਿੱਚ ਨਹੀਂ ਫਸਾਉਂਦਾ ਭਈ
੫ ਆਪਣੀ ਭਰਤੀ ਕਰਨ ਵਾਲੇ ਨੂੰ ਪਰਸੰਨ ਕਰੇ ੦ ਫੇਰ
ਜੇ ਕੋਈ ਅਖਾੜੇ ਵਿੱਚ ਖੇਡੇ ਤਾਂ ਜਦੋਂ ਤੀਕ ਉਹ
ਕਾਇਦੇ ਮੂਜਬ ਨਾ ਖੇਡੇ ਉਹ ਨੂੰ ਮੁਕਟ ਨਹੀਂ
੬ ਮਿਲਦਾ ੦ ਕਰਸਾਣ ਜਿਹੜਾ ਮਿਹਨਤ ਕਰਦਾ ਹੈ
ਪਹਿਲਾਂ ਉਸੇ ਨੂੰ ਫ਼ਸਲ ਵਿੱਚੋਂ ਹਿੱਸਾ ਮਿਲਣਾ
੭ ਚਾਹੀਦਾ ਹੈ ੦ ਜੋ ਮੈਂ ਆਖਦਾ ਹਾਂ ਉਹ ਦਾ ਧਿਆਨ
ਰੱਖ ਕਿਉਂ ਜੋ ਪ੍ਰਭੁ ਤੈਨੂੰ ਸਾਰੀਆਂ ਗੱਲਾਂ ਦੀ ਸਮਝ
੮ ਦੇਵੇਗਾ ੦ ਯਿਸੂ ਮਸੀਹ ਨੂੰ ਜਿਹੜਾ ਦਾਊਦ ਦੀ
ਨਸਲ ਵਿੱਚੋਂ ਹੈ, ਜਿਹੜਾ ਮੇਰੀ ਖੁਸ਼ ਖਬਰੀ ਦੇ
ਅਨੁਸਾਰ ਮੁਰਦਿਆਂ ਵਿੱਚੋਂ ਜੀ ਉੱਠਿਆ ਹੈ ਚੇਤੇ
੯ ਰੱਖ ੦ ਜਿਹ ਦੇ ਨਮਿੱਤ ਮੈਂ ਬਦਕਾਰ ਵਾਂਙੁ ਬੰਧਨਾਂ
ਤੀਕ ਦਾ ਦੁਖ ਭੋਗਦਾ ਹਾਂ ਪਰੰਤੂ ਪਰਮੇਸ਼ੁਰ ਦਾ ਬਚਨ
੧੦ ਬੱਧਾ ਹੋਇਆ ਨਹੀਂ ੦ ਇਸ ਕਾਰਨ ਮੈਂ ਚੁਣਿਆਂ
ਹੋਇਆਂ ਲੋਕਾਂ ਲਈ ਸੱਭੋ ਕੁਝ ਸਹਿੰਦਾ ਹਾਂ ਭਈ ਓਹ
ਭੀ ਉਸ ਮੁਕਤੀ ਨੂੰ ਜਿਹੜੀ ਮਸੀਹ ਯਿਸੂ ਵਿੱਚ ਹੈ
੧੧ ਸਦੀਪਕ ਤੇਜ ਸਣੇ ਪਰਾਪਤ ਕਰਨ ੦ ਇਹ ਬਚਨ
ਸਤ ਹੈ ਕਿਉਂਕਿ ਜੇ ਅਸੀਂ ਉਹ ਦੇ ਨਾਲ ਮੋਏ ਤਾਂ
੧੨ ਉਹ ਦੇ ਨਾਲ ਜੀਵਾਂਗੇ ਭੀ ੦ ਜੇ ਸਹਾਰ ਲਈਏ ਤਾਂ
ਉਹ ਦੇ ਨਾਲ ਰਾਜ ਭੀ ਕਰਾਂਗੇ । ਜੇ ਉਹ ਦਾ
ਇਨਕਾਰ ਕਰੀਏ ਤਾਂ ਉਹ ਭੀ ਸਾਡਾ ਇਨਕਾਰ
੧੩ ਕਰੇਗਾ ੦ ਭਾਵੇਂ ਅਸੀਂ ਬੇ ਵਫ਼ਾ ਹੋਈਏ ਪਰ ਉਹ
ਵਫ਼ਾਦਾਰ ਰਹਿੰਦਾ ਹੈ ਕਿਉਂ ਜੋ ਉਹ ਆਪਣਾ
ਇਨਕਾਰ ਨਹੀਂ ਕਰ ਸੱਕਦਾ ॥
੧੪ ਏਹ ਗੱਲਾਂ ਉਨ੍ਹਾਂ ਨੂੰ ਚੇਤੇ ਕਰਾ ਅਤੇ ਪ੍ਰਭੁ ਨੂੰ
ਗਵਾਹ ਕਰਕੇ ਤਗੀਦ ਕਰ ਭਈ ਓਹ ਸ਼ਬਦਾਂ ਦਾ
ਝਗੜਾ ਨਾ ਕਰਨ ਜਿਸ ਤੋਂ ਕੁਝ ਲਾਭ ਨਹੀਂ ਹੁੰਦਾ
ਸਗੋਂ ਸੁਣਨ ਵਾਲਿਆਂ ਨੂੰ ਵਿਗਾੜਦਾ ਹੀ ਹੈ ੦
੧੫ ਆਪਣੇ ਆਪ ਨੂੰ ਪਰਮੇਸ਼ੁਰ ਦੇ ਅੱਗੇ ਪਰਵਾਨ ਅਤੇ
ਅਜਿਹਾ ਕਾਰੀਗਰ ਠਹਿਰਾਉਣ ਦਾ ਜਤਨ ਕਰ ਜਿਹ
ਨੂੰ ਲੱਜਿਆਵਾਨ ਨਾ ਹੋਣਾ ਪਵੇ ਅਤੇ ਜਿਹੜਾ
ਸਚਿਆਈ ਦੇ ਬਚਨ ਦਾ ਜਥਾਰਥ ਵਖਿਆਣ ਕਰਨ
੧੬ ਵਾਲਾ ਹੋਵੇ ੦ ਪਰ ਕੁਧਰਮ ਦੀ ਬੁੜ ਬੁੜਾਟ ਤੋਂ
ਲਾਂਭੇ ਰਹੁ ਕਿਉਂ ਜੋ ਏਹ ਲੋਕਾਂ ਨੂੰ ਅਭਗਤੀ ਦੇ ਰਾਹ
੧੭ ਵਿੱਚ ਅਗਾਹਾਂ ਹੀ ਅਗਾਹਾਂ ਲੈ ਜਾਵੇਗੀ ੦ ਅਤੇ
ਓਹਨਾਂ ਦਾ ਬਚਨ ਮਿੱਠੀ ਮੌਹਰੀ ਵਾਂਙੁ ਖਾਂਦਾ ਜਾਵੇਗਾ ।
ਉਹਨਾਂ ਵਿੱਚੋਂ ਹੁਮਿਨਾਯੁਸ ਅਤੇ ਫ਼ਿਲੇਤੁਸ ਹਨ ੦
੧੮ ਓਹ ਇਹ ਕਹਿ ਕੇ ਭਈ ਕਿਆਮਤ ਹੋ ਚੁੱਕੀ ਹੈ
ਸਚਿਆਈ ਦੇ ਰਾਹੋਂ ਖੁੰਝ ਗਏ ਅਤੇ ਕਈਆਂ ਦੀ
੧੯ ਨਿਹਚਾ ਨੂੰ ਵਿਗਾੜਦੇ ਹਨ ੦ ਤਾਂ ਵੀ ਪਰਮੇਸ਼ੁਰ ਦੀ
ਧਰੀ ਹੋਈ ਪੱਕੀ ਨੀਂਹ ਅਟੱਲ ਰਹਿੰਦੀ ਹੈ ਜਿਹ ਦੇ
ਉੱਤੇ ਇਹ ਮੋਹਰ ਲੱਗੀ ਹੋਈ ਹੈ ਭਈ ਪ੍ਰਭੁ ਆਪਣਿਆਂ
ਨੂੰ ਜਾਣਦਾ ਹੈ, ਨਾਲੇ ਇਹ ਭਈ ਹਰੇਕ ਜਿਹੜਾ ਪ੍ਰਭੁ
੨੦ ਦਾ ਨਾਮ ਲੈਂਦਾ ਹੈ ਕੁਧਰਮ ਤੋਂ ਅੱਡ ਰਹੇ ੦ ਵੱਡੇ
ਘਰ ਵਿੱਚ ਨਿਰੇ ਸੋਨੇ ਚਾਂਦੀ ਦੇ ਹੀ ਭਾਂਡੇ ਨਹੀਂ ਸਗੋਂ
ਕਾਠ ਅਤੇ ਮਿੱਟੀ ਦੇ ਭੀ ਹੁੰਦੇ ਹਨ ਅਤੇ ਕਈ ਆਦਰ
ਦੇ ਅਤੇ ਕਈ ਨਿਰਾਦਰ ਦੇ ਕੰਮ ਲਈ ਹੁੰਦੇ ਹਨ ੦
੨੧ ਸੋ ਜੇ ਕੋਈ ਆਪਣੇ ਆਪ ਨੂੰ ਇਨ੍ਹਾਂ ਤੋਂ ਸ਼ੁੱਧ ਕਰੇ ਤਾਂ
ਉਹ ਆਦਰ ਦੇ ਕੰਮ ਲਈ ਪਵਿੱਤਰ ਕੀਤਾ ਹੋਇਆ
ਮਾਲਕ ਦੇ ਵਰਤਣ ਜੋਗ ਅਤੇ ਹਰੇਕ ਚੰਗੇ ਕੰਮ ਲਈ
੨੨ ਤਿਆਰ ਕੀਤਾ ਹੋਇਆ ਭਾਂਡਾ ਹੋਵੇਗਾ ੦ ਪਰ ਜੁਆਨੀ
ਦੀਆਂ ਕਾਮਨਾਂ ਤੋਂ ਭੱਜ ਅਤੇ ਜਿਹੜੇ ਸਾਫ਼ ਦਿਲ ਤੋਂ
ਪ੍ਰਭੁ ਦਾ ਨਾਮ ਲੈਂਦੇ ਹਨ ਉਨ੍ਹਾਂ ਨਾਲ ਧਰਮ, ਨਿਹਚਾ,
੨੩ ਪ੍ਰੇਮ ਅਤੇ ਮਿਲਾਪ ਦੇ ਮਗਰ ਲੱਗਾ ਰਹੁ ੦ ਪਰ
ਮੂਰਖਪੁਣੇ ਅਤੇ ਬੇਵਕੂਫ਼ੀ ਦਿਆਂ ਪ੍ਰਸ਼ਨਾਂ ਵੱਲੋਂ ਮੂੰਹ
ਮੋੜ ਕਿਉਂ ਜੋ ਤੂੰ ਜਾਣਦਾ ਹੈਂ ਭਈ ਓਹਨਾਂ ਤੋਂ ਝਗੜੇ
੨੪ ਪੈਦਾ ਹੁੰਦੇ ਹਨ ੦ ਅਤੇ ਇਹ ਜੋਗ ਨਹੀਂ ਹੈ ਜੋ ਪ੍ਰਭੁ
ਦਾ ਦਾਸ ਝਗੜਾ ਕਰੇ ਸਗੋਂ ਸਭਨਾਂ ਨਾਲ ਅਸੀਲ
ਅਤੇ ਸਿੱਖਿਆ ਦੇਣ ਜੋਗ ਅਤੇ ਸਬਰ ਕਰਨ ਵਾਲਾ
੨੫ ਹੋਵੇ ੦ ਅਤੇ ਜਿਹੜੇ ਸਾਹਮਣਾ ਕਰਦੇ ਹਨ ਓਹਨਾਂ ਨੂੰ
ਨਰਮਾਈ ਨਾਲ ਤਾੜਨਾ ਕਰੇ ਭਈ ਕੀ ਜਾਣੀਏ ਜੋ
ਪਰਮੇਸ਼ੁਰ ਓਹਨਾਂ ਨੂੰ ਤੋਬਾ ਕਰਨੀ ਬਖ਼ਸ਼ੇ ਭਈ ਸਤ
੨੬ ਦੇ ਗਿਆਨ ਨੂੰ ਪਰਾਪਤ ਕਰਨ ੦ ਅਤੇ ਉਹ ਦੀ
ਇੱਛਿਆ ਨੂੰ ਪੂਰਿਆਂ ਕਰਨ ਲਈ ਸ਼ਤਾਨ ਦੀ
ਫਾਹੀ ਵਿੱਚ ਫੱਸ ਕੇ ਹੋਸ਼ ਵਿੱਚ ਆਣ ਕੇ ਬਚ
ਨਿੱਕਲਣ ॥

## ਭੈੜੇ ਸਮੇਂ ਅਤੇ ਉਨ੍ਹਾਂ ਲਈ ਤਿਆਰੀ.

੩ ਪਰ ਇਹ ਜਾਣ ਛੱਡ ਭਈ ਅੰਤ ਦਿਆਂ ਦਿਨਾਂ
੨ ਵਿੱਚ ਭੈੜੇ ਸਮੇਂ ਆ ਜਾਣਗੇ ੦ ਕਿਉਂ ਜੋ ਮਨੁੱਖ
ਆਪ ਸੁਆਰਥੀ, ਮਾਇਆ ਦੇ ਲੋਭੀ, ਸ਼ੇਖੀਬਾਜ਼,
ਹੰਕਾਰੀ, ਕੁਫ਼ਰ ਬਕਣ ਵਾਲੇ, ਮਾਪਿਆਂ ਦੇ ਅਣ-
੩ ਆਗਿਆਕਾਰ, ਨਾਸ਼ੁਕਰੇ, ਅਪਵਿੱਤਰ ੦ ਨਿਰਮੋਹ,
ਪੱਥਰ ਦਿਲ, ਪਰਾਈ ਨਿੰਦਿਆ ਕਰਨ ਵਾਲੇ,
੪ ਅਸੰਜਮੀ, ਕਰੜੇ, ਨੇਕੀ ਦੇ ਵੈਰੀ ੦ ਨਿਮਕ ਹਰਾਮ,
ਕਾਹਲੇ, ਘਮੰਡੀ, ਪਰਮੇਸ਼ੁਰ ਦੇ ਨਹੀਂ ਸਗੋਂ ਭੋਗ
੫ ਬਿਲਾਸ ਦੇ ਪ੍ਰੇਮੀ ਹੋਣਗੇ ੦ ਭਗਤੀ ਦਾ ਰੂਪ ਧਾਰ
ਕੇ ਵੀ ਉਹ ਦੀ ਸ਼ਕਤੀ ਦੇ ਇਨਕਾਰੀ ਹੋਣਗੇ, ਤੂੰ
੬ ਇਨ੍ਹਾਂ ਤੋਂ ਵੀ ਪਰੇ ਰਹੁ ੦ ਕਿਉਂ ਜੋ ਏਹਨਾਂ ਵਿੱਚੋਂ
ਓਹ ਹਨ ਜਿਹੜੇ ਘਰੋ ਘਰ ਘੁਸ ਕੇ ਉਨ੍ਹਾਂ ਹੋਛੀਆਂ
ਤੀਵੀਆਂ ਨੂੰ ਮੋਹ ਲੈਂਦੇ ਹਨ ਜਿਹੜੀਆਂ ਪਾਪਾਂ ਨਾਲ
ਲੱਦੀਆਂ ਹੋਈਆਂ ਹਨ ਅਤੇ ਨਾਨਾ ਪਰਕਾਰ ਦੀਆਂ
੭ ਕਾਮਨਾਂ ਦੇ ਪਿੱਛੇ ਵਹਿ ਚਲਦੀਆਂ ਹਨ ੦ ਅਤੇ ਸਦਾ
ਸਿੱਖਦੀਆਂ ਤਾਂ ਰਹਿੰਦੀਆਂ ਹਨ ਪਰ ਸਤ ਦੇ ਗਿਆਨ
੮ ਨੂੰ ਕਦੇ ਅੱਪੜ ਨਹੀਂ ਸੱਕਦੀਆਂ ੦ ਅਤੇ ਜਿਸ ਪਰਕਾਰ
ਯੰਨੇਸ ਅਤੇ ਯੰਬਰੇਸ ਨੇ ਮੂਸਾ ਦਾ ਸਾਹਮਣਾ ਕੀਤਾ ਇਸੇ
ਪਰਕਾਰ ਏਹ ਵੀ ਜਿਹੜੇ ਬੁੱਧ ਭ੍ਰਿਸ਼ਟ ਅਤੇ ਨਿਹਚਾ
ਵੱਲੋਂ ਅਪਰਵਾਨ ਹਨ ਸਚਿਆਈ ਦਾ ਸਾਹਮਣਾ
੯ ਕਰਦੇ ਹਨ ੦ ਪਰ ਏਹ ਅਗਾਹਾਂ ਨਾ ਵਧਣਗੇ ਇਸ
ਲਈ ਜੋ ਏਹਨਾਂ ਦਾ ਮੂਰਖਪੁਣਾ ਸਭਨਾਂ ਉੱਤੇ ਪਰਗਟ
੧੦ ਹੋ ਜਾਵੇਗਾ ਜਿਵੇਂ ਓਹਨਾਂ ਦਾ ਭੀ ਹੋਇਆ ਸੀ ੦ ਪਰ
ਤੈਂ ਮੇਰੀ ਸਿੱਖਿਆ, ਚਾਲ ਚਲਣ, ਮਨਸ਼ਾ, ਨਿਹਚਾ,
੧੧ ਧੀਰਜ, ਪ੍ਰੇਮ, ਸਬਰ, ੦ ਸਤਾਏ ਜਾਣ ਅਤੇ ਦੁਖ
ਸਹਿਣ ਨੂੰ ਚੰਗੀ ਤਰਾਂ ਜਾਣਿਆ, ਅਰਥਾਤ ਜੋ ਕੁਝ
ਅੰਤਾਕਿਯਾ ਅਤੇ ਇਕੋਨਿਯੁਮ ਅਤੇ ਲੁਸਤ੍ਰਾ ਵਿੱਚ ਮੇਰੇ
ਉੱਤੇ ਪਿਆ ਸੀ ਅਤੇ ਮੈਂ ਕਿਸ ਕਿਸ ਤਰਾਂ ਸਤਾਇਆ
ਗਿਆ ਅਤੇ ਪ੍ਰਭੁ ਨੇ ਮੈਨੂੰ ਉਨ੍ਹਾਂ ਸਭਨਾਂ ਤੋਂ
੧੨ ਛੁਡਾਇਆ ੦ ਹਾਂ, ਸੱਭੇ ਜਿੰਨੇ ਮਸੀਹ ਯਿਸੂ ਵਿੱਚ
ਭਗਤੀ ਨਾਲ ਉਮਰ ਕੱਟਣੀ ਚਾਹੁੰਦੇ ਹਨ ਸੋ ਸਤਾਏ
੧੩ ਜਾਣਗੇ ੦ ਪਰ ਦੁਸ਼ਟ ਮਨੁੱਖ ਅਤੇ ਛਲੀਏ ਧੋਖਾ ਦਿੰਦੇ
੧੪ ਅਤੇ ਧੋਖਾ ਖਾਂਦੇ ਬੁਰੇ ਤੋਂ ਬੁਰੇ ਹੁੰਦੇ ਜਾਣਗੇ ੦ ਪਰ ਤੂੰ
ਉਨ੍ਹਾਂ ਗੱਲਾਂ ਉੱਤੇ ਜਿਹੜੀਆਂ ਤੈਂ ਸਿੱਖੀਆਂ ਅਤੇ ਸਤ
ਮੰਨੀਆਂ ਟਿਕਿਆ ਰਹੁ ਕਿਉਂ ਜੋ ਤੂੰ ਜਾਣਦਾ ਹੈਂ ਭਈ
੧੫ ਕਿਨ੍ਹਾਂ ਕੋਲੋਂ ਸਿੱਖੀਆਂ ਸਨ ੦ ਅਤੇ ਇਹ ਜੋ ਤੂੰ ਬਾਲ
ਅਵਸਥਾ ਤੋਂ ਪਵਿੱਤਰ ਲਿਖਤਾਂ ਦਾ ਮਹਿਰਮ ਹੈਂ
ਜਿਹੜੀਆਂ ਉਸ ਨਿਹਚਾ ਦੇ ਰਾਹੀਂ ਜੋ ਮਸੀਹ ਯਿਸੂ
ਉੱਤੇ ਹੈ ਤੈਨੂੰ ਮੁਕਤੀ ਦਾ ਗਿਆਨ ਦੇ ਸੱਕਦੀਆਂ
੧੬ ਹਨ ੦ ਸਾਰੀ ਲਿਖਤ ਪਰਮੇਸ਼ੁਰ ਦੇ ਆਤਮਾ ਤੋਂ ਹੈ
ਅਤੇ ਸਿੱਖਿਆ, ਤਾੜਨ, ਸੁਧਾਰਨ ਅਤੇ ਧਰਮ ਦੇ
੧੭ ਗਿਝਾਉਣ ਲਈ ਗੁਣਕਾਰ ਹੈ ੦ ਭਈ ਪਰਮੇਸ਼ੁਰ ਦਾ
ਬੰਦਾ ਕਾਬਲ ਅਤੇ ਹਰੇਕ ਭਲੇ ਕੰਮ ਲਈ ਤਿਆਰ
ਕੀਤਾ ਹੋਇਆ ਹੋਵੇ ॥

## ਪੌਲੁਸ ਦਾ ਆਖਰਲਾ ਸੁਨੇਹਾ

੪ ਮੈਂ ਪਰਮੇਸ਼ੁਰ ਅਤੇ ਮਸੀਹ ਯਿਸੂ ਨੂੰ ਜਿਹੜਾ
ਜੀਉਂਦਿਆਂ ਅਤੇ ਮੋਇਆਂ ਦਾ ਨਿਆਉਂ ਕਰੇਗਾ
ਗਵਾਹ ਕਰ ਕੇ ਉਹ ਦੇ ਪਰਕਾਸ਼ ਅਤੇ ਰਾਜ ਦਾ
੨ ਵਾਸਤਾ ਦੇ ਕੇ ਤੈਨੂੰ ਤਗੀਦ ਕਰਦਾ ਹਾਂ ੦ ਭਈ ਤੂੰ
ਬਚਨ ਦਾ ਪਰਚਾਰ ਕਰ । ਵੇਲੇ ਕੁਵੇਲੇ ਉਸ ਵਿੱਚ
ਲੱਗਿਆ ਰਹੁ । ਪੂਰੀ ਧੀਰਜ ਅਤੇ ਸਿੱਖਿਆ ਨਾਲ
੩ ਝਿੜਕ ਦਿਹ, ਤਾੜਨਾ ਅਤੇ ਤਗੀਦ ਕਰ ੦ ਕਿਉਂ
ਜੋ ਉਹ ਸਮਾ ਆਵੇਗਾ ਜਦੋਂ ਉਹ ਖਰੀ ਸਿੱਖਿਆ ਨੂੰ
ਨਾ ਸਹਿਣਗੇ ਪਰ ਕੰਨਾਂ ਦੀ ਜਲੂਨ ਦੇ ਕਾਰਨ
ਆਪਣਿਆਂ ਵਿਸ਼ਿਆਂ ਦੇ ਅਨੁਸਾਰ ਆਪਣੇ ਲਈ
੪ ਢੇਰ ਸਾਰੇ ਗੁਰੂ ਧਾਰਨਗੇ ੦ ਅਤੇ ਸਚਿਆਈ ਤੋਂ
ਕੰਨਾਂ ਨੂੰ ਫੇਰ ਕੇ ਖਿਆਲੀ ਕਹਾਣੀਆਂ ਦੀ ਵੱਲ
੫ ਫਿਰਨਗੇ ੦ ਪਰ ਤੂੰ ਸਭਨੀਂ ਗੱਲੀਂ ਸੁਚੇਤ ਰਹੀਂ, ਦੁਖ
ਝੱਲੀਂ, ਪਰਚਾਰਕ ਦਾ ਕੰਮ ਕਰੀਂ, ਆਪਣੀ
੬ ਸੇਵਕਾਈ ਨੂੰ ਪੂਰਿਆਂ ਕਰੀਂ ੦ ਕਿਉਂ ਜੋ ਹੁਣ ਮੈਂ
ਆਪਣੇ ਲਹੂ ਦਾ ਅਰਘ ਦੇਣ ਨੂੰ ਹਾਂ ਅਤੇ ਮੇਰੇ
੭ ਕੂਚ ਦਾ ਨਗਾਰਾ ਵੱਜਣ ਲੱਗਾ ਹੈ ੦ ਮੈਂ ਅੱਛੀ
ਲੜਾਈ ਲੜ ਚੁੱਕਾ ਹਾਂ, ਮੈਂ ਦੌੜ ਮੁਕਾ ਛੱਡੀ, ਮੈਂ
੮ ਨਿਹਚਾ ਦੀ ਸਾਂਭ ਕੀਤੀ ਹੈ ੦ ਹੁਣ ਤੋਂ ਧਰਮ ਦਾ
ਮੁਕਟ ਮੇਰੇ ਲਈ ਰੱਖਿਆ ਹੋਇਆ ਹੈ ਜਿਹੜਾ ਪ੍ਰਭੁ
ਜੋ ਧਰਮੀ ਨਿਆਈ ਹੈ ਉਸ ਦਿਨ ਮੈਨੂੰ ਦੇਵੇਗਾ
ਅਤੇ ਕੇਵਲ ਮੈਨੂੰ ਹੀ ਨਹੀਂ ਸਗੋਂ ਓਹਨਾਂ ਸਭਨਾਂ
ਨੂੰ ਵੀ ਜਿਨ੍ਹਾਂ ਉਹ ਦੇ ਪਰਕਾਸ਼ ਹੋਣ ਨੂੰ ਪਿਆਰਾ
ਜਾਣਿਆ ॥

੯ ਤੂੰ ਮੇਰੇ ਕੋਲ ਛੇਤੀ ਆਉਣ ਦਾ ਜਤਨ ਕਰ ੦
੧੦ ਕਿਉਂ ਜੋ ਦੇਮਾਸ ਨੇ ਇਸ ਵਰਤਮਾਨ ਜੁੱਗ ਨਾਲ ਮੋਹ
ਲਾ ਕੇ ਮੈਨੂੰ ਛੱਡ ਦਿੱਤਾ ਅਤੇ ਥੱਸਲੁਨੀਕਿਯਾ ਨੂੰ
ਚੱਲਿਆ ਗਿਆ, ਕਰੇਸਕੇਸ ਗਲਾਤਿਯਾ ਨੂੰ ਅਤੇ
੧੧ ਤੀਤੁਸ ਦਲਮਾਤਿਯਾ ਨੂੰ ੦ ਇਕੱਲਾ ਲੂਕਾ ਹੀ ਮੇਰੇ
ਕੋਲ ਹੈ । ਤੂੰ ਮਰਕੁਸ ਨੂੰ ਨਾਲ ਲੈ ਕੇ ਆਵੀਂ ਕਿਉਂ
੧੨ ਜੋ ਉਹ ਸੇਵਾ ਲਈ ਮੇਰੇ ਕੰਮ ਦਾ ਹੈ ੦ ਪਰ ਤੁਖਿਕੁਸ
੧੩ ਨੂੰ ਮੈਂ ਅਫ਼ਸੁਸ ਭੇਜਿਆ ੦ ਉਹ ਚੋਗਾ ਜਿਹੜਾ ਮੈਂ
ਤ੍ਰੋਆਸ ਵਿੱਚ ਕਾਰਪੁਸ ਦੇ ਕੋਲ ਛੱਡ ਆਇਆ ਸਾਂ
ਅਤੇ ਪੋਥੀਆਂ ਅਤੇ ਖਾਸ ਕਰ ਕੇ ਉਹ ਚਮੜੇ ਦੇ ਪੱਤ੍ਰੇ
੧੪ ਤੂੰ ਲੈਂਦਾ ਆਵੀਂ ੦ ਸਿਕੰਦਰ ਠਠੇਰੇ ਨੇ ਮੇਰੇ ਨਾਲ
ਬਹੁਤ ਬੁਰਿਆਈ ਕੀਤੀ, ਪ੍ਰਭੁ ਉਹ ਦੇ ਕਰਮਾਂ ਦੇ ਅਨੁਸਾਰ
੧੫ ਉਹ ਨੂੰ ਫਲ ਦੇਵੇਗਾ ੦ ਉਸ ਤੋਂ ਤੂੰ ਵੀ ਚੌਕਸ ਰਹੀਂ
ਕਿਉਂ ਜੋ ਉਹ ਨੇ ਸਾਡੀਆਂ ਗੱਲਾਂ ਦੀ ਬਹੁਤ ਵਿਰੋਧਤਾ
੧੬ ਕੀਤੀ ੦ ਮੇਰੀ ਪਹਿਲੀ ਪੇਸ਼ੀ ਉੱਤੇ ਕਿਨੇ ਮੇਰੀ ਹਾਮੀ
ਨਾ ਭਰੀ ਸਗੋਂ ਸਾਰੇ ਮੈਨੂੰ ਛੱਡ ਗਏ । ਕਿਤੇ ਇਹ ਦਾ
੧੭ ਲੇਖਾ ਉਨ੍ਹਾਂ ਨੂੰ ਦੇਣਾ ਨਾ ਪਵੇ ੦ ਪਰ ਪ੍ਰਭੁ ਮੇਰੇ ਅੰਗ
ਸੰਗ ਖਲੋਤਾ ਅਤੇ ਮੈਨੂੰ ਤਕੜਿਆਂ ਕੀਤਾ ਭਈ ਮੇਰੇ
ਰਾਹੀਂ ਪਰਚਾਰ ਪੂਰਾ ਕੀਤਾ ਜਾਵੇ ਅਤੇ ਪਰਾਈਆਂ ਕੌਮਾਂ
ਸੱਭੇ ਸੁਣਨ, ਅਤੇ ਮੈਂ ਬਬਰ ਸ਼ੇਰ ਦੇ ਮੂੰਹੋਂ ਛੁਡਾਇਆ
੧੮ ਗਿਆ ੦ ਪ੍ਰਭੁ ਮੈਨੂੰ ਹਰੇਕ ਬੁਰੇ ਕੰਮ ਤੋਂ ਛੁਡਾਵੇਗਾ
ਅਤੇ ਆਪਣੇ ਸੁਰਗੀ ਰਾਜ ਲਈ ਸਮਾਲ ਰੱਖੇਗਾ !
ਉਹ ਦੀ ਵਡਿਆਈ ਜੁੱਗੋ ਜੁੱਗ ਹੋਵੇ ।। ਆਮੀਨ ।।
੧੯ ਪਰਿਸਕਾ ਅਤੇ ਅਕੂਲਾ ਨੂੰ ਅਤੇ ਉਨੇਸਿਫੁਰੁਸ ਦੇ
੨੦ ਘਰ ਨੂੰ ਸੁਖ ਸਾਂਦ ਆਖਣਾ ੦ ਅਰਾਸਤੁਸ ਕੁਰਿੰਥੁਸ
ਵਿੱਚ ਰਿਹਾ, ਤ੍ਰੋਫ਼ਿਮੁਸ ਨੂੰ ਮੈਂ ਮਿਲੇਤੁਸ ਵਿੱਚ ਮਾਂਦਾ
੨੧ ਛੱਡ ਆਇਆ ੦ ਤੂੰ ਸਿਆਲ ਤੋਂ ਪਹਿਲਾਂ ਆਉਣ
ਦਾ ਜਤਨ ਕਰ । ਯੂਬੂਲੁਸ ਤੇਰੀ ਸੁਖ ਸਾਂਦ ਪੁੱਛਦਾ ਹੈ
ਨਾਲੇ ਪੂਦੇਸ ਅਤੇ ਲੀਨੁਸ ਅਤੇ ਕਲੋਦੀਆ ਅਤੇ
ਸਾਰੇ ਭਾਈ ।।
੨੨ ਪ੍ਰਭੁ ਤੇਰੇ ਆਤਮਾ ਦੇ ਅੰਗ ਸੰਗ ਰਹੇ । ਤੁਹਾਡੇ
ਉੱਤੇ ਕਿਰਪਾ ਹੁੰਦੀ ਰਹੇ ।।

---

## ਪੌਲੁਸ ਦੀ ਪੱਤ੍ਰੀ

# ਤੀਤੁਸ ਨੂੰ

### ਬਜ਼ੁਰਗ, ਨਿਗਾਹਬਾਨ, ਅਤੇ ਛਲੀਏ ਉਸਤਾਦ

੧ ਲਿਖਤੁਮ ਪੌਲੁਸ ਜੋ ਪਰਮੇਸ਼ੁਰ ਦਾ ਦਾਸ ਅਤੇ
ਪਰਮੇਸ਼ੁਰ ਦਿਆਂ ਚੁਣਿਆਂ ਹੋਇਆਂ ਦੀ ਨਿਹਚਾ ਦੇ
ਨਮਿੱਤ ਅਰ ਸਤ ਦੀ ਉਸ ਸਿਆਣ ਦੇ ਨਮਿੱਤ ਜੋ
ਭਗਤੀ ਦੇ ਅਨੁਸਾਰ ਹੈ ਯਿਸੂ ਮਸੀਹ ਦਾ ਰਸੂਲ ਹਾਂ ੦
੨ ਉਸ ਸਦੀਪਕ ਜੀਵਨ ਦੀ ਆਸ ਉੱਤੇ ਜਿਹ ਦਾ
ਪਰਮੇਸ਼ੁਰ ਨੇ ਜੋ ਝੂਠ ਬੋਲ ਨਹੀਂ ਸੱਕਦਾ ਸਨਾਤਨ
੩ ਸਮਿਆਂ ਤੋਂ ਵਾਇਦਾ ਕੀਤਾ ਸੀ ੦ ਪਰ ਵੇਲੇ ਸਿਰ
ਆਪਣੇ ਬਚਨ ਨੂੰ ਉਸ ਪਰਚਾਰ ਦੇ ਰਾਹੀਂ ਪਰਗਟ
ਕੀਤਾ ਜਿਹੜਾ ਸਾਡੇ ਮੁਕਤੀ ਦਾਤਾ ਪਰਮੇਸ਼ੁਰ ਦੀ
੪ ਆਗਿਆ ਅਨੁਸਾਰ ਮੈਨੂੰ ਸੌਂਪਿਆ ਗਿਆ ੦ ਅੱਗੇ
ਜੋਗ ਤੀਤੁਸ ਨੂੰ ਜਿਹੜਾ ਨਿਹਚਾ ਦੀ ਸਾਂਝ ਵਿੱਚ
ਮੇਰਾ ਸੱਚਾ ਬੱਚਾ ਹੈ ਪਿਤਾ ਪਰਮੇਸ਼ੁਰ ਅਤੇ ਸਾਡੇ
ਮੁਕਤੀ ਦਾਤਾ ਮਸੀਹ ਯਿਸੂ ਦੀ ਵੱਲੋਂ ਤੈਨੂੰ ਕਿਰਪਾ
ਅਤੇ ਸ਼ਾਂਤੀ ਹੁੰਦੀ ਰਹੇ ।।
੫ ਮੈਂ ਤੈਨੂੰ ਇਸ ਨਮਿੱਤ ਕਰੇਤ ਵਿੱਚ ਛੱਡਿਆ ਸੀ ਭਈ
ਜਿਹੜੀਆਂ ਗੱਲਾਂ ਰਹਿ ਗਈਆਂ ਸਨ ਤੂੰ ਓਹਨਾਂ ਨੂੰ
ਸੁਆਰੇਂ ਅਤੇ ਨਗਰ ਨਗਰ ਬਜ਼ੁਰਗ ਥਾਪ ਦੇਵੇਂ
੬ ਜਿਵੇਂ ਮੈਂ ਤੈਨੂੰ ਆਗਿਆ ਕੀਤੀ ਸੀ ੦ ਜੇ ਕੋਈ
ਨਿਰਦੋਸ਼ ਅਤੇ ਇੱਕੋ ਪਤਨੀ ਦਾ ਪਤੀ ਹੋਵੇ ਜਿਹ
ਦੇ ਬਾਲਕ ਨਿਹਚਾਵਾਨ ਹੋਣ ਅਤੇ ਉਨ੍ਹਾਂ ਦੇ ਜ਼ੁੰਮੇ

ਬਦਚਲਨੀ ਦਾ ਦੋਸ਼ ਨਾ ਹੋਵੇ ਅਤੇ ਨਾ ਓਹ ਢੀਠ
੭ ਹੋਣ ੦ ਕਿਉਂਕਿ ਚਾਹੀਦਾ ਹੈ ਭਈ ਕਲੀਸਿਯਾ ਦਾ
ਨਿਗਾਹਬਾਨ* ਪਰਮੇਸ਼ੁਰ ਦਾ ਮੁਖ਼ਤਿਆਰ ਹੋ ਕੇ
ਨਿਰਦੋਸ਼ ਹੋਵੇ, ਨਾ ਮਨ ਮਤੀਆ, ਨਾ ਕ੍ਰੋਧੀ, ਨਾ
ਪਿਆਕੜ, ਨਾ ਮੁੱਕੇਬਾਜ਼, ਨਾ ਝੂਠੇ ਨਫ਼ੇ ਦਾ ਲੋਭੀ
੮ ਹੋਵੇ ੦ ਸਗੋਂ ਪਰਾਹੁਣਚਾਰ, ਨੇਕੀ ਦਾ ਪ੍ਰੇਮੀ, ਸੁਰਤ
੯ ਵਾਲਾ, ਧਰਮੀ, ਪਵਿੱਤਰ, ਸੰਜਮੀ ਹੋਵੇ ੦ ਅਤੇ
ਨਿਹਚਾ ਜੋਗ ਬਚਨ ਨੂੰ ਜਿਹੜਾ ਇਸ ਸਿੱਖਿਆ ਦੇ
ਅਨੁਸਾਰ ਹੈ ਫੜੀ ਰੱਖੇ ਭਈ ਉਹ ਖਰੀ ਸਿੱਖਿਆ
ਨਾਲ ਉਪਦੇਸ਼ ਕਰੇ ਨਾਲੇ ਝੁੱਚਰ ਡਾਹੁਣ ਵਾਲਿਆਂ
ਨੂੰ ਕਾਇਲ ਕਰ ਸੱਕੇ ॥
੧੦ ਬਾਹਲੇ ਢੀਠ, ਬਕਵਾਦੀ ਅਤੇ ਛਲੀਏ ਹਨ ਖਾਸ
੧੧ ਕਰਕੇ ਸੁੰਨਤੀਆਂ ਵਿੱਚੋਂ ੦ ਜਿਨ੍ਹਾਂ ਦਾ ਮੂੰਹ ਬੰਦ ਕਰਨਾ
ਚਾਹੀਦਾ ਹੈ। ਓਹ ਝੂਠੇ ਨਫ਼ੇ ਦੇ ਨਮਿੱਤ ਅਜੇਹੀ
ਸਿੱਖਿਆ ਦੇ ਕੇ ਘਰਾਂ ਦੇ ਘਰ ਉਲਦ ਸੁੱਟਦੇ ਹਨ ੦
੧੨ ਕਿਸੇ ਨੇ ਉਨ੍ਹਾਂ ਵਿੱਚੋਂ ਜਿਹੜਾ ਉਨ੍ਹਾਂ ਦਾ ਹੀ ਨਬੀ ਸੀ
ਆਖਿਆ ਭਈ ਕਰੇਤੀ ਸਦਾ ਝੂਠ ਮਾਰਨ ਵਾਲੇ ਅਤੇ
੧੩ ਬੁਰੇ ਦਰਿੰਦੇ ਅਤੇ ਆਲਸੀ ਪੇਟੂ ਹਨ ੦ ਇਹ ਸਾਖੀ
ਸਤ ਹੈ। ਏਸ ਲਈ ਤੂੰ ਉਨ੍ਹਾਂ ਨੂੰ ਕਰੜਾਈ ਨਾਲ
ਝਿੜਕ ਦੇਈਂ ਭਈ ਓਹ ਨਿਹਚਾ ਵਿੱਚ ਪੱਕੇ ਹੋਣ ੦
੧੪ ਅਤੇ ਯਹੂਦੀਆਂ ਦੀਆਂ ਖਿਆਲੀ ਕਹਾਣੀਆਂ ਵੱਲ
ਅਤੇ ਅਜੇਹੇ ਮਨੁੱਖਾਂ ਦੇ ਹੁਕਮਾਂ ਵੱਲ ਜਿਹੜੇ ਸਚਿਆਈ
੧੫ ਤੋਂ ਫਿਰ ਜਾਂਦੇ ਹਨ ਚਿੱਤ ਨਾ ਲਾਉਣ ੦ ਸੁੱਚਿਆਂ
ਲਈ ਸੱਭੋ ਕੁਝ ਸੁੱਚਾ ਹੈ ਪਰ ਭਰਿਸ਼ਟਾਂ ਅਤੇ ਬੇ-
ਪਰਤੀਤਿਆਂ ਲਈ ਕੁਝ ਵੀ ਸੁੱਚਾ ਨਹੀਂ ਸਗੋਂ ਉਨਾਂ
ਦੀ ਬੁੱਧ ਅਤੇ ਅੰਤਹਕਰਨ ਭਰਿਸ਼ਟ ਹੋਏ ਹੋਏ ਹਨ ੦
੧੬ ਓਹ ਆਖਦੇ ਹਨ ਭਈ ਅਸੀਂ ਪਰਮੇਸ਼ੁਰ ਨੂੰ ਜਾਣਦੇ
ਹਾਂ ਪਰ ਆਪਣੀਆਂ ਕਰਨੀਆਂ ਦੇ ਰਾਹੀਂ ਉਹ ਦਾ
ਇਨਕਾਰ ਕਰਦੇ ਹਨ ਕਿਉਂ ਜੋ ਓਹ ਘਿਣਾਉਣੇ ਅਤੇ
ਅਣਆਗਿਆਕਾਰ ਅਤੇ ਹਰੇਕ ਭਲੇ ਕੰਮ ਦੇ ਲਈ
ਅਪਰਵਾਨ ਹਨ ॥

### ਮਸੀਹੀ ਚਾਲ ਚਲਣ

੨ ਪਰ ਤੂੰ ਓਹ ਗੱਲਾਂ ਆਖੀਂ ਜਿਹੜੀਆਂ ਖਰੀ
੨ ਸਿੱਖਿਆ ਨਾਲ ਫੱਬਣ ੦ ਭਈ ਬੁੱਢੇ ਪੁਰਸ਼
ਪਰਹੇਜ਼ਗਾਰ, ਗੰਭੀਰ, ਸੁਰਤ ਵਾਲੇ, ਅਤੇ ਨਿਹਚਾ,
੩ ਪ੍ਰੇਮ ਅਰ ਧੀਰਜ ਵਿੱਚ ਪੱਕੇ ਹੋਣ ੦ ਇਸੇ ਪਰਕਾਰ
ਬੁੱਢੀਆਂ ਇਸਤ੍ਰੀਆਂ ਦਾ ਚਾਲ ਚਲਣ ਅਦਬ
ਵਾਲਾ ਹੋਵੇ, ਓਹ ਨਾ ਉਂਗਲ ਕਰਨ ਵਾਲੀਆਂ, ਨਾ
ਬਹੁਤ ਮੈ ਦੀਆਂ ਗੁਲਾਮਾਂ ਹੋਣ, ਸਗੋਂ ਸੋਹਣੀਆਂ
੪ ਗੱਲਾਂ ਸਿਖਾਉਣ ਵਾਲੀਆਂ ਹੋਣ ੦ ਭਈ ਮੁਟਿਆਰਾਂ
ਨੂੰ ਅਜਿਹੀ ਮੱਤ ਦੇਣ ਜੋ ਓਹ ਆਪਣੇ ਪਤੀਆਂ ਨਾਲ
ਪ੍ਰੇਮ ਰੱਖਣ, ਅਤੇ ਬਾਲ ਬੱਚਿਆਂ ਨਾਲ ਪਿਆਰ
੫ ਕਰਨ ੦ ਸੁਰਤ ਵਾਲੀਆਂ, ਸਤਵੰਤੀਆਂ, ਸੁਘੜ
ਬੀਬੀਆਂ, ਨੇਕ ਅਤੇ ਆਪਣੇ ਪਤੀਆਂ ਦੇ ਅਧੀਨ
ਹੋਣ ਭਈ ਪਰਮੇਸ਼ੁਰ ਦੇ ਬਚਨ ਦੀ ਬਦਨਾਮੀ ਨਾ
੬ ਹੋਵੇ ੦ ਇਸੇ ਪਰਕਾਰ ਜੁਆਨਾਂ ਨੂੰ ਤਗੀਦ ਕਰ ਭਈ
੭ ਸੁਰਤ ਵਾਲੇ ਹੋਣ ੦ ਅਤੇ ਸਭਨੀਂ ਗੱਲੀਂ ਤੂੰ ਆਪਣੇ
ਆਪ ਨੂੰ ਸ਼ੁਭ ਕਰਮਾਂ ਦਾ ਨਮੂਨਾ ਕਰ ਵਿਖਾਲ,—
ਸਿੱਖਿਆ ਦੇਣ ਵਿੱਚ ਸੁਚੱਮਤਾਈ ਅਤੇ ਗੰਭੀਰ-
੮ ਤਾਈ ੦ ਅਤੇ ਖਰਾ ਬਚਨ ਹੋਵੇ ਜਿਹ ਦੇ ਉੱਤੇ ਕੋਈ
ਦੋਸ਼ ਨਾ ਲੱਗ ਸੱਕੇ ਭਈ ਵਿਰੋਧੀ ਸਾਡੇ ਉੱਤੇ
ਔਗੁਣ ਲਾਉਣ ਦਾ ਦਾਉ ਨਾ ਪਾ ਕੇ ਲੱਜਿਆਵਾਨ
੯ ਹੋਵੇ ੦ ਗੁਲਾਮਾਂ* ਨੂੰ ਤਗੀਦ ਕਰ ਜੋ ਆਪਣਿਆਂ
ਮਾਲਕਾਂ ਦੇ ਅਧੀਨ ਰਹਿਣ ਅਤੇ ਸਭਨਾਂ ਗੱਲਾਂ ਵਿੱਚ
ਉਨ੍ਹਾਂ ਦੇ ਮਨ ਭਾਉਂਦੇ ਹੋਣ ਅਤੇ ਗੱਲ ਨਾ ਮੋੜਨ, ੦
੧੦ ਚੋਰੀ ਚਲਾਕੀ ਨਾ ਕਰਨ ਸਗੋਂ ਪੂਰੀ ਮਾਤਬਰੀ
ਵਿਖਾਲਣ ਭਈ ਸਾਰੀਆਂ ਗੱਲਾਂ ਵਿੱਚ ਸਾਡੇ
ਮੁਕਤੀ ਦਾਤਾ ਪਰਮੇਸ਼ੁਰ ਦੀ ਸਿੱਖਿਆ ਨੂੰ ਸਿੰਗਾਰਨ ੦
੧੧ ਕਿਉਂ ਜੋ ਪਰਮੇਸ਼ੁਰ ਦੀ ਕਿਰਪਾ ਸਭਨਾਂ ਮਨੁੱਖਾਂ ਦੀ
੧੨ ਮੁਕਤੀ ਲਈ ਪਰਗਟ ਹੋਈ ੦ ਅਤੇ ਸਾਨੂੰ ਤਾੜਨਾ
ਦਿੰਦੀ ਹੈ ਭਈ ਅਸੀਂ ਅਭਗਤੀ ਅਤੇ ਸੰਸਾਰੀ
ਵਿਸ਼ਿਆਂ ਤੋਂ ਮਨ ਫੇਰ ਕੇ ਇਸ ਵਰਤਮਾਨ ਜੁੱਗ ਵਿੱਚ
ਸੁਰਤ, ਧਰਮ ਅਤੇ ਭਗਤੀ ਨਾਲ ਉਮਰ ਬਤੀਤ
੧੩ ਕਰੀਏ ੦ ਅਤੇ ਉਸ ਸ਼ੁਭ ਆਸ ਦੀ ਅਤੇ ਆਪਣੇ
ਮਹਾਂ ਪਰਮੇਸ਼ੁਰ ਅਤੇ ਮੁਕਤੀ ਦਾਤਾ ਯਿਸੂ ਮਸੀਹ ਦੇ
੧੪ ਤੇਜ ਦੇ ਪਰਗਟ ਹੋਣ ਦੀ ਉਡੀਕ ਰੱਖੀਏ ੦ ਜਿਹ ਨੇ
ਆਪਣੇ ਆਪ ਨੂੰ ਸਾਡੇ ਲਈ ਦੇ ਦਿੱਤਾ ਭਈ ਸਾਰੇ
ਕੁਧਰਮ ਤੋਂ ਸਾਡਾ ਨਿਸਤਾਰਾ ਕਰੇ ਅਤੇ ਖਾਸ ਆਪਣੇ

* ਅਥਵਾ ਬਿਸ਼ਪ।

* ਅਥਵਾ ਨੌਕਰਾਂ।

ਲਈ ਇੱਕ ਕੌਮ ਨੂੰ ਪਾਕ ਕਰੇ ਜੋ ਸ਼ੁਭ ਕਰਮਾਂ ਵਿੱਚ
ਸਰਗਰਮ ਹੋਵੇ ॥
੧੫ ਏਹ ਗੱਲਾਂ ਆਖ ਅਤੇ ਪੂਰੇ ਇਖ਼ਤਿਆਰ ਨਾਲ
ਤਗੀਦ ਕਰ ਅਤੇ ਝਿੜਕ ਦਿਹ। ਕੋਈ ਤੈਨੂੰ ਤੁੱਛ ਨਾ
ਜਾਣੇ ! ॥

## ਸ਼ੁਭ ਕਰਮਾਂ ਦੀ ਜ਼ਰੂਰਤ

੩ ਉਨ੍ਹਾਂ ਨੂੰ ਚੇਤੇ ਕਰਾ ਭਈ ਹਾਕਮਾਂ ਅਤੇ
ਇਖ਼ਤਿਆਰ ਵਾਲਿਆਂ ਦੇ ਅਧੀਨ ਹੋਣ ਅਤੇ
ਆਗਿਆਕਾਰ ਬਣੇ ਰਹਿਣ। ਨਾਲੇ ਹਰੇਕ ਸ਼ੁਭ
੨ ਕਰਮ ਉੱਤੇ ਲੱਕ ਬੰਨ੍ਹੀ ਰੱਖਣ ੦ ਕਿਸੇ ਦੀ ਬਦਨਾਮੀ
ਨਾ ਕਰਨ। ਝਗੜਾਲੂ ਨਹੀਂ ਸਗੋਂ ਸੀਲ ਸੁਭਾਉ ਹੋਣ
ਅਤੇ ਸੱਭੇ ਮਨੁੱਖਾਂ ਨਾਲ ਪੂਰੀ ਨਰਮਾਈ ਰੱਖਣ ੦
੩ ਕਿਉਂ ਜੋ ਪਹਿਲਾਂ ਤਾਂ ਅਸੀਂ ਵੀ ਨਦਾਨ, ਅਣ-
ਆਗਿਆਕਾਰ, ਧੋਖਾ ਖਾਣ ਵਾਲੇ, ਅਨੇਕ ਪਰਕਾਰ ਦੇ
ਬੁਰਿਆਂ ਵਿਸ਼ਿਆਂ ਅਤੇ ਭੋਗ ਬਿਲਾਸਾਂ ਦੇ ਗੁਲਾਮ
ਸਾਂ, ਬੁਰਿਆਈ ਅਤੇ ਖਾਰ ਵਿੱਚ ਉਮਰ ਭੋਗਦੇ ਸਾਂ,
੪ ਘਿਣਾਉਣੇ ਅਤੇ ਇੱਕ ਦੂਏ ਦੇ ਵੈਰੀ ਸਾਂ ੦ ਪਰ ਜਾਂ
ਸਾਡੇ ਮੁਕਤੀ ਦਾਤਾ ਪਰਮੇਸ਼ੁਰ ਦੀ ਦਿਆਲਗੀ ਅਤੇ
੫ ਪ੍ਰੇਮ ਜੋ ਮਨੁੱਖਾਂ ਨਾਲ ਸੀ ਪਰਗਟ ਹੋਇਆ ੦ ਤਾਂ ਉਸ
ਨੇ ਉਨ੍ਹਾਂ ਧਰਮ ਦੇ ਕਰਮਾਂ ਕਰਕੇ ਨਹੀਂ ਜੋ ਅਸਾਂ ਕੀਤੇ
ਸਗੋਂ ਆਪਣੇ ਰਹਮ ਦੇ ਅਨੁਸਾਰ ਨਵੇਂ ਜਨਮ ਦੇ
ਅਸ਼ਨਾਨ ਅਤੇ ਪਵਿੱਤਰ ਆਤਮਾ ਦੇ ਨਵੇਂ ਬਣਾਉਣ
੬ ਦੇ ਵਸੀਲੇ ਨਾਲ ਸਾਨੂੰ ਬਚਾਇਆ ੦ ਜਿਹ ਨੂੰ ਉਸ
ਨੇ ਸਾਡੇ ਮੁਕਤੀ ਦਾਤਾ ਯਿਸੂ ਮਸੀਹ ਦੇ ਦੁਆਰਾ ਸਾਡੇ
੭ ਉੱਤੇ ਬਹੁਤ ਕਰਕੇ ਵਹਾ ਦਿੱਤਾ ੦ ਭਈ ਅਸੀਂ ਉਹ
ਦੀ ਕਿਰਪਾ ਨਾਲ ਧਰਮੀ ਠਹਿਰ ਕੇ ਆਸ ਦੇ
ਅਨੁਸਾਰ ਸਦੀਪਕ ਜੀਵਨ ਦੇ ਅਧਕਾਰੀ ਹੋਈਏ ੦
੮ ਇਹ ਬਚਨ ਸਤ ਹੈ ਅਤੇ ਮੈਂ ਇਹੋ ਚਾਹੁੰਦਾ ਹਾਂ ਜੋ
ਤੂੰ ਇਨ੍ਹਾਂ ਗੱਲਾਂ ਦੇ ਵਿਖੇ ਪਕਿਆਈ ਨਾਲ ਬੋਲਿਆ
ਕਰੇਂ ਭਈ ਜਿਨ੍ਹਾਂ ਪਰਮੇਸ਼ੁਰ ਦੀ ਪਰਤੀਤ ਕੀਤੀ ਹੈ ਓਹ
ਸ਼ੁਭ ਕਰਮ ਕਰਨ ਵਿੱਚ ਚਿੱਤ ਲਾਉਣ। ਏਹ ਗੱਲਾਂ
੯ ਭਲੀਆਂ ਅਤੇ ਮਨੁੱਖਾਂ ਲਈ ਗੁਣਕਾਰ ਹਨ ੦ ਪਰ
ਮੂਰਖਪੁਣੇ ਦਿਆਂ ਪ੍ਰਸ਼ਨਾਂ ਅਤੇ ਕੁਲਪੱਤ੍ਰੀਆਂ ਅਤੇ
ਝਗੜਿਆਂ ਅਤੇ ਉਨ੍ਹਾਂ ਬਖੇੜਿਆਂ ਤੋਂ ਜਿਹੜੇ ਸ਼ਰਾ ਦੇ
ਵਿਖੇ ਹੋਣ ਲਾਂਭੇ ਰਹੁ ਕਿਉਂ ਜੋ ਏਹ ਨਿਸਫਲ ਅਤੇ
੧੦ ਅਕਾਰਥ ਹਨ ੦ ਜਿਹੜਾ ਮਨੁੱਖ ਕੁਪੰਥੀ ਹੋਵੇ ਇੱਕ ਦੋ
੧੧ ਵਾਰੀ ਉਹ ਨੂੰ ਮੱਤ ਦੇ ਕੇ ਉਸ ਤੋਂ ਪਰੇ ਰਹੁ ੦ ਕਿਉਂ
ਜੋ ਤੂੰ ਜਾਣਦਾ ਹੈਂ ਭਈ ਇਹੋ ਜਿਹਾ ਮਨੁੱਖ ਬੇਮੁਖ
ਹੋਇਆ ਹੋਇਆ ਹੈ ਅਤੇ ਪਾਪ ਕਰਦਾ ਅਤੇ ਆਪਣੇ
ਆਪ ਨੂੰ ਦੋਸ਼ੀ ਬਣਾਉਂਦਾ ਹੈ ॥
੧੨ ਜਦ ਮੈਂ ਅਰਤਿਮਾਸ ਯਾ ਤੁਖਿਕੁਸ ਨੂੰ ਤੇਰੇ ਕੋਲ
ਘੱਲਾਂ ਤਾਂ ਤੂੰ ਨਿਕੁਪੁਲਿਸ ਵਿੱਚ ਮੇਰੇ ਕੋਲ ਆਉਣ ਦਾ
ਜਤਨ ਕਰੀਂ ਕਿਉਂ ਜੋ ਮੈਂ ਉੱਥੇ ਸਿਆਲ ਕੱਟਣ ਦੀ
੧੩ ਦਲੀਲ ਕੀਤੀ ਹੈ ੦ ਜ਼ੇਨਸ ਸ਼ਰਾ ਦੇ ਪੜ੍ਹਾਉਣ ਵਾਲੇ
ਅਤੇ ਅਪੁੱਲੋਸ ਨੂੰ ਜਤਨ ਕਰ ਕੇ ਅਗਾਹਾਂ ਤੋਰ ਦਿਹ
੧੪ ਭਈ ਓਹਨਾਂ ਨੂੰ ਕਾਸੇ ਦੀ ਥੁੜ ਨਾ ਹੋਵੇ ੦ ਅਤੇ ਸਾਡੇ
ਲੋਕਾਂ ਨੂੰ ਵੀ ਇਹ ਸਿੱਖਣਾ ਚਾਹੀਦਾ ਹੈ ਭਈ ਜਰੂਰੀ
ਲੋੜਾਂ ਪੂਰੀਆਂ ਕਰਨ ਲਈ ਸ਼ੁਭ ਕਰਮ ਕਰਨ ਵਿੱਚ
ਚਿੱਤ ਲਾਉਣ ਭਈ ਓਹ ਨਿਸਫਲ ਨਾ ਰਹਿਣ ॥
੧੫ ਸੱਭੇ ਜੋ ਮੇਰੇ ਨਾਲ ਹਨ ਤੇਰੀ ਸੁਖ ਸਾਂਦ ਪੁੱਛਦੇ
ਹਨ। ਜਿਹੜੇ ਨਿਹਚਾ ਵਿਖੇ ਸਾਡੇ ਨਾਲ ਤਿਹ ਰੱਖਦੇ
ਹਨ ਓਹਨਾਂ ਨੂੰ ਸੁਖ ਸਾਂਦ ਆਖੀਂ ॥
ਤੁਸਾਂ ਸਭਨਾਂ ਉੱਤੇ ਕਿਰਪਾ ਹੁੰਦੀ ਰਹੇ ॥

---

## ਪੌਲੁਸ ਦੀ ਪੱਤ੍ਰੀ

# ਫਿਲੇਮੋਨ ਨੂੰ

### ਇੱਕ ਮਸੀਹੀ ਗੁਲਾਮ ਲਈ ਸਫ਼ਾਰਸ਼

ਲਿਖਤੁਮ ਪੌਲੁਸ ਜਿਹੜਾ ਮਸੀਹ ਯਿਸੂ ਦਾ ਬੰਧੂਆ
ਹਾਂ ਅਤੇ ਭਰਾ ਤਿਮੋਥਿਉਸ । ਅੱਗੇ ਜੋਗ ਫਿਲੇਮੋਨ
ਸਾਡੇ ਪਿਆਰੇ ਅਤੇ ਨਾਲ ਦੇ ਕੰਮ ਕਰਨ ਵਾਲੇ ਨੂੰ ੦
੨ ਅਤੇ ਸਾਡੀ ਭੈਣ ਅੱਫਿਆ ਨੂੰ ਅਤੇ ਸਾਡੇ ਸੰਗੀ
ਸਿਪਾਹੀ ਅਰਖਿੱਪੁਸ ਨੂੰ ਅਤੇ ਉਸ ਕਲੀਸਿਯਾ ਨੂੰ ਜੋ
੩ ਤੇਰੇ ਘਰ ਵਿੱਚ ਹੈ ੦ ਪਰਮੇਸ਼ੁਰ ਸਾਡੇ ਪਿਤਾ ਅਤੇ ਪ੍ਰਭੁ
ਯਿਸੂ ਮਸੀਹ ਦੀ ਵੱਲੋਂ ਤੁਹਾਨੂੰ ਕਿਰਪਾ ਅਤੇ ਸ਼ਾਂਤੀ
ਹੁੰਦੀ ਰਹੇ ॥

੪ ਤੇਰੀ ਪ੍ਰੀਤ ਅਤੇ ਨਿਹਚਾ ਜੋ ਪ੍ਰਭੁ ਯਿਸੂ ਉੱਤੇ
੫ ਅਤੇ ਸਭਨਾਂ ਸੰਤਾਂ ਦੇ ਨਾਲ ਹੈ ੦ ਉਹ ਦੀ ਖਬਰ ਸੁਣ
ਕੇ ਮੈਂ ਆਪਣੀਆਂ ਪ੍ਰਾਰਥਨਾਂ ਵਿੱਚ ਤੇਰੀ ਗੱਲ
ਕਰਦਿਆਂ ਸਦਾ ਆਪਣੇ ਪਰਮੇਸ਼ੁਰ ਦਾ ਧੰਨਵਾਦ
੬ ਕਰਦਾ ਹਾਂ ੦ ਭਈ ਤੇਰੀ ਨਿਹਚਾ ਦੀ ਸਾਂਝ ਤੁਹਾਡੀ
ਹਰੇਕ ਨੇਕੀ ਦੀ ਪਛਾਣ ਵਿੱਚ ਮਸੀਹ ਦੇ ਲਈ
੭ ਗੁਣਕਾਰ ਹੋਵੇ ੦ ਕਿਉਂ ਜੋ ਹੇ ਭਰਾ, ਤੇਰੇ ਪ੍ਰੇਮ ਤੋਂ
ਮੈਨੂੰ ਵੱਡਾ ਅਨੰਦ ਅਤੇ ਤਸੱਲੀ ਹੋਈ ਇਸ ਲਈ ਜੋ
ਤੇਰੀ ਵੱਲੋਂ ਸੰਤਾਂ ਦਾ ਦਿਲ ਤਾਜ਼ਾ ਹੋਇਆ ਹੈ ॥

੮ ਸੋ ਭਾਵੇਂ ਮਸੀਹ ਵਿੱਚ ਮੈਨੂੰ ਦਿਲੇਰੀ ਤਾਂ ਬਹੁਤ
ਹੈ ਭਈ ਜੋ ਕੁਝ ਜੋਗ ਹੈ ਉਹ ਦਾ ਤੈਨੂੰ ਹੁਕਮ ਕਰਾਂ ੦
੯ ਪਰ ਪ੍ਰੇਮ ਦਾ ਵਾਸਤਾ ਪਾ ਕੇ ਮੈਂ ਪੌਲੁਸ ਬੁੱਢਾ ਅਤੇ
ਹੁਣ ਮਸੀਹ ਯਿਸੂ ਦਾ ਬੰਧੂਆ ਵੀ ਹੋ ਕੇ ਬੇਨਤੀ
੧੦ ਕਰਦਾ ਹਾਂ— ੦ ਮੈਂ ਆਪਣੇ ਬੱਚੇ ਦੇ ਨਮਿੱਤ ਜਿਹੜਾ
ਕੈਦ ਵਿੱਚ ਮੇਰੇ ਲਈ ਉਤਪਤ ਹੋਇਆ ਤੇਰੇ ਅੱਗੇ
ਬੇਨਤੀ ਕਰਦਾ ਹਾਂ ਅਰਥਾਤ ਉਨੇਸਿਮੁਸ ਦੇ ਨਮਿੱਤ ੦
੧੧ ਜਿਹੜਾ ਅੱਗੇ ਤੇਰੇ ਕਿਸੇ ਕੰਮ ਦਾ ਨਾ ਸੀ ਪਰ ਹੁਣ
੧੨ ਤੇਰੇ ਅਤੇ ਮੇਰੇ ਬਹੁਤ ਕੰਮ ਦਾ ਹੈ ੦ ਖੁਦ ਉਸੇ ਨੂੰ
ਮਾਨੋ ਆਪਣੇ ਕਲੇਜੇ ਦੇ ਟੁਕੜੇ ਨੂੰ ਮੈਂ ਤੇਰੇ ਕੋਲ ਮੋੜ
੧੩ ਘੱਲਿਆ ਹੈ ੦ ਮੈਂ ਚਾਹੁੰਦਾ ਸਾਂ ਜੋ ਉਹ ਨੂੰ ਆਪਣੇ
ਹੀ ਕੋਲ ਰੱਖਾਂ ਭਈ ਤੇਰੇ ਥਾਂ ਖੁਸ਼ ਖਬਰੀ ਦੇ ਬੰਧਨਾਂ
੧੪ ਵਿੱਚ ਮੇਰੀ ਟਹਿਲ ਕਰੇ ੦ ਪਰ ਤੇਰੀ ਸਲਾਹ ਬਿਨਾ
ਮੈਂ ਕੁਝ ਕਰਨਾ ਨਾ ਚਾਹਿਆ ਤਾਂ ਜੋ ਤੇਰਾ ਉਪਕਾਰ
ਲਚਾਰੀ ਤੋਂ ਨਹੀਂ ਸਗੋਂ ਰਜ਼ਾਮੰਦੀ ਨਾਲ ਹੋਵੇ ੦
੧੫ ਕਿਉਂ ਜੋ ਕੀ ਜਾਣੀਏ ਭਈ ਉਹ ਥੋੜਾ ਚਿਰ ਇਸ
ਲਈ ਤੈਥੋਂ ਅੱਡ ਹੋਇਆ ਭਈ ਉਹ ਸਦਾ ਤੇਰਾ ਹੀ
੧੬ ਬਣਿਆ ਰਹੇ ੦ ਅੱਗੇ ਨੂੰ ਦਾਸ ਵਾਂਙੁ ਨਹੀਂ ਸਗੋਂ
ਦਾਸ ਨਾਲੋਂ ਚੰਗਾ, ਅਰਥਾਤ ਪਿਆਰੇ ਭਰਾ ਵਾਂਙੁ,
ਖਾਸ ਕਰਕੇ ਮੇਰੇ ਲਈ, ਪਰ ਕਿੰਨਾ ਵਧੀਕ ਸਰੀਰ,
੧੭ ਨਾਲੇ ਪ੍ਰਭੁ ਵਿੱਚ ਤੇਰਾ ਪਿਆਰਾ ਹੋਵੇਗਾ ! ੦ ਸੋ ਜੇ ਤੂੰ
ਮੈਨੂੰ ਆਪਣਾ ਸਾਂਝੀ ਜਾਣਦਾ ਹੈਂ ਤਾਂ ਜਿਵੇਂ ਮੈਨੂੰ ਤਿਵੇਂ
੧੮ ਉਹ ਨੂੰ ਕਬੂਲ ਕਰ ੦ ਅਤੇ ਜੇ ਉਹ ਨੇ ਤੇਰਾ ਕੁਝ
ਵਿਗਾੜਿਆ ਹੋਵੇ ਅਥਵਾ ਤੇਰਾ ਕੁਝ ਦੇਣਾ ਹੋਵੇ ਤਾਂ
੧੯ ਉਹ ਨੂੰ ਮੇਰੇ ਨਾਉਂ ਲਿਖ ਛੱਡੀਂ ੦ ਮੈਂ ਪੌਲੁਸ ਆਪਣੀਂ
ਹੱਥੀਂ ਲਿਖਿਆ ਹੈ, ਮੈਂ ਹੀ ਭਰ ਦਿਆਂਗਾ ਜੋ ਮੈਂ
ਇਹ ਨਾ ਤੈਨੂੰ ਆਖਾਂ ਭਈ ਮੇਰਾ ਕਰਜ਼ ਜੋ ਤੈਂ ਦੇਣਾ
੨੦ ਹੈ ਸੋ ਤੂੰ ਆਪ ਹੀ ਹੈਂ ! ੦ ਹਾਂ, ਭਰਾਵਾ, ਤੈਥੋਂ ਪ੍ਰਭੁ
ਵਿੱਚ ਮੈਨੂੰ ਅਨੰਦ ਪਰਾਪਤ ਹੋਵੇ । ਮਸੀਹ ਵਿੱਚ ਮੇਰਾ
੨੧ ਦਿਲ ਤਾਜ਼ਾ ਕਰ ੦ ਤੇਰੀ ਆਗਿਆਕਾਰੀ ਉੱਤੇ
ਭਰੋਸਾ ਰਖ ਕੇ ਮੈਂ ਤੈਨੂੰ ਲਿਖਿਆ ਹੈ ਕਿਉਂ ਜੋ ਮੈਂ
ਜਾਣਦਾ ਹਾਂ ਭਈ ਜੋ ਕੁਝ ਮੈਂ ਆਖਦਾ ਹਾਂ ਤੂੰ ਉਸ
੨੨ ਤੋਂ ਵਧੀਕ ਕਰੇਂਗਾ ੦ ਨਾਲੇ ਕੋਈ ਉਤਰਨ ਦਾ ਥਾਂ
ਮੇਰੇ ਲਈ ਤਿਆਰ ਕਰ ਰੱਖ ਕਿਉਂ ਜੋ ਮੈਨੂੰ ਆਸ ਹੈ
ਭਈ ਤੁਹਾਡੀਆਂ ਪ੍ਰਾਰਥਨਾਂ ਦੇ ਦੁਆਰਾ ਤੁਹਾਨੂੰ
ਬਖ਼ਸ਼ਿਆ ਜਾਵਾਂਗਾ ॥

੨੩ ਇਪਫ਼ਰਾਸ ਜਿਹੜਾ ਮਸੀਹ ਯਿਸੂ ਦੇ ਨਮਿੱਤ ਕੈਦ
ਵਿੱਚ ਮੇਰਾ ਸਾਥੀ ਹੈ ਤੇਰੀ ਸੁਖ ਸਾਂਦ ਪੁੱਛਦਾ ਹੈ ੦
੨੪ ਨਾਲੇ ਮਰਕੁਸ ਅਤੇ ਅਰਿਸਤਰਖੁਸ ਅਤੇ ਦੇਮਾਸ ਅਤੇ
ਲੂਕਾ ਜੋ ਮੇਰੇ ਨਾਲ ਦੇ ਕੰਮ ਕਰਨ ਵਾਲੇ ਹਨ ॥

੨੫ ਸਾਡੇ ਪ੍ਰਭੁ ਯਿਸੂ ਮਸੀਹ ਦੀ ਕਿਰਪਾ ਤੁਹਾਡੇ
ਆਤਮਾ ਉੱਤੇ ਹੋਵੇ ॥ ਆਮੀਨ ॥

# ਇਬਰਾਨੀਆਂ ਨੂੰ

### ਪੁੱਤ੍ਰ ਦੂਤਾਂ ਨਾਲੋਂ ਉੱਤਮ ਹੈ

੧ ਪਰਮੇਸ਼ੁਰ ਨੇ ਜਿਨ ਪਿੱਛਲਿਆਂ ਸਮਿਆਂ ਵਿੱਚ
ਨਬੀਆਂ ਦੇ ਰਾਹੀਂ ਸਾਡੇ ਵੱਡਿਆਂ ਨਾਲ ਕਈਆਂ
ਹਿੱਸਿਆਂ ਵਿੱਚ ਅਤੇ ਕਈ ਤਰਾਂ ਨਾਲ ਗੱਲ ਕੀਤੀ
੨ ਸੀ ੦ ਇਨ੍ਹਾਂ ਦਿਨਾਂ ਦੇ ਅੰਤ ਵਿੱਚ ਸਾਡੇ ਨਾਲ ਪੁੱਤ੍ਰ
ਦੇ ਰਾਹੀਂ ਗੱਲ ਕੀਤੀ ਜਿਹ ਨੂੰ ਉਹ ਨੇ ਸਭਨਾਂ ਵਸਤਾਂ
ਦਾ ਵਾਰਸ ਬਣਾਇਆ ਅਤੇ ਉਸੇ ਦੇ ਵਸੀਲੇ ਉਹ ਨੇ
੩ ਜਹਾਨ * ਵੀ ਰਚੇ ੦ ਉਹ ਉਸ ਦੇ ਤੇਜ ਦਾ ਪਿਰਤ
ਬਿੰਬ ਅਤੇ ਉਸ ਦੀ ਜ਼ਾਤ ਦਾ ਨਕਸ਼ ਹੋ ਕੇ ਆਪਣੇ
ਸਮਰੱਥਾ ਦੇ ਬਚਨ ਨਾਲ ਸਭਨਾਂ ਵਸਤਾਂ ਨੂੰ ਸਮ੍ਹਾਲ
ਕੇ ਅਰ ਪਾਪਾਂ ਨੂੰ ਸਾਫ਼ ਕਰ ਕੇ ਪਰਮ ਧਾਮ ਵਿੱਚ
ਸ੍ਰੀ ਵਾਹਗੁਰੂ ਦੇ ਸੱਜੇ ਪਾਸੇ ਬਿਰਾਜਮਾਨ ਹੋਇਆ ੦
੪ ਉਹ ਦੂਤਾਂ ਨਾਲੋਂ ਇੰਨਾਕੁ ਉੱਤਮ ਹੋਇਆ ਜਿੰਨਾਕੁ
ਉਹ ਨੇ ਉਨ੍ਹਾਂ ਨਾਲੋਂ ਵਿਰਸੇ ਵਿੱਚ ਉੱਤਮ ਨਾਮ
੫ ਪਾਇਆ ੦ ਕਿਉਂ ਜੋ ਦੂਤਾਂ ਵਿੱਚੋਂ ਪਰਮੇਸ਼ੁਰ ਨੇ ਕਿਹ
ਨੂੰ ਕਦੇ ਆਖਿਆ, †—

ਤੂੰ ਮੇਰਾ ਪੁੱਤ੍ਰ ਹੈਂ,
ਮੈਂ ਅੱਜ ਤੈਨੂੰ ਜਨਮ ਦੁਆਇਆ ਹੈ ? ॥

ਅਤੇ ਫੇਰ ਏਹ,— ‡

ਮੈਂ ਉਹ ਦਾ ਪਿਤਾ ਹੋਵਾਂਗਾ,
ਅਤੇ ਉਹ ਮੇਰਾ ਪੁੱਤ੍ਰ ਹੋਵੇਗਾ ॥

੬ ਅਤੇ ਜਦ ਉਸ ਪਲੋਠੇ ਨੂੰ ਸੰਸਾਰ ਵਿੱਚ ਫੇਰ
ਲਿਆਉਂਦਾ ਹੋਵੇਗਾ ਤਾਂ ਕਹਿੰਦਾ ਹੈ,—

ਪਰਮੇਸ਼ੁਰ ਦੇ ਸੱਭੇ ਦੂਤ ਉਹ ਨੂੰ ਮੱਥਾ
ਟੇਕਣ ॥

੭ ਅਤੇ ਉਹ ਦੂਤਾਂ ਦੇ ਵਿਖੇ ਆਖਦਾ ਹੈ,—§

ਉਹ ਆਪਣਿਆਂ ਦੂਤਾਂ ਨੂੰ ਹਵਾਵਾਂ,
ਅਤੇ ਆਪਣੇ ਉਪਾਸਕਾਂ ਨੂੰ ਅਗਨ ਦੀਆਂ ਲਾਟਾਂ
ਬਣਾਉਂਦਾ ਹੈ ॥

੮ ਪਰ ਪੁੱਤ੍ਰ ਦੇ ਵਿਖੇ,—

ਤੇਰਾ ਸਿੰਘਾਸਣ ਜੁੱਗੋ ਜੁੱਗ ਪਰਮੇਸ਼ੁਰ * ਹੈ,
ਅਤੇ ਸਿਧਿਆਈ ਦਾ ਅੱਸਾ ਤੇਰੇ ਰਾਜ ਦਾ
ਅੱਸਾ ਹੈ,
੯ ਤੈਂ ਧਰਮ ਨਾਲ ਪ੍ਰੇਮ ਅਤੇ ਕੁਧਰਮ ਨਾਲ ਵੈਰ
ਰੱਖਿਆ,
ਇਸ ਲਈ ਪਰਮੇਸ਼ੁਰ, ਤੇਰੇ ਪਰਮੇਸ਼ੁਰ ਨੇ ਖੁਸ਼ੀ ਦੇ
ਤੇਲ ਨਾਲ
ਤੇਰੇ ਸਾਥੀਆਂ ਤੋਂ ਵੱਧ ਤੈਨੂੰ ਮਸਹ ਕੀਤਾ ਹੈ ॥

੧੦ ਅਤੇ ਇਹ ਭੀ, †—

ਹੇ ਪ੍ਰਭੁ, ਤੈਂ ਆਦ ਵਿੱਚ ਧਰਤੀ ਦੀ ਨੀਂਹ ਧਰੀ,
ਅਤੇ ਅਕਾਸ਼ ਤੇਰੇ ਹੱਥਾਂ ਦੀ ਕਾਰਾਗਰੀ ਹਨ,
੧੧ ਓਹ ਨਾਸ ਹੋ ਜਾਣਗੇ ਪਰ ਤੂੰ ਅਟੱਲ ਰਹਿੰਦਾ ਹੈਂ,
ਓਹ ਸਾਰੇ ਕੱਪੜੇ ਵਾਂਙੁ ਪੁਰਾਣੇ ਹੋ ਜਾਣਗੇ,
੧੨ ਅਤੇ ਚਾਦਰ ਵਾਂਙੁ ਤੂੰ ਓਹਨਾਂ ਨੂੰ ਵਲ੍ਹੇਟੇਂਗਾ,
ਅਤੇ ਕੱਪੜੇ ਵਾਂਙੁ ਓਹ ਬਦਲੇ ਜਾਣਗੇ,
ਪਰ ਤੂੰ ਉਹੀ ਹੈਂ,
ਅਤੇ ਤੇਰੇ ਵਰਹੇ ਮੁੱਕਣਗੇ ਨਹੀਂ ॥

੧੩ ਪਰ ਦੂਤਾਂ ਵਿੱਚੋਂ ਕਿਹ ਦੇ ਵਿਖੇ ਉਹ ਨੇ ਕਦੇ
ਆਖਿਆ ਹੈ, ‡—

ਤੂੰ ਮੇਰੇ ਸੱਜੇ ਪਾਸੇ ਬੈਠ,
ਜਦ ਤੀਕੁਰ ਮੈਂ ਤੇਰੇ ਵੈਰੀਆਂ ਨੂੰ
ਤੇਰੇ ਪੈਰ ਰੱਖਣ ਦੀ ਚੌਕੀ ਨਾ ਕਰ ਦਿਆਂ ? ॥

ਭਲਾ, ਓਹ ਸੱਭੇ ਸੇਵਾ ਕਰਨ ਵਾਲੇ ਆਤਮੇ ਨਹੀਂ
ਜਿਹੜੇ ਮੁਕਤੀ ਦਾ ਵਿਰਸਾ ਪਾਉਣ ਵਾਲਿਆਂ ਦੀ
ਸੇਵਾ ਲਈ ਘੱਲੇ ਜਾਂਦੇ ਹਨ ? ॥

### ਸਾਡਾ ਦਿਆਲੂ ਪਰਧਾਨ ਜਾਜਕ

੨ ਇਸ ਕਾਰਨ ਚਾਹੀਦਾ ਹੈ ਜੋ ਅਸੀਂ ਉਨ੍ਹਾਂ ਗੱਲਾਂ
ਦਾ ਜਿਹੜੀਆਂ ਸੁਣੀਆਂ ਹੋਰ ਵੀ ਧਿਆਨ ਰੱਖੀਏ

---

* ਯੂਨਾਨੀ ਸਮੇਂ ।  † ਜ਼. ੨ : ੭ ।
‡ ੨ ਸਮੂਏਲ ੭ : ੧੪ ।  § ਜ਼. ੧੦੪ : ੪ ।

* ਅਥਵਾ, ਹੇ ਪਰਮੇਸ਼ੁਰ ।  † ਜ਼. ੧੦੨ : ੨੫–੨੭ ।
‡ ਜ਼. ੧੧੦ : ੧ ।

ਅਜਿਹਾ ਨਾ ਹੋਵੇ ਭਈ ਕਿਤੇ ਅਸੀਂ ਉਨ੍ਹਾਂ ਤੋਂ ਵਹਿ ਕੇ
੨ ਦੂਰ ਹੋ ਜਾਈਏ ੦ ਜਦੋਂ ਉਹ ਬਚਨ ਜਿਹੜਾ ਦੂਤਾਂ
ਦੀ ਜ਼ਬਾਨੀ ਆਖਿਆ ਗਿਆ ਸੀ ਦ੍ਰਿੜ੍ਹ ਠਹਿਰਿਆ
ਅਤੇ ਹਰੇਕ ਅਪਰਾਧ ਅਤੇ ਅਣਆਗਿਆਕਾਰੀ ਦਾ
੩ ਠੀਕ ਠੀਕ ਬਦਲਾ ਮਿਲਿਆ ੦ ਤਾਂ ਅਸੀਂ ਕਿੱਕੁਰ
ਬਚ ਨਿੱਕਲਾਂਗੇ ਜੇ ਐਡੀ ਵੱਡੀ ਮੁਕਤੀ ਦੀ ਬੇ ਪਰਵਾਹੀ
ਕਰੀਏ ਜੋ ਪਹਿਲਾਂ ਪ੍ਰਭੁ ਦੇ ਰਾਹੀਂ ਆਖੀ ਗਈ ਸੀ
ਅਤੇ ਸੁਣਨ ਵਾਲਿਆਂ ਤੋਂ ਸਾਨੂੰ ਸਾਬਤ ਹੋਈ ? ੦
੪ ਪਰਮੇਸ਼ੁਰ ਵੀ ਨਿਸ਼ਾਨੀਆਂ ਅਤੇ ਅਚੰਭਿਆਂ ਅਤੇ
ਨਾਨਾ ਪਰਕਾਰ ਦੀਆਂ ਕਰਾਮਾਤਾਂ ਅਤੇ ਪਵਿੱਤਰ
ਆਤਮਾ ਦੀਆਂ ਵੰਡਾਂ ਦੇ ਵਸੀਲੇ ਆਪਣੀ ਇੱਛਿਆ
ਦੇ ਅਨੁਸਾਰ ਉਨ੍ਹਾਂ ਦੇ ਨਾਲ ਸਾਖੀ ਦਿੰਦਾ ਰਿਹਾ ॥
੫ ਉਹ ਨੇ ਤਾਂ ਆਉਣ ਵਾਲੇ ਸੰਸਾਰ ਨੂੰ ਜਿਹ ਦੀ
ਅਸੀਂ ਗੱਲ ਕਰਦੇ ਹਾਂ ਦੂਤਾਂ ਦੇ ਮਤਹਿਤ ਨਹੀਂ
੬ ਕੀਤਾ ੦ ਪਰ ਕਿਸੇ ਨੇ ਕਿਤੇ ਇਹ ਕਹਿ ਕੇ ਸਾਖੀ
ਦਿੱਤੀ, *—

ਇਨਸਾਨ ਕੀ ਹੈ ਜੋ ਤੂੰ ਉਹ ਨੂੰ ਚੇਤੇ ਵਿੱਚ
ਲਿਆਵੇਂ,
ਯਾ ਆਦਮੀ ਜਾਇਆ ਕੀ, ਜੋ ਤੂੰ ਉਸ ਉੱਤੇ
ਨਿਗਾਹ ਕਰੇਂ ?
੭ ਤੈਂ ਉਹ ਨੂੰ ਦੂਤਾਂ ਨਾਲੋਂ ਥੋੜੇ ਚਿਰ ਲਈ ਘੱਟ
ਕੀਤਾ ਹੈ,
ਅਤੇ ਮਹਿਮਾ ਅਰ ਆਦਰ ਦਾ ਮੁਕਟ ਉਹ ਦੇ
ਸਿਰ ਉੱਤੇ ਰੱਖਿਆ ਹੈ ।
ਤੈਂ ਆਪਣੀ ਦਸਤਕਾਰੀ ਉੱਤੇ ਉਹ ਨੂੰ ਥਾਪਿਆ,
੮ ਤੈਂ ਸੱਭੋ ਕੁਝ ਉਹ ਦੇ ਪੈਰਾਂ ਹੇਠ ਅਧੀਨ ਕਰ
ਦਿੱਤਾ ਹੈ ॥

ਕਿਉਂਕਿ ਜਦੋਂ ਉਸ ਨੇ ਸੱਭੋ ਕੁਝ ਉਹ ਦੇ ਅਧੀਨ
ਕਰ ਦਿੱਤਾ ਤਾਂ ਕੁਝ ਨਹੀਂ ਛੱਡਿਆ ਜੋ ਉਹ ਦੇ
ਅਧੀਨ ਨਾ ਕੀਤਾ ਹੋਵੇ । ਪਰ ਅਜੇ ਤੀਕੁਰ ਅਸੀਂ ਸਭ
ਕੁਝ ਉਹ ਦੇ ਅਧੀਨ ਕੀਤਾ ਹੋਇਆ ਨਹੀਂ ਵੇਖਦੇ ੦
੯ ਪਰ ਅਸੀਂ ਉਹ ਨੂੰ ਜਿਹੜਾ ਦੂਤਾਂ ਨਾਲੋਂ ਥੋੜੇ ਚਿਰ
ਲਈ ਘੱਟ ਕੀਤਾ ਗਿਆ ਹੈ ਅਰਥਾਤ ਯਿਸੂ ਨੂੰ ਮੌਤ
ਦਾ ਦੁਖ ਝੱਲਣ ਦੇ ਕਾਰਨ ਪਰਤਾਪ ਅਤੇ ਮਾਣ ਦਾ
ਮੁਕਟ ਰੱਖਿਆ ਹੋਇਆ ਵੇਖਦੇ ਹਾਂ ਤਾਂ ਜੋ ਉਹ
ਪਰਮੇਸ਼ੁਰ ਦੀ ਕਿਰਪਾ ਨਾਲ ਹਰੇਕ ਮਨੁੱਖ ਲਈ ਮੌਤ
੧੦ ਦਾ ਸੁਆਦ ਚੱਖੇ ੦ ਜਿਹ ਦੇ ਲਈ ਸੱਭੋ ਕੁਝ ਹੈ
ਅਤੇ ਜਿਹ ਦੇ ਰਾਹੀਂ ਸੱਭੋ ਕੁਝ ਹੋਇਆ ਉਸ ਨੂੰ ਜੋਗ
ਸੀ ਭਈ ਬਹੁਤਿਆਂ ਪੁੱਤ੍ਰਾਂ ਨੂੰ ਤੇਜ ਵਿੱਚ ਲਿਆਉਂਦਿਆਂ
ਉਨ੍ਹਾਂ ਦੇ ਮੁਕਤੀ ਦੇਣ ਵਾਲੇ ਆਗੂ ਨੂੰ ਦੁਖਾਂ ਦੇ
੧੧ ਦੁਆਰਾ ਸੰਪੂਰਨ ਕਰੇ ੦ ਕਿਉਂਕਿ ਉਹ ਜਿਹੜਾ
ਪਵਿੱਤਰ ਕਰਦਾ ਹੈ ਅਤੇ ਓਹ ਜਿਹੜੇ ਪਵਿੱਤਰ ਕੀਤੇ
ਜਾਂਦੇ ਹਨ ਸੱਭੇ ਇੱਕ ਤੋਂ ਹੀ ਹਨ । ਇਸ ਕਰਕੇ ਉਹ
ਉਨ੍ਹਾਂ ਨੂੰ ਭਰਾ ਆਖਣ ਤੋਂ ਨਹੀਂ ਸ਼ਰਮਾਉਂਦਾ ੦
੧੨ ਪਰ ਏਹ ਕਹਿੰਦਾ, *—

ਮੈਂ ਆਪਣਿਆਂ ਭਾਈਆਂ ਨੂੰ ਤੇਰਾ ਨਾਮ
ਸੁਣਾਵਾਂਗਾ,
ਮੈਂ ਕਲੀਸਿਯਾ ਵਿੱਚ ਤੇਰੀ ਉਸਤਤ ਕਰਾਂਗਾ ॥

੧੩ ਅਤੇ ਫੇਰ ਏਹ, †—

ਮੈਂ ਉਸ ਉੱਤੇ ਭਰੋਸਾ ਰੱਖਾਂਗਾ ॥

ਅਤੇ ਫੇਰ, ‡—

ਮੈਂ ਅਤੇ ਓਹ ਬੱਚੇ ਜਿਹੜੇ ਪਰਮੇਸ਼ੁਰ ਨੇ ਮੈਨੂੰ
ਬਖ਼ਸ਼ੇ ॥

੧੪ ਸੋ ਜਦ ਬਾਲਕ ਲਹੂ ਅਤੇ ਮਾਸ ਵਿੱਚ ਸਾਂਝੀ ਹੁੰਦੇ
ਹਨ ਤਾਂ ਉਨ੍ਹਾਂ ਵਾਂਙੁ ਉਹ ਆਪ ਵੀ ਇਨ੍ਹਾਂ ਹੀ ਵਿੱਚ
ਭਿਆਲ ਬਣਿਆ ਤਾਂ ਜੋ ਮੌਤ ਦੇ ਰਾਹੀਂ ਉਹ ਉਸ
ਨੂੰ ਜਿਹ ਦੇ ਵੱਸ ਵਿੱਚ ਮੌਤ ਹੈ ਅਰਥਾਤ ਸ਼ਤਾਨ ਨੂੰ
੧੫ ਨਾਸ ਕਰੇ ੦ ਅਤੇ ਉਨ੍ਹਾਂ ਨੂੰ ਜਿਹੜੇ ਮੌਤ ਦੇ ਡਰ ਤੋਂ
ਸਾਰੀ ਉਮਰ ਗੁਲਾਮੀ ਵਿੱਚ ਫਸੇ ਹੋਏ ਸਨ ਛੁਡਾਵੇ ੦
੧੬ ਕਿਉਂ ਜੋ ਉਹ ਦੂਤਾਂ ਦੀ ਤਾਂ ਸਹਾਇਤਾ ਨਹੀਂ ਸਗੋਂ
ਅਬਰਾਹਾਮ ਦੀ ਅੰਸ ਦੀ ਸਹਾਇਤਾ ਕਰਦਾ ਹੈ ੦
੧੭ ਇਸ ਕਾਰਨ ਚਾਹੀਦਾ ਸੀ ਭਈ ਉਹ ਸਭਨੀਂ ਗੱਲੀਂ
ਆਪਣੇ ਭਾਈਆਂ ਵਰਗਾ ਬਣੇ ਤਾਂ ਜੋ ਉਹ ਉਨ੍ਹਾਂ
ਗੱਲਾਂ ਦੇ ਵਿਖੇ ਜਿਹੜੀਆਂ ਪਰਮੇਸ਼ੁਰ ਨਾਲ ਸਰਬੰਧ
ਰੱਖਦੀਆਂ ਹਨ ਲੋਕਾਂ ਦੇ ਪਾਪਾਂ ਦਾ ਪਰਾਸਚਿਤ
ਕਰਨ ਨੂੰ ਦਿਆਲੂ ਅਤੇ ਮਾਤਬਰ ਪਰਧਾਨ ਜਾਜਕ
੧੮ ਹੋਵੇ ੦ ਕਿਉਂਕਿ ਜਦੋਂ ਉਸ ਨੇ ਆਪ ਹੀ ਪਰਤਾਵੇ
ਵਿੱਚ ਪੈ ਕੇ ਦੁਖ ਝੱਲਿਆ ਤਾਂ ਉਹ ਓਹਨਾਂ ਦੀ

* ਜ਼. ੮ : ੪–੬ ।

* ਜ਼. ੨੨ : ੨੨ । † ਯਸ. ੮ : ੧੭ ।
‡ ਯਸ. ੮ : ੧੮ ।

ਜਿਹੜੇ ਪਰਤਾਵੇ ਵਿੱਚ ਪੈਂਦੇ ਹਨ ਸਹਾਇਤਾ ਕਰ
ਸੱਕਦਾ ਹੈ ॥

### ਯਿਸੂ ਮੂਸਾ ਨਾਲੋਂ ਆਦਰ ਜੋਗ ਹੈ

੩ ਉਪਰੰਤ ਹੇ ਪਵਿੱਤਰ ਭਰਾਵੋ, ਸੁਰਗੀ ਸੱਦੇ ਦੇ
ਭਾਈਵਾਲੋ, ਤੁਸੀਂ ਸਾਡੇ ਇਕਰਾਰ ਦੇ ਰਸੂਲ ਅਤੇ
੨ ਪਰਧਾਨ ਜਾਜਕ ਯਿਸੂ ਵੱਲ ਧਿਆਨ ਕਰੋ O ਜਿਹੜਾ
ਆਪਣੇ ਥਾਪਣ ਵਾਲੇ ਦੇ ਹੱਕ ਵਿੱਚ ਮਾਤਬਰ ਸੀ
੩ ਜਿਵੇਂ ਮੂਸਾ ਉਹ ਦੇ ਸਾਰੇ ਘਰ ਵਿੱਚ ਸੀ O ਕਿਉਂ ਜੋ
ਘਰ ਨਾਲੋਂ ਜਿੰਨਾ ਘਰ ਦਾ ਬਣਾਉਣ ਵਾਲਾ ਆਦਰ
ਦੇ ਜੋਗ ਹੁੰਦਾ ਹੈ ਉੱਨਾ ਹੀ ਉਹ ਵੀ ਮੂਸਾ ਨਾਲੋਂ
੪ ਵਧੀਕ ਆਦਰ ਦੇ ਜੋਗ ਹੈ O ਹਰੇਕ ਘਰ ਤਾਂ ਕਿਸੇ
ਨਾ ਕਿਸੇ ਦਾ ਬਣਾਇਆ ਹੋਇਆ ਹੁੰਦਾ ਹੈ ਪਰ
ਜਿਹ ਨੇ ਸੱਭੋ ਕੁਝ ਬਣਾਇਆ ਉਹ ਪਰਮੇਸ਼ੁਰ
੫ ਹੈ O ਅਤੇ ਮੂਸਾ ਤਾਂ ਉਹ ਦੇ ਸਾਰੇ ਘਰ ਵਿੱਚ ਨੌਕਰ
ਦੀ ਨਿਆਈਂ ਮਾਤਬਰ ਸੀ ਭਈ ਹੋਣ ਵਾਲੀਆਂ ਗੱਲਾਂ
੬ ਦੀ ਸਾਖੀ ਦੇਵੇ O ਪਰ ਮਸੀਹ ਪੁੱਤ੍ਰ ਦੀ ਨਿਆਈਂ ਉਹ
ਦੇ ਘਰ ਉੱਤੇ ਹੈ, ਅਤੇ ਉਹ ਦਾ ਘਰ ਅਸੀਂ ਹਾਂ ਜੇ
ਅਸੀਂ ਆਸ ਦੀ ਦਿਲੇਰੀ ਅਰ ਅਭਮਾਨ ਅੰਤ
੭ ਤੋੜੀ ਫੜੀ ਰੱਖੀਏ O ਸੋ ਜਿਵੇਂ ਪਵਿੱਤਰ ਆਤਮਾ
ਆਖਦਾ ਹੈ, *—

ਅੱਜ ਜੇ ਤੁਸੀਂ ਉਹ ਦੀ ਅਵਾਜ਼ ਸੁਣੋ,
੮ ਤਾਂ ਆਪਣੇ ਦਿਲਾਂ ਨੂੰ ਕਠੋਰ ਨਾ ਕਰੋ,
ਜਿਵੇਂ ਬਗਾਵਤ ਦੇ ਦਿਨ ਉਜਾੜ ਵਿੱਚ,
੯ ਜਦ ਤੁਹਾਡੇ ਪਿਉ ਦਾਦਿਆਂ ਨੇ ਮੈਨੂੰ ਪਰਖ ਕੇ
ਜਾਚਿਆ,
ਅਤੇ ਚਾਲੀ ਵਰਹੇ ਮੇਰੇ ਕੰਮ ਵੇਖੇ ।
੧੦ ਇਸ ਕਾਰਨ ਮੈਂ ਉਸ ਪੀੜ੍ਹੀ ਤੋਂ ਗਰੰਜ ਹੋਇਆ,
ਅਤੇ ਆਖਿਆ ਕਿ ਓਹ ਦਿਲੋਂ ਕੁਰਾਹੇ ਪੈਂਦੇ
ਹਨ,
ਅਤੇ ਓਹਨਾਂ ਮੇਰੇ ਰਾਹਾਂ ਨੂੰ ਨਾ ਜਾਤਾ,
੧੧ ਜਿਵੇਂ ਮੈਂ ਆਪਣੇ ਗੁੱਸੇ ਵਿੱਚ ਸੌਂਹ ਖਾਧੀ,
ਕਿ ਏਹ ਮੇਰੇ ਅਰਾਮ ਵਿੱਚ ਕਦੇ ਨਾ ਵੜਨਗੇ ! ॥

੧੨ ਹੇ ਭਰਾਵੋ, ਵੇਖਣਾ ਭਈ ਜੀਉਂਦੇ ਪਰਮੇਸ਼ੁਰ ਤੋਂ ਬੇਮੁਖ
ਹੋਣ ਕਰਕੇ ਕਿਤੇ ਤੁਹਾਡੇ ਵਿੱਚੋਂ ਕਿਸੇ ਦਾ ਬੇਪਰਤੀਤਾ
੧੩ ਬੁਰਾ ਦਿਲ ਨਾ ਹੋਵੇ O ਸਗੋਂ ਜਿੰਨਾ ਚਿਰ ਅੱਜ ਦਾ
ਦਿਨ ਆਖੀਦਾ ਹੈ ਤੁਸੀਂ ਨਿੱਤ ਇੱਕ ਦੂਏ ਨੂੰ ਉਪਦੇਸ਼
ਕਰਿਆ ਕਰੋ ਤਾਂ ਜੋ ਤੁਹਾਡੇ ਵਿੱਚੋਂ ਕੋਈ ਪਾਪ ਦੇ ਧੋਖੇ
੧੪ ਨਾਲ ਕਠੋਰ ਨਾ ਹੋ ਜਾਵੇ O ਕਿਉਂ ਜੋ ਅਸੀਂ ਮਸੀਹ
ਵਿੱਚ ਸਾਂਝੀ ਹੋਏ ਹੋਏ ਹਾਂ ਪਰ ਤਦ ਜੇ ਆਪਣੇ ਪਹਿਲੇ
ਭਰੋਸੇ ਨੂੰ ਅੰਤ ਤੋੜੀ ਤਕੜਾਈ ਨਾਲ ਫੜੀ ਰੱਖੀਏ,
ਜਿਵੇਂ ਆਖਿਆ ਜਾਂਦਾ ਹੈ, *—

੧੫ ਅੱਜ ਜੇ ਤੁਸੀਂ ਉਹ ਦੀ ਅਵਾਜ਼ ਸੁਣੋ,
ਤਾਂ ਆਪਣੇ ਦਿਲਾਂ ਨੂੰ ਕਠੋਰ ਨਾ ਕਰੋ,
ਜਿਵੇਂ ਬਗਾਵਤ ਦੇ ਦਿਨ ॥

੧੬ ਓਹ ਕਿਹੜੇ ਸਨ ਜਿਨ੍ਹਾਂ ਸੁਣ ਕੇ ਬਗਾਵਤ ਕੀਤੀ ?
ਭਲਾ, ਉਨ੍ਹਾਂ ਸਭਨਾਂ ਨਹੀਂ ਜਿਹੜੇ ਮੂਸਾ ਦੇ ਰਾਹੀਂ
੧੭ ਮਿਸਰੋਂ ਨਿੱਕਲ ਆਏ ਸਨ ? O ਅਤੇ ਉਹ ਕਿਨ੍ਹਾਂ
ਨਾਲ ਚਾਲੀ ਵਰਹੇ ਗਰੰਜ ਰਿਹਾ ? ਭਲਾ, ਉਨ੍ਹਾਂ ਨਾਲ
ਨਹੀਂ ਜਿਨ੍ਹਾਂ ਪਾਪ ਕੀਤਾ ਅਤੇ ਜਿਨ੍ਹਾਂ ਦੀਆਂ ਲੋਥਾਂ
੧੮ ਉਜਾੜ ਵਿੱਚ ਪਈਆਂ ਰਹੀਆਂ ? O ਅਤੇ ਕਿਨ੍ਹਾਂ ਨੂੰ
ਉਸ ਨੇ ਸੌਂਹ ਖਾ ਕੇ ਆਖਿਆ ਭਈ ਓਹ ਮੇਰੇ ਅਰਾਮ
ਵਿੱਚ ਨਾ ਵੜਨਗੇ ਪਰ ਉਨ੍ਹਾਂ ਨੂੰ ਜਿਹੜੇ ਅਣ-
੧੯ ਆਗਿਆਕਾਰ ਸਨ ? O ਅਸੀਂ ਇਹ ਵੇਖਦੇ ਹਾਂ ਜੋ
ਓਹ ਬੇਪਰਤੀਤੀ ਦੇ ਕਾਰਨ ਉਸ ਵਿੱਚ ਵੜ ਨਾ ਸੱਕੇ ॥

### ਪਰਮੇਸ਼ੁਰ ਦਾ ਅਰਾਮ । ਮਹਾਂ ਪਰਧਾਨ ਜਾਜਕ ਯਿਸੂ

੪ ਉਪਰੰਤ ਸਾਨੂੰ ਡਰਨਾ ਚਾਹੀਦਾ ਹੈ ਭਈ ਨਾ ਹੋਵੇ
ਜੋ ਉਹ ਦੇ ਅਰਾਮ ਵਿੱਚ ਵੜਨ ਦਾ ਵਾਇਦਾ ਹੁੰਦਿਆਂ
ਸੁੰਦਿਆਂ ਤੁਹਾਡੇ ਵਿੱਚੋਂ ਕੋਈ ਉਸ ਤੋਂ ਰਿਹਾ ਹੋਇਆ
੨ ਮਲੂਮ ਹੋਵੇ O ਕਿਉਂ ਜੋ ਸਾਨੂੰ ਖੁਸ਼ ਖਬਰੀ ਸੁਣਾਈ
ਗਈ ਸੀ ਜਿਵੇਂ ਉਨ੍ਹਾਂ ਨੂੰ ਭੀ ਪਰ ਸੁਣਿਆ ਹੋਇਆ
ਬਚਨ ਉਨ੍ਹਾਂ ਲਈ ਲਾਭਵੰਤ ਨਾ ਹੋਇਆ ਇਸ ਕਰਕੇ
ਜੋ ਏਹ ਸੁਣਨ ਵਾਲਿਆਂ ਦੇ ਵਿੱਚ ਨਿਹਚਾ ਦੇ ਨਾਲ
੩ ਨਾ ਰਚਿਆ O ਕਿਉਂ ਜੋ ਅਸੀਂ ਜਿਨ੍ਹਾਂ ਨਿਹਚਾ ਕੀਤੀ
ਹੈ ਉਸ ਅਰਾਮ ਵਿੱਚ ਵੜਦੇ ਹਾਂ ਜਿੱਕੁਰ ਉਹ ਨੇ
ਆਖਿਆ,—

ਜਿਵੇਂ ਮੈਂ ਆਪਣੇ ਗੁੱਸੇ ਵਿੱਚ ਸੌਂਹ ਖਾਧੀ,
ਕਿ ਓਹ ਮੇਰੇ ਅਰਾਮ ਵਿੱਚ ਕਦੇ ਨਾ ਵੜਨਗੇ ! ॥

* ਜ਼. ੯੫ : ੭–੧੧ ।

* ਜ਼. ੯੫ : ੭, ੮ ।

ਭਾਵੇਂ ਉਹ ਦੀਆਂ ਕਾਰਾਗਰੀਆਂ ਜਗਤ ਦੇ ਮੁੱਢੋਂ
੪ ਹੀ ਬਣ ਚੁੱਕੀਆਂ ਸਨ ੦ ਉਹ ਨੇ ਤਾਂ ਸੱਤਵੇਂ ਦਿਨ
ਦੇ ਵਿਖੇ ਕਿਤੇ * ਇਉਂ ਆਖਿਆ ਹੈ ਭਈ ਪਰਮੇਸ਼ੁਰ
ਨੇ ਆਪਣਿਆਂ ਸਾਰਿਆਂ ਕੰਮਾਂ ਤੋਂ ਵਿਹਲਿਆਂ ਹੋ ਕੇ
੫ ਸੱਤਵੇਂ ਦਿਨ ਅਰਾਮ ਕੀਤਾ ੦ ਅਤੇ ਇਸ ਥਾਂ ਵਿੱਚ
ਫੇਰ ਕਹਿੰਦਾ ਹੈ,—

ਓਹ ਮੇਰੇ ਅਰਾਮ ਵਿੱਚ ਕਦੇ ਨਾ ਵੜਨਗੇ ! ॥

੬ ਸੋ ਜਦੋਂ ਕਈਆਂ ਲਈ ਉਸ ਵਿੱਚ ਵੜਨਾ ਅਜੇ
ਬਾਕੀ ਰਹਿੰਦਾ ਹੈ ਅਤੇ ਜਿਨ੍ਹਾਂ ਨੂੰ ਪਹਿਲਾਂ ਖੁਸ਼ ਖਬਰੀ
ਸੁਣਾਈ ਗਈ ਸੀ ਓਹ ਅਣਆਗਿਆਕਾਰੀ ਦੇ
੭ ਕਾਰਨ ਉਸ ਵਿੱਚ ਨਾ ਵੜੇ ੦ ਤਾਂ ਉਹ ਫੇਰ ਐਨੇ
ਚਿਰ ਮਗਰੋਂ ਦਾਊਦ ਦੀ ਜ਼ਬਾਨੀ ਕਿਸੇ ਇੱਕ
ਦਿਨ ਦੀ ਗੱਲ ਕਰਦਾ ਹੋਇਆ ਉਹ ਨੂੰ "ਅੱਜ
ਦਾ ਦਿਨ" ਕਹਿੰਦਾ ਹੈ ਜਿਵੇਂ ਅੱਗੇ ਕਿਹਾ ਗਿਆ
ਸੀ,—

ਅੱਜ ਜੇ ਤੁਸੀਂ ਉਹ ਦੀ ਅਵਾਜ਼ ਸੁਣੋ,
ਤਾਂ ਆਪਣੇ ਦਿਲਾਂ ਨੂੰ ਕਠੋਰ ਨਾ ਕਰੋ ॥

੮ ਜੇ ਯਹੋਸ਼ੁਆ ਨੇ ਉਨ੍ਹਾਂ ਨੂੰ ਅਰਾਮ ਦਿੱਤਾ ਹੁੰਦਾ ਤਾਂ
ਪਰਮੇਸ਼ੁਰ ਉਹ ਦੇ ਮਗਰੋਂ ਕਿਸੇ ਹੋਰ ਦਿਨ ਦੀ ਗੱਲ
੯ ਨਾ ਕਰਦਾ ੦ ਗੱਲ ਕਾਹਦੀ, ਪਰਮੇਸ਼ੁਰ ਦੀ ਪਰਜਾ
ਲਈ ਸਬਤ ਦਾ ਅਰਾਮ ਅਜੇ ਬਾਕੀ ਰਹਿੰਦਾ ਹੈ ੦
੧੦ ਕਿਉਂਕਿ ਜਿਹੜਾ ਉਹ ਦੇ ਅਰਾਮ ਵਿੱਚ ਵੜ ਗਿਆ
ਉਹ ਨੇ ਵੀ ਆਪ ਆਪਣਿਆਂ ਕੰਮਾਂ ਤੋਂ ਵਿਹਲਿਆਂ
ਹੋ ਕੇ ਅਰਾਮ ਕੀਤਾ ਜਿਵੇਂ ਪਰਮੇਸ਼ੁਰ ਨੇ ਆਪਣਿਆਂ
੧੧ ਕੰਮਾਂ ਤੋਂ ੦ ਸੋ ਆਓ, ਅਸੀਂ ਉਸ ਅਰਾਮ ਵਿੱਚ
ਵੜਨ ਦਾ ਜਤਨ ਕਰੀਏ ਭਈ ਕੋਈ ਉਨ੍ਹਾਂ ਵਾਂਙੁ
ਅਣਆਗਿਆਕਾਰੀ ਦੇ ਕਾਰਨ ਡਿੱਗ ਨਾ ਪਵੇ ੦
੧੨ ਕਿਉਂ ਜੋ ਪਰਮੇਸ਼ੁਰ ਦਾ ਬਚਨ ਜੀਉਂਦਾ ਅਤੇ
ਗੁਣਕਾਰ ਅਤੇ ਹਰੇਕ ਦੋ ਧਾਰੀ ਤਲਵਾਰ ਨਾਲੋਂ ਤਿੱਖਾ
ਹੈ ਅਤੇ ਜੀਵ ਅਤੇ ਆਤਮਾ ਨੂੰ ਅਰ ਬੰਦ ਬੰਦ ਅਤੇ
ਗੁੱਦੇ ਨੂੰ ਅੱਡੋ ਅੱਡ ਕਰ ਕੇ ਵਿੰਨ੍ਹ ਸੁੱਟਦਾ ਹੈ ਅਤੇ
ਮਨ ਦੀਆਂ ਵਿਚਾਰਾਂ ਅਤੇ ਧਾਰਨਾਂ ਨੂੰ ਜਾਚ ਲੈਂਦਾ
੧੩ ਹੈ ੦ ਅਤੇ ਸਰਿਸ਼ਟੀ ਦੀ ਕੋਈ ਵਸਤ ਉਸ ਤੋਂ ਲੁਕੀ
ਹੋਈ ਨਹੀਂ, ਪਰ ਜਿਹ ਨੂੰ ਅਸਾਂ ਲੇਖਾ ਦੇਣਾ ਹੈ ਉਹ
ਦੇ ਨੇਤਰਾਂ ਦੇ ਅੱਗੇ ਸਾਰੀਆਂ ਵਸਤਾਂ ਨੰਗੀਆਂ ਅਤੇ
ਖੁਲ੍ਹੀਆਂ ਪਈਆਂ ਹਨ ॥
੧੪ ਸੋ ਜਦੋਂ ਸਾਡਾ ਇੱਕ ਮਹਾਂ ਪਰਧਾਨ ਜਾਜਕ ਹੈ
ਜਿਹੜਾ ਅਕਾਸ਼ਾਂ ਤੋਂ ਪਾਰ ਲੰਘ ਗਿਆ ਅਰਥਾਤ
ਪਰਮੇਸ਼ੁਰ ਦਾ ਪੁੱਤ੍ਰ ਯਿਸੂ ਤਾਂ ਆਓ, ਅਸੀਂ ਆਪਣੇ
੧੫ ਕੀਤੇ ਹੋਏ ਇਕਰਾਰ ਉੱਤੇ ਪੱਕਿਆਂ ਰਹੀਏ ੦ ਕਿਉਂ
ਜੋ ਸਾਡਾ ਪਰਧਾਨ ਜਾਜਕ ਇਹੋ ਜਿਹਾ ਨਹੀਂ ਜੋ
ਸਾਡੀਆਂ ਦੁਰਬਲਤਾਈਆਂ ਵਿੱਚ ਸਾਡਾ ਦਰਦੀ ਨਾ
ਹੋ ਸੱਕੇ ਸਗੋਂ ਸਾਰੀਆਂ ਗੱਲਾਂ ਵਿੱਚ ਸਾਡੇ ਵਾਂਙੁ
ਪਰਤਾਇਆ ਗਿਆ ਪਰ ਉਹ ਪਾਪ ਤੋਂ ਰਹਿਤ ਰਿਹਾ ੦
੧੬ ਇਸ ਲਈ ਆਓ, ਅਸੀਂ ਕਿਰਪਾ ਦੇ ਸਿੰਘਾਸਣ ਦੇ
ਅੱਗੇ ਦਿਲੇਰੀ ਨਾਲ ਚੱਲੀਏ ਭਈ ਅਸੀਂ ਦਯਾ
ਪਰਾਪਤ ਕਰੀਏ ਅਤੇ ਉਹ ਕਿਰਪਾ ਪਾਈਏ ਜੋ ਵੇਲੇ
ਸਿਰ ਸਾਡੀ ਸਹਾਇਤਾ ਕਰੇ ॥

## ਪੁੱਤ੍ਰ ਸਦਾ ਲਈ ਜਾਜਕ ਹੈ

੫ ਹਰੇਕ ਪਰਧਾਨ ਜਾਜਕ ਜੋ ਮਨੁੱਖਾਂ ਹੀ ਵਿੱਚੋਂ
ਲਿਆ ਜਾਂਦਾ ਹੈ ਪਰਮੇਸ਼ੁਰ ਦਿਆਂ ਕੰਮਾਂ ਦੇ ਲਈ
ਮਨੁੱਖਾਂ ਦੇ ਹੀ ਨਮਿੱਤ ਥਾਪਿਆ ਜਾਂਦਾ ਹੈ ਭਈ ਭੇਟਾਂ
੨ ਅਤੇ ਪਾਪਾਂ ਦੇ ਲਈ ਬਲੀਦਾਨ ਚੜ੍ਹਾਵੇ ੦ ਅਤੇ ਉਹ
ਨਦਾਨਾਂ ਅਤੇ ਭੁੱਲਿਆਂ ਹੋਇਆਂ ਦੇ ਨਾਲ ਨਰਮੀ ਕਰ
ਸੱਕਦਾ ਹੈ ਕਿਉਂ ਜੋ ਉਹ ਆਪ ਵੀ ਦੁਰਬਲਤਾਈ
੩ ਵਿੱਚ ਘੇਰਿਆ ਹੋਇਆ ਹੈ ੦ ਅਤੇ ਇਸੇ ਕਾਰਨ ਜਿਵੇਂ
ਪਰਜਾ ਲਈ ਤਿਵੇਂ ਆਪਣੇ ਲਈ ਵੀ ਉਹ ਨੂੰ ਪਾਪਾਂ
੪ ਦੇ ਲਈ ਬਲੀ ਚੜ੍ਹਾਉਣੀ ਪੈਂਦੀ ਹੈ ੦ ਅਤੇ ਕੋਈ
ਆਪਣੇ ਆਪ ਇਹ ਇੱਜ਼ਤ ਨਹੀਂ ਲੈਂਦਾ ਹੈ ਪਰ ਤਦੋਂ
ਜਦ ਹਾਰੂਨ ਦੀ ਨਿਆਈਂ ਪਰਮੇਸ਼ੁਰ ਦਾ ਬੁਲਾਇਆ
੫ ਹੋਇਆ ਹੋਵੇ ੦ ਇਸੇ ਤਰਾਂ ਮਸੀਹ ਨੇ ਵੀ ਆਪਣੇ
ਆਪ ਨੂੰ ਨਹੀਂ ਵਡਿਆਇਆ ਜੋ ਪਰਧਾਨ ਜਾਜਕ
ਬਣੇ ਸਗੋਂ ਉਸ ਨੇ ਜਿਨ ਉਹ ਨੂੰ ਆਖਿਆ, *—

ਤੂੰ ਮੇਰਾ ਪੁੱਤ੍ਰ ਹੈਂ,
ਮੈਂ ਅੱਜ ਤੈਨੂੰ ਜਨਮ ਦੁਆਇਆ ਹੈ ॥

੬ ਜਿਵੇਂ ਉਹ ਇੱਕ ਹੋਰ ਥਾਂ ਵਿੱਚ ਵੀ ਆਖਦਾ ਹੈ, †—

ਤੂੰ ਮਲਕਿਸਿਦਕ ਦੀ ਪਦਵੀ ਦੇ ਅਨੁਸਾਰ,
ਸਦਾ ਤੀਕ ਦਾ ਜਾਜਕ ਹੈਂ ॥

* ਉਤ. ੨:੨ ।

* ਜ਼. ੨:੭ । † ਜ਼. ੧੧੦:੪ ।

੭ ਉਹ ਨੇ ਉਨ੍ਹੀਂ ਦਿਨੀਂ ਜਦੋਂ ਦੇਹ ਧਾਰੀ ਹੋਈ ਸੀ
ਬਹੁਤ ਢਾਹਾਂ ਮਾਰ ਮਾਰ ਕੇ ਅਤੇ ਅੰਝੂ ਕੇਰ ਕੇਰ ਕੇ
ਉਸ ਦੇ ਅੱਗੇ ਜਿਹੜਾ ਉਹ ਨੂੰ ਮੌਤ ਤੋਂ ਬਚਾ ਸੱਕਦਾ
ਸੀ ਬੇਨਤੀਆਂ ਅਤੇ ਮਿੰਨਤਾਂ ਕੀਤੀਆਂ ਅਤੇ ਪਰਮੇਸ਼ੁਰ
ਦਾ ਭੈ ਰੱਖਣ ਦੇ ਕਾਰਨ ਉਹ ਦੀ ਸੁਣੀ ਗਈ ੦
੮ ਅਤੇ ਉਹ ਭਾਵੇਂ ਪੁੱਤ੍ਰ ਸੀ ਪਰ ਜਿਹੜੇ ਉਹ ਨੇ ਦੁਖ
੯ ਭੋਗੇ ਉਨ੍ਹਾਂ ਤੇ ਆਗਿਆਕਾਰੀ ਸਿੱਖੀ ੦ ਅਤੇ ਉਹ
ਸਿੱਧ ਹੋ ਕੇ ਓਹਨਾਂ ਸਭਨਾਂ ਦੀ ਜਿਹੜੇ ਉਹ ਦੇ
ਆਗਿਆਕਾਰ ਹਨ ਸਦਾ ਦੀ ਗਤੀ ਦਾ ਕਾਰਨ
੧੦ ਹੋਇਆ ੦ ਕਿ ਉਹ ਪਰਮੇਸ਼ੁਰ ਦੀ ਵੱਲੋਂ ਮਲਕਿ-
ਸਿਦਕ ਦੀ ਪਦਵੀ ਦੇ ਅਨੁਸਾਰ ਪਰਧਾਨ ਜਾਜਕ
ਕਰਕੇ ਆਖਿਆ ਗਿਆ ॥
੧੧ ਉਹ ਦੇ ਵਿਖੇ ਅਸਾਂ ਬਹੁਤ ਕੁਝ ਆਖਣਾ ਹੈ ਜਿਹ
ਦਾ ਅਰਥ ਕਰਨਾ ਔਖਾ ਹੈ ਇਸ ਲਈ ਜੋ ਤੁਸੀਂ ਕੰਨਾ
੧੨ ਤੋਂ ਬੋਲੇ ਹੋ ਗਏ ਹੋ ੦ ਕਿਉਂ ਜੋ ਚਿਰ ਹੋਣ ਕਰਕੇ
ਤੁਹਾਨੂੰ ਉਪਦੇਸ਼ਕ ਹੋਣਾ ਚਾਹੀਦਾ ਸੀ ਪਰ ਤੁਹਾਨੂੰ
ਲੋੜ ਹੈ ਭਈ ਕੋਈ ਤੁਹਾਨੂੰ ਪਰਮੇਸ਼ੁਰ ਦੀ ਬਾਣੀ ਦੇ
ਮੂਲ ਮੰਤਰਾਂ ਦਾ ਮੁੱਢ ਫੇਰ ਸਿਖਾਵੇ ਅਤੇ ਤੁਸੀਂ ਅਜੇਹੇ
ਬਣ ਗਏ ਹੋ ਜੋ ਤੁਹਾਨੂੰ ਅੰਨ ਦੀ ਨਹੀਂ ਸਗੋਂ ਦੁੱਧ
੧੩ ਦੀ ਲੋੜ ਪਈ ਹੋਈ ਹੈ ! ੦ ਹਰੇਕ ਜਿਹੜਾ ਦੁੱਧ ਹੀ
ਵਰਤਦਾ ਹੈ ਉਹ ਧਰਮ ਦੇ ਬਚਨ ਤੋਂ ਅਣਜਾਣ ਹੈ
੧੪ ਇਸ ਲਈ ਕਿ ਨਿਆਣਾ ਹੈ ੦ ਪਰ ਅੰਨ ਸਿਆਣਿਆਂ
ਲਈ ਹੈ ਜਿਨ੍ਹਾਂ ਦੀਆਂ ਗਿਆਨ ਇੰਦਰੀਆਂ ਭਲੇ
ਬੁਰੇ ਦੀ ਜਾਚ ਕਰਨ ਨੂੰ ਅਭਿਆਸ ਨਾਲ ਸਾਧੀਆਂ
ਹੋਈਆਂ ਹਨ ॥

## ੬ ਫਿਰ ਜਾਣ ਦਾ ਖਤਰਾ । ਪਰਮੇਸ਼ੁਰ ਦੀ ਸੌਂਹ ਤੋਂ ਆਸਾ

ਇਸ ਕਾਰਨ ਅਸੀਂ ਮਸੀਹ ਦੀ ਸਿੱਖਿਆ ਦੀਆਂ
ਆਦ ਗੱਲਾਂ ਛੱਡ ਕੇ ਸਿਆਣਪੁਣੇ ਦੀ ਵੱਲ ਅਗਾਹਾਂ
ਵਧਦੇ ਜਾਈਏ ਅਤੇ ਮੁਰਦਿਆਂ ਕੰਮਾਂ ਤੋਂ ਤੋਬਾ ਕਰਨ
ਦੀ ਨੀਂਹ ਮੁੜ ਕੇ ਨਾ ਧਰੀਏ, ਨਾਲੇ ਪਰਮੇਸ਼ੁਰ ਉੱਤੇ
੨ ਨਿਹਚਾ ਕਰਨ ਦੀ, ੦ ਅਸ਼ਨਾਨਾਂ ਦੀ ਸਿੱਖਿਆ ਦੀ,
ਹੱਥ ਰੱਖਣ ਦੀ, ਮੁਰਦਿਆਂ ਦੇ ਜੀ ਉੱਠਣ ਦੀ ਅਤੇ
੩ ਸਦੀਪਕ ਨਿਆਉਂ ਦੀ ੦ ਪਰਮੇਸ਼ੁਰ ਚਾਹੇ ਤਾਂ ਅਸੀਂ
੪ ਇਹੋ ਹੀ ਕਰਾਂਗੇ ੦ ਕਿਉਂਕਿ ਓਹ ਜਿਹੜੇ ਇੱਕ ਵਾਰੀ
ਉਜਿਆਲੇ ਕੀਤੇ ਗਏ ਅਤੇ ਸੁਰਗੀ ਦਾਨ ਦਾ ਸੁਆਦ
ਚੱਖਿਆ ਅਤੇ ਪਵਿੱਤਰ ਆਤਮਾ ਵਿੱਚ ਸਾਂਝੀ ਹੋਏ ੦
੫ ਅਤੇ ਪਰਮੇਸ਼ੁਰ ਦੇ ਸ਼ੁਭ ਬਚਨ ਅਤੇ ਆਉਣ ਵਾਲੇ
ਜੁੱਗ ਦੀਆਂ ਸ਼ਕਤੀਆਂ ਦਾ ਸੁਆਦ ਚੱਖਿਆ ੦
੬ ਅਤੇ ਮਗਰੋਂ ਬੇਮੁਖ ਹੋ ਗਏ ਤਾਂ ਉਨ੍ਹਾਂ ਤੋਂ ਫੇਰ ਨਵੇਂ
ਸਿਰਿਓਂ ਤੋਬਾ ਕਰਾਉਣੀ ਅਣਹੋਣੀ ਹੈ ਇਸ ਲਈ
ਜੋ ਓਹ ਪਰਮੇਸ਼ੁਰ ਦੇ ਪੁੱਤ੍ਰ ਨੂੰ ਆਪਣੀ ਵੱਲੋਂ ਦੂਜੀ
ਵਾਰ ਸਲੀਬ ਉੱਤੇ ਚਾੜ੍ਹਦੇ ਅਤੇ ਸਰੀਹਨ ਬੇਪਤ
੭ ਕਰਦੇ ਹਨ ੦ ਜਿਹੜੀ ਭੋਂ ਉਸ ਵਰਖਾ ਨੂੰ ਜੋ ਉਸ
ਉੱਤੇ ਵਾਰ ਵਾਰ ਪੈਂਦੀ ਹੈ ਪੀ ਗਈ ਅਤੇ ਜਿਨ੍ਹਾਂ ਲਈ
ਵਾਹੀ ਜਾਂਦੀ ਹੈ ਉਨ੍ਹਾਂ ਦੇ ਜੋਗ ਸਾਗ ਪੱਤ ਉਗਾਉਂਦੀ
੮ ਹੈ ਉਹ ਨੂੰ ਪਰਮੇਸ਼ੁਰ ਤੋਂ ਵਰ ਮਿਲਦਾ ਹੈ ੦ ਪਰ ਜੇ
ਉਹ ਕੰਡਿਆਲੀਆਂ ਅਤੇ ਭੱਖੜੇ ਉਤਪਤ ਕਰੇ ਤਾਂ
ਅਪਰਵਾਨ ਹੁੰਦੀ ਅਤੇ ਸਰਾਪੀ ਜਾਣ ਦੇ ਨੇੜੇ ਹੈ
ਜਿਹ ਦਾ ਅੰਤ ਭਸਮ ਕੀਤਾ ਜਾਣਾ ਹੈ ॥
੯ ਪਰ ਹੇ ਪਿਆਰਿਓ, ਭਾਵੇਂ ਅਸੀਂ ਇਉਂ ਆਖਦੇ
ਹਾਂ ਪਰ ਤੁਹਾਡੀ ਵੱਲੋਂ ਸਾਨੂੰ ਇਨ੍ਹਾਂ ਨਾਲੋਂ ਅੱਛੀਆਂ
ਗੱਲਾਂ ਦੀ ਆਸ ਹੈ ਅਤੇ ਉਨ੍ਹਾਂ ਦੀ ਜੋ ਮੁਕਤੀ ਨਾਲ
੧੦ ਸਰਬੰਧ ਰੱਖਦੀਆਂ ਹਨ ੦ ਕਿਉਂ ਜੋ ਪਰਮੇਸ਼ੁਰ
ਕੁਨਿਆਈ ਨਹੀਂ ਜੋ ਤੁਹਾਡੇ ਕੰਮ ਨੂੰ ਅਤੇ ਉਸ ਪ੍ਰੇਮ
ਨੂੰ ਭੁੱਲ ਜਾਵੇ ਜਿਹੜਾ, ਤੁਸਾਂ ਉਹ ਦੇ ਨਾਮ ਨਾਲ
ਵਿਖਾਇਆ ਭਈ ਤੁਸਾਂ ਸੰਤਾਂ ਦੀ ਸੇਵਾ ਕੀਤੀ, ਨਾਲੇ
੧੧ ਕਰਦੇ ਭੀ ਹੋ ੦ ਅਤੇ ਅਸੀਂ ਚਾਹੁੰਦੇ ਹਾਂ ਜੋ ਤੁਹਾਡੇ
ਵਿੱਚੋਂ ਹਰੇਕ ਆਸ ਦੀ ਭਰਪੂਰੀ ਲਈ ਅੰਤ ਤੋੜੀ
੧੨ ਉਹੋ ਜਿਹਾ ਜਤਨ ਕਰੇ ੦ ਤਾਂ ਜੋ ਤੁਸੀਂ ਆਲਸੀ ਨਾ
ਹੋਵੋ ਸਗੋਂ ਉਨ੍ਹਾਂ ਦੀ ਰੀਸ ਕਰੋ ਜਿਹੜੇ ਨਿਹਚਾ ਅਤੇ
ਧੀਰਜ ਦੇ ਰਾਹੀਂ ਵਾਇਦਿਆਂ ਦੇ ਅਧਕਾਰੀ ਹੁੰਦੇ
ਹਨ ॥
੧੩ ਜਦੋਂ ਪਰਮੇਸ਼ੁਰ ਨੇ ਅਬਰਾਹਾਮ ਨੂੰ ਬਚਨ ਦਿੱਤਾ
ਤਾਂ ਇਸ ਕਰਕੇ ਜੋ ਆਪਣੇ ਨਾਲੋਂ ਵੱਡਾ ਕੋਈ ਨਾ
ਵੇਖਿਆ ਜਿਹ ਦੀ ਉਹ ਸੌਂਹ ਖਾਂਦਾ ਉਹ ਨੇ ਆਪਣੀ
੧੪ ਹੀ ਸੌਂਹ ਖਾ ਕੇ ਆਖਿਆ ੦ ਭਈ ਮੈਂ ਤੈਨੂੰ ਬਰਕਤਾਂ
ਤੇ ਬਰਕਤਾਂ ਦਿਆਂਗਾ ਅਤੇ ਤੇਰਾ ਵਾਧੇ ਤੇ ਵਾਧਾ
੧੫ ਕਰਾਂਗਾ ੦ ਇਸੇ ਤਰਾਂ ਉਹ ਨੇ ਧੀਰਜ ਕਰ ਕੇ ਉਸ
੧੬ ਦਿੱਤੇ ਹੋਏ ਬਚਨ ਨੂੰ ਪਰਾਪਤ ਕੀਤਾ ੦ ਮਨੁੱਖ ਤਾਂ
ਆਪਣੇ ਨਾਲੋਂ ਕਿਸੇ ਵੱਡੇ ਦੀ ਸੌਂਹ ਖਾਂਦੇ ਹਨ ਅਤੇ

ਓਹਨਾਂ ਦੇ ਹਰੇਕ ਝਗੜੇ ਵਿੱਚ ਸਬੂਤੀ ਲਈ ਸੌਂਹ
੧੭ ਖਾਣੀ ਬੱਸ ਹੈ ○ ਇਸ ਕਰਕੇ ਜਦੋਂ ਪਰਮੇਸ਼ੁਰ ਨੇ
ਵਾਇਦੇ ਦੇ ਅਧਕਾਰੀਆਂ ਉੱਤੇ ਆਪਣੀ ਮਨਸ਼ਾ ਨੂੰ
ਹੋਰ ਵੀ ਅਟੱਲ ਕਰ ਕੇ ਪਰਗਟ ਕਰਨਾ ਚਾਹਿਆ
੧੮ ਤਾਂ ਵਿਚਾਲੇ ਸੌਂਹ ਲਿਆਂਦੀ ○ ਭਈ ਦੋ ਅਟੱਲ
ਗੱਲਾਂ ਦੇ ਦੁਆਰਾ ਜਿਨ੍ਹਾਂ ਵਿੱਚ ਪਰਮੇਸ਼ੁਰ ਦਾ ਝੂਠ
ਬੋਲਣਾ ਅਣਹੋਣਾ ਹੈ ਸਾਨੂੰ ਪੱਕਾ ਦਿਲਾਸਾ ਮਿਲੇ
ਜਿਹੜੇ ਆਪਣੇ ਸਾਹਮਣੇ ਰੱਖੀ ਹੋਈ ਆਸਾ ਨੂੰ ਫੜ
੧੯ ਲੈਣ ਲਈ ਭੱਜ ਕੇ ਪਨਾਹ ਲੈਂਦੇ ਹਾਂ ○ ਅਤੇ ਉਹ
ਆਸਾ ਮਾਨੋ ਸਾਡੀ ਜਾਨ ਦਾ ਲੰਗਰ ਹੈ ਜਿਹੜਾ
ਅਟੱਲ ਅਤੇ ਇਸਥਿਰ ਹੈ ਅਤੇ ਉਸ ਥਾਂ ਪਹੁੰਚਦਾ
੨੦ ਹੈ ਜੋ ਪੜਦੇ ਦੇ ਅੰਦਰ ਹੈ ○ ਜਿੱਥੇ ਯਿਸੂ ਨੇ ਆਗੂ
ਬਣ ਕੇ ਸਾਡੇ ਲਈ ਪਰਵੇਸ਼ ਕੀਤਾ ਜਿਹੜਾ ਮਲਕਿ-
ਸਿਦਕ ਦੀ ਪਦਵੀ ਦੇ ਅਨੁਸਾਰ ਸਦਾ ਤੀਕ ਦਾ
ਪਰਧਾਨ ਜਾਜਕ ਬਣਿਆ ॥

## ਮਲਕਿਸਿਦਕ ਦੀ ਪਦਵੀ ਅਨੁਸਾਰ ਪ੍ਰਭੁ ਦੀ ਜਾਜਕਾਈ

੭
ਅਤੇ ਇਹ ਮਲਕਿਸਿਦਕ ਸਾਲੇਮ ਦਾ ਰਾਜਾ ਅਤੇ
ਅੱਤ ਮਹਾਨ ਦਾ ਜਾਜਕ ਜਿਹੜਾ ਅਬਰਾਹਾਮ ਨੂੰ ਜਿਸ
ਵੇਲੇ ਉਹ ਰਾਜਿਆਂ ਨੂੰ ਵੱਢ ਕੇ ਮੁੜਿਆ ਆਉਂਦਾ
ਸੀ ਆ ਮਿਲਿਆ ਅਤੇ ਉਹ ਨੂੰ ਅਸੀਸ ਦਿੱਤੀ ○
੨ ਜਿਹ ਨੂੰ ਅਬਰਾਹਾਮ ਨੇ ਸਭਨਾਂ ਵਸਤਾਂ ਦਾ ਦਸੌਂਧ
ਵੀ ਦਿੱਤਾ ਉਹ ਪਹਿਲਾਂ ਆਪਣੇ ਨਾਉਂ ਦੇ ਅਰਥ
ਅਨੁਸਾਰ ਧਰਮ ਦਾ ਰਾਜਾ ਹੈ ਅਤੇ ਫੇਰ ਸਾਲੇਮ ਦਾ
੩ ਰਾਜਾ ਵੀ ਅਰਥਾਤ ਸਲਾਮਤੀ ਦਾ ਰਾਜਾ ○ ਜਿਹ ਦਾ
ਨਾ ਪਿਤਾ ਨਾ ਮਾਤਾ ਨਾ ਕੁਲਪੱਤ੍ਰੀ ਹੈ, ਜਿਹ ਦੇ ਨਾ
ਦਿਨਾਂ ਦਾ ਆਦ, ਨਾ ਜੀਵਨ ਦਾ ਅੰਤ ਹੈ ਪਰੰਤੂ
ਪਰਮੇਸ਼ੁਰ ਦੇ ਪੁੱਤ੍ਰ ਦੇ ਸਮਾਨ ਕੀਤਾ ਹੋਇਆ ਸਦਾ
ਜਾਜਕ ਬਣਿਆ ਰਹਿੰਦਾ ਹੈ ॥
੪ ਹੁਣ ਧਿਆਨ ਕਰੋ ਭਈ ਇਹ ਕੇਡਾ ਮਹਾਤਮਾ ਸੀ
ਜਿਹ ਨੂੰ ਘਰਾਣੇ ਦੇ ਸਰਦਾਰ ਅਬਰਾਹਾਮ ਨੇ ਲੁੱਟ ਦੇ
ਮਾਲ ਵਿੱਚੋਂ ਸਭ ਤੋਂ ਚੰਗੀਆਂ ਵਸਤਾਂ ਦਾ ਦਸੌਂਧ
੫ ਦਿੱਤਾ ○ ਅਤੇ ਲੇਵੀ ਦੀ ਸੰਤਾਨ ਵਿੱਚੋਂ ਜਿਨ੍ਹਾਂ ਨੂੰ
ਜਾਜਕਾਂ ਦੀ ਪਦਵੀ ਮਿਲਦੀ ਹੈ ਉਨ੍ਹਾਂ ਨੂੰ ਉਸ ਪਰਜਾ
ਤੋਂ ਅਰਥਾਤ ਆਪਣਿਆਂ ਭਰਾਵਾਂ ਤੋਂ ਭਾਵੇਂ ਉਹ
ਅਬਰਾਹਾਮ ਦੀ ਅੰਸ ਵਿੱਚੋਂ ਹਨ ਸ਼ਰਾ ਦੇ ਅਨੁਸਾਰ
੬ ਦਸੌਂਧ ਲੈਣ ਦਾ ਹੁਕਮ ਹੈ ○ ਪਰ ਜਿਹ ਦੀ ਕੁਲਪੱਤ੍ਰੀ
ਉਨ੍ਹਾਂ ਨਾਲ ਨਹੀਂ ਸੀ ਰਲਦੀ ਉਹ ਨੇ ਅਬਰਾਹਾਮ
ਤੋਂ ਦਸੌਂਧ ਲਿਆ ਅਤੇ ਉਹ ਨੂੰ ਅਸੀਸ ਦਿੱਤੀ ਜਿਹ
੭ ਨੂੰ ਬਚਨ ਦਿੱਤੇ ਹੋਏ ਸਨ ○ ਪਰ ਕੋਈ ਸ਼ੱਕ ਨਹੀਂ
੮ ਭਈ ਛੋਟੇ ਨੂੰ ਵੱਡੇ ਤੋਂ ਅਸੀਸ ਮਿਲਦੀ ਹੈ ○ ਅਰ
ਇੱਥੇ ਮਰਨ ਵਾਲੇ ਮਨੁੱਖ ਦਸੌਂਧ ਲੈਂਦੇ ਹਨ ਪਰ ਉੱਥੇ
ਉਹ ਲੈਂਦਾ ਹੈ ਜਿਹ ਦੇ ਵਿਖੇ ਇਹ ਸਾਖੀ ਦਿੱਤੀ ਜਾਂਦੀ
੯ ਹੈ ਭਈ ਉਹ ਜੀਉਂਦਾ ਹੈ ○ ਸੋ ਇਹ ਆਖ ਸੱਕਦੇ
ਹਾਂ ਜੋ ਲੇਵੀ ਨੇ ਵੀ ਜਿਹੜਾ ਦਸੌਂਧ ਲੈਂਦਾ ਹੈ
੧੦ ਅਬਰਾਹਾਮ ਦੇ ਰਾਹੀਂ ਦਸੌਂਧ ਦਿੱਤਾ ○ ਕਿਉਂ ਜੋ ਉਹ
ਅਜੇ ਆਪਣੇ ਪਿਉ ਦੀ ਦੇਹ ਵਿੱਚ ਸੀ ਜਿਸ ਵੇਲੇ
ਮਲਕਿਸਿਦਕ ਉਹ ਨੂੰ ਆ ਮਿਲਿਆ ॥
੧੧ ਸੋ ਜੇ ਲੇਵੀ ਵਾਲੀ ਜਾਜਕਾਈ ਨਾਲ ਜਿਹ ਦੇ
ਹੁੰਦਿਆਂ ਕੌਮਾਂ ਨੂੰ ਸ਼ਰਾ ਮਿਲੀ ਸੀ ਸੰਪੂਰਨਤਾਈ
ਪਰਾਪਤ ਹੁੰਦੀ ਤਾਂ ਫੇਰ ਕੀ ਲੋੜ ਸੀ ਜੋ ਮਲਕਿਸਿਦਕ
ਦੀ ਪਦਵੀ ਦੇ ਅਨੁਸਾਰ ਕੋਈ ਹੋਰ ਜਾਜਕ ਉੱਠਦਾ
ਅਤੇ ਹਾਰੂਨ ਦੀ ਪਦਵੀ ਦੇ ਅਨੁਸਾਰ ਨਾ ਗਿਣਿਆ
੧੨ ਜਾਂਦਾ ? ○ ਕਿਉਂਕਿ ਜਦੋਂ ਜਾਜਕਾਈ ਬਦਲੀ ਗਈ
੧੩ ਤਾਂ ਸ਼ਰਾ ਦਾ ਵੀ ਬਦਲਣਾ ਅਵੱਸ਼ ਹੈ ○ ਕਿਉਂਕਿ
ਜਿਹ ਦੇ ਵਿਖੇ ਏਹ ਗੱਲਾਂ ਕਹੀਆਂ ਜਾਂਦੀਆਂ ਹਨ
ਉਹ ਕਿਸੇ ਹੋਰ ਗੋਤ ਦਾ ਹੈ ਜਿਸ ਵਿੱਚੋਂ ਜਗਵੇਦੀ
੧੪ ਦੇ ਅੱਗੇ ਕਿਨੇ ਸੇਵਾ ਨਹੀਂ ਕੀਤੀ ○ ਕਿਉਂ ਜੋ ਇਹ
ਪਰਗਟ ਹੈ ਭਈ ਸਾਡਾ ਪ੍ਰਭੁ ਯਹੂਦਾਹ ਵਿੱਚੋਂ
ਨਿੱਕਲਿਆ ਜਿਸ ਗੋਤ ਲਈ ਮੂਸਾ ਨੇ ਜਾਜਕਾਂ ਦੇ
੧੫ ਵਿਖੇ ਕੁਝ ਨਹੀਂ ਆਖਿਆ ○ ਅਤੇ ਜਦੋਂ ਮਲਕਿ-
ਸਿਦਕ ਦੇ ਸਮਾਨ ਇੱਕ ਹੋਰ ਜਾਜਕ ਉੱਠਿਆ ਹੈ ○
੧੬ ਜਿਹੜਾ ਸਰੀਰ ਦੇ ਸਰਬੰਧੀ ਹੁਕਮ ਦੇ ਅਨੁਸਾਰ ਨਹੀਂ
ਪਰ ਅਵਨਾਸੀ ਜੀਵਨ ਦੀ ਸ਼ਕਤੀ ਦੇ ਅਨੁਸਾਰ
ਬਣਿਆ ਹੈ ਤਾਂ ਸਾਡਾ ਕਹਿਣਾ ਹੋਰ ਵੀ ਸਾਫ਼ ਹੁੰਦਾ
੧੭ ਹੈ ○ ਕਿਉਂ ਜੋ ਇਹ ਸਾਖੀ ਦਿੱਤੀ ਹੋਈ ਹੈ,—

ਤੂੰ ਮਲਕਿਸਿਦਕ ਦੀ ਪਦਵੀ ਦੇ ਅਨੁਸਾਰ,
ਸਦਾ ਤੀਕ ਦਾ ਜਾਜਕ ਹੈਂ ॥

੧੮ ਅਗਲਾ ਹੁਕਮ ਨਤਾਣਾ ਅਤੇ ਨਿਸਫਲ ਹੋਣ ਕਰਕੇ
੧੯ ਰੱਦੀ ਹੋ ਜਾਂਦਾ ਹੈ ○ ਕਿਉਂਕਿ ਸ਼ਰਾ ਨੇ ਕੁਝ ਭੀ
ਸੰਪੂਰਨ ਨਹੀਂ ਕੀਤਾ, ਅਤੇ ਉਹ ਦੇ ਥਾਂ ਉਸ ਨਾਲੋਂ

ਇੱਕ ਚੰਗੀ ਆਸਾ ਰੱਖੀ ਪਈ ਹੈ ਜਿਹ ਦੇ ਰਾਹੀਂ
੨੦ ਅਸੀਂ ਪਰਮੇਸ਼ੁਰ ਦੇ ਨੇੜੇ ਅੱਪੜਦੇ ਹਾਂ ੦ ਅਤੇ ਇਹ
੨੧ ਬਿਨਾ ਸੌਂਹ ਖਾਧੇ ਨਾ ਬਣਿਆ ੦ ਕਿਉਂ ਜੋ ਉਹ
ਬਿਨਾ ਸੌਂਹ ਖਾਧੇ ਜਾਜਕ ਬਣੇ ਹਨ ਪਰ ਇਹ ਸੌਂਹ
ਖਾਣ ਨਾਲ ਉਸ ਤੋਂ ਬਣਿਆ ਜਿਨ ਉਸ ਨੂੰ
ਆਖਿਆ, *—
੨੨ ਪ੍ਰਭੁ ਨੇ ਸੌਂਹ ਖਾਧੀ,
ਅਤੇ ਉਹ ਨਹੀਂ ਬਦਲੇਗਾ,
ਤੂੰ ਸਦਾ ਤੀਕ ਦਾ ਜਾਜਕ ਹੈਂ ॥
ਸੋ ਯਿਸੂ ਇੱਕ ਹੋਰ ਵੀ ਉੱਤਮ ਨੇਮ ਦਾ ਜ਼ਾਮਨ
੨੩ ਬਣਿਆ ੦ ਫੇਰ ਓਹ ਤਾਂ ਬਹੁਤੇ ਜਾਜਕ ਬਣੇ ਸਨ
ਏਸ ਲਈ ਜੋ ਮੌਤ ਨੇ ਉਨ੍ਹਾਂ ਨੂੰ ਟਿਕਣ ਨਾ ਦਿੱਤਾ ੦
੨੪ ਪਰ ਇਹ ਸਦਾ ਤੀਕ ਜੋ ਰਹਿੰਦਾ ਹੈ ਇਸ ਕਰਕੇ
੨੫ ਇਹ ਦੀ ਜਾਜਕਾਈ ਅਟੱਲ ਹੈ ੦ ਇਸ ਲਈ ਉਹ
ਉਨ੍ਹਾਂ ਦਾ ਜਿਹੜੇ ਉਹ ਦੇ ਰਾਹੀਂ ਪਰਮੇਸ਼ੁਰ ਦੇ ਕੋਲ
ਆਉਂਦੇ ਹਨ ਪੂਰਾ ਨਿਸਤਾਰਾ ਕਰ ਸੱਕਦਾ ਹੈ ਕਿਉਂ
ਜੋ ਉਹ ਉਨ੍ਹਾਂ ਦੀ ਸਫ਼ਾਰਸ਼ ਕਰਨ ਨੂੰ ਸਦਾ ਜੀਉਂਦਾ
ਹੈ ॥
੨੬ ਇਹੋ ਜਿਹਾ ਪਰਧਾਨ ਜਾਜਕ ਸਾਡੇ ਲਈ ਫੱਬਦਾ
ਸੀ ਜਿਹੜਾ ਪਵਿੱਤਰ, ਨਿਰਦੋਸ਼, ਨਿਰਮਲ, ਪਾਪੀਆਂ
ਤੋਂ ਨਿਆਰਾ ਅਤੇ ਅਕਾਸ਼ਾਂ ਤੋਂ ਉੱਚਾ ਕੀਤਾ ਹੋਇਆ
੨੭ ਹੋਵੇ ੦ ਜਿਹ ਨੂੰ ਉਨ੍ਹਾਂ ਪਰਧਾਨ ਜਾਜਕਾਂ ਵਾਂਙੁ ਲੋੜ
ਨਹੀਂ ਭਈ ਪਹਿਲਾਂ ਆਪਣਿਆਂ ਅਤੇ ਫੇਰ ਪਰਜਾ
ਦਿਆਂ ਪਾਪਾਂ ਲਈ ਬਲੀਦਾਨ ਨਿੱਤ ਚੜ੍ਹਾਇਆ ਕਰੇ
ਕਿਉਂ ਜੋ ਉਹ ਇੱਕੋ ਵਾਰ ਇਹ ਕਰ ਗੁਜ਼ਰਿਆ ਜਦੋਂ
੨੮ ਆਪਣੇ ਆਪ ਨੂੰ ਚੜ੍ਹਾ ਦਿੱਤਾ ੦ ਸ਼ਰਾ ਤਾਂ ਮਨੁੱਖਾਂ ਨੂੰ
ਜਿਹੜੇ ਨਿਤਾਣੇ ਹਨ ਪਰਧਾਨ ਜਾਜਕ ਠਹਿਰਾਉਂਦੀ
ਹੈ ਪਰ ਸੌਂਹ ਦਾ ਬਚਨ ਜਿਹੜਾ ਸ਼ਰਾ ਦੇ ਮਗਰੋਂ
ਹੋਇਆ ਸੀ ਪੁੱਤ੍ਰ ਨੂੰ, ਜੋ ਸਦਾ ਤੀਕ ਸਿੱਧ ਕੀਤਾ
ਹੋਇਆ ਹੈ ॥

## ਸੁਰਗੀ ਪਰਧਾਨ ਜਾਜਕ ਅਤੇ ਨਵਾਂ ਨੇਮ

੮ ਹੁਣ ਜਿਹੜੀਆਂ ਗੱਲਾਂ ਅਸੀਂ ਪਏ ਆਖਦੇ ਹਾਂ
ਉਨ੍ਹਾਂ ਵਿੱਚੋਂ ਮੁਖ ਗੱਲ ਇਹ ਹੈ ਭਈ ਸਾਡਾ ਇਹੋ
ਜਿਹਾ ਇੱਕ ਪਰਧਾਨ ਜਾਜਕ ਹੈ ਜਿਹੜਾ ਅਕਾਸ਼ਾਂ ਉੱਤੇ
ਵਾਹਗੁਰੂ ਦੇ ਸਿੰਘਾਸਣ ਦੇ ਸੱਜੇ ਪਾਸੇ ਬਿਰਾਜਮਾਨ
੨ ਹੈ ੦ ਉਹ ਪਵਿੱਤਰ ਅਸਥਾਨ ਦਾ ਅਤੇ ਉਸ ਅਸਲ
ਡੇਹਰੇ ਦਾ ਉਪਾਸਕ ਹੈ ਜਿਹ ਨੂੰ ਮਨੁੱਖ ਨੇ ਨਹੀਂ ਸਗੋਂ
੩ ਪ੍ਰਭੁ ਨੇ ਗੱਡਿਆ ੦ ਹਰੇਕ ਪਰਧਾਨ ਜਾਜਕ ਭੇਟਾਂ
ਅਤੇ ਬਲੀਦਾਨ ਚੜ੍ਹਾਉਣ ਨੂੰ ਥਾਪਿਆ ਜਾਂਦਾ ਹੈ,
ਇਸ ਕਾਰਨ ਲੋੜੀਦਾ ਸੀ ਭਈ ਇਹ ਦੇ ਕੋਲ ਵੀ
੪ ਚੜ੍ਹਾਉਣ ਨੂੰ ਕੁਝ ਹੋਵੇ ੦ ਜੇ ਉਹ ਧਰਤੀ ਉੱਤੇ ਹੁੰਦਾ
ਤਾਂ ਜਾਜਕ ਹੁੰਦਾ ਹੀ ਨਾ, ਇਸ ਲਈ ਜੋ ਸ਼ਰਾ ਦੇ
ਅਨੁਸਾਰ ਭੇਟਾਂ ਚੜ੍ਹਾਉਣ ਵਾਲੇ ਤਾਂ ਹੁੰਦੇ ਹੀ ਹਨ ੦
੫ ਜਿਹੜੇ ਸੁਰਗੀ ਵਸਤਾਂ ਦੇ ਨਮੂਨੇ ਅਤੇ ਪਰਛਾਵੇਂ ਦੀ
ਸੇਵਾ ਕਰਦੇ ਹਨ, ਜਿਵੇਂ ਮੂਸਾ ਨੂੰ ਪਰਮੇਸ਼ੁਰ ਵੱਲੋਂ
ਹੁਕਮ ਮਿਲਿਆ ਜਾਂ ਡੇਹਰਾ ਬਣਾਉਣ ਲੱਗਾ ਕਿ
ਵੇਖਣਾ ਜਿਹੜਾ ਨਮੂਨਾ ਤੈਨੂੰ ਪਹਾੜ ਉੱਤੇ ਵਿਖਾਇਆ
ਗਿਆ ਸੀ ਉਸੇ ਦੇ ਅਨੁਸਾਰ ਤੂੰ ਸੱਭੋ ਕੁਝ ਬਣਾਵੀਂ ੦
੬ ਪਰ ਹੁਣ ਜਿੰਨਾਕੁ ਉਹ ਅਗਲੇ ਨਾਲੋਂ ਇੱਕ ਉੱਤਮ
ਨੇਮ ਦਾ ਵਿਚੋਲਾ ਹੋਇਆ ਜਿਹੜਾ ਚੰਗੇ ਵਾਇਦਿਆਂ
ਉੱਤੇ ਬੰਨ੍ਹਿਆ ਹੋਇਆ ਹੈ ਉੱਨੀ ਹੀ ਉਸ ਨੂੰ ਚੰਗੀ
੭ ਸੇਵਕਾਈ ਮਿਲੀ ੦ ਪਰ ਜੇ ਉਹ ਪਹਿਲਾ ਨੇਮ ਬੇ
ਨੁਕਸ ਹੁੰਦਾ ਤਾਂ ਦੂਏ ਲਈ ਥਾਂ ਨਾ ਭਾਲੀ ਜਾਂਦੀ ੦
੮ ਕਿਉਂ ਜੋ ਉਹ ਉਨ੍ਹਾਂ ਉੱਤੇ ਊਜ ਲਾ ਕੇ ਕਹਿੰਦਾ
ਹੈ, *—
ਵੇਖੋ, ਓਹ ਦਿਨ ਆ ਰਹੇ ਹਨ, ਪ੍ਰਭੁ ਆਖਦਾ
ਹੈ,
ਕਿ ਮੈਂ ਇਸਰਾਏਲ ਦੇ ਘਰਾਣੇ ਨਾਲ,
ਅਤੇ ਯਹੂਦਾਹ ਦੇ ਘਰਾਣੇ ਨਾਲ ਇੱਕ ਨਵਾਂ ਨੇਮ
ਬੰਨ੍ਹਾਂਗਾ,
੯ ਉਸ ਨੇਮ ਵਾਂਙੁ ਨਹੀਂ, ਜਿਹੜਾ ਮੈਂ ਓਹਨਾਂ ਦੇ
ਪਿਉ ਦਾਦਿਆਂ ਨਾਲ ਬੰਨ੍ਹਿਆ,
ਜਿਸ ਦਿਨ ਮੈਂ ਓਹਨਾਂ ਦਾ ਹੱਥ ਫੜਿਆ
ਭਈ ਓਹਨਾਂ ਨੂੰ ਮਿਸਰ ਦੇਸ ਵਿੱਚੋਂ ਬਾਹਰ
ਲਿਆਵਾਂ,—
ਓਹ ਤਾਂ ਮੇਰੇ ਨੇਮ ਉੱਤੇ ਕਾਇਮ ਨਾ ਰਹੇ,
ਅਤੇ ਮੈਂ ਓਹਨਾਂ ਦੀ ਕੁਝ ਪਰਵਾਹ ਨਾ ਕੀਤੀ, ਪ੍ਰਭੁ
ਆਖਦਾ ਹੈ ।

* ਜ਼. ੧੧੦ : ੪ ।

* ਯਿਰਮਿਯਾਹ ੩੧ : ੩੧–੩੪ ।

੧੦ ਏਹ ਉਹ ਨੇਮ ਹੈ ਜਿਹੜਾ ਮੈਂ ਇਸਰਾਏਲ ਦੇ
ਘਰਾਣੇ ਨਾਲ ਬੰਨ੍ਹਾਂਗਾ,
ਉਨ੍ਹਾਂ ਦਿਨਾਂ ਦੇ ਮਗਰੋਂ, ਪ੍ਰਭੁ ਆਖਦਾ ਹੈ,—
ਮੈਂ ਆਪਣੇ ਕਾਨੂਨ ਓਹਨਾਂ ਦਿਆਂ ਮਨਾਂ ਵਿੱਚ
ਪਾਵਾਂਗਾ,
ਅਤੇ ਓਹਨਾਂ ਦਿਆਂ ਹਿਰਦਿਆਂ ਉੱਤੇ ਉਨ੍ਹਾਂ ਨੂੰ
ਲਿਖਾਂਗਾ ।
ਮੈਂ ਓਹਨਾਂ ਦਾ ਪਰਮੇਸ਼ੁਰ ਹੋਵਾਂਗਾ,
ਅਤੇ ਓਹ ਮੇਰੀ ਪਰਜਾ ਹੋਣਗੇ ।
੧੧ ਹਰ ਕੋਈ ਆਪਣੇ ਵਤਨੀ ਨੂੰ ਨਹੀਂ ਸਿਖਾਵੇਗਾ,
ਨਾ ਹਰ ਕੋਈ ਆਪਣੇ ਭਾਈ ਨੂੰ,
ਏਹ ਕਹਿ ਕੇ ਭਈ ਪ੍ਰਭੁ ਨੂੰ ਜਾਣੋ,
ਕਿਉਂ ਜੋ ਸੱਭੇ ਮੈਨੂੰ ਜਾਣਨਗੇ,
ਓਹਨਾਂ ਦੇ ਛੋਟੇ ਤੋਂ ਲੈ ਕੇ ਵੱਡੇ ਤੀਕ ।
੧੨ ਮੈਂ ਤਾਂ ਓਹਨਾਂ ਦੇ ਕੁਧਰਮਾਂ ਉੱਤੇ ਤਰਸਵਾਨ
ਹੋਵਾਂਗਾ,
ਅਤੇ ਓਹਨਾਂ ਦੇ ਪਾਪਾਂ ਨੂੰ ਫੇਰ ਕਦੇ ਚੇਤੇ ਨਾ
ਕਰਾਂਗਾ ॥
੧੩ ਜਦੋਂ ਉਹ ਨੇ ਨਵਾਂ ਨੇਮ ਆਖਿਆ ਤਾਂ ਪਹਿਲੇ ਨੂੰ
ਪੁਰਾਣਾ ਠਹਿਰਾਇਆ ਹੈ । ਪਰ ਜੋ ਕੁਝ ਪੁਰਾਣਾ
ਹੋਇਆ ਅਤੇ ਚਿਰ ਕਾਲ ਦਾ ਹੈ ਉਹ ਅਲੋਪ ਹੋਣ
ਦੇ ਨੇੜੇ ਹੈ ॥

## ਮਸੀਹ ਦਾ ਇੱਕੋ ਹੀ ਵਾਰ ਦਾ ਬਲੀਦਾਨ

੯ ਸੋ ਪਹਿਲੇ ਨੇਮ ਵਿੱਚ ਭੀ ਬੰਦਗੀ ਦੀਆਂ ਬਿਧੀਆਂ
੨ ਅਤੇ ਇੱਕ ਸੰਸਾਰਕ ਪਵਿੱਤਰ ਅਸਥਾਨ ਹੈਸੀ ○ ਕਿਉਂ
ਜੋ ਇੱਕ ਤੰਬੂ ਬਣਾਇਆ ਗਿਆ ਅਰਥਾਤ ਪਹਿਲਾ,
ਜਿਹ ਦੇ ਵਿੱਚ ਸ਼ਮਾਦਾਨ, ਮੇਜ਼ ਅਤੇ ਹਜ਼ੂਰੀ ਦੀਆਂ
ਰੋਟੀਆਂ ਸਨ । ਇਹ ਪਵਿੱਤਰ ਅਸਥਾਨ ਸਦਾਉਂਦਾ
੩ ਹੈ ○ ਅਤੇ ਦੂਜੇ ਪੜਦੇ ਦੇ ਅੰਦਰ ਉਹ ਤੰਬੂ ਸੀ ਜਿਹੜਾ
੪ ਅੱਤ ਪਵਿੱਤਰ ਅਸਥਾਨ ਸਦਾਉਂਦਾ ਹੈ ○ ਜਿਹ ਦੇ
ਵਿੱਚ ਧੂਪ ਧੁਖਾਉਣ ਦੀ ਸੁਨਹਿਰੀ ਜਗਵੇਦੀ ਸੀ ਅਤੇ
ਨੇਮ ਦਾ ਸੰਦੂਕ ਜਿਹੜਾ ਆਲੇ ਦੁਆਲਿਓਂ ਸੋਨੇ ਨਾਲ
ਮੜ੍ਹਿਆ ਹੋਇਆ ਸੀ ਜਿਸ ਵਿੱਚ ਮੰਨ ਦਾ ਭਰਿਆ
ਹੋਇਆ ਇੱਕ ਸੋਨੇ ਦਾ ਡੱਬਾ ਅਤੇ ਹਾਰੂਨ ਦੀ ਛਿਟੀ
ਜਿਸ ਵਿੱਚੋਂ ਲਗਰਾਂ ਫੁੱਟ ਨਿੱਕਲੀਆਂ ਅਤੇ ਨੇਮ
੫ ਦੀਆਂ ਪੱਟੀਆਂ ਸਨ ○ ਅਤੇ ਉਹ ਦੇ ਉੱਪਰ ਤੇਜ ਦੇ
ਕਰੂਬੀ ਸਨ ਜਿਨ੍ਹਾਂ ਪ੍ਰਾਸਚਿਤ ਦੇ ਥਾਂ ਉੱਤੇ ਛਾਇਆ
ਕੀਤੀ ਹੋਈ ਸੀ, ਜਿਨ੍ਹਾਂ ਵਸਤਾਂ ਦੇ ਇੱਕ ਇੱਕ ਕਰਕੇ
੬ ਬਿਆਨ ਕਰਨ ਦਾ ਹੁਣ ਵੇਲਾ ਨਹੀਂ ○ ਸੋ ਜਾਂ ਏਹ
ਵਸਤਾਂ ਇਉਂ ਤਿਆਰ ਕੀਤੀਆਂ ਗਈਆਂ ਤਾਂ ਪਹਿਲੇ
ਤੰਬੂ ਦੇ ਅੰਦਰ ਜਾਜਕ ਨਿੱਤ ਜਾ ਕੇ ਸੇਵਾ ਦੇ ਕੰਮ ਪੂਰੇ
੭ ਕਰਦੇ ਸਨ ○ ਪਰ ਦੂਜੇ ਦੇ ਅੰਦਰ ਇਕੱਲਾ ਪਰਧਾਨ
ਜਾਜਕ ਵਰਹੇ ਦਿਨਾਂ ਪਿੱਛੋਂ ਇੱਕ ਵਾਰੀ ਜਾਂਦਾ ਹੁੰਦਾ
ਸੀ ਪਰ ਲਹੂ ਬਿਨਾ ਨਹੀਂ ਜਿਹ ਨੂੰ-ਆਪਣੀਆਂ ਅਤੇ
ਪਰਜਾ ਦੀਆਂ ਭੁੱਲਾਂ ਚੁੱਕਾਂ ਲਈ ਚੜ੍ਹਾਉਂਦਾ ਸੀ ○
੮ ਇਸ ਤੋਂ ਪਵਿੱਤਰ ਆਤਮਾ ਇਹ ਦੱਸਦਾ ਸੀ ਭਈ
ਪਵਿੱਤਰ ਅਸਥਾਨਾਂ ਦਾ ਰਾਹ ਅਜੇ ਖੁਲ੍ਹਾ ਨਹੀਂ ਸੀ
ਹੋਇਆ ਜਿੰਨਾ ਚਿਰ ਪਹਿਲਾ ਡੇਹਰਾ ਖਲੋਤਾ ਸੀ ○
੯ ਜਿਹੜਾ ਇਸ ਵਰਤਮਾਨ ਸਮੇਂ ਲਈ ਇੱਕ ਦ੍ਰਿਸ਼ਟਾਂਤ ਹੈ
ਜਿਹ ਦੇ ਅਨੁਸਾਰ ਏਹੋ ਜੇਹੀਆਂ ਭੇਟਾਂ ਅਤੇ ਬਲੀਦਾਨ
ਚੜ੍ਹਾਏ ਜਾਂਦੇ ਸਨ ਜੋ ਭਜਨ ਕਰਨ ਵਾਲੇ ਦੇ ਅੰਤਹ-
੧੦ ਕਰਨ ਨੂੰ ਕਾਮਿਲ ਨਹੀਂ ਕਰ ਸੱਕਦੇ ○ ਏਹ ਖਾਣ
ਪੀਣ ਅਤੇ ਭਾਂਤ ਭਾਂਤ ਦੇ ਅਸ਼ਨਾਨਾਂ ਸਣੇ ਨਿਰੀਆਂ
ਸਰੀਰਕ ਬਿਧੀਆਂ ਸਨ ਜਿਹੜੀਆਂ ਸੁਧਾਰਨ ਦੇ
ਸਮੇਂ ਤੀਕ ਠਹਿਰਾਈਆਂ ਗਈਆਂ ਸਨ ॥
੧੧ ਪਰ ਜਾਂ ਮਸੀਹ ਆਉਣ ਵਾਲੀਆਂ ਉੱਤਮ ਵਸਤਾਂ
ਦਾ ਪਰਧਾਨ ਜਾਜਕ ਹੋ ਕੇ ਆਇਆ ਤਾਂ ਪਹਿਲੇ ਨਾਲੋਂ
ਉਸ ਵੱਡੇ ਅਤੇ ਪੂਰਨ ਡੇਹਰੇ ਦੇ ਰਾਹੀਂ ਜੋ ਹੱਥਾਂ ਦਾ
ਬਣਾਇਆ ਹੋਇਆ ਨਹੀਂ ਅਰਥਾਤ ਇਸ ਸਰਿਸ਼ਟੀ
੧੨ ਦਾ ਨਹੀਂ ਹੈ ○ ਉਹ ਬੱਕਰਿਆਂ ਅਤੇ ਵੱਛਿਆਂ ਦੇ
ਲਹੂ ਦੇ ਰਾਹੀਂ ਨਹੀਂ ਸਗੋਂ ਆਪਣੇ ਹੀ ਲਹੂ ਦੇ ਰਾਹੀਂ
ਪਵਿੱਤਰ ਅਸਥਾਨਾਂ ਦੇ ਅੰਦਰ ਸਦੀਪਕ ਨਿਸਤਾਰਾ
੧੩ ਕਮਾ ਕੇ ਇੱਕੋ ਵਾਰ ਅੰਦਰ ਗਿਆ ○ ਕਿਉਂਕਿ ਜੇ
ਬੱਕਰਿਆਂ ਅਤੇ ਵਹਿੜਕਿਆਂ ਦਾ ਲਹੂ ਅਤੇ ਵਹਿੜ
ਦੀ ਸੁਆਹ ਜਿਹੜੀ ਭ੍ਰਿਸ਼ਟਾਂ ਉੱਤੇ ਧੂੜੀ ਜਾਵੇ ਸਰੀਰ
੧੪ ਦੇ ਸ਼ੁੱਧ ਕਰਨ ਲਈ ਪਵਿੱਤਰ ਕਰਦੀ ਹੈ ○ ਤਾਂ ਕਿੰਨਾ
ਹੀ ਵਧੀਕ ਮਸੀਹ ਦਾ ਲਹੂ ਜਿਹ ਨੇ ਸਦੀਪਕ ਆਤਮਾ
ਦੇ ਰਾਹੀਂ ਆਪਣੇ ਆਪ ਨੂੰ ਦੋਸ਼ ਰਹਿਤ ਪਰਮੇਸ਼ੁਰ
ਦੇ ਅੱਗੇ ਚੜ੍ਹਾਇਆ ਤੁਹਾਡੇ ਅੰਤਹਕਰਨ ਨੂੰ ਮੁਰਦਿਆਂ
ਕੰਮਾਂ ਤੋਂ ਸ਼ੁੱਧ ਕਰੇਗਾ ਭਈ ਤੁਸੀਂ ਜੀਉਂਦੇ ਪਰਮੇਸ਼ੁਰ
ਦੀ ਉਪਾਸਨਾ ਕਰੋ ॥

੧੫ ਇਸੇ ਕਾਰਨ ਉਹ ਨਵੇਂ ਨੇਮ ਦਾ ਵਿਚੋਲਾ ਹੈ
ਕਿਉਂਕਿ ਇੱਕ ਮੌਤ ਹੋਈ ਹੈ ਜਿਹੜੀ ਪਹਿਲੇ ਨੇਮ ਦੇ
ਅਪਰਾਧਾਂ ਤੋਂ ਛੁਡਾਉਂਦੀ ਹੈ ਭਈ ਓਹ ਜਿਹੜੇ ਸੱਦੇ
ਹੋਏ ਹਨ ਸਦੀਪਕਾਲ ਦੇ ਵਿਰਸੇ ਦੇ ਵਾਇਦੇ ਨੂੰ
੧੬ ਪਰਾਪਤ ਕਰਨ ○ ਜਿੱਥੇ ਵਸੀਅਤ ਹੈ ਉੱਥੇ ਉਹ ਦੇ
ਕਰਨ ਵਾਲੇ ਦੀ ਮੌਤ ਨੂੰ ਸਾਬਤ ਕਰਨਾ ਪੈਂਦਾ ਹੈ ○
੧੭ ਕਿਉਂ ਜੋ ਵਸੀਅਤ ਤਾਂ ਹੀ ਪੱਕੀ ਹੁੰਦੀ ਹੈ ਜਦੋਂ ਮੌਤ
ਹੋਈ ਹੋਵੇ ਅਤੇ ਜਿੰਨਾ ਚਿਰ ਵਸੀਅਤ ਕਰਨ ਵਾਲਾ
੧੮ ਜੀਉਂਦਾ ਹੈ ਉਹ ਕਿਸੇ ਕੰਮ ਦੀ ਨਹੀਂ ○ ਇਸ ਕਰਕੇ
ਪਹਿਲਾ ਨੇਮ ਵੀ ਲਹੂ ਬਿਨਾ ਨਹੀਂ ਕੀਤਾ ਗਿਆ ○
੧੯ ਕਿਉਂਕਿ ਜਾਂ ਮੂਸਾ ਸ਼ਰਾ ਦੇ ਅਨੁਸਾਰ ਸਾਰੀ ਪਰਜਾ
ਨੂੰ ਹਰੇਕ ਹੁਕਮ ਸੁਣਾ ਹਟਿਆ ਤਾਂ ਵੱਛਿਆਂ ਅਤੇ
ਬੱਕਰਿਆਂ ਦਾ ਲਹੂ ਪਾਣੀ ਅਤੇ ਕਿਰਮਚੀ ਉੱਨ ਅਤੇ
ਜੂਫੇ ਨਾਲ ਲੈ ਕੇ ਉਸ ਪੁਸਤਕ ਅਤੇ ਸਾਰਿਆਂ ਲੋਕਾਂ
੨੦ ਉੱਤੇ ਛਿੜਕ ਕੇ ਆਖਿਆ ○ ਭਈ ਇਹ ਉਸ ਨੇਮ
ਦਾ ਲਹੂ ਹੈ ਜਿਹ ਦਾ ਪਰਮੇਸ਼ੁਰ ਨੇ ਤੁਹਾਨੂੰ ਹੁਕਮ
੨੧ ਦਿੱਤਾ ○ ਅਤੇ ਇਸੇ ਤਰਾਂ ਉਹ ਨੇ ਤੰਬੂ ਉੱਤੇ ਅਤੇ
ਸੇਵਕਾਈ ਦੀ ਸਾਰੀ ਸਾਮਗਰੀ ਉੱਤੇ ਲਹੂ ਛਿੜ-
੨੨ ਕਿਆ ○ ਅਤੇ ਸ਼ਰਾ ਦੇ ਅਨੁਸਾਰ ਲਗ ਭਗ
ਸਾਰੀਆਂ ਵਸਤਾਂ ਲਹੂ ਨਾਲ ਸ਼ੁੱਧ ਕੀਤੀਆਂ ਜਾਂਦੀਆਂ
ਹਨ ਅਤੇ ਬਿਨਾ ਲਹੂ ਵਹਾਏ ਮਾਫ਼ੀ ਹੁੰਦੀ ਹੀ ਨਹੀਂ ॥
੨੩ ਸੋ ਅਵੱਸ਼ ਸੀ ਭਈ ਸੁਰਗ ਵਿਚਲੀਆਂ ਵਸਤਾਂ
ਦੇ ਨਮੂਨੇ ਇਨ੍ਹਾਂ ਨਾਲ, ਪਰ ਸੁਰਗੀ ਵਸਤਾਂ ਆਪ ਹੀ
ਇਨ੍ਹਾਂ ਤੋਂ ਉੱਤਮ ਬਲੀਦਾਨਾਂ ਨਾਲ ਸ਼ੁੱਧ ਕੀਤੀਆਂ
੨੪ ਜਾਣ ○ ਕਿਉਂ ਜੋ ਮਸੀਹ ਹੱਥਾਂ ਦੇ ਬਣਾਏ ਹੋਏ
ਪਵਿੱਤਰ ਅਸਥਾਨ ਵਿੱਚ ਜਿਹੜਾ ਅਸਲ ਦੀ ਨਕਲ
ਹੈ ਨਹੀਂ ਗਿਆ ਸਗੋਂ ਸੁਰਗ ਵਿੱਚ ਹੀ ਗਿਆ ਭਈ
੨੫ ਹੁਣ ਸਾਡੇ ਲਈ ਪਰਮੇਸ਼ੁਰ ਦੇ ਸਨਮੁਖ ਪੇਸ਼ ਹੋਵੇ ○ ਅਤੇ
ਇਹ ਨਹੀਂ ਭਈ ਉਹ ਆਪਣੇ ਆਪ ਨੂੰ ਵਾਰ ਵਾਰ
ਚੜ੍ਹਾਵੇ ਜਿਵੇਂ ਪਰਧਾਨ ਜਾਜਕ ਪਵਿੱਤ੍ਰ ਅਸਥਾਨ ਦੇ
ਅੰਦਰ ਵਰਹੇ ਦੇ ਵਰਹੇ ਦੂਜੇ ਦਾ ਲਹੂ ਲੈ ਕੇ ਜਾਂਦਾ
੨੬ ਹੁੰਦਾ ਸੀ ○ ਇਉਂ ਉਹ ਨੂੰ ਜਗਤ ਦੇ ਮੁੱਢੋਂ ਵਾਰ ਵਾਰ
ਦੁਖ ਭੋਗਣਾ ਪੈਂਦਾ । ਪਰ ਹੁਣ ਜੁੱਗਾਂ ਦੇ ਅੰਤ ਵਿੱਚ
ਉਹ ਇੱਕੋ ਵਾਰ ਪਰਗਟ ਹੋਇਆ ਹੈ ਭਈ ਆਪਣੇ
ਆਪ ਦੇ ਬਲੀਦਾਨ ਕਰਨ ਨਾਲ ਪਾਪ ਨੂੰ ਦੂਰ ਕਰੇ ○
੨੭ ਅਤੇ ਜਿਵੇਂ ਮਨੁੱਖਾਂ ਲਈ ਇੱਕ ਵਾਰ ਮਰਨਾ ਠਹਿਰਿ-
ਇਆ ਹੋਇਆ ਹੈ ਅਤੇ ਉਹ ਦੇ ਪਿੱਛੋਂ ਨਿਆਉਂ ਹੁੰਦਾ
੨੮ ਹੈ ○ ਤਿਵੇਂ ਮਸੀਹ ਭੀ ਬਾਹਲਿਆਂ ਦੇ ਪਾਪਾਂ ਨੂੰ ਚੁੱਕਣ
ਲਈ ਇੱਕੋ ਹੀ ਵਾਰ ਚੜ੍ਹਾਇਆ ਗਿਆ ਅਤੇ ਓਹਨਾਂ
ਉੱਤੇ ਜਿਹੜੇ ਉਹ ਨੂੰ ਉਡੀਕਦੇ ਹਨ ਪਾਪ ਦੇ ਕੰਮ
ਤੋਂ ਅੱਡ ਹੋ ਕੇ ਮੁਕਤੀ ਲਈ ਦੂਈ ਵਾਰ ਪਰਗਟ
ਹੋਵੇਗਾ ॥

## ੧੦

### ਜੀਉਂਦੇ ਪਰਮੇਸ਼ੁਰ ਦੇ ਹੱਥ ਵਿੱਚ ਪੈਣਾ ਭਿਆਣਕ ਗੱਲ ਹੈ

ਸ਼ਰਾ ਜਿਹੜੀ ਆਉਣ ਵਾਲੀਆਂ ਚੰਗੀਆਂ ਵਸਤਾਂ
ਦਾ ਪਰਛਾਵਾਂ ਹੀ ਹੈ ਪਰ ਉਨ੍ਹਾਂ ਵਸਤਾਂ ਦਾ ਅਸਲੀ
ਸਰੂਪ ਨਹੀਂ, ਕੋਲ ਆਉਣ ਵਾਲਿਆਂ ਨੂੰ ਜਿਹੜੇ ਵਰਹੇ
ਦੇ ਵਰਹੇ ਸਦਾ ਇੱਕੋ ਪਰਕਾਰ ਦੇ ਬਲੀਦਾਨ ਚੜ੍ਹਾਉਂਦੇ
੨ ਹਨ ਕਦੇ ਕਾਮਿਲ ਨਹੀਂ ਕਰ ਸੱਕਦੀ ਹੈ ○ ਨਹੀਂ
ਤਾਂ, ਕੀ ਉਨ੍ਹਾਂ ਦਾ ਚੜ੍ਹਾਉਣਾ ਬੰਦ ਨਾ ਹੋ ਜਾਂਦਾ ਇਸ
ਕਾਰਨ ਕਿ ਜੇ ਓਹ ਇੱਕ ਵਾਰੀ ਸ਼ੁੱਧ ਹੋ ਜਾਂਦੇ ਤਾਂ ਓਹਨਾਂ
੩ ਨੂੰ ਪਾਪਾਂ ਦਾ ਖਿਆਲ ਹੀ ਨਾ ਹੁੰਦਾ ? ○ ਪਰ ਇਨ੍ਹਾਂ
ਬਲੀਦਾਨਾਂ ਤੋਂ ਵਰਹੇ ਦੇ ਵਰਹੇ ਪਾਪ ਚੇਤੇ ਆਉਂਦੇ
੪ ਹਨ ○ ਕਿਉਂ ਜੋ ਅਣਹੋਣਾ ਹੈ ਭਈ ਵਹਿੜਕਿਆਂ ਅਤੇ
੫ ਬੱਕਰਿਆਂ ਦਾ ਲਹੂ ਪਾਪਾਂ ਨੂੰ ਲੈ ਜਾਵੇ ○ ਇਸ ਲਈ
ਉਹ ਸੰਸਾਰ ਵਿੱਚ ਆਉਂਦਾ ਹੋਇਆ ਆਖਦਾ
ਹੈ, *—

ਬਲੀਦਾਨ ਅਰ ਭੇਟ ਤੂੰ ਨਹੀਂ ਚਾਹਿਆ,
ਪਰ ਮੇਰੇ ਲਈ ਦੇਹੀ ਤਿਆਰ ਕੀਤੀ ।
੬ ਹੋਮਬਲੀ ਅਰ ਪਾਪਬਲੀ ਤੋਂ ਤੂੰ ਪਰਸੰਨ ਨਹੀਂ
ਹੁੰਦਾ,
੭ ਤਦ ਮੈਂ ਆਖਿਆ, ਵੇਖ, ਮੈਂ ਆਇਆ ਹਾਂ,
ਹੇ ਪਰਮੇਸ਼ੁਰ, ਭਈ ਤੇਰੀ ਇੱਛਿਆ ਨੂੰ ਪੂਰਿਆਂ
ਕਰਾਂ,
ਜਿਵੇਂ ਪੁਸਤਕ ਦੀ ਪੱਤ੍ਰੀ ਵਿੱਚ ਮੇਰੇ ਵਿਖੇ ਲਿਖਿਆ
ਹੋਇਆ ਹੈ ॥

੮ ਉੱਪਰ ਜੋ ਕਹਿੰਦਾ ਹੈ ਭਈ ਤੈਂ ਬਲੀਦਾਨਾਂ, ਭੇਟਾਂ,
ਹੋਮਬਲੀਆਂ ਅਰ ਪਾਪਬਲੀਆਂ ਨੂੰ ਨਾ ਚਾਹਿਆ,
ਨਾ ਉਨ੍ਹਾਂ ਤੋਂ ਪਰਸੰਨ ਹੋਇਆ,—ਪਰ ਏਹ ਸ਼ਰਾ

* ਜ਼. ੪੦ : ੬–੮ ।

੯ ਦੇ ਅਨੁਸਾਰ ਚੜ੍ਹਾਏ ਜਾਂਦੇ ਹਨ— ੦ ਤਦ ਉਨ
ਆਖਿਆ, ਵੇਖ, ਮੈਂ ਤੇਰੀ ਇੱਛਿਆ ਨੂੰ ਪੂਰਿਆਂ ਕਰਨ
ਆਇਆ ਹਾਂ । ਉਹ ਪਹਿਲੇ ਨੂੰ ਹਟਾਉਂਦਾ ਹੈ ਭਈ
੧੦ ਦੂਜੇ ਨੂੰ ਕਾਇਮ ਕਰੇ ੦ ਅਤੇ ਉਸੇ ਇੱਛਿਆ ਕਰਕੇ
ਅਸੀਂ ਯਿਸੂ ਮਸੀਹ ਦੀ ਦੇਹੀ ਦੇ ਇੱਕੋ ਵਾਰ ਚੜ੍ਹਾਏ
੧੧ ਜਾਣ ਦੇ ਰਾਹੀਂ ਪਵਿੱਤਰ ਕੀਤੇ ਗਏ ਹਾਂ ੦ ਅਤੇ
ਹਰੇਕ ਜਾਜਕ ਨਿੱਤ ਖੜਾ ਹੋ ਕੇ ਉਪਾਸਨਾ ਕਰਦਾ ਹੈ
ਅਤੇ ਇੱਕੋ ਪਰਕਾਰ ਦੇ ਬਲੀਦਾਨ ਜਿਹੜੇ ਪਾਪਾਂ ਨੂੰ
ਕਦੇ ਲੈ ਜਾ ਨਹੀਂ ਸੱਕਦੇ ਵਾਰ ਵਾਰ ਚੜ੍ਹਾਉਂਦਾ ਹੈ ੦
੧੨ ਪਰ ਏਹ ਪਾਪਾਂ ਦੇ ਬਦਲੇ ਇੱਕੋ ਬਲੀਦਾਨ ਸਦਾ
ਲਈ ਚੜ੍ਹਾ ਕੇ ਪਰਮੇਸ਼ੁਰ ਦੇ ਸੱਜੇ ਪਾਸੇ ਬਿਰਾਜਮਾਨ
੧੩ ਹੋਇਆ ੦ ਅਤੇ ਇਦੋਂ ਅੱਗੇ ਉਡੀਕ ਕਰਦਾ ਹੈ ਜੋ
ਉਹ ਦੇ ਵੈਰੀ ਉਹ ਦੇ ਪੈਰ ਰੱਖਣ ਦੀ ਚੌਂਕੀ ਕੀਤੇ
੧੪ ਜਾਣ ੦ ਕਿਉਂ ਜੋ ਉਹ ਨੇ ਇੱਕੋ ਭੇਟ ਨਾਲ ਉਨ੍ਹਾਂ ਨੂੰ
ਜਿਹੜੇ ਪਵਿੱਤਰ ਕੀਤੇ ਜਾਂਦੇ ਹਨ ਸਦਾ ਲਈ ਸੰਪੂਰਨ
੧੫ ਕੀਤਾ ਹੈ ੦ ਅਤੇ ਪਵਿੱਤਰ ਆਤਮਾ ਭੀ ਸਾਨੂੰ ਸਾਖੀ
ਦਿੰਦਾ ਹੈ ਕਿਉਂ ਜੋ ਇਹ ਦੇ ਮਗਰੋਂ ਜਦ ਆਖਿਆ
ਸੀ,*—
੧੬ ਏਹ ਉਹ ਨੇਮ ਹੈ ਜਿਹੜਾ ਮੈਂ ਓਹਨਾਂ ਨਾਲ
ਬੰਨ੍ਹਾਂਗਾ,
ਉਨ੍ਹਾਂ ਦਿਨਾਂ ਦੇ ਮਗਰੋਂ, ਪ੍ਰਭੁ ਆਖਦਾ ਹੈ,—
ਮੈਂ ਆਪਣੇ ਕਾਨੂਨ ਓਹਨਾਂ ਦਿਆਂ ਹਿਰਦਿਆਂ
ਉੱਤੇ ਪਾਵਾਂਗਾ,
ਅਤੇ ਓਹਨਾਂ ਦਿਆਂ ਮਨਾਂ ਉੱਤੇ ਉਨ੍ਹਾਂ ਨੂੰ
ਲਿਖਾਂਗਾ,
੧੭ ਅਤੇ ਓਹਨਾਂ ਦੇ ਪਾਪਾਂ ਨੂੰ,
ਅਤੇ ਓਹਨਾਂ ਦੀਆਂ ਬਦਕਾਰੀਆਂ ਨੂੰ ਫੇਰ ਕਦੇ
ਚੇਤੇ ਨਾ ਕਰਾਂਗਾ ॥
੧੮ ਸੋ ਜਿੱਥੇ ਇਨ੍ਹਾਂ ਦੀ ਮਾਫ਼ੀ ਹੈ ਉੱਥੇ ਪਾਪ ਲਈ ਫੇਰ
ਭੇਟ ਨਹੀਂ ਚੜ੍ਹਾਈ ਜਾਂਦੀ ॥
੧੯ ਉਪਰੰਤ ਹੇ ਭਰਾਵੋ, ਜਦੋਂ ਸਾਨੂੰ ਯਿਸੂ ਦੇ ਲਹੂ ਦੇ
ਕਾਰਨ ਪਵਿੱਤਰ ਅਸਥਾਨ ਦੇ ਅੰਦਰ ਜਾਣ ਦੀ
੨੦ ਦਿਲੇਰੀ ਹੈ ੦ ਅਰਥਾਤ ਉਸ ਨਵੇਂ ਅਤੇ ਜੀਉਂਦੇ ਰਾਹ
ਥੀਂ ਜਿਹੜਾ ਉਹ ਨੇ ਪੜਦੇ ਮਾਨੋ ਆਪਣੇ ਸਰੀਰ
੨੧ ਥਾਣੀ ਸਾਡੇ ਲਈ ਖੋਲ੍ਹਿਆ ੦ ਅਤੇ ਜਦੋਂ ਸਾਡਾ
ਇੱਕ ਮਹਾ ਜਾਜਕ ਹੈ ਜਿਹੜਾ ਪਰਮੇਸ਼ੁਰ ਦੇ ਘਰ ਦੇ
੨੨ ਉੱਤੇ ਹੈ, ੦ ਤਾਂ ਆਓ, ਅਸੀਂ ਸੱਚੇ ਦਿਲ ਅਤੇ ਪੂਰੀ
ਨਿਹਚਾ ਨਾਲ ਜਦੋਂ ਸਾਡੇ ਦਿਲ ਅਸ਼ੁੱਧ ਅੰਤਹਕਰਨ
ਤੋਂ ਛਿੜਕਾਉ ਨਾਲ ਸ਼ੁੱਧ ਹੋਏ ਅਤੇ ਸਾਡੀ ਦੇਹੀ ਸਾਫ਼
੨੩ ਪਾਣੀ ਨਾਲ ਨੁਲ੍ਹਾਈ ਗਈ ਨੇੜੇ ਜਾਈਏ ੦ ਅਸੀਂ
ਆਸ ਦੇ ਸੱਚੇ ਇਕਰਾਰ ਨੂੰ ਤਕੜਾਈ ਨਾਲ ਫੜੀ
ਰਖੀਏ ਕਿਉਂਕਿ ਜਿਹ ਨੇ ਵਾਇਦਾ ਕੀਤਾ ਹੈ ਉਹ
੨੪ ਵਫ਼ਾਦਾਰ ਹੈ ੦ ਅਤੇ ਪ੍ਰੇਮ ਅਰ ਸ਼ੁਭ ਕਰਮਾਂ ਲਈ
ਉਭਾਰਨ ਨੂੰ ਅਸੀਂ ਇੱਕ ਦੂਜੇ ਦਾ ਧਿਆਨ ਰੱਖੀਏ ੦
੨੫ ਅਤੇ ਆਪਸ ਵਿੱਚੀਂ ਇਕੱਠੇ ਹੋਣ ਨੂੰ ਨਾ ਛੱਡੀਏ
ਜਿਵੇਂ ਕਈਆਂ ਦਾ ਦਸਤੂਰ ਹੈ ਸਗੋਂ ਇੱਕ ਦੂਜੇ ਨੂੰ
ਉਪਦੇਸ਼ ਕਰੀਏ ਅਤੇ ਇਹ ਉੱਨਾ ਹੀ ਵਧੀਕ ਹੋਵੇ
ਜਿੰਨਾ ਤੁਸੀਂ ਵੇਖਦੇ ਹੋ ਭਈ ਉਹ ਦਿਨ ਨੇੜੇ ਆਉਂਦਾ
ਹੈ ॥
੨੬ ਜੇ ਅਸੀਂ ਸਤ ਦਾ ਗਿਆਨ ਪਰਾਪਤ ਕਰਨ ਦੇ
ਪਿੱਛੋਂ ਜਾਣ ਬੁਝ ਕੇ ਪਾਪ ਕਰੀ ਜਾਈਏ ਤਾਂ ਪਾਪਾਂ ਦੇ
੨੭ ਨਮਿੱਤ ਫੇਰ ਕੋਈ ਬਲੀਦਾਨ ਨਹੀਂ ੦ ਪਰ ਨਿਆਉਂ
ਦੀ ਭਿਆਨਕ ਉਡੀਕ ਅਤੇ ਅੱਗ ਦੀ ਸੜਨ ਬਾਕੀ
ਹੈ ਜਿਹੜੀ ਵਿਰੋਧੀਆਂ ਨੂੰ ਭਸਮ ਕਰ ਦੇਵੇਗੀ ੦
੨੮ ਜਿਸ ਕਿਸੇ ਨੇ ਮੂਸਾ ਦੀ ਸ਼ਰਾ ਦੀ ਟਾਲਨਾ ਕੀਤੀ
ਹੋਵੇ ਓਹ ਦੋਂਹ ਯਾ ਤਿਹੁੰ ਗਵਾਹਾਂ ਦੀ ਗਵਾਹੀ ਨਾਲ
੨੯ ਬਿਨਾ ਤਰਸ ਕੀਤਿਆਂ ਮਾਰਿਆ ਜਾਂਦਾ ਹੈ ੦ ਤਾਂ
ਤੁਹਾਡੇ ਖਿਆਲ ਵਿੱਚ ਉਹ ਕਿੰਨੀਕੁ ਹੋਰ ਵੀ ਕਰੜੀ
ਸਜ਼ਾ ਦੇ ਜੋਗ ਠਹਿਰਾਇਆ ਜਾਵੇਗਾ ਜਿਹ ਨੇ
ਪਰਮੇਸ਼ੁਰ ਦੇ ਪੁੱਤ੍ਰ ਨੂੰ ਪੈਰਾਂ ਹੇਠ ਲਤਾੜਿਆ ਅਤੇ
ਨੇਮ ਦਾ ਲਹੂ ਜਿਹ ਦੇ ਨਾਲ ਉਹ ਪਵਿੱਤਰ ਕੀਤਾ
ਗਿਆ ਸੀ ਐਵੇਂ ਕਿਵੇਂ ਜਾਣਿਆ ਅਤੇ ਕਿਰਪਾ ਦੇ
੩੦ ਆਤਮਾ ਦਾ ਅਪਜਸ ਕੀਤਾ ੦ ਕਿਉਂ ਜੋ ਅਸੀਂ ਉਹ
ਨੂੰ ਜਾਣਦੇ ਹਾਂ ਜਿਹ ਨੇ ਆਖਿਆ ਭਈ ਬਦਲਾ ਲੈਣਾ
ਮੇਰਾ ਕੰਮ ਹੈ, ਮੈਂ ਹੀ ਵੱਟਾ ਲਾਹਵਾਂਗਾ ਅਤੇ ਫੇਰ
ਇਹ ਕਿ ਪ੍ਰਭੁ ਆਪਣੀ ਪਰਜਾ ਦਾ ਨਿਆਉਂ
੩੧ ਕਰੇਗਾ ੦ ਜੀਉਂਦੇ ਪਰਮੇਸ਼ੁਰ ਦੇ ਹੱਥ ਵਿੱਚ ਪੈਣਾ
ਭਿਆਨਕ ਗੱਲ ਹੈ ! ॥
੩੨ ਪਰ ਪਹਿਲਿਆਂ ਦਿਨਾਂ ਨੂੰ ਚੇਤੇ ਕਰੋ ਜਦੋਂ ਆਪਣੇ
ਉਜਿਆਲੇ ਕੀਤੇ ਜਾਣ ਦੇ ਪਿੱਛੋਂ ਤੁਸਾਂ ਦੁਖਾਂ ਦੇ ਵੱਡੇ

* ਯਿਰਮ. ੩੧ : ੩੩ ।

੩੩ ਘੋਲਮਘੋਲੇ ਨੂੰ ਸਹਿ ਲਿਆ ੦ ਕਦੀ ਤਾਂ ਤੁਸੀਂ
ਨਿੰਦਿਆ ਅਤੇ ਬਿਪਤਾ ਦੇ ਕਾਰਨ ਤਮਾਸ਼ਾ ਬਣੇ, ਅਤੇ
ਕਦੀ ਓਹਨਾਂ ਦੇ ਸਾਂਝੀ ਹੋਏ ਜਿਨ੍ਹਾਂ ਨਾਲ ਇਸ ਤਰਾਂ
੩੪ ਦੁਰਦਸ਼ਾ ਹੁੰਦੀ ਸੀ ੦ ਕਿਉਂ ਜੋ ਤੁਸੀਂ ਕੈਦੀਆਂ ਦੇ
ਦਰਦੀ ਹੋਏ, ਨਾਲੇ ਆਪਣੇ ਧਨ ਦੇ ਲੁੱਟ ਜਾਣ ਨੂੰ
ਅਨੰਦ ਨਾਲ ਮੰਨ ਲਿਆ ਇਹ ਜਾਣ ਕੇ ਭਈ ਸਾਡਾ
੩੫ ਇੱਕ ਧਨ ਇਸ ਨਾਲੋਂ ਉੱਤਮ ਅਤੇ ਅਟੱਲ ਹੈ ੦ ਸੋ
ਤੁਸਾਂ ਆਪਣੀ ਦਿਲੇਰੀ ਨੂੰ ਕਿਤੇ ਗੁਆ ਨਾ ਬੈਠਣਾ
੩੬ ਕਿ ਉਹ ਦਾ ਵੱਡਾ ਫਲ ਹੈ ੦ ਕਿਉਂ ਜੋ ਤੁਹਾਨੂੰ
ਧੀਰਜ ਕਰਨ ਦੀ ਲੋੜ ਹੈ ਭਈ ਤੁਸੀਂ ਪਰਮੇਸ਼ੁਰ ਦੀ
ਇੱਛਿਆ ਨੂੰ ਪੂਰਿਆਂ ਕਰ ਕੇ ਵਾਇਦੇ ਨੂੰ ਪਰਾਪਤ
੩੭ ਕਰੋ ੦ ਇਹ ਲਿਖਿਆ ਹੈ, *—

ਹੁਣ ਥੋੜਾ ਜਿਹਾ ਚਿਰ ਹੈ,
ਜੋ ਆਉਣ ਵਾਲਾ ਆਵੇਗਾ,
ਅਤੇ ਚਿਰ ਨਾ ਲਾਵੇਗਾ ।
੩੮ ਪਰ ਮੇਰਾ ਧਰਮੀ ਬੰਦਾ ਨਿਹਚਾ ਤੋਂ ਜੀਵੇਗਾ,
ਅਤੇ ਜੋ ਉਹ ਪਿਛਾਹਾਂ ਹਟ ਜਾਵੇ,
ਮੇਰਾ ਜੀ ਉਸ ਤੋਂ ਪਰਸੰਨ ਨਹੀਂ ਹੋਵੇਗਾ ॥

੩੯ ਪਰ ਅਸੀਂ ਓਹਨਾਂ ਵਿੱਚੋਂ ਨਹੀਂ ਜਿਹੜੇ ਪਿਛਾਹਾਂ ਹਟ
ਕੇ ਨਸ਼ਟ ਹੋ ਜਾਂਦੇ ਹਨ ਸਗੋਂ ਓਹਨਾਂ ਵਿੱਚੋਂ ਜਿਹੜੇ
ਨਿਹਚਾ ਕਰ ਕੇ ਜਾਨ ਬਚਾ ਰੱਖਦੇ ਹਨ ॥

## ਨਿਹਚਾ ਦੇ ਸੂਰਬੀਰ

੧੧ ਹੁਣ ਨਿਹਚਾ ਆਸ ਕੀਤੀਆਂ ਹੋਈਆਂ ਗੱਲਾਂ
ਦਾ ਪੱਕਾ ਭਰੋਸਾ ਹੈ ਅਤੇ ਅਣਡਿੱਠ ਵਸਤਾਂ ਦੀ
੨ ਸਬੂਤੀ ਹੈ ੦ ਅਤੇ ਇਸੇ ਵਿਖੇ ਬਜ਼ੁਰਗਾਂ ਦੇ ਲਈ
੩ ਸਾਖੀ ਦਿੱਤੀ ਗਈ ੦ ਨਿਹਚਾ ਨਾਲ ਅਸੀਂ ਜਾਣਦੇ
ਹਾਂ ਭਈ ਜਗਤ † ਪਰਮੇਸ਼ੁਰ ਦੇ ਫ਼ਰਮਾਨ ਨਾਲ
ਸਾਜਿਆ ਗਿਆ ਅਤੇ ਜੋ ਕੁਝ ਵੇਖਣ ਵਿੱਚ ਆਉਂਦਾ
ਹੈ ਸੋ ਡਿੱਠੀਆਂ ਹੋਈਆਂ ਵਸਤਾਂ ਤੋਂ ਨਹੀਂ ਬਣਿਆ
੪ ਹੈ ੦ ਨਿਹਚਾ ਨਾਲ ਹਾਬਲ ਨੇ ਕਇਨ ਨਾਲੋਂ ਪਰ-
ਮੇਸ਼ੁਰ ਦੇ ਅੱਗੇ ਉੱਤਮ ਬਲੀਦਾਨ ਚੜ੍ਹਾਇਆ ਜਿਸ
ਕਰਕੇ ਇਹ ਸਾਖੀ ਦਿੱਤੀ ਗਈ ਭਈ ਉਹ ਧਰਮੀ
ਹੈ ਕਿਉਂ ਜੋ ਪਰਮੇਸ਼ੁਰ ਨੇ ਉਹ ਦੀਆਂ ਭੇਟਾਂ ਦੇ ਵਿਖੇ
ਸਾਖੀ ਦਿੱਤੀ ਅਤੇ ਉਸ ਨਿਹਚਾ ਦੇ ਰਾਹੀਂ ਉਹ
ਹੁਣ ਤੀਕੁਰ ਬੋਲਦਾ ਹੈ ਭਾਵੇਂ ਉਹ ਮਰ ਗਿਆ ੦
੫ ਨਿਹਚਾ ਨਾਲ ਹਨੋਕ ਉਤਾਹਾਂ ਚੁੱਕਿਆ ਗਿਆ ਭਈ
ਮੌਤ ਨਾ ਵੇਖੇ ਅਤੇ ਉਹ ਦਾ ਪਤਾ ਨਾ ਲੱਗਾ ਇਸ
ਲਈ ਜੋ ਪਰਮੇਸ਼ੁਰ ਨੇ ਉਹ ਨੂੰ ਉਤਾਹਾਂ ਚੁੱਕ ਲਿਆ
ਕਿਉਂ ਜੋ ਉਹ ਦੇ ਉਤਾਹਾਂ ਚੁੱਕੇ ਜਾਣ ਤੋਂ ਪਹਿਲਾਂ
ਇਹ ਸਾਖੀ ਦਿੱਤੀ ਗਈ ਸੀ ਭਈ ਉਹ ਪਰਮੇਸ਼ੁਰ ਦੇ
੬ ਮਨ ਭਾਉਂਦਾ ਹੈ ੦ ਅਤੇ ਨਿਹਚਾ ਬਾਝੋਂ ਉਹ ਦੇ
ਮਨ ਨੂੰ ਭਾਉਣਾ ਅਣਹੋਣਾ ਹੈ ਕਿਉਂਕਿ ਜਿਹੜਾ
ਪਰਮੇਸ਼ੁਰ ਦੀ ਵੱਲ ਆਉਂਦਾ ਹੈ ਉਹ ਨੂੰ ਪਰਤੀਤ
ਕਰਨੀ ਚਾਹੀਦੀ ਹੈ ਭਈ ਉਹ ਹੈ, ਨਾਲੇ ਇਹ ਭਈ
ਉਹ ਆਪਣਿਆਂ ਤਾਲਿਬਾਂ ਦਾ ਫਲ-ਦਾਤਾ ਹੈ ੦
੭ ਨਿਹਚਾ ਨਾਲ ਨੂਹ ਨੇ ਪਰਮੇਸ਼ੁਰ ਕੋਲੋਂ ਉਨ੍ਹਾਂ ਵਸਤਾਂ
ਦੀ ਖਬਰ ਪਾ ਕੇ ਜਿਹੜੀਆਂ ਅਜੇ ਅਣਡਿੱਠ ਸਨ
ਸਹਮ ਕੇ ਆਪਣੇ ਘਰ ਦੇ ਬਚਾਉ ਲਈ ਕਿਸ਼ਤੀ
ਬਣਾਈ ਅਤੇ ਉਸ ਨਿਹਚਾ ਦੇ ਕਾਰਨ ਉਹ ਨੇ ਸੰਸਾਰ
ਨੂੰ ਦੋਸ਼ੀ ਠਹਿਰਾਇਆ ਅਤੇ ਉਸ ਧਰਮ ਦਾ ਅਧਕਾਰੀ
੮ ਹੋਇਆ ਜਿਹੜਾ ਨਿਹਚਾ ਤੋਂ ਹੀ ਹੁੰਦਾ ਹੈ ੦ ਨਿਹਚਾ
ਨਾਲ ਅਬਰਾਹਾਮ ਜਾਂ ਸੱਦਿਆ ਗਿਆ ਤਾਂ ਉਸ ਥਾਂ
ਜਾਣ ਦੀ ਆਗਿਆ ਮੰਨ ਲਈ ਜਿਹ ਨੂੰ ਉਹ ਨੇ
ਅਧਕਾਰ ਵਿੱਚ ਲੈਣਾ ਸੀ, ਅਤੇ ਭਾਵੇਂ ਉਹ ਨਹੀਂ
ਸੀ ਜਾਣਦਾ ਭਈ ਮੈਂ ਕਿੱਧਰ ਨੂੰ ਲਗਾ ਜਾਂਦਾ ਹਾਂ ਤਾਂ
੯ ਵੀ ਨਿੱਕਲ ਤੁਰਿਆ ੦ ਨਿਹਚਾ ਨਾਲ ਉਹ ਵਾਇਦੇ
ਵਾਲੀ ਧਰਤੀ ਵਿੱਚ ਜਾ ਵੱਸਿਆ ਜਿਵੇਂ ਪਰਾਈ
ਧਰਤੀ ਵਿੱਚ ਉਹ ਨੇ ਇਸਹਾਕ ਅਤੇ ਯਾਕੂਬ ਦੇ ਨਾਲ
ਜਿਹੜੇ ਉਹ ਦੇ ਸੰਗ ਉਸੇ ਵਾਇਦੇ ਦੇ ਅਧਕਾਰੀ ਸਨ
੧੦ ਤੰਬੂਆਂ ਵਿੱਚ ਵਾਸ ਕੀਤਾ ੦ ਕਿਉਂ ਜੋ ਉਹ ਉਸ
ਨਗਰ ਦੀ ਉਡੀਕ ਕਰਦਾ ਸੀ ਜਿਹ ਦੀਆਂ ਨੀਹਾਂ ਹਨ
ਅਤੇ ਜਿਹ ਦਾ ਕਾਰੀਗਰ ਅਤੇ ਬਣਾਉਣ ਵਾਲਾ
੧੧ ਪਰਮੇਸ਼ੁਰ ਹੈ ੦ ਨਿਹਚਾ ਨਾਲ ਸਾਰਾਹ ਨੇ ਆਪ ਵੀ
ਜਦੋਂ ਬੁੱਢੀ ਹੋ ਗਈ ਗਰਭਵੰਤੀ ਹੋਣ ਦੀ ਸ਼ਕਤੀ
ਪਾਈ ਇਸ ਲਈ ਜੋ ਉਹ ਨੇ ਵਾਇਦਾ ਕਰਨ ਵਾਲੇ ਨੂੰ
੧੨ ਵਫ਼ਾਦਾਰ ਜਾਣਿਆ ੦ ਉਪਰੰਤ ਇੱਕ ਤੋਂ ਜੋ ਮੁਰਦਾ
ਜਿਹਾ ਸੀ ਐਨੇਕੁ ਉਤਪਤ ਹੋਏ ਜਿੰਨੇਕੁ ਬਹੁਤਾਇਤ
ਕਰਕੇ ਅਕਾਸ਼ ਦੇ ਤਾਰੇ ਹਨ ਅਤੇ ਜਿੰਨੇਕੁ ਸਮੁੰਦਰ
ਦੇ ਕੰਢੇ ਉਤਲੀ ਰੇਤ ਦੇ ਦਾਣੇ ਜੋ ਅਣਗਿਣਤ
ਹਨ ॥

* ਹਬ. ੨ : ੩ ।    † ਯੂਨਾਨੀ—ਜੁੱਗ ।

੧੩ ਏਹ ਸੱਭੇ ਨਿਹਚਾ ਵਿੱਚ ਮਰ ਗਏ ਅਤੇ ਉਨ੍ਹਾਂ ਨੂੰ
ਦਿੱਤੇ ਹੋਏ ਬਚਨ ਪਰਾਪਤ ਨਾ ਹੋਏ ਪਰ ਓਹ ਦੂਰੋਂ
ਉਨ੍ਹਾਂ ਨੂੰ ਵੇਖ ਕੇ ਜੀ ਆਇਆਂ ਨੂੰ ਆਖਿਆ ਅਤੇ
ਮੰਨ ਲਿਆ ਭਈ ਅਸੀਂ ਧਰਤੀ ਉੱਤੇ ਓਪਰੇ ਅਤੇ
੧੪ ਪਰਦੇਸੀ ਹਾਂ ੦ ਕਿਉਂਕਿ ਜਿਹੜੇ ਅਜੇਹੀਆਂ ਗੱਲਾਂ
ਆਖਦੇ ਹਨ ਓਹ ਪਰਗਟ ਕਰਦੇ ਹਨ ਭਈ ਅਸੀਂ
੧੫ ਆਪਣੇ ਵਤਨ ਨੂੰ ਭਾਲਦੇ ਹਾਂ ੦ ਅਤੇ ਜੇ ਉਸ ਦੇਸ
ਨੂੰ ਜਿਸ ਤੋਂ ਨਿੱਕਲ ਆਏ ਸਨ ਚੇਤੇ ਰੱਖਦੇ ਤਾਂ ਉਨ੍ਹਾਂ
੧੬ ਨੂੰ ਮੁੜ ਜਾਣ ਦਾ ਵੇਲਾ ਹੁੰਦਾ ੦ ਪਰ ਹੁਣ ਓਹ ਉਸ
ਤੋਂ ਉੱਤਮ ਅਰਥਾਤ ਸੁਰਗੀ ਦੇਸ ਨੂੰ ਲੋਚਦੇ ਹਨ।
ਇਸ ਕਾਰਨ ਪਰਮੇਸ਼ੁਰ ਉਨ੍ਹਾਂ ਦੀ ਵੱਲੋਂ ਨਹੀਂ
ਸ਼ਰਮਾਉਂਦਾ ਜੋ ਉਨ੍ਹਾਂ ਦਾ ਪਰਮੇਸ਼ੁਰ ਕਹਾਵੇ ਕਿਉਂ ਜੋ
ਉਹ ਨੇ ਉਨ੍ਹਾਂ ਲਈ ਇੱਕ ਨਗਰੀ ਤਿਆਰ ਕਰ ਛੱਡੀ
ਹੈ ॥

੧੭ ਨਿਹਚਾ ਨਾਲ ਅਬਰਾਹਾਮ ਨੇ ਜਦ ਪਰਤਾਇਆ
ਗਿਆ ਤਾਂ ਇਸਹਾਕ ਨੂੰ ਬਲੀਦਾਨ ਲਈ ਚੜ੍ਹਾਇਆ।
ਹਾਂ, ਆਪਣੇ ਇਕਲੌਤੇ ਨੂੰ ਉਹ ਜਿਹ ਨੂੰ ਵਾਇਦੇ
੧੮ ਦਿੱਤੇ ਗਏ ਸਨ ਚੜ੍ਹਾਉਣ ਲੱਗਾ ੦ ਅਤੇ ਜਿਹ ਨੂੰ
ਇਹ ਆਖਿਆ ਗਿਆ ਭਈ ਇਸਹਾਕ ਤੋਂ ਤੇਰੀ ਅੰਸ
੧੯ ਅਖਵਾਏਗੀ ੦ ਕਿਉਂ ਜੋ ਉਹ ਨੇ ਵਿਚਾਰ ਕੀਤਾ ਜੋ
ਪਰਮੇਸ਼ੁਰ ਮੁਰਦਿਆਂ ਵਿੱਚੋਂ ਭੀ ਉਠਾਲਣ ਨੂੰ ਸਮਰਥ
ਹੈ ਜਿਨ੍ਹਾਂ ਵਿੱਚੋਂ ਉਹ ਨੇ ਮਾਨੋ ਉਹ ਨੂੰ ਪਰਾਪਤ ਵੀ
੨੦ ਕਰ ਲਿਆ ੦ ਨਿਹਚਾ ਨਾਲ ਇਸਹਾਕ ਨੇ ਹੋਣ
ਵਾਲੀਆਂ ਗੱਲਾਂ ਦੇ ਵਿਖੇ ਭੀ ਯਾਕੂਬ ਅਤੇ ਏਸਾਓ
੨੧ ਨੂੰ ਅਸੀਸ ਦਿੱਤੀ ੦ ਨਿਹਚਾ ਨਾਲ ਯਾਕੂਬ ਨੇ ਮਰਨ
ਲੱਗਿਆਂ ਯੂਸੁਫ਼ ਦੇ ਪੁੱਤ੍ਰਾਂ ਨੂੰ ਇੱਕ ਇੱਕ ਕਰਕੇ
ਅਸੀਸ ਦਿੱਤੀ ਅਤੇ ਆਪਣੀ ਲਾਠੀ ਦੇ ਸਿਰੇ ਉੱਤੇ
੨੨ ਮੱਥਾ ਟੇਕਿਆ ੦ ਨਿਹਚਾ ਨਾਲ ਯੂਸੁਫ਼ ਨੇ ਆਪਣੇ
ਅੰਤਕਾਲ ਦੇ ਵੇਲੇ ਇਸਰਾਏਲੀਆਂ ਦੇ ਉੱਥੋਂ ਕੂਚ
ਕਰਨ ਦੀ ਗੱਲ ਕੀਤੀ ਅਤੇ ਆਪਣੀਆਂ ਹੱਡੀਆਂ ਦੇ
੨੩ ਵਿਖੇ ਹੁਕਮ ਦਿੱਤਾ ੦ ਨਿਹਚਾ ਨਾਲ ਜਾਂ ਮੂਸਾ
ਜੰਮਿਆ ਤਾਂ ਉਹ ਦੇ ਮਾਪਿਆਂ ਨੇ ਉਹ ਨੂੰ ਤਿੰਨਾਂ
ਮਹੀਨਿਆਂ ਤੀਕ ਲੁਕਾ ਰੱਖਿਆ ਕਿਉਂ ਜੋ ਉਨ੍ਹਾਂ
ਵੇਖਿਆ ਭਈ ਬਾਲਕ ਸੋਹਣਾ ਹੈ ਅਤੇ ਓਹ ਪਾਤਸ਼ਾਹ
੨੪ ਦੇ ਫ਼ਰਮਾਨ ਤੋਂ ਨਾ ਡਰੇ ੦ ਨਿਹਚਾ ਨਾਲ ਮੂਸਾ ਨੇ
ਜਾਂ ਸਿਆਣਾ ਹੋਇਆ ਤਾਂ ਫ਼ਿਰਊਨ ਦੀ ਧੀ ਦਾ
੨੫ ਪੁੱਤ੍ਰ ਅਖਵਾਉਣ ਤੋਂ ਇਨਕਾਰ ਕੀਤਾ ੦ ਕਿਉਂ ਜੋ
ਉਹ ਨੇ ਪਾਪ ਦੇ ਭੋਗ ਬਿਲਾਸ ਨਾਲੋਂ ਜੋ ਥੋੜੇ ਚਿਰ
ਲਈ ਹੈ ਪਰਮੇਸ਼ੁਰ ਦੀ ਪਰਜਾ ਨਾਲ ਜਬਰੀ ਝੱਲਣ
੨੬ ਨੂੰ ਬਾਹਲਾ ਪਸੰਦ ਕੀਤਾ ੦ ਅਤੇ ਉਹ ਨੇ ਵਿਚਾਰ
ਕੀਤਾ ਭਈ ਮਸੀਹ ਦੇ ਨਮਿੱਤ ਨਿੰਦਿਆ ਜਾਣਾ ਮਿਸਰ
ਦੇ ਖ਼ਜ਼ਾਨਿਆਂ ਨਾਲੋਂ ਵੱਡਾ ਧਨ ਹੈ ਕਿਉਂ ਜੋ ਫਲ
੨੭ ਵੱਲ ਉਹ ਦਾ ਧਿਆਨ ਸੀ ੦ ਨਿਹਚਾ ਨਾਲ ਉਹ ਨੇ
ਪਾਤਸ਼ਾਹ ਦੇ ਕ੍ਰੋਧ ਤੋਂ ਡੈ ਨਾ ਕਰ ਕੇ ਮਿਸਰ ਨੂੰ ਛੱਡ
ਦਿੱਤਾ ਕਿਉਂ ਜੋ ਉਹ ਅਲੱਖ ਨੂੰ ਜਾਣੀਦਾ ਲੱਖ ਕੇ
੨੮ ਤਕੜਾ ਰਿਹਾ ੦ ਨਿਹਚਾ ਨਾਲ ਉਹ ਨੇ ਪਸਾਹ ਦੇ
ਤਿਉਹਾਰ ਨੂੰ ਅਤੇ ਲਹੂ ਛਿੜਕਣ ਦੀ ਬਿਧੀ ਨੂੰ
ਮੰਨਿਆ ਭਈ ਨਾ ਹੋਵੇ ਜੋ ਪਲੋਠਿਆਂ ਦਾ ਨਾਸ ਕਰਨ
੨੯ ਵਾਲਾ ਉਨ੍ਹਾਂ ਨੂੰ ਹੱਥ ਲਾਵੇ ੦ ਨਿਹਚਾ ਨਾਲ ਓਹ
ਲਾਲ ਸਮੁੰਦਰ ਦੇ ਵਿੱਚ ਦੀ ਜਿਵੇਂ ਸੁੱਕੀ ਜ਼ਮੀਨ ਉੱਤੇ
ਦੀ ਪਾਰ ਲੰਘ ਗਏ ਪਰ ਇਹ ਦਾ ਜਾਂ ਮਿਸਰੀਆਂ ਨੇ
੩੦ ਉੱਦਮ ਕੀਤਾ ਤਾਂ ਡੁੱਬ ਮੋਏ ੦ ਨਿਹਚਾ ਨਾਲ ਯਰੀਹੋ
ਦੀ ਸਫ਼ੀਲ ਜਾਂ ਸੱਤਾਂ ਦਿਨਾਂ ਤੀਕ ਘੇਰੀ ਗਈ ਤਾਂ ਢਹਿ
੩੧ ਪਈ ੦ ਨਿਹਚਾ ਨਾਲ ਰਹਾਬ ਬੇਸਵਾ ਬੇਪਰਤੀਤਿਆਂ
ਦੇ ਸੰਗ ਨਾਸ ਨਾ ਹੋਈ ਕਿਉਂ ਜੋ ਉਹ ਨੇ ਖੋਜੀਆਂ
ਨੂੰ ਸੁਖ ਸਾਂਦ ਨਾਲ ਆਪਣੇ ਘਰ ਉਤਾਰਿਆ ॥

੩੨ ਹੁਣ ਮੈਂ ਹੋਰ ਕੀ ਆਖਾਂ ? ਕਿਉਂ ਜੋ ਵਿਹਲ
ਨਹੀਂ ਭਈ ਗਿਦਾਊਨ, ਬਾਰਕ, ਸਮਸੂਨ, ਯਿਫ਼ਤਾ,
ਦਾਊਦ, ਸਮੂਏਲ ਅਤੇ ਨਬੀਆਂ ਦੀ ਵਾਰਤਾ ਕਰਾਂ ੦
੩੩ ਜਿਨ੍ਹਾਂ ਨੇ ਨਿਹਚਾ ਦੇ ਰਾਹੀਂ ਪਾਤਸ਼ਾਹੀਆਂ ਨੂੰ ਫ਼ਤਹ
ਕੀਤਾ, ਧਰਮ ਦੇ ਕੰਮ ਕੀਤੇ, ਵਾਇਦਿਆਂ ਨੂੰ ਪਰਾਪਤ
੩੪ ਕੀਤਾ, ਬਬਰ ਸ਼ੇਰਾਂ ਦੇ ਮੂੰਹ ਬੰਦ ਕੀਤੇ, ੦ ਅੱਗ ਦੇ
ਤਾਉ ਨੂੰ ਠੰਢਿਆਂ ਕੀਤਾ, ਤਲਵਾਰ ਦੀਆਂ ਧਾਰਾਂ ਤੋਂ
ਬਚ ਨਿੱਕਲੇ, ਓਹ ਨਿਰਬਲਤਾਈ ਵਿੱਚ ਬਲੀ ਹੋਏ,
ਜੁੱਧ ਵਿੱਚ ਸੂਰਮੇ ਬਣੇ, ਓਪਰਿਆਂ ਦੀਆਂ ਫ਼ੌਜਾਂ ਨੂੰ
੩੫ ਭਜਾ ਦਿੱਤਾ ੦ ਤੀਵੀਆਂ ਨੇ ਆਪਣਿਆਂ ਮੁਰਦਿਆਂ
ਨੂੰ ਫੇਰ ਜੀ ਉੱਠਿਆਂ ਹੋਇਆਂ ਨੂੰ ਲੱਭਿਆ। ਕਈਕੁ
ਡਾਂਗਾਂ ਨਾਲ ਜਾਨੋਂ ਮਾਰੇ ਗਏ ਅਤੇ ਛੁਟਕਾਰਾ ਨਾ
ਮੰਨਿਆ ਤਾਂ ਜੋ ਹੋਰ ਵੀ ਉੱਤਮ ਕਿਆਮਤ ਨੂੰ ਪਰਾਪਤ
੩੬ ਕਰਨ ੦ ਅਤੇ ਕਈਕੁ ਠੱਠਿਆਂ ਵਿੱਚ ਉਡਾਏ ਜਾਣ
ਅਤੇ ਕੋਰੜੇ ਖਾਣ ਸਗੋਂ ਜਕੜੇ ਜਾਣ ਅਤੇ ਕੈਦ ਹੋਣ
੩੭ ਨਾਲ ਪਰਤਾਏ ਗਏ ੦ ਓਹ ਪਥਰਾਉ ਕੀਤੇ ਗਏ,

ਆਰਿਆਂ ਨਾਲ ਚੀਰੇ ਗਏ, ਪਰਤਾਏ ਗਏ, ਤਲਵਾਰਾਂ
ਨਾਲ ਵੱਢੇ ਗਏ, ਕੰਗਾਲ ਅਤੇ ਦੁਖੀ ਹੋਏ ਹੋਏ ਅਤੇ
ਜਬਰੀ ਝੱਲਦੇ ਹੋਏ ਭੇਡਾਂ ਅਤੇ ਬੱਕਰਿਆਂ ਦੀਆਂ
ਖੱਲੜੀਆਂ ਪਹਿਨੇ ਮਾਰੇ ਮਾਰੇ ਫਿਰਦੇ ਰਹੇ,— ੦
੩੮ ਸੰਸਾਰ ਉਹਨਾਂ ਦੇ ਜੋਗ ਨਹੀਂ ਸੀ—ਉਹ ਉਜਾੜਾਂ ਅਤੇ
ਪਹਾੜਾਂ ਅਤੇ ਗੁਫ਼ਾਂ ਅਤੇ ਧਰਤੀ ਦੀਆਂ ਖੁੰਦਰਾਂ ਵਿੱਚ
੩੯ ਲੁਕਦੇ ਪਏ ਫਿਰੇ ੦ ਅਤੇ ਏਹ ਸੱਭੇ ਭਾਵੇਂ ਉਹਨਾਂ
ਲਈ ਉਹਨਾਂ ਦੀ ਨਿਹਚਾ ਦੇ ਕਾਰਨ ਸਾਖੀ ਦਿੱਤੀ
੪੦ ਗਈ ਤਾਂ ਵੀ ਵਾਇਦੇ ਨੂੰ ਪਰਾਪਤ ਨਾ ਹੋਏ ੦ ਕਿਉਂ
ਜੋ ਸਾਡੇ ਲਈ ਪਰਮੇਸ਼ੁਰ ਨੇ ਹੋਰ ਵੀ ਇੱਕ ਚੰਗੀ ਗੱਲ
ਪਹਿਲਾਂ ਸੋਚ ਰੱਖੀ ਸੀ ਭਈ ਉਹ ਸਾਥੋਂ ਬਿਨਾ
ਕਾਮਿਲ ਨਾ ਹੋਣ ॥

## ੧੨ ਯਿਸੂ ਨਿਹਚਾ ਦਾ ਕਰਤਾ ਅਤੇ ਸੰਪੂਰਨ ਕਰਨ ਵਾਲਾ

ਉਪਰੰਤ ਜਦੋਂ ਗਵਾਹਾਂ ਦੇ ਐਨੇ ਵੱਡੇ ਬੱਦਲ ਨੇ
ਸਾਨੂੰ ਘੇਰਿਆ ਹੋਇਆ ਹੈ ਤਾਂ ਆਓ, ਅਸੀਂ ਵੀ
ਹਰੇਕ ਭਾਰ ਅਤੇ ਉਸ ਪਾਪ ਨੂੰ ਜਿਹੜਾ ਸਹਿਜ ਨਾਲ
ਸਾਨੂੰ ਫਸਾ ਲੈਂਦਾ ਹੈ ਪਰੇ ਸੁੱਟ ਕੇ ਉਸ ਦੌੜ ਵਿੱਚ
ਜੋ ਸਾਡੇ ਸਾਹਮਣੇ ਪਈ ਹੋਈ ਹੈ ਸਬਰ ਨਾਲ
੨ ਦੌੜੀਏ ੦ ਅਤੇ ਯਿਸੂ ਦੀ ਵੱਲ ਤੱਕਦੇ ਰਹੀਏ
ਜਿਹੜਾ ਨਿਹਚਾ ਦਾ ਕਰਤਾ ਅਤੇ ਸੰਪੂਰਨ ਕਰਨ
ਵਾਲਾ ਹੈ, ਜਿਹ ਨੇ ਉਸ ਅਨੰਦ ਨਮਿੱਤ ਜੋ ਉਹ ਦੇ
ਅੱਗੇ ਧਰਿਆ ਹੋਇਆ ਸੀ ਲਾਜ ਨੂੰ ਤੁੱਛ ਜਾਣ ਕੇ
ਸਲੀਬ ਦਾ ਦੁਖ ਝੱਲਿਆ ਅਤੇ ਪਰਮੇਸ਼ੁਰ ਦੇ
ਸਿੰਘਾਸਣ ਦੇ ਸੱਜੇ ਪਾਸੇ ਬਿਰਾਜਮਾਨ ਹੋਇਆ ੦
੩ ਤੁਸੀਂ ਉਹ ਨੂੰ ਸੋਚੋ ਜਿਹ ਨੇ ਆਪਣੇ ਉੱਤੇ ਪਾਪੀਆਂ
ਦੀ ਐਡੀ ਲਾਗਬਾਜ਼ੀ ਸਹਿ ਲਈ ਭਈ ਨਾ ਹੋਵੇ ਜੋ
ਤੁਸੀਂ ਅੱਕ ਕੇ ਆਪਣੇ ਜੀ ਵਿੱਚ ਢਿੱਲੇ ਪੈ ਜਾਓ ੦
੪ ਤੁਸਾਂ ਪਾਪ ਨਾਲ ਲੜਦੇ ਹੋਏ ਅਜੇ ਲਹੂ ਦੇ ਵਹਾਏ
੫ ਜਾਣ ਤੀਕੁਰ ਸਾਹਮਣਾ ਨਹੀਂ ਕੀਤਾ ੦ ਅਤੇ ਤੁਸੀਂ
ਉਸ ਉਪਦੇਸ਼ ਨੂੰ ਭੁੱਲ ਗਏ ਹੋ ਜਿਸ ਤੋਂ ਤੁਹਾਨੂੰ ਪੁੱਤ੍ਰਾਂ
ਵਾਂਙੁ ਸਮਝਾਈਦਾ ਹੈ, *—

ਹੇ ਮੇਰੇ ਪੁੱਤ੍ਰ, ਤੂੰ ਪ੍ਰਭੁ ਦੀ ਤਾੜ ਨੂੰ ਤੁੱਛ ਨਾ
ਜਾਣ,
ਅਤੇ ਜਾਂ ਉਹ ਤੈਨੂੰ ਝਿੜਕੇ ਤਾਂ ਅੱਕ ਨਾ ਜਾਈਂ,
੬ ਕਿਉਂ ਜੋ ਜਿਹ ਦੇ ਨਾਲ ਪਿਆਰ ਕਰਦਾ ਹੈ,
ਪ੍ਰਭੁ ਉਹ ਨੂੰ ਤਾੜਦਾ ਹੈ,
ਅਤੇ ਹਰੇਕ ਪੁੱਤ੍ਰ ਨੂੰ ਜਿਹ ਨੂੰ ਉਹ ਕਬੂਲ ਕਰਦਾ
ਹੈ,
ਉਹ ਕੋਰੜੇ ਮਾਰਦਾ ਹੈ ॥
੭ ਤੁਸੀਂ ਸਹਾਰਾ ਜੋ ਕਰਦੇ ਹੋ ਇਹ ਤਾੜੇ ਜਾਣ ਦੇ ਨਮਿੱਤ
ਹੈ। ਪਰਮੇਸ਼ੁਰ ਤੁਹਾਡੇ ਨਾਲ ਅਜਿਹਾ ਵਰਤਦਾ ਹੈ ਜਿਹਾ
ਪੁੱਤ੍ਰਾਂ ਨਾਲ, ਕਿਉਂ ਜੋ ਉਹ ਕਿਹੜਾ ਪੁੱਤ੍ਰ ਹੈ ਜਿਹ
੮ ਨੂੰ ਪਿਉ ਨਹੀਂ ਤਾੜਦਾ ? ੦ ਪਰ ਜੇ ਤੁਸੀਂ ਉਸ
ਤਾੜਨਾ ਬਿਨਾ ਰਹੇ ਜਿਹ ਦੇ ਵਿੱਚ ਸੱਭੇ ਸਾਂਝੀ ਹੋਏ
ਹਨ ਤਾਂ ਤੁਸੀਂ ਪੁੱਤ੍ਰ ਨਹੀਂ ਸਗੋਂ ਹਰਾਮ ਦੇ ਹੋ ! ੦
੯ ਫੇਰ ਸਾਡੇ ਸਰੀਰਕ ਪਿਉ ਸਨ ਜਿਹੜੇ ਤਾੜਨਾ ਕਰਦੇ
ਸਨ ਅਤੇ ਅਸਾਂ ਉਹਨਾਂ ਦਾ ਆਦਰ ਕੀਤਾ। ਤਾਂ
ਭਲਾ, ਅਸੀਂ ਬਹੁਤ ਵਧੀਕ ਆਤਮਿਆਂ ਦੇ ਪਿਤਾ ਦੇ
੧੦ ਅਧੀਨ ਨਾ ਹੋਈਏ ਅਤੇ ਜੀਵੀਏ ? ੦ ਉਹ ਤਾਂ ਥੋੜੇ
ਦਿਨਾਂ ਦੇ ਲਈ ਆਪਣੀ ਸਮਝ ਦੇ ਅਨੁਸਾਰ ਤਾੜਨਾ
ਕਰਦੇ ਸਨ ਪਰ ਇਹ ਲਾਭ ਦੇ ਲਈ ਕਰਦਾ ਹੈ ਭਈ
ਅਸੀਂ ਉਹ ਦੀ ਪਵਿੱਤਰਤਾਈ ਵਿੱਚ ਸਾਂਝੀ ਹੋਈਏ ੦
੧੧ ਸਾਰੀ ਤਾੜਨਾ ਤਾਂ ਉਸ ਵੇਲੇ ਅਨੰਦ ਦੀ ਨਹੀਂ ਸਗੋਂ
ਸੋਗ ਦੀ ਗੱਲ ਸੁੱਝਦੀ ਹੈ ਪਰ ਮਗਰੋਂ ਉਹ ਉਹਨਾਂ
ਨੂੰ ਜਿਹੜੇ ਉਹ ਦੇ ਨਾਲ ਸਿਧਾਏ ਗਏ ਹਨ ਧਰਮ ਦਾ
੧੨ ਸ਼ਾਂਤੀ-ਦਾਇਕ ਫਲ ਦਿੰਦੀ ਹੈ ੦ ਇਸ ਲਈ
ਢਿੱਲਿਆਂ ਹੱਥਾਂ ਅਤੇ ਭਿੜਦਿਆਂ ਗੋਡਿਆਂ ਨੂੰ
੧੩ ਸਿੱਧਿਆਂ ਕਰੋ ੦ ਅਤੇ ਆਪਣੇ ਪੈਰਾਂ ਲਈ ਸਿੱਧੇ
ਰਾਹ ਬਣਾਓ ਭਈ ਜਿਹੜਾ ਲੰਙਾ ਹੋਵੇ ਉਹ ਜੋੜੋਂ ਨਾ
ਉੱਖੜੇ ਸਗੋਂ ਚੰਗਾ ਹੋ ਜਾਵੇ ! ॥
੧੪ ਸਭਨਾਂ ਨਾਲ ਮੇਲ ਰੱਖਣ ਦਾ ਪਿੱਛਾ ਕਰੋ ਅਤੇ
ਪਵਿੱਤਰਤਾਈ ਦਾ ਜਿਹ ਦੇ ਬਿਨਾ ਕੋਈ ਪ੍ਰਭੁ ਨੂੰ ਨਾ
੧੫ ਵੇਖੇਗਾ ੦ ਵੇਖਣਾ ਭਈ ਕੋਈ ਪਰਮੇਸ਼ੁਰ ਦੀ ਕਿਰਪਾ
ਤੋਂ ਵਾਂਜਿਆ ਨਾ ਰਹੇ ਅਤੇ ਨਾ ਹੋਵੇ ਭਈ ਕੋਈ
ਕੁੜੱਤਣ ਦੀ ਜੜ੍ਹ ਫੁੱਟ ਕੇ ਦੁਖ ਦੇਵੇ ਅਤੇ ਬਾਹਲੇ ਉਹ
੧੬ ਦੇ ਕਾਰਨ ਭ੍ਰਿਸ਼ਟ ਹੋ ਜਾਣ ੦ ਅਤੇ ਨਾ ਹੋਵੇ ਭਈ
ਕੋਈ ਹਰਾਮਕਾਰ ਅਥਵਾ ਏਸਾਓ ਵਾਂਙੁ ਕੁਧਰਮੀ ਹੋਵੇ
ਜਿਹ ਨੇ ਇੱਕ ਡੰਗ ਦੇ ਖਾਣ ਪਿੱਛੇ ਆਪਣੇ ਜੇਠੇ ਹੋਣ
੧੭ ਦਾ ਹੱਕ ਵੇਚ ਸੁੱਟਿਆ ੦ ਕਿਉਂ ਜੋ ਤੁਸੀਂ ਜਾਣਦੇ

* ਕਹਾਉਤਾਂ ੩ : ੧੧, ੧੨ ।

ਹੈ ਭਈ ਮਗਰੋਂ ਜਦ ਉਹ ਨੇ ਬਰਕਤ ਦਾ ਅਧਕਾਰੀ
ਹੋਣਾ ਚਾਹਿਆ ਵੀ ਤਾਂ ਉਹ ਅਪਰਵਾਨ ਹੋਇਆ ਇਸ
ਲਈ ਜੋ ਉਹ ਨੂੰ ਤੋਬਾ ਕਰਨ ਦਾ ਮੌਕਾ ਨਾ ਮਿਲਿਆ
ਭਾਵੇਂ ਉਹ ਨੇ ਅੰਞੂ ਕੇਰ ਕੇਰ ਕੇ ਉਹ ਨੂੰ ਭਾਲਿਆ ॥
੧੮ ਤੁਸੀਂ ਤਾਂ ਉਸ ਪਹਾੜ ਕੋਲ ਨਹੀਂ ਆਏ ਹੋ ਜਿਹ
ਨੂੰ ਹੱਥ ਲਾਇਆ ਜਾਵੇ, ਜਿਹੜਾ ਅੱਗ ਨਾਲ ਬਲ
ਉੱਠਿਆ, ਨਾ ਕਾਲੇ ਬੋਲੇ, ਨਾ ਅਨ੍ਹੇਰੇ ਘੁੱਪ, ਨਾ
੧੯ ਝੱਖੜ ਝੋਲੇ, ੦ ਨਾ ਤੁਰ੍ਹੀ ਦੇ ਸ਼ਬਦ, ਨਾ ਗੱਲਾਂ ਦੀ
ਅਵਾਜ਼ ਕੋਲ ਜਿਹ ਦੇ ਸੁਣਨ ਵਾਲਿਆਂ ਨੇ ਅਰਦਾਸ
ਕੀਤੀ ਭਈ ਹੋਰ ਬਚਨ ਸਾਨੂੰ ਨਾ ਆਖਿਆ ਜਾਵੇ ! ੦
੨੦ ਕਿਉਂ ਜੋ ਓਹ ਉਸ ਹੁਕਮ ਨੂੰ ਸਹਾਰ ਨਾ ਸੱਕੇ ਭਈ
ਜੇ ਪਸੂ ਭੀ ਪਹਾੜ ਨਾਲ ਲੱਗੇ ਤਾਂ ਪਥਰਾਉ ਕੀਤਾ
੨੧ ਜਾਵੇ ੦ ਅਤੇ ਉਹ ਜੋ ਦਿੱਸਿਆ ਸੋ ਅਜਿਹਾ
ਭਿਆਣਕ ਸੀ ਜੋ ਮੂਸਾ ਨੇ ਆਖਿਆ ਭਈ ਮੈਂ ਬਹੁਤ
੨੨ ਹੀ ਡਰਦਾ ਅਤੇ ਥਰ ਥਰ ਕੰਬਦਾ ਹਾਂ ! ੦ ਸਗੋਂ ਤੁਸੀਂ
ਸੀਯੋਨ ਦੇ ਪਹਾੜ ਕੋਲ ਆਏ ਹੋ ਅਤੇ ਅਕਾਲ
ਪੁਰਖ ਦੀ ਨਗਰੀ ਸੁਰਗੀ ਯਰੂਸ਼ਲਮ ਕੋਲ ਅਤੇ ਜੋੜ
੨੩ ਮੇਲੇ ਵਿੱਚ ਲੱਖਾਂ ਦੂਤਾਂ ਕੋਲ ੦ ਅਤੇ ਪਲੋਠਿਆਂ ਦੀ
ਕਲੀਸਿਯਾ ਕੋਲ ਜਿਨ੍ਹਾਂ ਦੇ ਨਾਉਂ ਸੁਰਗ ਵਿੱਚ ਲਿਖੇ
ਹੋਏ ਹਨ ਅਤੇ ਪਰਮੇਸ਼ੁਰ ਕੋਲ ਜਿਹੜਾ ਸਭਨਾਂ ਦਾ
ਨਿਆਉਂ ਕਰਨ ਵਾਲਾ ਹੈ ਅਤੇ ਸਿੱਧ ਕੀਤਿਆਂ
੨੪ ਹੋਇਆਂ ਧਰਮੀਆਂ ਦੇ ਆਤਮਿਆਂ ਕੋਲ ੦ ਅਤੇ
ਯਿਸੂ ਕੋਲ ਜਿਹੜਾ ਨਵੇਂ ਨੇਮ ਦਾ ਵਿਚੋਲਾ ਹੈ ਅਤੇ
ਛਿੜਕੇ ਹੋਏ ਲਹੂ ਦੇ ਕੋਲ ਜੋ ਹਾਬਲ ਦੇ ਲਹੂ ਨਾਲੋਂ
੨੫ ਉੱਤਮ ਗੱਲਾਂ ਕਰਦਾ ਹੈ ੦ ਵੇਖੋ, ਤੁਸੀਂ ਉਸ ਤੋਂ
ਜਿਹੜਾ ਬੋਲਦਾ ਹੈ ਮੂੰਹ ਨਾ ਮੋੜਨਾ, ਕਿਉਂਕਿ ਜਦੋਂ
ਓਹ ਨਾ ਬਚੇ ਜਿਨ੍ਹਾਂ ਉਸ ਤੋਂ ਮੂੰਹ ਮੋੜੇ ਜਿਹੜਾ ਧਰਤੀ
ਉੱਤੇ ਚਿਤਾਰਦਾ ਸੀ ਤਾਂ ਬਹੁਤ ਵਧੀਕ ਕਰਕੇ ਅਸੀਂ
ਨਾ ਬਚਾਂਗੇ ਜੇ ਉਸ ਤੋਂ ਬੇਮੁਖ ਹੋਈਏ ਜਿਹੜਾ ਸੁਰਗ
੨੬ ਉੱਤੋਂ ਚਿਤਾਰਦਾ ਹੈ ੦ ਜਿਹ ਦੇ ਸ਼ਬਦ ਨੇ ਉਸ
ਵੇਲੇ ਧਰਤੀ ਨੂੰ ਹਿਲਾ ਦਿੱਤਾ ਪਰ ਹੁਣ ਉਹ ਨੇ ਇਹ
ਕਹਿ ਕੇ ਬਚਨ ਦਿੱਤਾ ਹੈ ਭਈ ਫੇਰ ਇੱਕ ਵਾਰੀ ਮੈਂ
ਨਿਰਾ ਧਰਤੀ ਨੂੰ ਹੀ ਨਹੀਂ ਸਗੋਂ ਅਕਾਸ਼ ਨੂੰ ਵੀ
੨੭ ਕਾਂਬਾ ਲਾ ਦਿਆਂਗਾ ੦ ਅਤੇ ਇਹ ਜਿਹੜਾ ਬਚਨ
ਹੈ ਕਿ "ਫੇਰ ਇੱਕ ਵਾਰੀ," ਇਹ ਪਤਾ ਦਿੰਦਾ ਹੈ
ਭਈ ਬਣਾਈਆਂ ਹੋਈਆਂ ਵਸਤਾਂ ਵਾਂਙੁ ਉਹ ਵਸਤਾਂ
ਜਿਹੜੀਆਂ ਹਿਲਾਈਆਂ ਜਾਂਦੀਆਂ ਹਨ ਸੋ ਟਲ
ਜਾਣਗੀਆਂ ਤਾਂ ਜੋ ਉਹ ਵਸਤਾਂ ਜਿਹੜੀਆਂ ਨਹੀਂ
੨੮ ਹਿਲਾਈਆਂ ਜਾਂਦੀਆਂ ਬਣੀਆਂ ਰਹਿਣ ੦ ਸੋ ਜਦੋਂ
ਸਾਨੂੰ ਇੱਕ ਰਾਜ ਮਿਲਿਆ ਜਿਹੜਾ ਹਿਲਾਇਆ ਨਹੀਂ
ਜਾਂਦਾ ਤਾਂ ਆਓ, ਅਸੀਂ ਧੰਨਵਾਦ ਕਰੀਏ ਜਿਸ ਕਰਕੇ
ਅਸੀਂ ਭਗਤੀ ਅਤੇ ਭੈ ਨਾਲ ਪਰਮੇਸ਼ੁਰ ਦੀ ਉਹ
ਉਪਾਸਨਾ ਕਰੀਏ ਜੋ ਉਹ ਦੇ ਮਨ ਭਾਵੇ, ਕਿਉਂ ਜੋ
ਸਾਡਾ ਪਰਮੇਸ਼ੁਰ ਭਸਮ ਕਰਨ ਵਾਲੀ ਅੱਗ ਹੈ ॥

## ੧੩ ਅਮਲੀ ਨਸੀਹਤਾਂ

੨ ਭਰੱਪਣ ਦਾ ਪ੍ਰੇਮ ਬਣਿਆ ਰਹੇ ੦ ਪਰਾਹੁਣ
ਚਾਰੀ ਕਰਨੀ ਨਾ ਭੁੱਲਿਓ ਕਿਉਂ ਜੋ ਇਹ ਕਰ ਕੇ
ਕਿੰਨਿਆਂ ਨੇ ਦੂਤਾਂ ਨੂੰ ਬਿਨ ਪਛਾਣੇ ਘਰ ਉਤਾਰਿਆ
੩ ਹੈ ੦ ਬੰਧੂਆਂ ਨੂੰ ਇਉਂ ਚੇਤੇ ਰੱਖੋ ਭਈ ਜਾਣੋ ਤੁਸੀਂ
ਓਹਨਾਂ ਦੇ ਨਾਲ ਬੰਧਨ ਵਿੱਚ ਪਏ ਹੋਏ ਹੋ ਅਤੇ
ਓਹਨਾਂ ਨੂੰ ਜਿਹੜੇ ਜਬਰੀ ਝੱਲਦੇ ਹਨ ਚੇਤੇ ਰੱਖੋ ਇਹ
ਜਾਣ ਕੇ ਭਈ ਤੁਸੀਂ ਆਪ ਵੀ ਸਰੀਰ ਵਾਲੇ ਹੋ ੦
੪ ਵਿਆਹ ਕਰਨਾ ਸਭਨਾਂ ਵਿੱਚ ਆਦਰ ਜੋਗ ਗਿਣਿਆ
ਜਾਵੇ ਅਤੇ ਵਿਛਾਉਣਾ ਬੇਦਾਗ ਰਹੇ ਕਿਉਂ ਜੋ
ਪਰਮੇਸ਼ੁਰ ਹਰਾਮਕਾਰਾਂ ਅਤੇ ਵਿਭਚਾਰੀਆਂ ਦਾ
੫ ਨਿਆਉਂ ਕਰੇਗਾ ੦ ਤੁਸੀਂ ਮਾਇਆ ਦੇ ਲੋਭ ਤੋਂ
ਰਹਿਤ ਰਹੋ। ਜੋ ਕੁਝ ਤੁਹਾਡੇ ਕੋਲ ਹੈ ਉਸ ਉੱਤੇ
ਸੰਤੋਖ ਕਰੋ ਕਿਉਂ ਜੋ ਉਹ ਨੇ ਆਪ ਆਖਿਆ ਹੈ
ਭਈ ਮੈਂ ਤੈਨੂੰ ਕਦੇ ਨਾ ਛੱਡਾਂਗਾ, ਨਾ ਕਦੇ ਤੈਨੂੰ
੬ ਤਿਆਗਾਂਗਾ ੦ ਇਸ ਕਰਕੇ ਅਸੀਂ ਹੌਸਲੇ ਨਾਲ
ਆਖਦੇ ਹਾਂ, *—

ਪ੍ਰਭੁ ਮੇਰਾ ਸਹਾਈ ਹੈ, ਮੈਂ ਨਾ ਡਰਾਂਗਾ,
ਮਨੁੱਖ ਮੇਰਾ ਕੀ ਕਰੇਗਾ ? ॥

੭ ਤੁਸੀਂ ਆਪਣੇ ਆਗੂਆਂ ਨੂੰ ਚੇਤੇ ਰੱਖੋ ਜਿਨ੍ਹਾਂ
ਤੁਹਾਨੂੰ ਪਰਮੇਸ਼ੁਰ ਦਾ ਬਚਨ ਸੁਣਾਇਆ। ਓਹਨਾਂ ਦੀ
ਚਾਲ ਦੇ ਓੜਕ ਵੱਲ ਧਿਆਨ ਕਰ ਕੇ ਓਹਨਾਂ ਦੀ
੮ ਨਿਹਚਾ ਦੀ ਰੀਸ ਕਰੋ ੦ ਯਿਸੂ ਮਸੀਹ ਕੱਲ ਅਤੇ
੯ ਅੱਜ ਅਤੇ ਜੁੱਗੋ ਜੁੱਗ ਇੱਕੋ ਜਿਹਾ ਹੈ ੦ ਤੁਸੀਂ ਰੰਗ
ਬਰੰਗੀਆਂ ਅਤੇ ਓਪਰੀਆਂ ਸਿੱਖਿਆਂ ਨਾਲ ਭਰਮਾਏ
ਨਾ ਜਾਓ ਕਿਉਂ ਜੋ ਚੰਗਾ ਇਹ ਹੈ ਭਈ ਮਨ ਕਿਰਪਾ

* ਜ਼. ੧੧੮ : ੬ ।

ਨਾਲ ਤਕੜਾ ਕੀਤਾ ਜਾਵੇ, ਨਾ ਭੋਜਨਾਂ ਨਾਲ ਜਿਨ੍ਹਾਂ ਤੋਂ
ਉਨ੍ਹਾਂ ਦੇ ਵਰਤਣ ਵਾਲਿਆਂ ਨੂੰ ਕੁਝ ਲਾਭ ਨਾ
੧੦ ਹੋਇਆ ੦ ਸਾਡੀ ਤਾਂ ਇਕ ਜਗਵੇਦੀ ਹੈ ਜਿਸ ਉੱਤੋਂ
੧੧ ਡੇਹਰੇ ਦੇ ਸੇਵਕਾਂ ਨੂੰ ਖਾਣ ਦਾ ਹੱਕ ਨਹੀਂ ੦ ਕਿਉਂਕਿ
ਜਿਨ੍ਹਾਂ ਪਸੂਆਂ ਦਾ ਲਹੂ ਪਰਧਾਨ ਜਾਜਕ ਪਵਿੱਤਰ
ਅਸਥਾਨ ਵਿੱਚ ਪਾਪ ਨਮਿੱਤ ਲੈ ਜਾਂਦਾ ਹੈ ਉਨ੍ਹਾਂ ਦੇ
੧੨ ਸਰੀਰ ਡੇਰਿਓਂ ਬਾਹਰ ਸਾੜੇ ਜਾਂਦੇ ਹਨ ੦ ਇਸ ਲਈ
ਯਿਸੂ ਨੇ ਵੀ ਭਈ ਲੋਕਾਂ ਨੂੰ ਆਪਣੇ ਲਹੂ ਨਾਲ
੧੩ ਪਵਿੱਤਰ ਕਰੇ ਫਾਟਕੋਂ ਬਾਹਰ ਦੁਖ ਝੱਲਿਆ ੦ ਸੋ
ਆਓ, ਅਸੀਂ ਓਹ ਦੇ ਨਮਿੱਤ ਨਿੰਦਿਆ ਸਹਿੰਦੇ
੧੪ ਡੇਰਿਓਂ ਬਾਹਰ ਉਹ ਦੇ ਕੋਲ ਚੱਲੀਏ ੦ ਕਿਉਂ ਜੋ
ਸਾਡਾ ਇੱਥੇ ਕੋਈ ਇਸਥਿਰ ਰਹਿਣ ਵਾਲਾ ਸ਼ਹਿਰ
ਨਹੀਂ ਹੈ ਸਗੋਂ ਅਸੀਂ ਆਉਣ ਵਾਲੇ ਸ਼ਹਿਰ ਨੂੰ
੧੫ ਭਾਲਦੇ ਹਾਂ ੦ ਸੋ ਅਸੀਂ ਉਹ ਦੇ ਦੁਆਰਾ ਉਸਤਤ
ਦਾ ਬਲੀਦਾਨ ਅਰਥਾਤ ਉਨ੍ਹਾਂ ਬੁੱਲ੍ਹਾਂ ਦਾ ਫਲ ਜਿਹੜੇ
ਉਹ ਦੇ ਨਾਮ ਨੂੰ ਮੰਨ ਲੈਂਦੇ ਹਨ ਪਰਮੇਸ਼ੁਰ ਦੇ ਅੱਗੇ
੧੬ ਸਦਾ ਚੜ੍ਹਾਇਆ ਕਰੀਏ ੦ ਪਰ ਭਲਾ ਕਰਨੋਂ ਅਤੇ
ਪਰਉਪਕਾਰ ਕਰਨੋਂ ਨਾ ਭੁੱਲਿਓ ਕਿਉਂਕਿ ਅਜੇਹਿਆਂ
੧੭ ਬਲੀਦਾਨਾਂ ਤੋਂ ਪਰਮੇਸ਼ੁਰ ਪਰਸੰਨ ਹੁੰਦਾ ਹੈ ੦ ਤੁਸੀਂ
ਆਪਣੇ ਆਗੂਆਂ ਦੀ ਆਗਿਆਕਾਰੀ ਕਰੋ ਅਤੇ
ਓਹਨਾਂ ਦੇ ਅਧੀਨ ਰਹੋ ਕਿਉਂ ਜੋ ਓਹ ਉਨ੍ਹਾਂ ਵਾਂਙੁ
ਜਿਨ੍ਹਾਂ ਲੇਖਾ ਦੇਣਾ ਹੈ ਤੁਹਾਡੀਆਂ ਜਾਨਾਂ ਦੇ ਨਮਿੱਤ
ਜਾਗਦੇ ਰਹਿੰਦੇ ਹਨ ਭਈ ਓਹ ਇਹ ਕੰਮ ਅਨੰਦ
ਨਾਲ ਕਰਨ, ਨਾ ਹਾਉਕੇ ਭਰ ਭਰ ਕੇ ਕਿਉਂ ਜੋ ਇਹ
ਤੁਹਾਡੇ ਲਈ ਲਾਭਵੰਤ ਨਹੀਂ ॥

੧੮ ਸਾਡੇ ਲਈ ਪ੍ਰਾਰਥਨਾ ਕਰੋ ਕਿਉਂ ਜੋ ਸਾਨੂੰ ਨਿਹਚਾ
ਹੈ ਭਈ ਸਾਡਾ ਅੰਤਹਕਰਨ ਸ਼ੁੱਧ ਹੈ ਅਤੇ ਅਸੀਂ
ਸਾਰੀਆਂ ਗੱਲਾਂ ਵਿੱਚ ਨੇਕੀ ਨਾਲ ਉਮਰ ਬਤੀਤ
੧੯ ਕਰਨੀ ਚਾਹੁੰਦੇ ਹਾਂ ੦ ਅਤੇ ਮੈਂ ਹੋਰ ਵੀ ਮਿੰਨਤ ਨਾਲ
ਬੇਨਤੀ ਕਰਦਾ ਹਾਂ ਭਈ ਤੁਸੀਂ ਇਹ ਕਰੋ ਤਾਂ ਜੋ ਮੈਂ
ਤੁਹਾਡੇ ਕੋਲ ਮੁੜ ਛੇਤੀ ਪੁਚਾਇਆ ਜਾਵਾਂ ॥
੨੦ ਹੁਣ ਸ਼ਾਂਤੀ ਦਾਤਾ ਪਰਮੇਸ਼ੁਰ ਜਿਹੜਾ ਭੇਡਾਂ ਦੇ
ਵੱਡੇ ਅਯਾਲੀ ਅਰਥਾਤ ਸਾਡੇ ਪ੍ਰਭੁ ਯਿਸੂ ਨੂੰ ਸਦੀਪਕ
ਨੇਮ ਦੇ ਲਹੂ ਨਾਲ ਮੁਰਦਿਆਂ ਵਿੱਚੋਂ ਉਠਾ
੨੧ ਲਿਆਇਆ ੦ ਤੁਹਾਨੂੰ ਹਰੇਕ ਭਲੇ ਕੰਮ ਵਿੱਚ
ਸੰਪੂਰਨ ਕਰੇ ਭਈ ਤੁਸੀਂ ਉਹ ਦੀ ਇੱਛਿਆ ਨੂੰ
ਪੂਰਿਆਂ ਕਰੋ ਅਤੇ ਜੋ ਕੁਝ ਉਹ ਨੂੰ ਭਾਉਂਦਾ ਹੈ ਉਹੋ
ਸਾਡੇ ਵਿੱਚ ਯਿਸੂ ਮਸੀਹ ਦੇ ਰਾਹੀਂ ਕਰੇ ਜਿਹ ਦੀ
ਵਡਿਆਈ ਜੁੱਗੋ ਜੁੱਗ ਹੋਵੇ ! ॥ ਆਮੀਨ ॥
੨੨ ਹੇ ਭਰਾਵੋ, ਮੈਂ ਤੁਹਾਡੇ ਅੱਗੇ ਬੇਨਤੀ ਕਰਦਾ
ਹਾਂ ਭਈ ਤੁਸੀਂ ਏਸ ਉਪਦੇਸ਼ ਦੇ ਬਚਨ ਨੂੰ ਸਹਿ
ਲਵੋ ਕਿਉਂ ਜੋ ਮੈਂ ਥੋੜੇ ਜਿਹੇ ਵਿੱਚ ਤੁਹਾਨੂੰ ਲਿਖ
੨੩ ਭੇਜਿਆ ਹੈ ੦ ਤੁਹਾਨੂੰ ਮਲੂਮ ਹੋਵੇ ਭਈ ਸਾਡਾ ਭਰਾ
ਤਿਮੋਥਿਉਸ ਕੈਦੋਂ ਛੁੱਟ ਗਿਆ । ਜੇ ਉਹ ਛੇਤੀ
ਆਇਆ ਤਾਂ ਮੈਂ ਉਹ ਦੇ ਨਾਲ ਆਣ ਕੇ ਤੁਹਾਡਾ
ਦਰਸ਼ਣ ਕਰਾਂਗਾ ॥
੨੪ ਆਪਣੇ ਸਾਰੇ ਆਗੂਆਂ ਨੂੰ, ਨਾਲੇ ਸਾਰੇ ਸੰਤਾਂ ਨੂੰ
ਸੁਖ ਸਾਂਦ ਆਖੋ । ਜਿਹੜੇ ਇਤਾਲਿਯਾ ਦੇ ਹਨ ਓਹ
ਤੁਹਾਡੀ ਸੁਖ ਸਾਂਦ ਪੁੱਛਦੇ ਹਨ ॥
੨੫ ਤੁਸਾਂ ਸਭਨਾਂ ਉੱਤੇ ਕਿਰਪਾ ਹੁੰਦੀ ਰਹੇ ॥
ਆਮੀਨ ॥

---

# ਯਾਕੂਬ ਦੀ ਪੱਤ੍ਰੀ

## ੧

### ਪਰਤਾਵਿਆਂ ਦਾ ਲਾਭ । ਅਮਲ ਕਰਨ ਦੀ ਲੋੜ

ਲਿਖਤੁਮ ਯਾਕੂਬ ਜਿਹੜਾ ਪਰਮੇਸ਼ੁਰ ਅਤੇ ਪ੍ਰਭੁ
ਯਿਸੂ ਮਸੀਹ ਦਾ ਦਾਸ ਹਾਂ ਅੱਗੇ ਜੋਗ ਉਨ੍ਹਾਂ ਬਾਰਾਂ
ਗੋਤਾਂ ਦੀ ਜਿਹੜੇ ਖਿੰਡੇ ਹੋਏ ਹਨ ਸੁਖ ਸਾਂਦ
ਹੋਵੇ ॥
੨ ਹੇ ਮੇਰੇ ਭਰਾਵੋ, ਜਾਂ ਤੁਸੀਂ ਭਾਂਤ ਭਾਂਤ ਦੇ
ਪਰਤਾਵਿਆਂ ਵਿੱਚ ਪਵੋ ਤਾਂ ਇਹ ਨੂੰ ਪੂਰਨ ਅਨੰਦ

੩ ਦੀ ਗੱਲ ਜਾਣੋ ੦ ਕਿਉਂ ਜੋ ਤੁਸੀਂ ਜਾਣਦੇ ਹੋ ਭਈ
ਤੁਹਾਡੀ ਨਿਹਚਾ ਦੀ ਪਰੀਖਿਆ ਧੀਰਜ ਬਣਾਉਂਦੀ
੪ ਹੈ ੦ ਅਤੇ ਧੀਰਜ ਦੇ ਕੰਮ ਨੂੰ ਪੂਰਿਆਂ ਹੋ ਲੈਣ ਦਿਓ
ਭਈ ਤੁਸੀਂ ਸਿੱਧ ਅਤੇ ਸੰਪੂਰਨ ਹੋਵੋ ਅਤੇ ਤੁਹਾਨੂੰ
ਕਿਸੇ ਗੱਲ ਦਾ ਘਾਟਾ ਨਾ ਹੋਵੇ ॥
੫ ਪਰ ਜੇ ਤੁਹਾਡੇ ਵਿੱਚੋਂ ਕਿਸੇ ਨੂੰ ਬੁੱਧ ਦਾ ਘਾਟਾ
ਹੋਵੇ ਤਾਂ ਉਹ ਪਰਮੇਸ਼ੁਰ ਕੋਲੋਂ ਮੰਗੇ ਜਿਹੜਾ ਸਭਨਾਂ ਨੂੰ
ਖੁਲ੍ਹੇ ਦਿਲ ਨਾਲ ਬਿਨਾ ਉਲਾਂਭੇ ਦੇ ਦਿੰਦਾ ਹੈ, ਤਾਂ
੬ ਉਹ ਨੂੰ ਦਿੱਤੀ ਜਾਵੇਗੀ ੦ ਪਰ ਨਿਹਚਾ ਨਾਲ ਮੰਗੇ
ਅਤੇ ਕੁਝ ਭਰਮ ਨਾ ਕਰੇ ਕਿਉਂ ਜੋ ਭਰਮ ਕਰਨ
ਵਾਲਾ ਸਮੁੰਦਰ ਦੀ ਛੱਲ ਵਰਗਾ ਹੈ ਜਿਹੜੀ ਪੌਣ
੭ ਨਾਲ ਟਕਰਾਈ ਅਤੇ ਉਛਾਲੀ ਜਾਂਦੀ ਹੈ ੦ ਇਹੋ ਜਿਹਾ
ਮਨੁੱਖ ਨਾ ਸਮਝੇ ਭਈ ਪ੍ਰਭੁ ਕੋਲੋਂ ਮੈਨੂੰ ਕੁਝ
੮ ਲੱਭੇਗਾ ੦ ਉਹ ਦੁਚਿੱਤਾ ਮਨੁੱਖ ਹੈ ਜਿਹੜਾ ਆਪ-
ਣਿਆਂ ਸਾਰਿਆਂ ਚਲਣਾਂ ਵਿੱਚ ਚੰਚਲ ਹੈ ॥
੯ ਪਰ ਉਹ ਭਾਈ ਜਿਹੜਾ ਨੀਵਾਂ ਹੈ ਆਪਣੀ ਉੱਚੀ
੧੦ ਪਦਵੀ ਉੱਤੇ ਅਭਮਾਨ ਕਰੇ ੦ ਅਤੇ ਧਨਵਾਨ
ਆਪਣੀ ਨੀਵੀਂ ਪਦਵੀ ਉੱਤੇ ਇਸ ਲਈ ਜੋ ਉਹ
੧੧ ਘਾਹ ਦੇ ਫੁੱਲ ਵਾਂਙੁ ਜਾਂਦਾ ਰਹੇਗਾ ੦ ਕਿਉਂ ਜੋ
ਸੂਰਜ ਲੋ ਨਾਲ ਚੜ੍ਹਿਆ ਅਤੇ ਘਾਹ ਨੂੰ ਸੁਕਾ ਦਿੱਤਾ
ਅਤੇ ਉਹ ਦਾ ਫੁੱਲ ਝੜ ਗਿਆ ਅਤੇ ਉਹ ਦੇ ਰੂਪ
ਦਾ ਸੁਹੱਪਣ ਨਸ਼ਟ ਹੋ ਗਿਆ । ਇਸੇ ਤਰਾਂ ਧਨਵਾਨ
ਭੀ ਆਪਣਿਆਂ ਚਲਣਾਂ ਵਿੱਚ ਕੁਮਲਾ ਜਾਵੇਗਾ ॥
੧੨ ਧੰਨ ਉਹ ਮਨੁੱਖ ਜਿਹੜਾ ਪਰਤਾਵੇ ਨੂੰ ਸਹਿ ਲੈਂਦਾ
ਹੈ ਕਿਉਂਕਿ ਜਾਂ ਖਰਾ ਨਿੱਕਲਿਆ ਤਾਂ ਉਹ ਨੂੰ ਜੀਵਨ
ਦਾ ਉਹ ਮੁਕਟ ਪਰਾਪਤ ਹੋਵੇਗਾ ਜਿਹ ਦਾ ਪ੍ਰਭੁ ਨੇ
ਆਪਣਿਆਂ ਪ੍ਰੇਮੀਆਂ ਨਾਲ ਵਾਇਦਾ ਕੀਤਾ ਹੈ ੦
੧੩ ਕੋਈ ਮਨੁੱਖ ਜਦ ਪਰਤਾਇਆ ਜਾਵੇ ਤਾਂ ਇਹ ਨਾ ਆਖੇ
ਭਈ ਮੈਂ ਪਰਮੇਸ਼ੁਰ ਵੱਲੋਂ ਪਰਤਾਇਆ ਜਾਂਦਾ ਹਾਂ
ਕਿਉਂ ਜੋ ਪਰਮੇਸ਼ੁਰ ਬਦੀਆਂ ਤੋਂ ਪਰਤਾਇਆ ਨਹੀਂ
ਜਾਂਦਾ ਹੈ ਅਤੇ ਨਾ ਉਹ ਆਪ ਕਿਸੇ ਨੂੰ ਪਰਤਾਉਂਦਾ
੧੪ ਹੈ ੦ ਪਰ ਹਰ ਕੋਈ ਤਦੇ ਪਰਤਾਇਆ ਜਾਂਦਾ ਹੈ
ਜਦੋਂ ਆਪਣੀ ਹੀ ਕਾਮਨਾ ਨਾਲ ਲੁਭਾਇਆ ਅਤੇ
੧੫ ਫੁਸਲਾਇਆ ਜਾਂਦਾ ਹੈ ੦ ਤਦ ਕਾਮਨਾ ਜਾਂ ਗਰਭਣੀ
ਹੋਈ ਤਾਂ ਪਾਪ ਨੂੰ ਜਣਦੀ ਹੈ, ਅਤੇ ਪਾਪ ਜਾਂ ਪੂਰੇ
੧੬ ਵਿੱਤ ਨੂੰ ਪੁੱਜਦਾ ਹੈ ਤਾਂ ਮੌਤ ਨੂੰ ਜਨਮ ਦਿੰਦਾ ਹੈ ੦ ਹੇ
੧੭ ਮੇਰੇ ਪਿਆਰੇ ਭਰਾਵੋ, ਤੁਸੀਂ ਧੋਖਾ ਨਾ ਖਾਓ ੦ ਹਰੇਕ
ਚੰਗਾ ਦਾਨ ਅਤੇ ਹਰੇਕ ਪੂਰਨ ਦਾਤ ਉਤਾਹਾਂ ਤੋਂ ਹੈ
ਅਤੇ ਜੋਤਾ ਦੇ ਪਿਤਾ ਵੱਲੋਂ ਉਤਰ ਆਉਂਦੀ ਹੈ ਜਿਹ
ਦੇ ਵਿੱਚ ਨਾ ਬਦਲ ਅਤੇ ਨਾ ਉਹ ਪਰਛਾਵਾਂ ਹੋ
੧੮ ਸੱਕਦਾ ਜਿਹੜਾ ਘੁੰਮਣ ਨਾਲ ਪੈਂਦਾ ਹੈ ੦ ਉਹ ਨੇ
ਆਪਣੀ ਹੀ ਮਨਸ਼ਾ ਤੋਂ ਸਾਨੂੰ ਸਚਿਆਈ ਦੇ ਬਚਨ
ਨਾਲ ਜਨਮ ਦਿੱਤਾ ਭਈ ਅਸੀਂ ਉਹ ਦੀਆਂ ਰਚਨਾਂ
ਵਿੱਚੋਂ ਪਹਿਲੇ ਫਲ ਜੇਹੇ ਹੋਈਏ ॥
੧੯ ਇਹ ਤਾਂ ਤੁਸੀਂ ਜਾਣਦੇ ਹੋ, ਹੇ ਮੇਰੇ ਪਿਆਰੇ
ਭਰਾਵੋ । ਪਰ ਹਰੇਕ ਮਨੁੱਖ ਸੁਣਨ ਵਿੱਚ ਕਾਹਲਾ ਅਤੇ
ਬੋਲਣ ਵਿੱਚ ਧੀਰਾ ਅਤੇ ਕ੍ਰੋਧ ਵਿੱਚ ਵੀ ਧੀਰਾ ਹੋਵੇ ੦
੨੦ ਕਿਉਂ ਜੋ ਮਨੁੱਖ ਦਾ ਕ੍ਰੋਧ ਪਰਮੇਸ਼ੁਰ ਦੇ ਧਰਮ ਦਾ ਕੰਮ
੨੧ ਨਹੀਂ ਕਰਦਾ ੦ ਇਸ ਕਾਰਨ ਤੁਸੀਂ ਹਰ ਪਰਕਾਰ ਦੇ
ਗੰਦ ਮੰਦ ਅਤੇ ਬਦੀ ਦੀ ਵਾਫ਼ਰੀ ਨੂੰ ਪਰੇ ਸੁੱਟ ਕੇ
ਉਸ ਬੀਜੇ ਹੋਏ ਬਚਨ ਨੂੰ ਜਿਹੜਾ ਤੁਹਾਡੀਆਂ ਜਾਨਾਂ
ਨੂੰ ਬਚਾ ਸੱਕਦਾ ਹੈ ਨਰਮਾਈ ਨਾਲ ਕਬੂਲ ਕਰ
੨੨ ਲਓ ੦ ਪਰ ਬਚਨ ਉੱਤੇ ਅਮਲ ਕਰਨ ਵਾਲੇ ਹੋਵੋ
ਅਤੇ ਆਪਣੇ ਆਪ ਨੂੰ ਧੋਖਾ ਦੇ ਕੇ ਨਿਰੇ ਸੁਣਨ ਵਾਲੇ
੨੩ ਹੀ ਨਾ ਹੋਵੋ ੦ ਕਿਉਂਕਿ ਜੇ ਕੋਈ ਬਚਨ ਦਾ ਸੁਣਨ
ਵਾਲਾ ਹੈ ਅਤੇ ਉਸ ਉੱਤੇ ਅਮਲ ਕਰਨ ਵਾਲਾ ਨਹੀਂ
ਤਾਂ ਉਹ ਉਸ ਮਨੁੱਖ ਵਰਗਾ ਹੈ ਜਿਹੜਾ ਆਪਣੇ
੨੪ ਅਸਲੀ ਸਰੂਪ ਨੂੰ ਸ਼ੀਸ਼ੇ ਵਿੱਚ ਵੇਖਦਾ ਹੈ ੦ ਕਿਉਂ
ਜੋ ਉਹ ਆਪਣੇ ਆਪ ਨੂੰ ਵੇਖ ਕੇ ਚਲਿਆ ਗਿਆ
ਅਤੇ ਉਸੇ ਵੇਲੇ ਭੁੱਲ ਗਿਆ ਜੋ ਮੈਂ ਕਿਹੋ ਜਿਹਾ
੨੫ ਸਾਂ ੦ ਪਰ ਜਿਹ ਨੇ ਪੂਰੀ ਸ਼ਰਾ ਨੂੰ ਅਰਥਾਤ ਅਜ਼ਾਦੀ
ਦੀ ਸ਼ਰਾ ਨੂੰ ਗੌਹ ਨਾਲ ਵੇਖਿਆ ਅਤੇ ਵੇਖਦਾ
ਰਹਿੰਦਾ ਹੈ ਉਹ ਇਹੋ ਜਿਹਾ ਸੁਣਨ ਵਾਲਾ ਨਹੀਂ
ਜਿਹੜਾ ਭੁੱਲ ਜਾਵੇ ਸਗੋਂ ਕਰਮ ਦਾ ਕਰਤਾ ਹੋ ਕੇ
੨੬ ਆਪਣੇ ਕੰਮ ਵਿੱਚ ਧੰਨ ਹੋਵੇਗਾ ੦ ਜੇ ਕੋਈ ਆਪਣੇ
ਆਪ ਨੂੰ ਭਗਤੀ ਕਰਨ ਵਾਲਾ ਸਮਝੇ ਅਤੇ ਆਪਣੀ
ਜੀਭ ਨੂੰ ਲਗਾਮ ਨਾ ਚਾੜ੍ਹੇ ਸਗੋਂ ਆਪਣੇ ਹੀ ਦਿਲ
ਨੂੰ ਧੋਖਾ ਦੇਵੇ ਤਾਂ ਉਸ ਮਨੁੱਖ ਦੀ ਭਗਤੀ ਅਵਿਰਥੀ
੨੭ ਹੈ ੦ ਸਾਡੇ ਪਰਮੇਸ਼ੁਰ ਅਤੇ ਪਿਤਾ ਦੇ ਅੱਗੇ ਸ਼ੁੱਧ ਅਤੇ
ਨਿਰਮਲ ਭਗਤੀ ਇਹ ਹੈ ਭਈ ਅਨਾਥਾਂ ਅਤੇ ਵਿਧਵਾਂ
ਦੀ ਉਨ੍ਹਾਂ ਦੀ ਬਿਪਤਾ ਦੇ ਵੇਲੇ ਸੁੱਧ ਲੈਣੀ ਅਤੇ
ਆਪਣੇ ਆਪ ਨੂੰ ਜਗਤ ਤੋਂ ਨਿਹਕਲੰਕ ਰੱਖਣਾ ॥

## ਪੱਖ ਪਾਤ । ਅਮਲ ਅਤੇ ਨਿਹਚਾ

੨ ਹੇ ਮੇਰੇ ਭਰਾਵੋ, ਸਾਡੇ ਪਰਤਾਪਵਾਨ ਪ੍ਰਭੁ ਯਿਸੂ
ਮਸੀਹ ਦੀ ਨਿਹਚਾ ਨੂੰ ਕਿਸੇ ਦੇ ਪੱਖ ਪਾਤ ਨਾਲ ਨਾ
੨ ਰੱਖੋ ੦ ਕਿਉਂ ਕਿ ਜੇ ਕੋਈ ਪੁਰਖ ਸੋਨੇ ਦੀ ਅੰਗੂਠੀ
ਪਾਈ ਅਤੇ ਭੜਕੀਲੇ ਬਸਤਰ ਪਹਿਨੇ ਤੁਹਾਡੀ ਸਮਾਜ
ਵਿੱਚ ਆਇਆ ਅਤੇ ਇੱਕ ਗਰੀਬ ਵੀ ਮੈਲੇ ਲੀੜੇ
੩ ਪਹਿਨੇ ਆਇਆ, ੦ ਅਤੇ ਤੁਸਾਂ ਉਸ ਭੜਕੀਲੇ
ਬਸਤਰਾਂ ਵਾਲੇ ਦਾ ਲਿਹਾਜ਼ ਕੀਤਾ ਅਤੇ ਉਹ ਨੂੰ
ਆਖਿਆ, ਐਥੇ ਚੰਗੀ ਤਰਾਂ ਨਾਲ ਬਹਿ ਜਾਓ ਅਤੇ
ਉਸ ਗਰੀਬ ਨੂੰ ਕਿਹਾ ਭਈ ਤੂੰ ਉੱਥੇ ਖੜਾ ਰਹੁ ਯਾ ਮੇਰੇ
੪ ਪੈਰ ਰੱਖਣ ਦੀ ਚੌਂਕੀ ਕੋਲ ਬੈਠ ੦ ਤਾਂ ਕੀ ਤੁਸਾਂ
ਆਪਣਿਆਂ ਮਨਾਂ ਵਿੱਚ ਦੁਆਇਤ ਭਾਵ ਨਹੀਂ ਕੀਤਾ
ਅਤੇ ਬੁਰਿਆਈ ਸੋਚਣ ਵਾਲੇ ਨਿਆਈ ਨਹੀਂ
੫ ਬਣੇ ? ੦ ਸੁਣੋ, ਹੇ ਮੇਰੇ ਪਿਆਰੇ ਭਰਾਵੋ, ਕੀ ਪਰਮੇਸ਼ੁਰ
ਨੇ ਓਹਨਾਂ ਨੂੰ ਨਹੀਂ ਚੁਣਿਆ ਜਿਹੜੇ ਸੰਸਾਰ ਦੀ ਵੱਲੋਂ
ਗਰੀਬ ਹਨ ਭਈ ਨਿਹਚਾ ਵਿੱਚ ਧਨੀ ਹੋਣ ਅਤੇ ਉਸ
ਰਾਜ ਦੇ ਅਧਕਾਰੀ ਹੋਣ ਜਿਹ ਦਾ ਬਚਨ ਉਹ ਨੇ
੬ ਆਪਣਿਆਂ ਪ੍ਰੇਮੀਆਂ ਨੂੰ ਦਿੱਤਾ ਸੀ ? ੦ ਪਰ ਤੁਸਾਂ
ਗਰੀਬ ਦੀ ਪਤ ਲਾਹ ਸੁੱਟੀ ! ਭਲਾ, ਧਨਵਾਨ ਤੁਹਾਡੇ
ਨਾਲ ਅਨ੍ਹੇਰ ਨਹੀਂ ਕਰਦੇ ? ਅਤੇ ਆਪੇ ਤੁਹਾਨੂੰ
੭ ਅਦਾਲਤਾਂ ਵਿੱਚ ਖਿੱਚ ਨਹੀਂ ਖੜਦੇ ? ੦ ਭਲਾ, ਏਹੋ
ਨਹੀਂ ਜਿਹੜੇ ਉਸ ਉੱਤਮ ਨਾਮ ਉੱਤੇ ਜਿਸ ਤੋਂ ਤੁਸੀਂ
੮ ਸਦਾਉਂਦੇ ਹੋ ਕੁਫ਼ਰ ਬੱਕਦੇ ਹਨ ? ੦ ਪਰ ਤਾਂ ਵੀ ਜੇ
ਤੁਸੀਂ ਉਸ ਸ਼ਾਹੀ ਹੁਕਮ ਨੂੰ ਪੂਰਿਆਂ ਕਰਦੇ ਹੋ ਜਿਵੇਂ
ਧਰਮ ਪੁਸਤਕ ਵਿੱਚ ਹੈ ਭਈ ਤੂੰ ਆਪਣੇ ਗੁਆਂਢੀ
ਨਾਲ ਆਪਣੇ ਜਿਹਾ ਪਿਆਰ ਕਰ, ਤਾਂ ਭਲਾ ਕਰਦੇ
੯ ਹੋ ੦ ਪਰ ਜੇ ਤੁਸੀਂ ਪੱਖ ਕਰਦੇ ਹੋ ਤਾਂ ਪਾਪ ਕਰਦੇ
ਹੋ ਅਤੇ ਅਪਰਾਧੀ ਬਣ ਕੇ ਸ਼ਰਾ ਤੋਂ ਦੋਸ਼ੀ ਠਹਿਰਾਏ
੧੦ ਜਾਂਦੇ ਹੋ ੦ ਜੋ ਕੋਈ ਸਾਰੀ ਸ਼ਰਾ ਦੀ ਪਾਲਨਾ ਕਰੇ
ਪਰ ਇੱਕ ਗੱਲ ਵਿੱਚ ਭੁੱਲ ਜਾਵੇ ਉਹ ਸਭਨਾਂ ਵਿੱਚ
੧੧ ਦੋਸ਼ੀ ਹੋਇਆ ੦ ਕਿਉਂ ਕਿ ਜਿਹ ਨੇ ਆਖਿਆ ਭਈ
ਜ਼ਨਾਹ ਨਾ ਕਰ, ਉਹ ਨੇ ਇਹ ਵੀ ਆਖਿਆ ਭਈ
ਖੂਨ ਨਾ ਕਰ । ਸੋ ਜੇ ਤੈਂ ਜ਼ਨਾਹ ਨਾ ਕੀਤਾ ਪਰ ਖੂਨ
ਕੀਤਾ ਤਾਂ ਤੂੰ ਸ਼ਰਾ ਦਾ ਉਲੰਘਣ ਕਰਨ ਵਾਲਾ
੧੨ ਹੋਇਆ ੦ ਤੁਸੀਂ ਇਉਂ ਬੋਲੋ ਅਤੇ ਇਉਂ ਕੰਮ ਕਰੋ
ਜਿਵੇਂ ਓਹ ਜਿਨ੍ਹਾਂ ਦਾ ਨਿਆਉਂ ਅਜ਼ਾਦੀ ਦੀ ਸ਼ਰਾ
੧੩ ਨਾਲ ਹੋਣਾ ਹੈ ੦ ਕਿਉਂ ਕਿ ਜਿਹ ਨੇ ਦਯਾ ਨਾ ਕੀਤੀ
ਉਹ ਦਾ ਨਿਆਉਂ ਦਯਾ ਤੋਂ ਬਿਨਾ ਕੀਤਾ ਜਾਵੇਗਾ ।
ਦਯਾ ਨਿਆਉਂ ਦੇ ਉੱਤੇ ਫਤਹ ਪਾਉਂਦੀ ਹੈ ॥
੧੪ ਹੇ ਮੇਰੇ ਭਰਾਵੋ, ਜੇ ਕੋਈ ਆਖੇ ਭਈ ਮੈਨੂੰ ਨਿਹਚਾ
ਹੈ ਪਰ ਉਹ ਅਮਲ ਨਾ ਕਰਦਾ ਹੋਵੇ ਤਾਂ ਕੀ ਲਾਭ
ਹੋਇਆ ? ਭਲਾ, ਇਹ ਨਿਹਚਾ ਉਹ ਨੂੰ ਬਚਾ ਸੱਕਦੀ
੧੫ ਹੈ ? ੦ ਜੇ ਕੋਈ ਭਾਈ ਯਾ ਭੈਣ ਨੰਗਾ ਅਤੇ ਰੋਜ਼ਦੀ
੧੬ ਰੋਟੀ ਤੋਂ ਭੁੱਖਿਆ ਹੋਵੇ ੦ ਅਤੇ ਤੁਸਾਂ ਵਿੱਚੋਂ ਕੋਈ
ਉਨ੍ਹਾਂ ਨੂੰ ਆਖੇ ਭਈ ਸੁਖ ਸਾਂਦ ਨਾਲ ਜਾਓ । ਨਿੱਘੇ
ਅਤੇ ਰੱਜੇ ਪੁੱਜੇ ਰਹੋ ਪਰ ਜਿਹੜੀਆਂ ਵਸਤਾਂ ਸਰੀਰ
ਲਈ ਲੋੜੀਦੀਆਂ ਹਨ ਓਹ ਤੁਸਾਂ ਉਨ੍ਹਾਂ ਨੂੰ ਨਾ
੧੭ ਦਿੱਤੀਆਂ ਤਾਂ ਕੀ ਲਾਭ ਹੋਇਆ ? ੦ ਇਸੇ ਪਰਕਾਰ
ਨਿਹਚਾ ਜੋ ਅਮਲ ਸਹਿਤ ਨਾ ਹੋਵੇ ਤਾਂ ਆਪਣੇ ਆਪ
੧੮ ਤੋਂ ਮੋਈ ਹੋਈ ਹੈ ੦ ਪਰ ਕੋਈ ਆਖੇਗਾ ਭਈ ਤੇਰੇ
ਕੋਲ ਨਿਹਚਾ ਹੈ ਅਤੇ ਮੇਰੇ ਕੋਲ ਅਮਲ ਹਨ ।
ਤੂੰ ਆਪਣੀ ਨਿਹਚਾ ਅਮਲਾਂ ਬਿਨਾ ਮੈਨੂੰ ਵਿਖਾ
ਅਤੇ ਮੈਂ ਆਪਣਿਆਂ ਅਮਲਾਂ ਨਾਲ ਤੈਨੂੰ ਆਪਣੀ
੧੯ ਨਿਹਚਾ ਵਿਖਾਵਾਂਗਾ ੦ ਤੂੰ ਨਿਹਚਾ ਰੱਖਦਾ ਹੈਂ ਜੋ
ਪਰਮੇਸ਼ੁਰ ਇੱਕੋ ਹੈ । ਇਹ ਤੂੰ ਅੱਛਾ ਕਰਦਾ ਹੈਂ ।
ਭੂਤ ਇਹੋ ਨਿਹਚਾ ਕਰਦੇ ਹਨ ਅਤੇ ਕੰਬਦੇ ਹਨ ੦
੨੦ ਪਰ ਹੇ ਨਿਕੰਮਿਆ ਮਨੁੱਖਾ, ਕੀ ਤੂੰ ਇਹ ਜਾਣਿਆ
ਚਾਹੁੰਦਾ ਹੈਂ ਭਈ ਅਮਲਾਂ ਬਾਝੋਂ ਨਿਹਚਾ ਅਕਾਰਥ
੨੧ ਹੈ ? ੦ ਕੀ ਸਾਡਾ ਪਿਤਾ ਅਬਰਾਹਾਮ ਅਮਲਾਂ ਨਾਲ
ਧਰਮੀ ਨਹੀਂ ਠਹਿਰਾਇਆ ਗਿਆ ਜਦੋਂ ਉਹ ਨੇ
ਆਪਣੇ ਪੁੱਤ੍ਰ ਇਸਹਾਕ ਨੂੰ ਜਗਵੇਦੀ ਉੱਤੇ ਚਾੜ੍ਹ
੨੨ ਦਿੱਤਾ ? ੦ ਤੂੰ ਵੇਖਦਾ ਹੈਂ ਭਈ ਨਿਹਚਾ ਉਹ ਦੇ
ਅਮਲਾਂ ਨਾਲ ਗੁਣਕਾਰ ਹੋਈ ਅਤੇ ਅਮਲਾਂ ਤੋਂ
੨੩ ਨਿਹਚਾ ਸੰਪੂਰਨ ਹੋਈ ੦ ਅਤੇ ਧਰਮ ਪੁਸਤਕ ਦਾ ਇਹ
ਵਾਕ ਪੂਰਾ ਹੋਇਆ ਭਈ ਅਬਰਾਹਾਮ ਨੇ ਪਰਮੇਸ਼ੁਰ
ਦੀ ਪਰਤੀਤ ਕੀਤੀ ਅਤੇ ਇਹ ਉਹ ਦੇ ਲਈ ਧਰਮ
ਗਿਣੀ ਗਈ ਅਤੇ ਉਹ ਪਰਮੇਸ਼ੁਰ ਦਾ ਮਿੱਤਰ
੨੪ ਸਦਾਇਆ ੦ ਤੁਸੀਂ ਵੇਖਦੇ ਹੋ ਭਈ ਮਨੁੱਖ ਨਿਰੀ
ਨਿਹਚਾ ਨਾਲ ਹੀ ਨਹੀਂ ਸਗੋਂ ਅਮਲਾਂ ਨਾਲ ਧਰਮੀ
੨੫ ਠਹਿਰਾਇਆ ਜਾਂਦਾ ਹੈ ੦ ਅਤੇ ਉਸੇ ਪਰਕਾਰ ਕੀ
ਰਾਹਾਬ ਵੇਸਵਾ ਭੀ ਅਮਲਾਂ ਹੀ ਨਾਲ ਧਰਮੀ ਨਾ

ਠਹਿਰਾਈ ਗਈ ਜਦੋਂ ਉਹ ਨੇ ਹਲਕਾਰਿਆਂ ਨੂੰ ਘਰ
ਉਤਾਰਿਆ ਅਤੇ ਉਨ੍ਹਾਂ ਨੂੰ ਦੂਏ ਰਾਹ ਥਾਣੀ ਤੋਰ
੨੬ ਦਿੱਤਾ ? ० ਜਿੱਕੁਰ ਆਤਮਾ ਬਾਝੋਂ ਸਰੀਰ ਮੁਰਦਾ
ਹੈ ਤਿੱਕੁਰ ਹੀ ਅਮਲਾਂ ਬਾਝੋਂ ਨਿਹਚਾ ਮੁਰਦਾ ਹੈ ॥

## ਜੀਭ ਦੇ ਕਾਰੇ

੩ ਹੇ ਮੇਰੇ ਭਰਾਵੋ, ਬਾਹਲੇ ਉਪਦੇਸ਼ਕ ਨਾ ਬਣੋ ਕਿਉਂ
ਜੋ ਤੁਸੀਂ ਜਾਣਦੇ ਹੋ ਜੋ ਸਾਨੂੰ ਵਧੀਕ ਸਜ਼ਾ ਮਿਲੇਗੀ ०
੨ ਇਸ ਲਈ ਜੋ ਅਸੀਂ ਸੱਭੇ ਬਹੁਤ ਭੁੱਲਣਹਾਰ ਹਾਂ ।
ਜੇ ਕੋਈ ਬਚਨ ਵਿੱਚ ਨਾ ਭੁੱਲੇ ਤਾਂ ਉਹ ਸਿੱਧ ਪੁਰਸ਼
ਹੈ ਅਤੇ ਸਾਰੀ ਦੇਹੀ ਨੂੰ ਭੀ ਲਗਾਮ ਦੇ ਸੱਕਦਾ ਹੈ ०
੩ ਜਦੋਂ ਅਸੀਂ ਘੋੜਿਆਂ ਦੀਆਂ ਲਗਾਮਾਂ ਉਨ੍ਹਾਂ ਦੇ
ਮੂੰਹਾਂ ਵਿੱਚ ਦਿੰਦੇ ਹਾਂ ਭਈ ਓਹ ਸਾਡੇ ਵੱਸ ਵਿੱਚ
ਰਹਿਣ ਤਾਂ ਉਨ੍ਹਾਂ ਦੇ ਸਾਰੇ ਸਰੀਰ ਨੂੰ ਵੀ ਮੋੜ ਲੈਂਦੇ
੪ ਹਾਂ ० ਵੇਖੋ, ਜਹਾਜ਼ ਵੀ ਭਾਵੇਂ ਕੇਡੇ ਕੇਡੇ ਵੱਡੇ ਹਨ
ਅਤੇ ਭਾਰੀਆਂ ਅਨ੍ਹੇਰੀਆਂ ਨਾਲ ਉਡਾਏ ਜਾਂਦੇ ਹਨ
ਤਾਂ ਵੀ ਛੋਟੇ ਜਿਹੇ ਪਤਵਾਰ ਨਾਲ ਜਿੱਧਰ ਮਾਂਝੀ ਦਾ ਜੀ
੫ ਕਰੇ ਮੋੜੇ ਜਾਂਦੇ ਹਨ ० ਇਸੇ ਪਰਕਾਰ ਜੀਭ ਵੀ ਇੱਕ
ਛੋਟਾ ਜਿਹਾ ਅੰਗ ਹੈ ਪਰ ਵੱਡੇ ਫੌੜ ਮਾਰਦੀ ਹੈ,—
ਵੇਖੋ, ਕੇਡਾ ਵੱਡਾ ਬਣ ਕਿਹੀ ਨਿੱਕੀ ਜਿਹੀ ਅੱਗ
ਨਾਲ ਬਲ ਉੱਠਦਾ ਹੈ ! ॥
੬ ਜੀਭ ਵੀ ਇੱਕ ਅੱਗ ਹੈ ! ਸਾਡਿਆਂ ਅੰਗਾਂ ਵਿੱਚ
ਕੁਧਰਮ ਦੀ ਦੁਨੀਆ ਜੀਭ ਹੈ ਜਿਹੜੀ ਸਾਰੀ ਦੇਹੀ
ਨੂੰ ਦਾਗ ਲਾਉਂਦੀ ਅਤੇ ਭਵਚੱਕਰ ਨੂੰ ਅੱਗ ਲਾ
ਦਿੰਦੀ ਹੈ ਅਤੇ ਆਪ ਨਰਕ ਦੀ ਅੱਗ ਤੋਂ ਬਲ
੭ ਉੱਠਦੀ ਹੈ ! ० ਕਿਉਂਕਿ ਜੰਗਲੀ ਜਨਾਉਰਾਂ ਅਤੇ
ਪੰਛੀਆਂ, ਘਿੱਸਰਨ ਵਾਲੇ ਅਤੇ ਜਲ ਜੰਤੂਆਂ ਦੀ
ਹਰੇਕ ਜ਼ਾਤ ਮਨੁੱਖ ਜ਼ਾਤ ਦੇ ਵੱਸ ਵਿੱਚ ਕੀਤੀ ਜਾਂਦੀ
੮ ਸਗੋਂ ਕੀਤੀ ਭੀ ਗਈ ਹੈ ० ਪਰ ਜੀਭ ਨੂੰ ਕੋਈ ਮਨੁੱਖ
ਵੱਸ ਵਿੱਚ ਨਹੀਂ ਕਰ ਸੱਕਦਾ । ਉਹ ਇੱਕ ਚੰਚਲ
ਬਲਾ ਹੈ, ਉਹ ਨਾਸ ਕਰਨ ਵਾਲੀ ਵਿੱਸ ਨਾਲ ਭਰੀ
੯ ਹੋਈ ਹੈ ० ਉਸੇ ਨਾਲ ਅਸੀਂ ਪ੍ਰਭੁ ਅਤੇ ਪਿਤਾ ਨੂੰ
ਮੁਬਾਰਕ ਆਖਦੇ ਹਾਂ ਅਤੇ ਉਸੇ ਨਾਲ ਮਨੁੱਖਾਂ ਨੂੰ
ਜਿਹੜੇ ਪਰਮੇਸ਼ੁਰ ਦੇ ਸਰੂਪ ਉੱਤੇ ਬਣਾਏ ਗਏ ਹਨ
੧੦ ਫਿਟਕਾਰ ਦਿੰਦੇ ਹਾਂ ० ਇੱਕੋ ਮੂੰਹ ਵਿੱਚੋਂ ਬਰਕਤ
ਅਤੇ ਫਿਟਕਾਰ ਨਿੱਕਲਦੀ ਹੈ ! ਹੇ ਮੇਰੇ ਭਰਾਵੋ, ਏਹ
ਗੱਲਾਂ ਇਉਂ ਨਹੀਂ ਹੋਣੀਆਂ ਚਾਹੀਦੀਆਂ ਹਨ ! ०
੧੧ ਭਲਾ, ਸੋਮੇ ਦੇ ਇੱਕੋ ਮੂੰਹ ਤੋਂ ਕਦੇ ਮਿੱਠਾ ਅਤੇ ਖਾਰਾ
੧੨ ਪਾਣੀ ਭੀ ਨਿੱਕਲਦਾ ਹੈ ? ० ਹੇ ਮੇਰੇ ਭਰਾਵੋ, ਕੀ
ਇਹ ਹੋ ਸੱਕਦਾ ਹੈ ਜੋ ਹਜੀਰ ਦੇ ਬੂਟੇ ਨੂੰ ਜ਼ੈਤੂਨ ਦਾ
ਫਲ ਅਥਵਾ ਅੰਗੂਰੀ ਵੇਲ ਨੂੰ ਹਜੀਰ ਲੱਗੇ ? ਖਾਰੇ
ਪਾਣੀ ਵਿੱਚੋਂ ਭੀ ਮਿੱਠਾ ਪਾਣੀ ਨਹੀਂ ਨਿੱਕਲਦਾ ਹੈ ॥
੧੩ ਤੁਹਾਡੇ ਵਿੱਚ ਬੁੱਧਵਾਨ ਅਤੇ ਸਿਆਣਾ ਕਿਹੜਾ
ਹੈ ? ਉਹ ਸ਼ੁਭ ਚਾਲ ਤੋਂ ਬੁੱਧ ਦੀ ਨਰਮਾਈ ਨਾਲ
੧੪ ਆਪਣੇ ਕਰਮ ਵਿਖਾਵੇ ० ਪਰ ਜੇ ਤੁਸੀਂ ਆਪਣੇ
ਦਿਲ ਵਿੱਚ ਤਿੱਖੀ ਅਣਖ ਅਤੇ ਧੜੇਬਾਜ਼ੀ ਕਰਦੇ ਹੋ
ਤਾਂ ਸਚਿਆਈ ਦੇ ਵਿਰੁੱਧ ਨਾ ਘਮੰਡ ਕਰੋ, ਨਾ ਝੂਠ
੧੫ ਮਾਰੋ ० ਇਹ ਤਾਂ ਉਹ ਬੁੱਧ ਨਹੀਂ ਜਿਹੜੀ ਉੱਪਰੋਂ
ਉਤਰ ਆਉਂਦੀ ਹੈ ਸਗੋਂ ਸੰਸਾਰੀ, ਪ੍ਰਾਣਕ, ਸ਼ਤਾਨੀ
੧੬ ਹੈ ० ਕਿਉਂਕਿ ਜਿੱਥੇ ਈਰਖਾ ਅਤੇ ਧੜੇਬਾਜ਼ੀ ਹੁੰਦੀ ਹੈ
ਉੱਥੇ ਘਮਸਾਣ ਅਤੇ ਹਰ ਭਾਂਤ ਦਾ ਮੰਦਾ ਕੰਮ ਹੁੰਦਾ
੧੭ ਹੈ ० ਪਰ ਜਿਹੜੀ ਬੁੱਧ ਉੱਪਰੋਂ ਹੈ ਉਹ ਤਾਂ ਪਹਿਲਾਂ
ਪਵਿੱਤਰ ਹੈ, ਫੇਰ ਮਿਲਣਸਾਰ, ਸ਼ੀਲ ਸੁਭਾਉ, ਹਠ ਤੋਂ
ਰਹਿਤ, ਦਯਾ ਅਤੇ ਚੰਗਿਆਂ ਫਲਾਂ ਨਾਲ ਭਰਪੂਰ,
ਦੁਆਇਤ ਭਾਵ ਤੋਂ ਰਹਿਤ ਅਤੇ ਨਿਸ਼ਕਪਟ ਹੁੰਦੀ
੧੮ ਹੈ ० ਅਤੇ ਧਰਮ ਦਾ ਫਲ ਮੇਲ ਕਰਾਉਣ ਵਾਲਿਆਂ
ਤੋਂ ਮੇਲ ਨਾਲ ਬੀਜਿਆ ਜਾਂਦਾ ਹੈ ॥

## ਪਰਮੇਸ਼ੁਰ ਦੇ ਨੇੜੇ ਜਾਓ

੪ ਲੜਾਈਆਂ ਕਿੱਥੋਂ ਅਤੇ ਝਗੜੇ ਕਿੱਥੋਂ ਤੁਹਾਡੇ
ਵਿੱਚ ਆਉਂਦੇ ਹਨ ? ਕੀ ਐਥੋਂ ਨਹੀਂ ਅਰਥਾਤ
ਤੁਹਾਡਿਆਂ ਭੋਗ ਬਿਲਾਸਾਂ ਤੋਂ ਜਿਹੜੇ ਤੁਹਾਡੀਆਂ
੨ ਇੰਦਰੀਆਂ ਵਿੱਚ ਜੁੱਧ ਕਰਦੇ ਹਨ ? ० ਤੁਸੀਂ ਲੋਭ
ਕਰਦੇ ਹੋ ਅਤੇ ਪੱਲੇ ਕੁਝ ਨਹੀਂ ਪੈਂਦਾ । ਤੁਸੀਂ
ਹੱਤਿਆ ਅਤੇ ਈਰਖਾ ਕਰਦੇ ਹੋ ਅਤੇ ਕੁਝ ਪਰਾਪਤ
ਨਹੀਂ ਕਰ ਸੱਕਦੇ । ਤੁਸੀਂ ਝਗੜਾ ਅਤੇ ਲੜਾਈ
ਕਰਦੇ ਹੋ । ਤੁਹਾਡੇ ਪੱਲੇ ਕੁਝ ਨਹੀਂ ਪੈਂਦਾ ਇਸ ਲਈ
੩ ਜੋ ਮੰਗਦੇ ਨਹੀਂ ० ਤੁਸੀਂ ਮੰਗਦੇ ਹੋ ਪਰ ਲੱਭਦਾ ਨਹੀਂ
ਕਿਉਂ ਜੋ ਬਦਨੀਤੀ ਨਾਲ ਮੰਗਦੇ ਹੋ ਭਈ ਆਪਣਿਆਂ
੪ ਭੋਗ ਬਿਲਾਸਾਂ ਵਿੱਚ ਉਡਾ ਦਿਓ ० ਹੇ ਵਿਭਚਾਰਣੋ,
ਕੀ ਤੁਹਾਨੂੰ ਮਲੂਮ ਨਹੀਂ ਭਈ ਸੰਸਾਰ ਦਾ ਮਿੱਤ੍ਰਚਾਰਾ
ਪਰਮੇਸ਼ੁਰ ਦਾ ਵੈਰ ਹੈ ? ਫੇਰ ਜੋ ਕੋਈ ਸੰਸਾਰ ਦਾ

ਮਿੱਤਰ ਹੋਇਆ ਚਾਹੁੰਦਾ ਹੈ ਸੋ ਆਪਣੇ ਆਪ ਨੂੰ
੫ ਪਰਮੇਸ਼ੁਰ ਦਾ ਵੈਰੀ ਬਣਾਉਂਦਾ ਹੈ ੦ ਅਥਵਾ ਕੀ
ਤੁਸੀਂ ਇਹ ਭਰਮ ਕਰਦੇ ਹੋ ਜੋ ਧਰਮ ਪੁਸਤਕ ਐਵੇਂ
ਕਹਿੰਦਾ ਹੈ ਭਈ ਉਹ ਉਸ ਆਤਮਾ ਲਈ ਜਿਹੜਾ
ਉਹ ਨੇ ਸਾਡੇ ਵਿੱਚ ਵਸਾਇਆ ਹੈ ਅਣਖ ਨਾਲ
੬ ਲੋਚਦਾ ਹੈ ? ੦ ਪਰ ਉਹ ਹੋਰ ਵੀ ਕਿਰਪਾ ਕਰਦਾ
ਹੈ ਇਸ ਕਾਰਨ ਉਹ ਕਹਿੰਦਾ ਹੈ ਭਈ ਪਰਮੇਸ਼ੁਰ
ਹੰਕਾਰੀਆਂ ਦਾ ਸਾਹਮਣਾ ਕਰਦਾ ਪਰ ਹਲੀਮਾਂ ਉੱਤੇ
੭ ਕਿਰਪਾ ਕਰਦਾ ਹੈ ੦ ਉਪਰੰਤ ਤੁਸੀਂ ਪਰਮੇਸ਼ੁਰ ਦੇ
ਅਧੀਨ ਹੋਵੋ । ਪਰ ਸ਼ਤਾਨ ਦਾ ਸਾਹਮਣਾ ਕਰੋ ਤਾਂ
੮ ਉਹ ਤੁਹਾਡੇ ਕੋਲੋਂ ਭੱਜ ਜਾਵੇਗਾ ੦ ਪਰਮੇਸ਼ੁਰ ਦੇ ਨੇੜੇ
ਜਾਓ ਤਾਂ ਉਹ ਤੁਹਾਡੇ ਨੇੜੇ ਆਵੇਗਾ । ਹੇ ਪਾਪੀਓ,
ਆਪਣੇ ਹੱਥ ਸ਼ੁੱਧ ਕਰੋ ਅਤੇ ਹੇ ਦੁਚਿੱਤਿਓ, ਆਪਣੇ
੯ ਦਿਲਾਂ ਨੂੰ ਪਵਿੱਤਰ ਕਰੋ ੦ ਦੁਖੀ ਹੋਵੋ, ਸੋਗ ਕਰੋ ਅਤੇ
ਰੋਵੋ । ਤੁਹਾਡਾ ਹਾਸਾ ਸੋਗ ਨਾਲ ਅਤੇ ਤੁਹਾਡਾ ਅਨੰਦ
੧੦ ਉਦਾਸੀ ਨਾਲ ਬਦਲ ਜਾਵੇ ੦ ਪ੍ਰਭੁ ਦੇ ਅੱਗੇ ਨੀਵੇਂ
ਬਣੋ ਤਾਂ ਉਹ ਤੁਹਾਨੂੰ ਉੱਚਿਆਂ ਕਰੇਗਾ ॥

੧੧ ਹੇ ਭਰਾਵੋ, ਇੱਕ ਦੂਏ ਦੇ ਵਿਰੁੱਧ ਨਾ ਬੋਲੋ । ਜੋ
ਕੋਈ ਭਰਾ ਦੇ ਵਿਰੁੱਧ ਬੋਲਦਾ ਹੈ ਅਥਵਾ ਆਪਣੇ
ਭਰਾ ਉੱਤੇ ਦੋਸ਼ ਲਾਉਂਦਾ ਹੈ ਸੋ ਸ਼ਰਾ ਦੇ ਵਿਰੁੱਧ
ਬੋਲਦਾ ਹੈ ਅਤੇ ਸ਼ਰਾ ਉੱਤੇ ਦੋਸ਼ ਲਾਉਂਦਾ ਹੈ । ਪਰ
ਜੇ ਤੂੰ ਸ਼ਰਾ ਉੱਤੇ ਦੋਸ਼ ਲਾਉਂਦਾ ਹੈਂ ਤਾਂ ਤੂੰ ਸ਼ਰਾ ਉੱਤੇ
ਅਮਲ ਕਰਨ ਵਾਲਾ ਨਹੀਂ ਸਗੋਂ ਦੋਸ਼ ਲਾਉਣ ਵਾਲਾ
੧੨ ਹੋਇਆ ੦ ਸ਼ਰਾ ਦਾ ਦੇਣ ਵਾਲਾ ਅਤੇ ਨਿਆਈ
ਇੱਕੋ ਹੈ ਅਰਥਾਤ ਉਹ ਜਿਹੜਾ ਮੁਕਤੀ ਦੇਣ ਅਤੇ
ਨਾਸ ਕਰਨ ਨੂੰ ਸਮਰੱਥ ਹੈ । ਪਰ ਤੂੰ ਆਪਣੇ ਗੁਆਂਢੀ
ਉੱਤੇ ਦੋਸ਼ ਲਾਉਣ ਵਾਲਾ ਕੌਣ ਹੁੰਦਾ ਹੈਂ ? ॥

੧੩ ਓਏ ਤੁਸੀਂ ਜੋ ਇਹ ਆਖਦੇ ਹੋ ਭਈ ਅਸੀਂ ਅੱਜ
ਯਾ ਭਲਕੇ ਫਲਾਣੇ ਨਗਰ ਨੂੰ ਜਾਵਾਂਗੇ ਅਤੇ ਉੱਥੇ
ਇੱਕ ਵਰਹਾ ਕੱਟਾਂਗੇ ਅਤੇ ਵਣਜ ਬੁਪਾਰ ਕਰਾਂਗੇ ਅਤੇ
੧੪ ਕੁਝ ਖੱਟਾਂਗੇ ੦ ਭਾਵੇਂ ਤੁਸੀਂ ਜਾਣਦੇ ਹੀ ਨਹੀਂ ਜੋ
ਭਲਕੇ ਕੀ ਹੋਵੇਗਾ ! ਤੁਹਾਡੀ ਜਿੰਦ ਹੈ ਹੀ ਕੀ ? ਕਿਉਂ
ਜੋ ਤੁਸੀਂ ਤਾਂ ਭਾਫ਼ ਹੋ ਜਿਹੜੀ ਥੋੜਾਕੁ ਚਿਰ ਦਿੱਸਦੀ ਹੈ,
੧੫ ਫਿਰ ਅਲੋਪ ਹੋ ਜਾਂਦੀ ਹੈ ੦ ਸਗੋਂ ਤੁਸਾਂ ਇਹ ਆਖਣਾ
ਸੀ ਭਈ ਪ੍ਰਭੁ ਚਾਹੇ ਤਾਂ ਅਸੀਂ ਜੀਉਂਦੇ ਰਹਾਂਗੇ ਅਤੇ
੧੬ ਇਹ ਯਾ ਉਹ ਕੰਮ ਕਰਾਂਗੇ ੦ ਪਰ ਹੁਣ ਤੁਸੀਂ
ਆਪਣੀਆਂ ਗੱਪਾਂ ਉੱਤੇ ਘੁਮੰਡ ਕਰਦੇ ਹੋ । ਇਹੋ
੧੭ ਜਿਹਾ ਘੁਮੰਡ ਸਾਰਾ ਹੀ ਬੁਰਾ ਹੁੰਦਾ ਹੈ ੦ ਸੋ ਜੋ ਕੋਈ
ਭਲਾ ਕਰਨਾ ਜਾਣਦਾ ਹੈ ਅਤੇ ਨਹੀਂ ਕਰਦਾ, ਏਹ
ਉਹ ਦੇ ਲਈ ਪਾਪ ਹੈ ॥

### ਸਬਰ ਅਤੇ ਪ੍ਰਾਰਥਨਾ ਦੇ ਲਾਭ

੫ ਓਏ ਧਨਵਾਨੋ, ਤੁਸੀਂ ਉਨ੍ਹਾਂ ਬਿਪਤਾਂ ਲਈ
ਜਿਹੜੀਆਂ ਤੁਹਾਡੇ ਉੱਤੇ ਆਉਣ ਵਾਲੀਆਂ ਹਨ
੨ ਚੀਕਾਂ ਮਾਰ ਮਾਰ ਕੇ ਰੋਵੋ ! ੦ ਤੁਹਾਡਾ ਧਨ ਗਲ
ਗਿਆ ਅਤੇ ਤੁਹਾਡੇ ਬਸਤਰ ਕੀੜੇ ਦੇ ਖਾਧੇ ਹੋਏ
੩ ਹਨ ੦ ਤੁਹਾਡੇ ਸੋਨੇ ਚਾਂਦੀ ਨੂੰ ਜੰਗਾਲ ਲੱਗਿਆ
ਹੋਇਆ ਹੈ ਅਤੇ ਉਨ੍ਹਾਂ ਦਾ ਜੰਗਾਲ ਤੁਹਾਡੇ ਉੱਤੇ
ਗਵਾਹੀ ਦੇਵੇਗਾ ਅਤੇ ਅੱਗ ਵਾਂਙੁ ਤੁਹਾਡਾ ਮਾਸ ਖਾ
ਜਾਵੇਗਾ । ਤੁਸਾਂ ਅੰਤ ਦਿਆਂ ਦਿਨਾਂ ਵਿੱਚ ਧਨ
੪ ਜੋੜਿਆ ਹੈ ੦ ਵੇਖੋ, ਜਿਨ੍ਹਾਂ ਲਾਵਿਆਂ ਨੇ ਤੁਹਾਡੇ ਖੇਤ
ਵੱਢੇ ਓਹਨਾਂ ਦੀ ਲਾਵੀ ਜਿਹੜੀ ਤੁਸਾਂ ਦਲਬੇ ਨਾਲ
ਦੱਬ ਰੱਖੀ ਹੈ ਫਰਿਆਦਾਂ ਕਰਦੀ ਅਤੇ ਵਾਢਿਆਂ
ਦੀਆਂ ਦੁਹਾਈਆਂ ਸੈਨਾਂ ਦੇ ਪ੍ਰਭੁ ਦੀ ਕੰਨੀਂ ਪਹੁੰਚ
੫ ਗਈਆਂ ਹਨ ! ੦ ਤੁਸਾਂ ਧਰਤੀ ਉੱਤੇ ਮੌਜਾਂ ਮਾਣੀਆਂ
ਅਤੇ ਸੂਕਾ ਸ਼ਾਕੀ ਕੀਤੀ । ਤੁਸਾਂ ਕੋਹੇ ਜਾਣ ਦੇ ਦਿਨ
੬ ਆਪਣੇ ਹਿਰਦਿਆਂ ਨੂੰ ਪਾਲਿਆ ਹੈ ! ੦ ਤੁਸਾਂ ਧਰਮੀ
ਨੂੰ ਦੋਸ਼ੀ ਠਹਿਰਾਇਆ, ਉਹ ਨੂੰ ਵੱਢ ਸੁੱਟਿਆ । ਉਹ
ਤੁਹਾਡਾ ਸਾਹਮਣਾ ਨਹੀਂ ਕਰਦਾ ॥

੭ ਸੋ ਹੇ ਭਰਾਵੋ, ਪ੍ਰਭੁ ਦੇ ਆਉਣ ਤੀਕ ਧੀਰਜ ਕਰੋ ।
ਵੇਖੋ, ਕਰਸਾਣ ਧਰਤੀ ਦੇ ਉੱਤਮ ਫਲ ਦੀ ਉਡੀਕ
ਕਰਦਾ ਹੈ ਅਤੇ ਓਹ ਦੇ ਲਈ ਧੀਰਜ ਕਰਦਾ ਹੈ
ਜਿੰਨਾ ਚਿਰ ਓਸ ਉੱਤੇ ਪਹਿਲੀ ਅਤੇ ਪਿੱਛਲੀ ਵਰਖਾ
੮ ਨਾ ਪਵੇ ੦ ਤੁਸੀਂ ਵੀ ਧੀਰਜ ਕਰੋ । ਆਪਣਿਆਂ ਮਨਾਂ
ਨੂੰ ਤਕੜਿਆਂ ਰੱਖੋ ਕਿਉਂ ਜੋ ਪ੍ਰਭੁ ਦਾ ਆਉਣਾ ਨੇੜੇ
੯ ਹੀ ਹੈ ੦ ਹੇ ਭਰਾਵੋ, ਇੱਕ ਦੂਏ ਦੇ ਵਿਰੁੱਧ ਬੁੜ ਬੁੜ
ਨਾ ਕਰੋ ਭਈ ਤੁਸੀਂ ਦੋਸ਼ੀ ਨਾ ਠਹਿਰਾਏ ਜਾਓ । ਵੇਖੋ,
੧੦ ਨਿਆਈ ਬੂਹੇ ਉੱਤੇ ਖਲੋਤਾ ਹੈ ! ੦ ਹੇ ਮੇਰੇ ਭਰਾਵੋ,
ਜਿਹੜੇ ਨਬੀ ਪ੍ਰਭੁ ਦਾ ਨਾਮ ਲੈ ਕੇ ਬੋਲਦੇ ਸਨ ਉਨ੍ਹਾਂ
ਨੂੰ ਦੁਖ ਝੱਲਣ ਦਾ ਅਤੇ ਧੀਰਜ ਕਰਨ ਦਾ ਨਮੂਨਾ
੧੧ ਮੰਨ ਲਓ ੦ ਵੇਖੋ, ਅਸੀਂ ਉਨ੍ਹਾਂ ਨੂੰ ਧੰਨ ਆਖਦੇ ਹਾਂ
ਜਿਨ੍ਹਾਂ ਸਬਰ ਕੀਤਾ । ਤੁਸਾਂ ਅੱਯੂਬ ਦਾ ਸਬਰ

ਸੁਣਿਆ ਹੈ ਅਤੇ ਪ੍ਰਭੁ ਦਾ ਪਰੋਜਨ ਜਾਣਦੇ ਹੋ ਭਈ
ਪ੍ਰਭੁ ਵੱਡਾ ਦਰਦੀ ਅਤੇ ਦਿਆਲੂ ਹੈ ॥
੧੨ ਹੇ ਮੇਰੇ ਭਰਾਵੋ, ਸਭ ਤੋਂ ਪਹਿਲਾਂ ਇਹ ਹੈ ਭਈ
ਤੁਸਾਂ ਸੌਂਹ ਨਾ ਖਾਣੀ, ਨਾ ਅਕਾਸ਼ ਦੀ, ਨਾ ਧਰਤੀ
ਦੀ, ਨਾ ਹੋਰ ਕਾਸੇ ਦੀ ਸੌਂਹ । ਪਰ ਤੁਹਾਡੀ ਹਾਂ ਦੀ
ਹਾਂ ਅਤੇ ਨਾ ਦੀ ਨਾ ਹੋਵੇ ਭਈ ਤੁਸੀਂ ਸਜ਼ਾ ਹੇਠਾਂ ਨਾ
ਆ ਜਾਓ ॥
੧੩ ਕੀ ਤੁਹਾਡੇ ਵਿੱਚ ਕੋਈ ਦੁਖੀ ਹੈ ? ਤਾਂ ਪ੍ਰਾਰਥਨਾ
੧੪ ਕਰੇ । ਕੋਈ ਅਨੰਦ ਹੈ ? ਤਾਂ ਭਜਨ ਗਾਵੇ o ਕੀ
ਤੁਹਾਡੇ ਵਿੱਚ ਕੋਈ ਮਾਂਦਾ ਹੈ ? ਤਾਂ ਕਲੀਸਿਯਾ ਦੇ
ਬਜ਼ੁਰਗਾਂ ਨੂੰ ਸੱਦ ਘੱਲੇ ਅਤੇ ਓਹ ਪ੍ਰਭੁ ਦਾ ਨਾਮ
ਲੈ ਕੇ ਉਹ ਨੂੰ ਤੇਲ ਝੱਸਣ ਅਤੇ ਉਹ ਦੇ ਲਈ
੧੫ ਪ੍ਰਾਰਥਨਾ ਕਰਨ o ਅਤੇ ਪ੍ਰਾਰਥਨਾ ਜਿਹੜੀ ਨਿਹਚਾ
ਨਾਲ ਹੋਵੇ ਉਸ ਬਿਮਾਰ ਨੂੰ ਬਚਾਵੇਗੀ ਅਤੇ ਪ੍ਰਭੁ ਉਹ
ਨੂੰ ਉਠਾ ਖੜਾ ਕਰੇਗਾ, ਅਤੇ ਜੇ ਉਹ ਨੇ ਪਾਪ ਕੀਤੇ
੧੬ ਹੋਣ ਤਾਂ ਉਹ ਨੂੰ ਮਾਫ਼ ਕੀਤੇ ਜਾਣਗੇ o ਇਸ ਲਈ
ਤੁਸੀਂ ਆਪੋ ਵਿੱਚੀਂ ਆਪਣਿਆਂ ਪਾਪਾਂ ਦਾ ਇਕਰਾਰ
ਕਰੋ ਅਤੇ ਇੱਕ ਦੂਜੇ ਲਈ ਪ੍ਰਾਰਥਨਾ ਕਰੋ ਭਈ ਤੁਸੀਂ
ਨਰੋਏ ਹੋ ਜਾਓ । ਧਰਮੀ ਪੁਰਖ ਦੀ ਬੇਨਤੀ ਤੋਂ ਬਹੁਤ
੧੭ ਅਸਰ ਹੁੰਦਾ ਹੈ o ਏਲੀਯਾਹ ਸਾਡੇ ਵਰਗਾ ਦੁਖ ਸੁਖ
ਭੋਗਣ ਵਾਲਾ ਮਨੁੱਖ ਸੀ ਅਤੇ ਉਹ ਨੇ ਤਨੋਂ ਮਨੋਂ
ਪ੍ਰਾਰਥਨਾ ਕੀਤੀ ਭਈ ਵਰਖਾ ਨਾ ਹੋਵੇ ਤਾਂ ਸਾਢੇ ਤਿੰਨਾਂ
ਵਰਿਹਾਂ ਤੀਕ ਉਸ ਧਰਤੀ ਉੱਤੇ ਵਰਖਾ ਨਾ ਹੋਈ o
੧੮ ਅਤੇ ਉਹ ਨੇ ਫੇਰ ਪ੍ਰਾਰਥਨਾ ਕੀਤੀ ਅਤੇ ਅਕਾਸ਼
ਨੇ ਵਰਖਾ ਕੀਤੀ ਅਤੇ ਧਰਤੀ ਨੇ ਆਪਣੇ ਫਲ
ਉਗਾਏ ॥
੧੯ ਮੇਰੇ ਭਰਾਵੋ, ਜੇ ਕੋਈ ਤੁਹਾਡੇ ਵਿੱਚੋਂ ਸਚਿਆਈ
ਦੇ ਰਾਹੋਂ ਭੁੱਲ ਜਾਵੇ ਅਤੇ ਕੋਈ ਉਹ ਨੂੰ ਮੋੜ
੨੦ ਲਿਆਵੇ o ਤਾਂ ਉਹ ਜਾਣ ਲਵੇ ਭਈ ਜਿਹ ਨੇ ਇੱਕ
ਪਾਪੀ ਨੂੰ ਉਹ ਦੀ ਬਦਰਾਹੀ ਤੋਂ ਮੋੜ ਲਿਆਂਦਾ ਉਹ
ਇੱਕ ਜਾਨ ਨੂੰ ਮੌਤ ਤੋਂ ਬਚਾਵੇਗਾ ਅਤੇ ਬਾਹਲਿਆਂ
ਪਾਪਾਂ ਨੂੰ ਢੱਕ ਦੇਵੇਗਾ ॥

---

# ਪਤਰਸ ਦੀ ਪਹਿਲੀ ਪੱਤ੍ਰੀ

## ਇੱਕ ਜੀਉਂਦੀ ਆਸ

੧ ਲਿਖਤੁਮ ਪਤਰਸ ਜਿਹੜਾ ਯਿਸੂ ਮਸੀਹ ਦਾ ਰਸੂਲ
ਹਾਂ, ਅੱਗੇ ਜੋਗ ਉਨ੍ਹਾਂ ਪਰਦੇਸੀਆਂ ਨੂੰ ਜੋ ਪੰਤੁਸ,
ਗਲਾਤਿਯਾ, ਕੱਪਦੋਕਿਯਾ, ਆਸਿਯਾ ਅਤੇ ਬਿਥੁਨਿਯਾ
੨ ਵਿੱਚ ਖਿੰਡੇ ਹੋਏ ਹਨ o ਜਿਹੜੇ ਪਿਤਾ ਪਰਮੇਸ਼ੁਰ ਦੇ
ਅਗੇਤ੍ਰੇ ਗਿਆਨ ਦੇ ਅਨੁਸਾਰ ਆਤਮਾ ਤੋਂ ਪਵਿੱਤਰ
ਹੋਣ ਨਾਲ ਚੁਣੇ ਹੋਏ ਹਨ ਭਈ ਆਗਿਆਕਾਰ ਹੋਣ
ਅਤੇ ਯਿਸੂ ਮਸੀਹ ਦਾ ਲਹੂ ਉਨ੍ਹਾਂ ਉੱਤੇ ਛਿੜਕਿਆ
ਜਾਵੇ । ਤੁਹਾਡੇ ਲਈ ਕਿਰਪਾ ਅਤੇ ਸ਼ਾਂਤੀ ਵੱਧ ਤੋਂ ਵੱਧ
ਹੁੰਦੀ ਜਾਵੇ ॥
੩ ਮੁਬਾਰਕ ਹੈ ਸਾਡੇ ਪ੍ਰਭੁ ਯਿਸੂ ਮਸੀਹ ਦਾ ਪਰਮੇਸ਼ੁਰ
ਅਤੇ ਪਿਤਾ ਜਿਹ ਨੇ ਆਪਣੀ ਅੱਤ ਦਯਾ ਦੇ ਅਨੁਸਾਰ
ਯਿਸੂ ਮਸੀਹ ਦੇ ਮੁਰਦਿਆਂ ਵਿੱਚੋਂ ਜੀ ਉੱਠਣ ਦੇ
ਕਾਰਨ ਸਾਨੂੰ ਜੀਉਂਦੀ ਆਸ ਲਈ ਨਵੇਂ ਸਿਰਿਓਂ
੪ ਜਨਮ ਦਿੱਤਾ o ਅਰਥਾਤ ਉਸ ਅਵਨਾਸੀ, ਨਿਰਮਲ
ਅਤੇ ਨਾ ਕੁਮਲਾਉਣ ਵਾਲੇ ਅਧਕਾਰ ਲਈ ਜੋ ਸੁਰਗ
੫ ਵਿੱਚ ਤੁਹਾਡੇ ਲਈ ਧਰਿਆ ਹੋਇਆ ਹੈ o ਜਿਹੜੇ
ਨਿਹਚਾ ਦੇ ਰਾਹੀਂ ਪਰਮੇਸ਼ੁਰ ਦੀ ਸਮਰੱਥਾ ਨਾਲ ਉਸ
ਮੁਕਤੀ ਨੂੰ ਪਰਾਪਤ ਹੋਣ ਲਈ ਜੋ ਅੰਤ ਦੇ ਸਮੇਂ
੬ ਪਰਗਟਹੋਣ ਵਾਲੀ ਹੈ ਬਚਾਏ ਰਹਿੰਦੇ ਹੋ o ਇਹ ਦੇ
ਵਿੱਚ ਤੁਸੀਂ ਵੱਡਾ ਅਨੰਦ ਕਰਦੇ ਹੋ ਭਾਵੇਂ ਹੁਣ
ਥੋੜਾਕੁ ਚਿਰ ਜੇਕਰ ਲੋੜੀਦਾ ਹੋਵੇ ਤਾਂ ਭਾਂਤ ਭਾਂਤ ਦੇ
੭ ਪਰਤਾਵਿਆਂ ਨਾਲ ਦੁਖੀ ਹੋਏ ਹੋਏ ਹੋ o ਤਾਂ ਜੋ
ਤੁਹਾਡੀ ਪਰਖੀ ਹੋਈ ਨਿਹਚਾ ਜਿਹੜੀ ਨਾਸ ਹੋਣ ਵਾਲੇ
ਸੋਨੇ ਨਾਲੋਂ ਭਾਵੇਂ ਉਹ ਅੱਗ ਵਿੱਚ ਤਾਇਆ ਵੀ ਜਾਵੇ
ਅੱਤ ਭਾਰੇ ਮੁੱਲ ਦੀ ਹੈ ਯਿਸੂ ਮਸੀਹ ਦੇ ਪਰਗਟ ਹੋਣ

ਦੇ ਸਮੇਂ ਉਸਤਤ, ਮਹਿਮਾ ਅਤੇ ਆਦਰ ਦੇ ਜੋਗ
੮ ਨਿੱਕਲੇ ੦ ਜਿਹ ਦੇ ਨਾਲ ਬਿਨ ਵੇਖੇ ਤੁਸੀਂ ਪ੍ਰੇਮ
ਰੱਖਦੇ ਹੋ ਅਤੇ ਭਾਵੇਂ ਹੁਣ ਉਹ ਨੂੰ ਨਹੀਂ ਵੇਖਦੇ ਤਾਂ
ਵੀ ਉਸ ਉੱਤੇ ਨਿਹਚਾ ਕਰ ਕੇ ਐਡਾ ਅਨੰਦ ਕਰਦੇ
ਹੋ ਜੋ ਵਰਨਣ ਤੋਂ ਬਾਹਰ ਅਤੇ ਤੇਜ ਨਾਲ ਭਰਪੂਰ
੯ ਹੈ ੦ ਅਤੇ ਆਪਣੀ ਨਿਹਚਾ ਦਾ ਫਲ ਅਰਥਾਤ
੧੦ ਜਾਨਾਂ ਦੀ ਮੁਕਤੀ ਪਰਾਪਤ ਕਰਦੇ ਹੋ ੦ ਇਸੇ ਮੁਕਤੀ
ਦੇ ਵਿਖੇ ਉਨ੍ਹਾਂ ਨਬੀਆਂ ਨੇ ਵੱਡੀ ਭਾਲ ਅਤੇ ਖੋਜ
ਵਿਚਾਰ ਕੀਤੀ ਜਿਨ੍ਹਾਂ ਉਸ ਕਿਰਪਾ ਦੇ ਵਿਖੇ ਜੋ ਤੁਹਾਡੇ
੧੧ ਉੱਤੇ ਹੋਣ ਵਾਲੀ ਸੀ ਅਗੰਮ ਵਾਕ ਕੀਤਾ ੦ ਅਤੇ
ਓਹ ਇਹ ਖੋਜ ਵਿਚਾਰ ਕਰਦੇ ਸਨ ਭਈ ਮਸੀਹ ਦਾ
ਆਤਮਾ ਜਿਹੜਾ ਉਨ੍ਹਾਂ ਵਿੱਚ ਸੀ ਜਦ ਮਸੀਹ ਦਿਆਂ
ਦੁਖਾਂ ਦੇ ਅਤੇ ਉਨ੍ਹਾਂ ਦੇ ਪਿੱਛੋਂ ਦੀ ਮਹਿਮਾ ਦੇ ਵਿਖੇ
ਅੱਗੋਂ ਹੀ ਸਾਖੀ ਦਿੰਦਾ ਸੀ ਤਦ ਉਹ ਕਿਹੜੇ ਅਥਵਾ
੧੨ ਕਿਹੋ ਜਿਹੇ ਸਮੇਂ ਦਾ ਪਤਾ ਦਿੰਦਾ ਸੀ ੦ ਸੋ ਉਨ੍ਹਾਂ
ਉੱਤੇ ਇਹ ਪਰਗਟ ਕੀਤਾ ਗਿਆ ਭਈ ਓਹ ਆਪਣੀ
ਨਹੀਂ ਸਗੋਂ ਤੁਹਾਡੀ ਸੇਵਾ ਲਈ ਓਹ ਗੱਲਾਂ ਆਖਦੇ
ਸਨ ਜਿਨ੍ਹਾਂ ਦੀ ਖਬਰ ਹੁਣ ਤੁਹਾਨੂੰ ਉਨ੍ਹਾਂ ਦੇ ਰਾਹੀਂ
ਮਿਲੀ ਜਿਨ੍ਹਾਂ ਪਵਿੱਤਰ ਆਤਮਾ ਨਾਲ ਜੋ ਸੁਰਗੋਂ
ਘੱਲਿਆ ਗਿਆ ਤੁਹਾਨੂੰ ਖੁਸ਼ ਖਬਰੀ ਸੁਣਾਈ ਅਤੇ
ਦੂਤ ਵੱਡੀ ਚਾਹ ਨਾਲ ਇਨ੍ਹਾਂ ਗੱਲਾਂ ਨੂੰ ਮਲੂਮ ਕਰਨਾ
ਚਾਹੁੰਦੇ ਹਨ ! ॥
੧੩ ਇਸ ਲਈ ਤੁਸੀਂ ਆਪਣੀ ਬੁੱਧ ਦਾ ਲੱਕ ਬੰਨ੍ਹ ਕੇ
ਸੁਚੇਤ ਰਹੋ ਅਤੇ ਉਸ ਕਿਰਪਾ ਦੀ ਪੂਰੀ ਆਸ ਰੱਖੋ
ਜਿਹੜੀ ਯਿਸੂ ਮਸੀਹ ਦੇ ਪਰਕਾਸ਼ ਹੋਣ ਦੇ ਸਮੇਂ
੧੪ ਤੁਹਾਡੇ ਉੱਤੇ ਹੋਣ ਵਾਲੀ ਹੈ ੦ ਅਤੇ ਆਗਿਆਕਾਰ
ਬੱਚਿਆਂ ਵਾਂਙੁ ਆਪਣੀ ਅਗਿਆਨਤਾ ਦੇ ਪਹਿਲੇ
੧੫ ਸਮੇਂ ਦੀਆਂ ਕਾਮਨਾਂ ਦੇ ਸਰੂਪ ਜੇਹੇ ਨਾ ਬਣੋ ੦ ਸਗੋਂ
ਜਿਵੇਂ ਤੁਹਾਡਾ ਸੱਦਣ ਵਾਲਾ ਪਵਿੱਤਰ ਹੈ ਤੁਸੀਂ ਆਪ
ਭੀ ਤਿਵੇਂ ਹੀ ਆਪਣੀ ਸਾਰੀ ਚਾਲ ਵਿੱਚ ਪਵਿੱਤਰ
੧੬ ਬਣੋ ੦ ਕਿਉਂ ਜੋ ਇਹ ਲਿਖਿਆ ਹੋਇਆ ਹੈ * ਭਈ
ਤੁਸੀਂ ਪਵਿੱਤਰ ਬਣੋ ਇਸ ਲਈ ਜੋ ਮੈਂ ਪਵਿੱਤਰ ਹਾਂ ੦
੧੭ ਜੇ ਤੁਸੀਂ ਪਿਤਾ ਕਰਕੇ ਉਹ ਦੀ ਦੁਹਾਈ ਦਿੰਦੇ ਹੋ
ਜਿਹੜਾ ਹਰੇਕ ਦੇ ਕੰਮ ਦੇ ਅਨੁਸਾਰ ਬਿਨਾ ਪੱਖ ਪਾਤ

* ਲੇਵੀਆਂ ੧੧ : ੪੪ ।

ਨਿਆਉਂ ਕਰਦਾ ਹੈ ਤਾਂ ਆਪਣੀ ਮੁਸਾਫ਼ਰੀ ਦਾ ਸਮਾ
੧੮ ਡੈ ਨਾਲ ਬਤੀਤ ਕਰੋ ੦ ਕਿਉਂ ਜੋ ਤੁਸੀਂ ਜਾਣਦੇ ਹੋ
ਭਈ ਤੁਸੀਂ ਜੋ ਆਪਣੀ ਅਕਾਰਥ ਚਾਲ ਤੋਂ ਜਿਹੜੀ
ਤੁਹਾਡੇ ਵੱਡਿਆਂ ਤੋਂ ਚਲੀ ਆਈ ਹੈ ਨਿਸਤਾਰਾ
ਪਾਇਆ ਸੋ ਨਾਸਵਾਨ ਵਸਤਾਂ ਅਰਥਾਤ ਚਾਂਦੀ ਸੋਨੇ
੧੯ ਨਾਲ ਨਹੀਂ ੦ ਸਗੋਂ ਮਸੀਹ ਦੇ ਅਮੋਲਕ ਲਹੂ ਨਾਲ
ਪਾਇਆ ਜਿਹੜਾ ਨਿਹਕਲੰਕ ਅਤੇ ਬੇਦਾਗ ਲੇਲੇ ਦੀ
੨੦ ਨਿਆਈਂ ਸੀ ੦ ਉਹ ਤਾਂ ਜਗਤ ਦੀ ਨੀਂਹ ਧਰਨ ਤੋਂ
ਅੱਗੋਂ ਹੀ ਥਾਪਿਆ ਗਿਆ ਸੀ ਪਰ ਸਮਿਆਂ ਦੇ ਅੰਤ
੨੧ ਵਿੱਚ ਤੁਹਾਡੇ ਲਈ ਪਰਗਟ ਹੋਇਆ ੦ ਜਿਹੜੇ ਉਹ
ਦੇ ਰਾਹੀਂ ਪਰਮੇਸ਼ੁਰ ਉੱਤੇ ਨਿਹਚਾ ਰੱਖਦੇ ਹੋ ਜਿਨ੍ਹਾਂ
ਉਹ ਨੂੰ ਮੁਰਦਿਆਂ ਵਿੱਚੋਂ ਜਿਵਾਲਿਆ ਅਤੇ ਉਹ ਨੂੰ
ਮਹਿਮਾ ਦਿੱਤੀ ਤਾਂ ਜੋ ਤੁਹਾਡੀ ਨਿਹਚਾ ਅਤੇ ਆਸ
੨੨ ਪਰਮੇਸ਼ੁਰ ਉੱਤੇ ਹੋਵੇ ੦ ਤੁਸਾਂ ਜੋ ਸਤ ਦੇ ਅਧੀਨ ਹੋ
ਕੇ ਆਪਣੀਆਂ ਜਾਨਾਂ ਨੂੰ ਭਰੱਪਣ ਦੇ ਨਿਸ਼ਕਪਟ ਪ੍ਰੇਮ
ਲਈ ਪਵਿੱਤਰ ਕੀਤਾ ਹੈ ਤਾਂ ਤਨੋਂ ਮਨੋਂ ਹੋ ਕੇ ਇੱਕ
੨੩ ਦੂਏ ਨਾਲ ਗੂੜ੍ਹਾ ਪ੍ਰੇਮ ਰੱਖੋ ੦ ਕਿਉਂ ਜੋ ਤੁਸੀਂ
ਨਾਸਵਾਨ ਤੁਖਮ ਤੋਂ ਨਹੀਂ ਸਗੋਂ ਅਵਨਾਸੀ ਤੋਂ
ਪਰਮੇਸ਼ੁਰ ਦੇ ਬਚਨ ਦੇ ਰਾਹੀਂ ਜਿਹੜਾ ਜੀਉਂਦਾ
ਅਤੇ ਇਸਥਿਰ ਹੈ ਨਵੇਂ ਸਿਰਿਓਂ ਜਨਮੇ ਹੋ ੦
੨੪ ਕਿਉਂਕਿ *—

ਹਰ ਬਸ਼ਰ ਘਾਹ ਹੀ ਹੈ,
ਉਹ ਦਾ ਸਾਰਾ ਤੇਜ ਘਾਹ ਦੇ ਫੁੱਲ ਵਰਗਾ ਹੈ ।
ਘਾਹ ਸੁੱਕ ਜਾਂਦਾ ਅਤੇ ਫੁੱਲ ਕੁਮਲਾ ਜਾਂਦਾ ਹੈ,
ਪਰ ਪ੍ਰਭੁ ਦਾ ਬਚਨ ਸਦਾ ਤੀਕ ਕਾਇਮ ਰਹਿੰਦਾ
ਹੈ ॥

੨੫ ਅਤੇ ਇਹ ਉਹੋ ਬਚਨ ਹੈ ਜਿਹ ਦੀ ਖੁਸ਼ ਖਬਰੀ
ਤੁਹਾਨੂੰ ਸੁਣਾਈ ਗਈ ਸੀ ॥

### ਪਰਮੇਸ਼ੁਰ ਦੀ ਖਾਸ ਪਰਜਾ

੨ ਇਸ ਕਾਰਨ ਤੁਸੀਂ ਸਾਰੀ ਬਦੀ, ਸਾਰਾ ਛਲ,
ਕਪਟ, ਖਾਰ ਅਤੇ ਸਾਰੀਆਂ ਚੁਗਲੀਆਂ ਨੂੰ ਛੱਡ
੨ ਕੇ ੦ ਨਵਿਆਂ ਜੰਮਿਆਂ ਹੋਇਆਂ ਬੱਚਿਆਂ ਵਾਂਗਰ
ਆਤਮਕ ਅਤੇ ਖਾਲਸ ਦੁੱਧ ਦੀ ਲੋਚ ਕਰੋ ਭਈ
੩ ਤੁਸੀਂ ਉਸ ਨਾਲ ਮੁਕਤੀ ਲਈ ਵਧਦੇ ਜਾਓ ੦ ਜੇਕਰ

* ਯਸ. ੪੦ : ੬–੯ ।

ਤਾਂ ਤੁਸਾਂ ਸੁਆਦ ਚੱਖ ਕੇ ਵੇਖਿਆ ਭਈ ਪ੍ਰਭੁ
੪ ਕਿਰਪਾਲੂ ਹੈ ੦ ਜਿਹ ਦੇ ਕੋਲ ਤੁਸੀਂ ਆਏ ਹੋ ਜਾਣੋ
ਇੱਕ ਜੀਉਂਦੇ ਪੱਥਰ ਕੋਲ ਜਿਹੜਾ ਮਨੁੱਖਾਂ ਕੋਲੋਂ ਤਾਂ
ਰੱਦਿਆ ਗਿਆ ਪਰੰਤੂ ਪਰਮੇਸ਼ੁਰ ਦੇ ਭਾਣੇ ਚੁਣਿਆ
੫ ਹੋਇਆ ਅਤੇ ਅਮੋਲਕ ਹੈ ੦ ਤੁਸੀਂ ਆਪ ਵੀ
ਜੀਉਂਦੇ ਪੱਥਰਾਂ ਦੀ ਨਿਆਈਂ ਹੋ ਕੇ ਆਤਮਕ ਘਰ
ਉੱਸਰਦੇ ਜਾਓ ਭਈ ਜਾਜਕਾਂ ਦੀ ਪਵਿੱਤਰ ਮੰਡਲੀ
ਬਣੋ ਤਾਂ ਜੋ ਤੁਸੀਂ ਓਹ ਆਤਮਕ ਬਲੀਦਾਨ ਚੜ੍ਹਾਓ
ਜਿਹੜੇ ਯਿਸੂ ਮਸੀਹ ਦੇ ਰਾਹੀਂ ਪਰਮੇਸ਼ੁਰ ਨੂੰ ਭਾਉਂਦੇ
੬ ਹਨ ੦ ਇਸ ਲਈ ਜੋ ਧਰਮ ਪੁਸਤਕ ਵਿੱਚ ਇਹ
ਆਇਆ ਹੈ, *—

ਵੇਖੋ, ਮੈਂ ਸੀਯੋਨ ਵਿੱਚ ਇੱਕ ਖੂੰਜੇ ਦਾ ਪੱਥਰ,
ਚੁਣਿਆ ਹੋਇਆ, ਅਮੋਲਕ, ਰੱਖਦਾ ਹਾਂ,
ਅਤੇ ਜਿਹੜਾ ਉਸ ਉੱਤੇ ਪਰਤੀਤ ਕਰਦਾ ਹੈ,
ਕਦੇ ਸ਼ਰਮਿੰਦਾ ਨਾ ਹੋਵੇਗਾ ॥

੭ ਸੋ ਉਹ ਤੁਹਾਡੇ ਲਈ ਜਿਹੜੇ ਨਿਹਚਾ ਕਰਦੇ ਹੋ
ਅਮੋਲਕ ਹੈ, ਪਰ ਜਿਹੜੇ ਨਿਹਚਾ ਨਹੀਂ ਕਰਦੇ,—

ਜਿਸ ਪੱਥਰ ਨੂੰ ਰਾਜਾਂ ਨੇ ਰੱਦਿਆ, †
ਸੋਈ ਖੂੰਜੇ ਦਾ ਸਿਰਾ ਹੋ ਗਿਆ ॥

੮ ਅਤੇ, ‡—

ਠੋਕਰ ਦਾ ਪੱਥਰ
ਅਤੇ ਠੇਡਾ ਖਾਣ ਦੀ ਚਟਾਨ ॥

ਓਹ ਅਣਆਗਿਆਕਾਰ ਹੋ ਕੇ ਬਚਨ ਤੋਂ ਠੋਕਰ
ਖਾਂਦੇ ਹਨ ਜਿਹ ਦੇ ਲਈ ਓਹ ਠਹਿਰਾਏ ਵੀ ਗਏ
੯ ਸਨ ੦ ਪਰ ਤੁਸੀਂ ਚੁਣਿਆ ਹੋਇਆ ਵੰਸ, ਜਾਜਕਾਂ
ਦੀ ਸ਼ਾਹੀ ਮੰਡਲੀ, ਪਵਿੱਤਰ ਕੌਮ, ਪਰਮੇਸ਼ੁਰ ਦੀ ਖਾਸ
ਪਰਜਾ ਹੋ ਭਈ ਤੁਸੀਂ ਉਹ ਦਿਆਂ ਗੁਣਾਂ ਦਾ ਪਰਚਾਰ
ਕਰੋ ਜਿਹ ਨੇ ਤੁਹਾਨੂੰ ਅਨ੍ਹੇਰੇ ਤੋਂ ਆਪਣੇ ਅਚਰਜ
੧੦ ਚਾਨਣ ਵਿੱਚ ਸੱਦ ਲਿਆ ੦ ਤੁਸੀਂ ਤਾਂ ਅੱਗੇ ਪਰਜਾ
ਹੀ ਨਾ ਸਾਓ ਪਰ ਹੁਣ ਪਰਮੇਸ਼ੁਰ ਦੀ ਪਰਜਾ ਹੋ ਗਏ
ਹੋ। ਤੁਸਾਂ ਉੱਤੇ ਰਹਮ ਨਾ ਹੋਇਆ ਸੀ ਪਰ ਹੁਣ
ਰਹਮ ਹੋਇਆ ਹੈ ॥
੧੧ ਹੇ ਪਿਆਰਿਓ, ਮੈਂ ਤੁਹਾਡੇ ਅੱਗੇ ਬੇਨਤੀ ਕਰਦਾ
ਹਾਂ ਭਈ ਤੁਸੀਂ ਪਰਦੇਸੀ ਅਤੇ ਮੁਸਾਫ਼ਰ ਹੋ ਕੇ
ਸਰੀਰਕ ਕਾਮਨਾਂ ਤੋਂ ਪਰੇ ਰਹੋ ਜਿਹੜੀਆਂ ਜਾਨ ਨਾਲ
੧੨ ਲੜਦੀਆਂ ਹਨ ੦ ਅਤੇ ਪਰਾਈਆਂ ਕੌਮਾਂ ਵਿੱਚ
ਆਪਣੀ ਚਾਲ ਨੇਕ ਰੱਖੋ ਭਈ ਜਿਸ ਗੱਲ ਵਿੱਚ ਓਹ
ਤੁਹਾਨੂੰ ਬੁਰਿਆਰ ਜਾਣ ਕੇ ਤੁਹਾਡੇ ਵਿਰੁੱਧ ਬੋਲਦੇ ਹਨ
ਓਹ ਤੁਹਾਡੇ ਸ਼ੁਭ ਕਰਮਾਂ ਦੇ ਕਾਰਨ ਜਿਹੜੇ ਵੇਖਦੇ ਹਨ
ਓਸ ਦਿਨ ਜਦ ਉਨ੍ਹਾਂ ਉੱਤੇ ਦਯਾ ਦਰਿਸ਼ਟੀ ਹੋਵੇ
ਪਰਮੇਸ਼ੁਰ ਦੀ ਵਡਿਆਈ ਕਰਨ ॥
੧੩ ਤੁਸੀਂ ਪ੍ਰਭੁ ਦੇ ਨਮਿੱਤ ਮਨੁੱਖ ਦੇ ਹਰੇਕ ਪਰਬੰਧ ਦੇ
ਅਧੀਨ ਹੋਵੋ, ਭਾਵੇਂ ਪਾਤਸ਼ਾਹ ਦੇ ਇਸ ਲਈ ਜੋ ਉਹ
੧੪ ਸਭਨਾਂ ਤੋਂ ਵੱਡਾ ਹੈ ੦ ਭਾਵੇਂ ਹਾਕਮਾਂ ਦੇ ਇਸ ਲਈ
ਜੋ ਓਹ ਉਸ ਦੇ ਘੱਲੇ ਹੋਏ ਹਨ ਭਈ ਕੁਕਰਮੀਆਂ ਨੂੰ
ਸਜ਼ਾ ਦੇਣ ਅਤੇ ਸੁਕਰਮੀਆਂ ਦੀ ਸੋਭਾ ਕਰਨ ੦
੧੫ ਕਿਉਂ ਜੋ ਪਰਮੇਸ਼ੁਰ ਦੀ ਇੱਛਿਆ ਇਉਂ ਹੈ ਭਈ ਤੁਸੀਂ
ਸੁਕਰਮ ਕਰ ਕੇ ਮੂਰਖ ਲੋਕਾਂ ਦੀ ਅਗਿਆਨਤਾ ਦਾ
੧੬ ਮੂੰਹ ਬੰਦ ਕਰ ਦਿਓ ੦ ਤੁਸੀਂ ਅਜ਼ਾਦ ਹੋ ਕੇ
ਆਪਣੀ ਅਜ਼ਾਦੀ ਨੂੰ ਬੁਰਿਆਈ ਦਾ ਪੜਦਾ ਨਾ
ਬਣਾਓ ਸਗੋਂ ਆਪਣੇ ਆਪ ਨੂੰ ਪਰਮੇਸ਼ੁਰ ਦੇ ਗੁਲਾਮ
੧੭ ਜਾਣੋ ੦ ਸਭਨਾਂ ਦਾ ਆਦਰ ਕਰੋ, ਭਾਈਆਂ ਨਾਲ
ਪ੍ਰੇਮ ਰੱਖੋ, ਪਰਮੇਸ਼ੁਰ ਦਾ ਭੈ ਮੰਨੋ, ਪਾਤਸ਼ਾਹ ਦਾ
ਆਦਰ ਕਰੋ ॥
੧੮ ਹੇ ਨੌਕਰੋ, ਪੂਰੇ ਅਦਬ ਨਾਲ ਆਪਣੇ ਮਾਲਕਾਂ ਦੇ
ਅਧੀਨ ਰਹੋ,—ਨਿਰੇ ਭਲਿਆਂ ਅਤੇ ਅਸੀਲਾਂ ਦੇ ਹੀ
ਨਹੀਂ ਸਗੋਂ ਕਰੜੇ ਸੁਭਾਉ ਵਾਲਿਆਂ ਦੇ ਭੀ ੦
੧੯ ਕਿਉਂਕਿ ਜੇ ਕੋਈ ਪਰਮੇਸ਼ੁਰ ਦੇ ਖ਼ਿਆਲ ਨਾਲ
ਬੇਇਨਸਾਫ਼ੀ ਝੱਲ ਕੇ ਦੁਖ ਸਹਿ ਲਵੇ ਤਾਂ ਇਹ
੨੦ ਪਰਵਾਨ ਹੈ ੦ ਜੇ ਤੁਸੀਂ ਪਾਪ ਦੇ ਕਾਰਨ ਮੁੱਕੇ ਖਾ ਕੇ
ਧੀਰਜ ਕਰੋ ਤਾਂ ਕੀ ਵਡਿਆਈ ਹੈ ? ਪਰ ਜੇ ਤੁਸੀਂ
ਸ਼ੁਭ ਕਰਮਾਂ ਦੇ ਕਾਰਨ ਦੁਖ ਝੱਲ ਕੇ ਧੀਰਜ ਕਰੋ ਤਾਂ
੨੧ ਇਹ ਪਰਮੇਸ਼ੁਰ ਨੂੰ ਪਰਵਾਨ ਹੈ ੦ ਕਿਉਂ ਜੋ ਤੁਸੀਂ
ਇਸੇ ਕਾਰਨ ਸੱਦੇ ਗਏ ਇਸ ਲਈ ਜੋ ਮਸੀਹ ਵੀ
ਤੁਹਾਡੇ ਨਮਿੱਤ ਦੁਖ ਝੱਲ ਕੇ ਇੱਕ ਨਮੂਨਾ ਤੁਹਾਡੇ ਲਈ
ਛੱਡ ਗਿਆ ਭਈ ਤੁਸੀਂ ਉਹ ਦੀ ਪੈੜ ਉੱਤੇ ਤੁਰੋ ੦
੨੨ ਉਹ ਨੇ ਕੋਈ ਪਾਪ ਨਹੀਂ ਕੀਤਾ, ਨਾ ਉਹ ਦੇ ਮੂੰਹ
੨੩ ਵਿੱਚੋਂ ਵਲ ਛਲ ਦੀ ਗੱਲ ਨਿੱਕਲੀ ੦ ਉਹ
ਗਾਲੀਆਂ ਖਾ ਕੇ ਗਾਲੀ ਨਾ ਦਿੰਦਾ ਸੀ ਅਤੇ ਦੁਖ ਪਾ
ਕੇ ਦਬਕਾ ਨਾ ਦਿੰਦਾ ਸੀ ਸਗੋਂ ਆਪਣੇ ਆਪ ਨੂੰ

* ਯਸ. ੨੮ : ੧੬ । † ਜ਼. ੧੧੮ : ੨੨ ।
‡ ਯਸ. ੮ : ੧੪ ।

ਉਹ ਦੇ ਹੱਥ ਸੌਂਪਦਾ ਸੀ ਜਿਹੜਾ ਜਥਾਰਥ ਨਿਆਉਂ
੨੪ ਕਰਦਾ ਹੈ ੦ ਉਸ ਆਪ ਸਾਡਿਆਂ ਪਾਪਾਂ ਨੂੰ ਆਪਣੇ
ਸਰੀਰ ਵਿੱਚ ਰੁੱਖ ਉੱਤੇ ਚੁੱਕ ਲਿਆ ਭਈ ਅਸੀਂ
ਪਾਪ ਦੀ ਵੱਲੋਂ ਮਰ ਕੇ ਧਰਮ ਦੀ ਵੱਲੋਂ ਜੀਵੀਏ ।
ਉਸੇ ਦੇ ਮਾਰ ਖਾਣ ਤੋਂ ਤੁਸੀਂ ਨਰੋਏ ਕੀਤੇ ਗਏ ੦
੨੫ ਤੁਸੀਂ ਤਾਂ ਭੇਡਾਂ ਵਾਂਙੁ ਭਟਕਦੇ ਫਿਰਦੇ ਸਾਓ ਪਰ ਹੁਣ
ਆਪਣੀਆਂ ਜਾਨਾਂ ਦੇ ਅਯਾਲੀ ਅਤੇ ਨਿਗਾਹਬਾਨ ਦੇ
ਕੋਲ ਮੁੜ ਆਏ ਹੋ ॥

### ਮਸੀਹੀ ਘਰਾਣੇ । ਮਸੀਹੀ ਬਪਤਿਸਮਾ

੩ ਇਸੇ ਪਰਕਾਰ ਹੇ ਪਤਨੀਓ, ਆਪਣਿਆਂ ਪਤੀਆਂ
ਦੇ ਅਧੀਨ ਹੋਵੋ ਭਈ ਜੇ ਕੋਈ ਬਚਨ ਨਾ ਵੀ ਮੰਨਦੇ
ਹੋਣ ਤਾਂ ਉਹ ਬਚਨ ਤੋਂ ਬਿਨਾ ਆਪਣੀਆਂ ਪਤਨੀਆਂ
੨ ਦੀ ਚਾਲ ਢਾਲ ਦੇ ਕਾਰਨ ਖਿੱਚੇ ਜਾਣ ੦ ਜਿਸ ਵੇਲੇ
ਉਹ ਤੁਹਾਡੀ ਪਵਿੱਤਰ ਚਾਲ ਢਾਲ ਨੂੰ ਜੋ ਅਦਬ ਦੇ
੩ ਨਾਲ ਹੋਵੇ ਵੇਖ ਲੈਣ ੦ ਅਤੇ ਤੁਹਾਡਾ ਸਿੰਗਾਰ ਸਿਰ
ਗੁੰਦਣ ਅਤੇ ਸੋਨੇ ਦੇ ਗਹਿਣੇ ਪਾਉਣ ਅਥਵਾ
੪ ਬਸਤਰ ਪਹਿਨਣ ਦੇ ਨਾਲ ਬਾਹਰਲਾ ਨਾ ਹੋਵੇ ੦ ਪਰ
ਉਹ ਮਨ ਦੀ ਗੁਪਤ ਇਨਸਾਨੀਅਤ ਹੋਵੇ ਜਿਹੜੀ ਉਸ
ਅਵਨਾਸੀ ਸਿੰਗਾਰ ਨਾਲ ਹੈ ਅਰਥਾਤ ਕੋਮਲ ਅਤੇ
ਗੰਭੀਰ ਆਤਮਾ ਨਾਲ ਕਿਉਂ ਜੋ ਇਹ ਪਰਮੇਸ਼ੁਰ ਦੇ
੫ ਲੇਖੇ ਵੱਡੇ ਮੁੱਲ ਦਾ ਹੈ ੦ ਕਿਉਂ ਜੋ ਇਸੇ ਤਰਾਂ
ਅਗਲੇ ਸਮਿਆਂ ਵਿੱਚ ਪਵਿੱਤਰ ਇਸਤ੍ਰੀਆਂ ਜਿਹ-
ੜੀਆਂ ਪਰਮੇਸ਼ੁਰ ਉੱਤੇ ਆਸ ਰੱਖਦੀਆਂ ਸਨ
ਆਪਣਿਆਂ ਪੁਰਸ਼ਾਂ ਦੇ ਅਧੀਨ ਹੋ ਕੇ ਆਪਣੇ ਆਪ
੬ ਨੂੰ ਸਿੰਗਾਰਦੀਆਂ ਸਨ ੦ ਜਿਵੇਂ ਸਾਰਾਹ ਅਬਰਾਹਾਮ
ਨੂੰ ਸੁਆਮੀ ਕਹਿ ਕੇ ਉਹ ਦੇ ਅਧੀਨ ਰਹੀ ਜਿਹ ਦੀਆਂ
ਤੁਸੀਂ ਬੱਚੀਆਂ ਹੋਈਆਂ ਜੇ ਸ਼ੁਭ ਕਰਮ ਕਰਦੀਆਂ
ਅਤੇ ਕਿਸੇ ਪਰਕਾਰ ਦੇ ਭਹਿਲ ਨਾਲ ਨਾ ਡਰਦੀਆਂ
ਹੋਵੋ ॥

੭ ਇਸੇ ਤਰਾਂ ਹੇ ਪਤੀਓ, ਬੁੱਧ ਦੇ ਅਨੁਸਾਰ
ਆਪਣੀਆਂ ਪਤਨੀਆਂ ਨਾਲ ਵੱਸੋ ਅਤੇ ਇਸਤ੍ਰੀ ਨੂੰ
ਆਪਣੇ ਨਾਲੋਂ ਕੋਮਲ ਸਰੀਰ ਜਾਣ ਕੇ ਅਤੇ ਇਹ ਭੀ
ਭਈ ਤੁਸੀਂ ਦੋਵੇਂ ਜੀਵਨ ਦੀ ਬਖ਼ਸ਼ੀਸ਼ ਦੇ ਸਾਂਝੇ
ਅਧਕਾਰੀ ਹੋ ਉਹ ਦਾ ਆਦਰ ਕਰੋ ਤਾਂ ਜੋ ਤੁਹਾਡੀਆਂ
ਪ੍ਰਾਰਥਨਾਂ ਰੁਕ ਨਾ ਜਾਣ ॥

੮ ਗੱਲ ਕਾਹਦੀ, ਤੁਸੀਂ ਸੱਭੇ ਇੱਕ ਮਨ ਹੋਵੋ, ਆਪੋ
ਵਿੱਚੀਂ ਦਰਦੀ ਬਣੋ, ਭਰੱਪਣ ਦਾ ਪ੍ਰੇਮ ਰੱਖੋ,
੯ ਤਰਸਵਾਨ ਅਤੇ ਮਨ ਦੇ ਹਲੀਮ ਹੋਵੋ ੦ ਬੁਰਿਆਈ
ਦੇ ਬਦਲੇ ਬੁਰਿਆਈ ਨਾ ਕਰੋ ਅਤੇ ਗਾਲ ਦੇ ਬਦਲੇ
ਗਾਲ ਨਾ ਕੱਢੋ ਸਗੋਂ ਉਲਟੇ ਅਸੀਸ ਦਿਓ ਕਿਉਂ ਜੋ
ਤੁਸੀਂ ਇਸੇ ਦੇ ਲਈ ਸੱਦੇ ਗਏ ਤਾਂ ਜੋ ਅਸੀਸ ਦੇ
੧੦ ਅਧਕਾਰੀ ਹੋਵੋ ੦ ਕਿਉਂਕਿ, *—
ਜਿਹੜਾ ਜੀਵਨ ਨਾਲ ਪ੍ਰੇਮ ਰੱਖਣਾ,
ਅਤੇ ਭਲੇ ਦਿਨ ਵੇਖਣੇ ਚਾਹੁੰਦਾ ਹੈ,
ਉਹ ਆਪਣੀ ਜੀਭ ਨੂੰ ਬੁਰਿਆਈ ਤੋਂ,
ਅਤੇ ਆਪਣੇ ਬੁੱਲ੍ਹਾਂ ਨੂੰ ਮਕਰ ਬੋਲਣ ਤੋਂ ਰੋਕ
ਰੱਖੇ ।
੧੧ ਉਹ ਬਦੀ ਤੋਂ ਹਟ ਜਾਵੇ ਅਤੇ ਨੇਕੀ ਕਰੇ,
ਮਿਲਾਪ ਨੂੰ ਲੱਭੇ ਅਤੇ ਉਹ ਦਾ ਪਿੱਛਾ ਕਰੇ ।
੧੨ ਕਿਉਂ ਜੋ ਪ੍ਰਭੁ ਦੀਆਂ ਅੱਖੀਆਂ ਧਰਮੀਆਂ ਉੱਤੇ,
ਅਤੇ ਉਹ ਦੇ ਕੰਨ ਉਨ੍ਹਾਂ ਦੀ ਦੁਹਾਈ ਵੱਲ ਹਨ ।
ਪ੍ਰਭੁ ਦਾ ਮੂੰਹ ਕੁਕਰਮੀਆਂ ਦੇ ਵਿਰੁੱਧ ਹੈ ॥
੧੩ ਜੇ ਤੁਸੀਂ ਭਲਿਆਈ ਕਰਨ ਵਿੱਚ ਚੁਸਤ ਹੋਵੋ ਤਾਂ
ਉਹ ਕਿਹੜਾ ਹੈ ਜਿਹੜਾ ਤੁਹਾਡੇ ਨਾਲ ਬੁਰਿਆਈ
੧੪ ਕਰੇਗਾ ? ੦ ਪਰ ਜੇ ਤੁਹਾਨੂੰ ਧਰਮ ਦੇ ਕਾਰਨ ਦੁਖ
ਮਿਲੇ ਵੀ ਤਾਂ ਧੰਨ ਹੋ ! ਉਨ੍ਹਾਂ ਦੇ ਡਰਾਉਣ ਤੋਂ ਨਾ ਡਰੋ
੧੫ ਅਤੇ ਨਾ ਘਬਰਾਓ ੦ ਸਗੋਂ ਮਸੀਹ ਨੂੰ ਪ੍ਰਭੁ ਕਰਕੇ
ਆਪਣੇ ਹਿਰਦੇ ਵਿੱਚ ਪਵਿੱਤਰ ਮੰਨੋ ਅਤੇ ਜਿਹੜੀ
ਤੁਹਾਨੂੰ ਆਸ ਹੈ ਤੁਸੀਂ ਹਰੇਕ ਨੂੰ ਜੋ ਤੁਹਾਡੇ ਕੋਲੋਂ ਉਹ
ਦਾ ਕਾਰਨ ਪੁੱਛੇ ਉੱਤਰ ਦੇਣ ਨੂੰ ਸਦਾ ਤਿਆਰ ਰਹੋ
੧੬ ਪਰ ਨਰਮਾਈ ਅਤੇ ਭੈ ਨਾਲ ੦ ਅਤੇ ਅੰਤਹਕਰਨ
ਸ਼ੁੱਧ ਰੱਖੋ ਭਈ ਉਹ ਜਿਹੜੇ ਤੁਹਾਡੀ ਸ਼ੁਭ ਚਾਲ ਨੂੰ ਜੋ
ਮਸੀਹ ਵਿੱਚ ਹੈ ਮੰਦਾ ਆਖਦੇ ਹਨ ਸੋ ਜਿਸ ਗੱਲ ਵਿੱਚ
ਉਹ ਤੁਹਾਡੇ ਵਿਰੁੱਧ ਬੋਲਦੇ ਹਨ ਉਹ ਲੱਜਿਆਵਾਨ
੧੭ ਹੋਣ ੦ ਕਿਉਂਕਿ ਜੇ ਪਰਮੇਸ਼ੁਰ ਦੀ ਇੱਛਿਆ ਇਉਂ
ਹੋਵੇ ਤਾਂ ਸ਼ੁਭ ਕਰਮ ਕਰਕੇ ਦੁਖ ਝੱਲਣਾ ਇਸ ਨਾਲੋਂ
ਚੰਗਾ ਹੈ ਜੋ ਤੁਸੀਂ ਖੋਟੇ ਕਰਮ ਕਰਕੇ ਦੁਖ ਝੱਲੋ ੦
੧੮ ਕਿਉਂ ਜੋ ਮਸੀਹ ਨੇ ਭੀ ਇੱਕ ਵਾਰ ਪਾਪਾਂ ਦੇ ਪਿੱਛੇ
ਦੁਖ ਝੱਲਿਆ ਅਰਥਾਤ ਧਰਮੀ ਨੇ ਕੁਧਰਮੀਆਂ ਦੇ

* ਜ਼. ੩੪ : ੧੨–੧੬ ।

ਲਈ ਭਈ ਉਹ ਸਾਨੂੰ ਪਰਮੇਸ਼ੁਰ ਦੇ ਕੋਲ ਪੁਚਾਵੇ ।
ਉਹ ਤਾਂ ਸਰੀਰ ਕਰਕੇ ਮਾਰਿਆ ਗਿਆ ਪਰ ਆਤਮਾ
੧੯ ਕਰਕੇ ਜਿਵਾਲਿਆ ਗਿਆ ੦ ਜਿਹ ਦੇ ਵਿੱਚ ਹੋ ਕੇ
ਉਹ ਨੇ ਉਨ੍ਹਾਂ ਆਤਮਿਆਂ ਦੇ ਕੋਲ ਜਿਹੜੇ ਕੈਦ ਵਿੱਚ
੨੦ ਸਨ ਜਾ ਕੇ ਮਨਾਦੀ ਕੀਤੀ ੦ ਜਿਹੜੇ ਪਿੱਛਲੇ ਸਮੇਂ
ਅਣਆਗਿਆਕਾਰੀ ਸਨ ਜਿਸ ਵੇਲੇ ਪਰਮੇਸ਼ੁਰ ਨੂਹ
ਦੇ ਦਿਨੀਂ ਧੀਰਜ ਨਾਲ ਉਡੀਕ ਕਰਦਾ ਸੀ ਜਦ
ਕਿਸ਼ਤੀ ਤਿਆਰ ਹੁੰਦੀ ਪਈ ਸੀ ਜਿਹ ਦੇ ਵਿੱਚ ਥੋੜੇ
੨੧ ਅਰਥਾਤ ਅੱਠ ਜਣੇ ਪਾਣੀ ਤੋਂ ਬਚ ਗਏ ੦ ਏਹ
ਬਪਤਿਸਮੇ ਦਾ ਨਮੂਨਾ ਹੈ ਜੋ ਹੁਣ ਤੁਹਾਨੂੰ ਵੀ ਯਿਸੂ
ਮਸੀਹ ਦੇ ਜੀ ਉੱਠਣ ਦੇ ਕਾਰਨ ਬਚਾਉਂਦਾ ਹੈ ।
ਏਹ ਸਰੀਰ ਦੀ ਮੈਲ ਲਾਹੁਣੀ ਨਹੀਂ ਪਰ ਸ਼ੁੱਧ
੨੨ ਅੰਤਹਕਰਨ ਨਾਲ ਪਰਮੇਸ਼ੁਰ ਨੂੰ ਭਾਲਣਾ ਹੈ ੦ ਉਹ
ਸੁਰਗ ਵਿੱਚ ਜਾ ਕੇ ਪਰਮੇਸ਼ੁਰ ਦੇ ਸੱਜੇ ਹੱਥ ਹੈ ਅਤੇ
ਦੂਤ ਅਤੇ ਇਖਤਿਆਰ ਵਾਲੇ ਅਤੇ ਸ਼ਕਤੀ ਵਾਲੇ ਉਹ
ਦੇ ਅਧੀਨ ਕੀਤੇ ਹੋਏ ਹਨ ॥

## ਮਸੀਹ ਦੇ ਕਾਰਨ ਦੁਖ ਭੋਗਣਾ

੪ ਸੋ ਜਦੋਂ ਮਸੀਹ ਨੇ ਸਰੀਰ ਵਿੱਚ ਦੁਖ ਝੱਲਿਆ
ਤਾਂ ਤੁਸੀਂ ਵੀ ਓਸੇ ਮਨਸ਼ਾ ਦੇ ਹਥਿਆਰ ਬੰਨ੍ਹੋਂ ਕਿਉਂ ਕਿ
ਜਿਹ ਨੇ ਸਰੀਰ ਵਿੱਚ ਦੁਖ ਝੱਲਿਆ ਉਹ ਪਾਪ ਤੋਂ
੨ ਰਹਿਤ ਹੋਇਆ ੦ ਭਈ ਤੁਸੀਂ ਅਗਾਹਾਂ ਨੂੰ ਮਨੁੱਖਾਂ
ਦੀਆਂ ਕਾਮਨਾਂ ਦੇ ਅਨੁਸਾਰ ਨਹੀਂ ਸਗੋਂ ਪਰਮੇਸ਼ੁਰ
ਦੀ ਇੱਛਿਆ ਦੇ ਅਨੁਸਾਰ ਸਰੀਰ ਵਿੱਚ ਆਪਣੀ
੩ ਬਾਕੀ ਦੀ ਉਮਰ ਕੱਟੋ ੦ ਕਿਉਂ ਜੋ ਬੀਤਿਆ ਹੋਇਆ
ਸਮਾ ਪਰਾਈਆਂ ਕੌਮਾਂ ਦੀ ਮਨਸ਼ਾ ਪੂਰੀ ਕਰਨ ਨੂੰ ਬਥੇਰਾ
ਸੀ ਜਦੋਂ ਅਸੀਂ ਲੁੱਚਪੁਣਿਆਂ, ਕਾਮਨਾਂ, ਸ਼ਰਾਬ ਪੀਣ,
ਨਾਚ ਰੰਗਾਂ, ਨਸ਼ੇ ਬਾਜ਼ੀਆਂ ਅਤੇ ਘਿਣਾਉਣੀਆਂ
੪ ਮੂਰਤੀ ਪੂਜਾਂ ਵਿੱਚ ਚੱਲਦੇ ਸਾਂ ੦ ਓਹ ਇਸ ਨੂੰ
ਅਚਰਜ ਮੰਨਦੇ ਹਨ ਭਈ ਤੁਸੀਂ ਓਸੇ ਅੱਤ ਬਦਚਲਣੀ
ਵਿੱਚ ਉਨ੍ਹਾਂ ਦੇ ਨਾਲ ਨਹੀਂ ਖੇਡਦੇ ਤਾਂ ਹੀ ਓਹ
੫ ਤੁਹਾਡੀ ਨਿੰਦਿਆ ਕਰਦੇ ਹਨ ੦ ਓਹ ਉਸ ਨੂੰ ਲੇਖਾ
ਦੇਣਗੇ ਜਿਹੜਾ ਜੀਉਂਦਿਆਂ ਅਤੇ ਮੁਰਦਿਆਂ ਦਾ
੬ ਨਿਆਉਂ ਕਰਨ ਨੂੰ ਤਿਆਰ ਹੈ ੦ ਕਿਉਂ ਜੋ ਮੁਰਦਿਆਂ
ਨੂੰ ਵੀ ਇੰਜੀਲ ਇਸੇ ਲਈ ਸੁਣਾਈ ਗਈ ਭਈ ਸਰੀਰ
ਕਰਕੇ ਉਨ੍ਹਾਂ ਦਾ ਨਿਆਉਂ ਤਾਂ ਮਨੁੱਖਾਂ ਦੇ ਅਨੁਸਾਰ ਹੋਵੇ
ਪਰ ਆਤਮਾ ਕਰਕੇ ਓਹ ਪਰਮੇਸ਼ੁਰ ਵਾਂਙੁ ਜੀਉਂਦੇ
ਰਹਿਣ ॥
੭ ਪਰ ਸਭਨਾਂ ਵਸਤਾਂ ਦਾ ਅੰਤ ਨੇੜੇ ਹੈ । ਇਸ ਕਾਰਨ
ਤੁਸੀਂ ਸੁਰਤ ਵਾਲੇ ਹੋਵੋ ਅਤੇ ਪ੍ਰਾਰਥਨਾ ਲਈ ਸੁਚੇਤ
੮ ਰਹੋ ੦ ਸਭ ਤੋਂ ਪਹਿਲਾਂ ਇਹ ਹੈ ਭਈ ਤੁਸੀਂ ਇੱਕ
ਦੂਏ ਨਾਲ ਗੂੜ੍ਹਾ ਪ੍ਰੇਮ ਰੱਖੋ ਕਿਉਂ ਜੋ ਪ੍ਰੇਮ ਬਾਹਲਿਆਂ
੯ ਪਾਪਾਂ ਨੂੰ ਢੱਕ ਲੈਂਦਾ ਹੈ ੦ ਮੱਥੇ ਵੱਟ ਪਾਇਆਂ ਬਿਨਾ
੧੦ ਇੱਕ ਦੂਏ ਦੀ ਪਰਾਹੁਣਚਾਰੀ ਕਰੋ ੦ ਹਰੇਕ ਨੂੰ ਜਿਹੀ
ਜਿਹੀ ਦਾਤ ਮਿਲੀ ਓਸ ਨਾਲ ਇੱਕ ਦੂਏ ਦੀ ਟਹਿਲ
ਕਰੋ ਜਿਵੇਂ ਪਰਮੇਸ਼ੁਰ ਦੀ ਬਹੁਰੰਗੀ ਕਿਰਪਾ ਦੇ ਨੇਕ
੧੧ ਮੁਖਤਿਆਰਾਂ ਨੂੰ ਉਚਿੱਤ ਹੈ ੦ ਜੇ ਕੋਈ ਗੱਲ ਕਰੇ ਤਾਂ
ਉਹ ਪਰਮੇਸ਼ੁਰ ਦੀਆਂ ਬਾਣੀਆਂ ਦੇ ਅਨੁਸਾਰ ਕਰੇ,
ਜੇ ਕੋਈ ਟਹਿਲ ਕਰੇ ਤਾਂ ਓਸ ਸਮਰੱਥਾ ਦੇ ਅਨੁਸਾਰ
ਕਰੇ ਜੋ ਪਰਮੇਸ਼ੁਰ ਦਿੰਦਾ ਹੈ ਭਈ ਸਭਨਾਂ ਗੱਲਾਂ
ਵਿੱਚ ਯਿਸੂ ਮਸੀਹ ਦੇ ਰਾਹੀਂ ਪਰਮੇਸ਼ੁਰ ਦੀ ਮਹਿਮਾ
ਕੀਤੀ ਜਾਵੇ ਜਿਹ ਦੀ ਮਹਿਮਾ ਅਤੇ ਪਰਾਕ੍ਰਮ ਜੁੱਗੋ
ਜੁੱਗ ਹੈ ॥ ਆਮੀਨ ॥
੧੨ ਹੇ ਪਿਆਰਿਓ, ਜਿਹੜੀ ਬਿਪਤਾ ਦਾ ਲਾਂਬੂ ਤੁਹਾਨੂੰ
ਪਰਖਣ ਲਈ ਤੁਹਾਡੇ ਉੱਤੇ ਪਿਆ ਹੋਇਆ ਹੈ ਉਹ
ਨੂੰ ਅਚਰਜ ਨਾ ਮੰਨੋ ਭਈ ਜਿੱਕੁਰ ਤੁਹਾਡੇ ਨਾਲ ਕੋਈ
੧੩ ਅਣੋਖੀ ਗੱਲ ਪਈ ਬੀਤਦੀ ਹੈ ੦ ਸਗੋਂ ਜਿੰਨੇਕੁ
ਤੁਸੀਂ ਮਸੀਹ ਦੇ ਦੁਖਾਂ ਵਿੱਚ ਸਾਂਝੀ ਹੋ ਉੱਨੇਕੁ
ਅਨੰਦ ਕਰੋ ਭਈ ਉਹ ਦੇ ਤੇਜ ਦੇ ਪਰਕਾਸ਼ ਹੋਣ ਦੇ
ਵੇਲੇ ਭੀ ਤੁਸੀਂ ਭਾਵੇਂ ਅਨੰਦ ਨਾਲ ਨਿਹਾਲ ਹੋਵੋ ੦
੧੪ ਜੇ ਮਸੀਹ ਦੇ ਨਾਮ ਦੇ ਕਾਰਨ ਤੁਹਾਨੂੰ ਬੋਲੀਆਂ ਵੱਜਣ
ਤਾਂ ਧੰਨ ਹੋ ਇਸ ਲਈ ਜੋ ਤੇਜ ਦਾ ਅਤੇ ਪਰਮੇਸ਼ੁਰ ਦਾ
੧੫ ਆਤਮਾ ਤੁਹਾਡੇ ਉੱਤੇ ਠਹਿਰਦਾ ਹੈ ੦ ਪਰ ਐਉਂ ਨਾ
ਹੋਵੇ ਜੋ ਤੁਹਾਡੇ ਵਿੱਚੋਂ ਕੋਈ ਖੂਨੀ ਯਾ ਚੋਰ ਯਾ
ਬੁਰਿਆਰ ਯਾ ਹੋਰਨਾਂ ਦੇ ਕੰਮ ਵਿੱਚ ਲੱਤ ਅੜਾਉਣ
੧੬ ਵਾਲਾ ਹੋ ਕੇ ਦੁਖ ਪਾਵੇ ! ੦ ਪਰ ਜੇ ਕੋਈ ਮਸੀਹੀ ਹੋਣ
ਕਰਕੇ ਦੁਖ ਪਾਵੇ ਤਾਂ ਲੱਜਿਆਵਾਨ ਨਾ ਹੋਵੇ ਸਗੋਂ
ਇਸ ਨਾਮ ਦੇ ਕਾਰਨ ਪਰਮੇਸ਼ੁਰ ਦੀ ਵਡਿਆਈ
੧੭ ਕਰੇ ੦ ਕਿਉਂ ਜੋ ਸਮਾ ਆ ਪਹੁੰਚਾ ਭਈ ਪਰਮੇਸ਼ੁਰ
ਦੇ ਘਰੋਂ ਨਿਆਉਂ ਸ਼ੁਰੂ ਹੋਵੇ ਅਤੇ ਜੇ ਉਹ ਪਹਿਲਾਂ
ਸਾਥੋਂ ਸ਼ੁਰੂ ਹੋਵੇ ਤਾਂ ਉਨ੍ਹਾਂ ਦਾ ਅੰਤ ਕੀ ਹੋਵੇਗਾ
ਜਿਹੜੇ ਪਰਮੇਸ਼ੁਰ ਦੀ ਖੁਸ਼ ਖਬਰੀ ਨੂੰ ਨਹੀਂ ਮੰਨਦੇ ?

੧੮ ਜੇ ਧਰਮੀ ਮਰ ਮਰ ਕੇ ਬਚਦਾ ਹੈ,
ਤਾਂ ਭਗਤੀਹੀਣ ਅਤੇ ਪਾਪੀ ਦਾ ਕੀ ਠਿਕਾਣਾ ? ॥
੧੯ ਉਪਰੰਤ ਜਿਹੜੇ ਪਰਮੇਸ਼ੁਰ ਦੀ ਇੱਛਿਆ ਦੇ ਅਨੁਸਾਰ
ਦੁਖ ਭੋਗਦੇ ਹਨ ਓਹ ਸ਼ੁਭ ਕਰਮ ਕਰਦੇ ਹੋਏ
ਆਪਣੀਆਂ ਜਾਨਾਂ ਨੂੰ ਉਸ ਵਫ਼ਾਦਾਰ ਕਰਤਾਰ ਨੂੰ
ਸੌਂਪ ਦੇਣ ॥

## ਪਰਮੇਸ਼ੁਰ ਦੇ ਇੱਜੜ ਦੇ ਅਯਾਲੀ

੫ ਜਿਹੜੇ ਬਜ਼ੁਰਗ ਤੁਹਾਡੇ ਵਿੱਚ ਹਨ ਮੈਂ ਜੋ ਉਨ੍ਹਾਂ
ਦੇ ਨਾਲ ਦਾ ਬਜ਼ੁਰਗ ਅਤੇ ਮਸੀਹ ਦੇ ਦੁਖਾਂ ਦਾ
ਗਵਾਹ ਨਾਲੇ ਉਸ ਤੇਜ ਵਿੱਚ ਜੋ ਪਰਕਾਸ਼ ਹੋਣ ਵਾਲਾ
ਹੈ ਸਾਂਝੀ ਹਾਂ ਓਹਨਾਂ ਅੱਗੇ ਇਹ ਬੇਨਤੀ ਕਰਦਾ ਹਾਂ ੦
੨ ਭਈ ਤੁਸੀਂ ਪਰਮੇਸ਼ੁਰ ਦੇ ਉਸ ਇੱਜੜ ਦੀ ਜੋ ਤੁਹਾਡੇ
ਵਿੱਚ ਹੈ ਚਰਵਾਹੀ ਕਰੋ ਪਰ ਲਚਾਰੀ ਨਾਲ ਨਹੀਂ
ਸਗੋਂ ਖੁਸ਼ੀ ਨਾਲ ਪਰਮੇਸ਼ੁਰ ਦੀ ਇੱਛਿਆ ਅਨੁਸਾਰ
ਅਤੇ ਨਾ ਝੂਠੇ ਨਫ਼ੇ ਦੇ ਕਾਰਨ ਸਗੋਂ ਮਨ ਦੀ ਚਾਹ
੩ ਨਾਲ ੦ ਅਤੇ ਓਹਨਾਂ ਉੱਤੇ ਜਿਹੜੇ ਤੁਹਾਡੇ ਸਪੁਰਦ
ਹਨ ਹੁਕਮ ਨਾ ਚਲਾਓ ਸਗੋਂ ਇੱਜੜ ਦੇ ਲਈ
੪ ਨਮੂਨਾ ਬਣੋ ੦ ਤਾਂ ਜਿਸ ਵੇਲੇ ਸਰਦਾਰ ਅਯਾਲੀ
ਪਰਗਟ ਹੋਵੇਗਾ ਤੁਹਾਨੂੰ ਤੇਜ ਦਾ ਉਹ ਮੁਕਟ ਮਿਲੇਗਾ
੫ ਜਿਹੜਾ ਕੁਮਲਾਉਂਦਾ ਨਹੀਂ ੦ ਇਸੇ ਤਰਾਂ ਹੇ ਜੁਆਨੋ,
ਬਜ਼ੁਰਗਾਂ ਦੇ ਅਧੀਨ ਹੋਵੋ, ਸਗੋਂ ਤੁਸੀਂ ਸੱਭੇ ਇੱਕ
ਦੂਏ ਦੀ ਟਹਿਲ ਕਰਨ ਲਈ ਮਨ ਦੀ ਹਲੀਮੀ ਨਾਲ
ਲੱਕ ਬੰਨ੍ਹੋਂ, ਇਸ ਲਈ ਜੋ ਪਰਮੇਸ਼ੁਰ ਹੰਕਾਰੀਆਂ ਦਾ
ਸਾਹਮਣਾ ਕਰਦਾ ਪਰ ਹਲੀਮਾਂ ਨੂੰ ਕਿਰਪਾ ਬਖ਼ਸ਼ਦਾ
੬ ਹੈ ੦ ਸੋ ਆਪਣੇ ਆਪ ਨੂੰ ਪਰਮੇਸ਼ੁਰ ਦੇ ਬਲਵੰਤ ਹੱਥ
ਦੇ ਹੇਠ ਨੀਵਿਆਂ ਕਰੋ ਭਈ ਉਹ ਤੁਹਾਨੂੰ ਵੇਲੇ ਸਿਰ
੭ ਉੱਚਿਆ ਕਰੇ ੦ ਅਤੇ ਆਪਣੀ ਸਾਰੀ ਚਿੰਤਾ ਉਸ
ਉੱਤੇ ਸੁਟ ਛੱਡੋ ਕਿਉਂ ਜੋ ਉਹ ਨੂੰ ਤੁਹਾਡਾ ਫ਼ਿਕਰ
੮ ਹੈ ੦ ਸੁਚੇਤ ਹੋਵੋ, ਜਾਗਦੇ ਰਹੋ ! ਤੁਹਾਡਾ ਵਿਰੋਧੀ
ਸ਼ਤਾਨ ਬੁਕਦੇ ਸ਼ੀਂਹ ਵਾਂਙੁ ਭਾਲਦਾ ਫਿਰਦਾ ਹੈ ਭਈ
੯ ਕਿਹ ਨੂੰ ਪਾੜ ਖਾਵਾਂ ! ੦ ਤੁਸੀਂ ਆਪਣੀ ਨਿਹਚਾ
ਵਿੱਚ ਤਕੜੇ ਹੋ ਕੇ ਉਹ ਦਾ ਸਾਹਮਣਾ ਕਰੋ ਇਹ
ਜਾਣ ਕੇ ਜੋ ਤੁਹਾਡੇ ਗੁਰਭਾਈ ਜਿਹੜੇ ਜਗਤ ਵਿੱਚ
ਹਨ ਓਹਨਾਂ ਨੂੰ ਵੀ ਏਹੋ ਦੁਖ ਸਹਿਣੇ ਪੈਂਦੇ ਹਨ ੦
੧੦ ਅਤੇ ਪਰਮ ਕਿਰਪਾਲੂ ਪਰਮੇਸ਼ੁਰ ਜਿਹ ਨੇ ਤੁਹਾਨੂੰ
ਆਪਣੇ ਸਦੀਪਕ ਤੇਜ ਦੇ ਲਈ ਮਸੀਹ ਵਿੱਚ ਸੱਦਿਆ
ਜਦ ਤੁਸਾਂ ਥੋੜਾ ਚਿਰ ਦੁਖ ਭੋਗ ਲਿਆ ਤਾਂ ਆਪੇ
ਤੁਹਾਨੂੰ ਕਾਮਿਲ, ਕਾਇਮ ਅਤੇ ਤਕੜਿਆਂ ਕਰੇਗਾ ੦
੧੧ ਪਰਾਕ੍ਰਮ ਜੁੱਗੋ ਜੁੱਗ ਉਸੇ ਦਾ ਹੋਵੇ ॥ ਆਮੀਨ ॥
੧੨ ਮੈਂ ਤੁਹਾਨੂੰ ਸਿਲਵਾਨੁਸ ਦੇ ਹੱਥੀਂ ਜੋ ਮੇਰੀ ਸਮਝ
ਵਿੱਚ ਸਾਡਾ ਮਾਤਬਰ ਭਾਈ ਹੈ ਥੋੜੇ ਵਿੱਚ ਲਿਖ ਕੇ
ਉਪਦੇਸ਼ ਅਤੇ ਸਾਖੀ ਦਿੱਤੀ ਭਈ ਪਰਮੇਸ਼ੁਰ ਦੀ ਸੱਚੀ
ਕਿਰਪਾ ਇਹੋ ਹੈ । ਉਹ ਦੇ ਉੱਤੇ ਤੁਸੀਂ ਖਲੋਤੇ ਰਹੋ ੦
੧੩ ਬਾਬੁਲ ਵਿੱਚ ਜਿਹੜੀ ਤੁਹਾਡੇ ਨਾਲ ਦੀ ਚੁਣੀ ਹੋਈ
ਹੈ * ਉਹ ਅਤੇ ਮੇਰਾ ਪੁੱਤ੍ਰ ਮਰਕੁਸ ਤੁਹਾਡੀ ਸੁਖ ਸਾਂਦ
੧੪ ਪੁੱਛਦੇ ਹਨ ੦ ਤੁਸੀਂ ਪ੍ਰੇਮ ਨਾਲ ਇੱਕ ਦੂਏ ਨੂੰ ਚੁੰਮ ਕੇ
ਸੁਖ ਸਾਂਦ ਪੁੱਛੋ ॥
ਤੁਹਾਨੂੰ ਸਭਨਾਂ ਨੂੰ ਜਿਹੜੇ ਮਸੀਹ ਵਿੱਚ ਹੋ ਸ਼ਾਂਤੀ
ਹੁੰਦੀ ਰਹੇ ॥

* ਅਰਥਾਤ ਕਲੀਸਿਯਾ ।

---

# ਪਤਰਸ ਦੀ ਦੂਜੀ ਪੱਤ੍ਰੀ

## ਮਸੀਹੀ ਗੁਣ

੧ ਲਿਖਤਮ ਸ਼ਮਊਨ ਪਤਰਸ ਜਿਹੜਾ ਯਿਸੂ ਮਸੀਹ
ਦਾ ਦਾਸ ਅਤੇ ਰਸੂਲ ਹਾਂ । ਅੱਗੇ ਜੋਗ ਉਨ੍ਹਾਂ ਨੂੰ
ਜਿਹੜੇ ਸਾਡੇ ਪਰਮੇਸ਼ੁਰ ਅਤੇ ਮੁਕਤੀ ਦਾਤੇ ਯਿਸੂ
ਮਸੀਹ ਦੇ ਧਰਮ ਦੇ ਰਾਹੀਂ ਸਾਡੇ ਸਮਾਨ ਅਮੋਲਕ
੨ ਨਿਹਚਾ ਨੂੰ ਪਰਾਪਤ ਹੋਏ ਹਨ ੦ ਪਰਮੇਸ਼ੁਰ ਅਤੇ ਯਿਸੂ
ਸਾਡੇ ਪ੍ਰਭੁ ਦੇ ਗਿਆਨ ਦੇ ਰਾਹੀਂ ਤੁਹਾਡੇ ਲਈ
੩ ਕਿਰਪਾ ਅਤੇ ਸ਼ਾਂਤੀ ਵੱਧ ਤੋਂ ਵੱਧ ਹੁੰਦੀ ਜਾਵੇ ੦ ਜਦੋਂ

ਉਹ ਦੀ ਈਸ਼ੁਰੀ ਸਮਰੱਥਾ ਨੇ ਸੱਭੋ ਕੁਝ ਜੋ ਜੀਵਨ
ਅਤੇ ਭਗਤੀ ਨਾਲ ਵਾਸਤਾ ਰੱਖਦਾ ਹੈ ਸਾਨੂੰ ਓਸੇ ਦੇ
ਗਿਆਨ ਦੇ ਦੁਆਰਾ ਦਿੱਤਾ ਹੈ ਜਿਹ ਨੇ ਆਪਣੇ ਹੀ
੪ ਪਰਤਾਪ ਅਤੇ ਗੁਣ ਨਾਲ ਸਾਨੂੰ ਸੱਦਿਆ ੦ ਜਿਨ੍ਹਾਂ ਦੇ
ਰਾਹੀਂ ਉਹ ਨੇ ਸਾਨੂੰ ਅਮੋਲਕ ਅਤੇ ਵੱਡੇ ਵੱਡੇ ਵਾਇਦੇ
ਦਿੱਤੇ ਹਨ ਭਈ ਤੁਸੀਂ ਓਸ ਵਿਨਾਸ ਤੋਂ ਛੁੱਟ ਕੇ ਜੋ
ਕਾਮਨਾ ਦੇ ਕਾਰਨ ਜਗਤ ਵਿੱਚ ਹੈ ਉਨ੍ਹਾਂ ਦੇ ਦੁਆਰਾ
੫ ਈਸ਼ੁਰੀ ਸੁਭਾਉ ਵਿੱਚ ਸਾਂਝੀ ਹੋ ਜਾਓ ੦ ਸਗੋਂ ਇਸੇ
ਕਾਰਨ ਤੁਸੀਂ ਆਪਣੀ ਵੱਲੋਂ ਵੱਡਾ ਜਤਨ ਕਰ ਕੇ
ਆਪਣੀ ਨਿਹਚਾ ਨਾਲ ਨੇਕੀ ਅਤੇ ਨੇਕੀ ਨਾਲ
੬ ਗਿਆਨ ੦ ਅਤੇ ਗਿਆਨ ਨਾਲ ਸੰਜਮ ਅਤੇ ਸੰਜਮ
੭ ਨਾਲ ਧੀਰਜ ਅਤੇ ਧੀਰਜ ਨਾਲ ਭਗਤੀ ੦ ਅਤੇ
ਭਗਤੀ ਨਾਲ ਭਰੱਪਣ ਦਾ ਪ੍ਰੇਮ ਅਤੇ ਭਰੱਪਣ ਦੇ ਪ੍ਰੇਮ
੮ ਨਾਲ ਪ੍ਰੇਮ ਨੂੰ ਵਧਾਈ ਜਾਓ ੦ ਕਿਉਂ ਜੋ ਏਹ ਗੁਣ
ਜੇ ਤੁਹਾਡੇ ਵਿੱਚ ਹੋਣ ਅਤੇ ਵਧਦੇ ਜਾਣ ਤਾਂ ਓਹ
ਤੁਹਾਨੂੰ ਸਾਡੇ ਪ੍ਰਭੁ ਯਿਸੂ ਮਸੀਹ ਦੇ ਗਿਆਨ ਵਿੱਚ ਨਾ
੯ ਆਲਸੀ ਅਤੇ ਨਾ ਨਿਸਫਲ ਹੋਣ ਦੇਣਗੇ ੦ ਪਰ
ਜਿਹ ਦੇ ਵਿੱਚ ਏਹ ਗੁਣ ਨਹੀਂ ਉਹ ਅੰਨ੍ਹਾ ਹੈ ਅਤੇ
ਉਹ ਨੂੰ ਮੋਟਾ ਵਿਖਾਈ ਦਿੰਦਾ ਹੈ ਅਤੇ ਭੁੱਲ ਗਿਆ
ਹੈ ਭਈ ਮੈਂ ਆਪਣੇ ਅਗਲੇ ਪਾਪਾਂ ਤੋਂ ਸ਼ੁੱਧ ਕੀਤਾ
੧੦ ਗਿਆ ਸਾਂ ੦ ਇਸ ਕਾਰਨ ਹੇ ਭਰਾਵੋ, ਆਪਣੇ ਸੱਦੇ
ਜਾਣ ਅਤੇ ਚੁਣੇ ਜਾਣ ਨੂੰ ਪੱਕਿਆਂ ਕਰਨ ਦਾ ਹੋਰ
ਭੀ ਜਤਨ ਕਰੋ ਕਿਉਂਕਿ ਜੇ ਤੁਸੀਂ ਏਹ ਕੰਮ ਕਰੋ ਤਾਂ
੧੧ ਕਦੇ ਠੇਡਾ ਨਾ ਖਾਓਗੇ ੦ ਕਿਉਂ ਜੋ ਇਸੇ ਪਰਕਾਰ
ਤੁਹਾਨੂੰ ਸਾਡੇ ਪ੍ਰਭੁ ਅਤੇ ਮੁਕਤੀ ਦਾਤੇ ਯਿਸੂ ਮਸੀਹ ਦੇ
ਸਦੀਪਕ ਰਾਜ ਵਿੱਚ ਵੱਡੀ ਖੁਲ੍ਹ ਨਾਲ ਪਰਵੇਸ਼ ਕਰਨਾ
ਮਿਲੇਗਾ ॥

੧੨ ਇਸ ਲਈ ਮੈਂ ਤੁਹਾਨੂੰ ਸਦਾ ਏਹ ਗੱਲਾਂ ਚੇਤੇ
ਕਰਾਉਣ ਦਾ ਧਿਆਨ ਰੱਖਾਂਗਾ ਭਾਵੇਂ ਤੁਸੀਂ ਇਨ੍ਹਾਂ ਨੂੰ
ਜਾਣਦੇ ਹੀ ਹੋ ਅਤੇ ਓਸ ਸਚਿਆਈ ਉੱਤੇ ਜਿਹੜੀ
੧੩ ਤੁਹਾਡੇ ਕੋਲ ਹੈ ਇਸਥਿਰ ਕੀਤੇ ਹੋਏ ਹੋ ੦ ਪਰ ਮੈਂ
ਇਹ ਜੋਗ ਸਮਝਦਾ ਹਾਂ ਭਈ ਜਿੰਨਾ ਚਿਰ ਮੈਂ ਇਸ
ਤੰਬੂ ਵਿੱਚ ਹਾਂ ਮੈਂ ਤੁਹਾਨੂੰ ਚੇਤੇ ਕਰਾ ਕਰਾ ਕੇ ਪਰੇਰਦਾ
੧੪ ਰਹਾਂ ੦ ਕਿਉਂ ਜੋ ਮੈਂ ਜਾਣਦਾ ਹਾਂ ਭਈ ਮੇਰੇ ਤੰਬੂ ਦੇ
ਪੁੱਟੇ ਜਾਣ ਦਾ ਵੇਲਾ ਨੇੜੇ ਆ ਪੁੱਜਿਆ ਹੈ ਜਿਵੇਂ
ਸਾਡੇ ਪ੍ਰਭੁ ਯਿਸੂ ਮਸੀਹ ਨੇ ਮੈਨੂੰ ਪਤਾ ਵੀ ਦਿੱਤਾ ਸੀ ੦
੧੫ ਸਗੋਂ ਮੈਂ ਜਤਨ ਕਰਾਂਗਾ ਭਈ ਤੁਸੀਂ ਮੇਰੇ ਕੂਚ ਕਰਨ
ਦੇ ਮਗਰੋਂ ਇਨ੍ਹਾਂ ਗੱਲਾਂ ਨੂੰ ਹਰ ਵੇਲੇ ਚੇਤੇ ਰੱਖੋ ੦
੧੬ ਕਿਉਂ ਜੋ ਅਸਾਂ ਤੁਹਾਨੂੰ ਆਪਣੇ ਪ੍ਰਭੁ ਯਿਸੂ ਮਸੀਹ
ਦੀ ਸਮਰੱਥਾ ਅਤੇ ਆਉਣ ਤੋਂ ਮਹਿਰਮ ਜੋ ਕੀਤਾ ਤਾਂ
ਚਤਰਾਈ ਦੀਆਂ ਬਣਾਉਟੀ ਕਹਾਣੀਆਂ ਦੇ ਮਗਰ
ਲੱਗ ਕੇ ਨਹੀਂ ਸਗੋਂ ਉਹ ਦੀ ਮਹਾਨਤਾ ਨੂੰ ਆਪਣੀ
੧੭ ਅੱਖੀਂ ਵੇਖ ਕੇ ਕੀਤਾ ੦ ਕਿਉਂ ਜੋ ਉਹ ਨੂੰ ਪਿਤਾ
ਪਰਮੇਸ਼ੁਰ ਕੋਲੋਂ ਆਦਰ ਅਤੇ ਵਡਿਆਈ ਮਿਲੀ ਸੀ
ਜਿਸ ਵੇਲੇ ਓਸ ਡਾਢੇ ਭੜਕ ਵਾਲੇ ਤੇਜ ਤੋਂ ਉਹ ਨੂੰ
ਇਹ ਸ਼ਬਦ ਆਇਆ ਭਈ ਇਹ ਮੇਰਾ ਪਿਆਰਾ
੧੮ ਪੁੱਤ੍ਰ ਹੈ ਜਿਸ ਤੋਂ ਮੈਂ ਪਰਸੰਨ ਹਾਂ ੦ ਅਤੇ ਇਹ ਸ਼ਬਦ
ਅਸਾਂ ਜਿਸ ਵੇਲੇ ਪਵਿੱਤਰ ਪਹਾੜ ਉੱਤੇ ਉਹ ਦੇ ਨਾਲ
੧੯ ਸਾਂ ਤਾਂ ਅਕਾਸ਼ੋਂ ਆਉਂਦਾ ਸੁਣਿਆ ੦ ਅਤੇ ਅਗੰਮ
ਵਾਕ ਦਾ ਬਚਨ ਸਾਡੇ ਕੋਲ ਹੋਰ ਵੀ ਪੱਕਾ ਕੀਤਾ
ਹੋਇਆ ਹੈ ਅਤੇ ਤੁਸੀਂ ਚੰਗਾ ਕਰਦੇ ਹੋ ਜੋ ਓਸ ਵੱਲ
ਧਿਆਨ ਲਾਉਂਦੇ ਹੋ ਜਿਵੇਂ ਇੱਕ ਦੀਵੇ ਵੱਲ ਜੋ
ਅਨ੍ਹੇਰੇ ਥਾਂ ਵਿੱਚ ਚਮਕਦਾ ਹੈ ਜਿੰਨਾ ਚਿਰ ਪੌਹ ਨਾ
ਫੁੱਟੇ ਅਤੇ ਦਿਨ ਦਾ ਤਾਰਾ ਤੁਹਾਡਿਆਂ ਹਿਰਦਿਆਂ
੨੦ ਵਿੱਚ ਨਾ ਚੜ੍ਹ ਆਵੇ ੦ ਕਿ ਪਹਿਲਾਂ ਤੁਸੀਂ ਇਹ
ਜਾਣਦੇ ਹੋ ਭਈ ਧਰਮ ਪੁਸਤਕ ਦੇ ਕਿਸੇ ਅਗੰਮ ਵਾਕ
ਦਾ ਅਰਥ ਆਪਣੇ ਜਤਨ ਨਾਲ ਨਹੀਂ ਹੁੰਦਾ ੦
੨੧ ਕਿਉਂਕਿ ਕੋਈ ਅਗੰਮ ਵਾਕ ਮਨੁੱਖ ਦੀ ਇੱਛਿਆ ਤੋਂ
ਕਦੇ ਨਹੀਂ ਆਇਆ ਸਗੋਂ ਮਨੁੱਖ ਪਵਿੱਤਰ ਆਤਮਾ ਦੇ
ਉਕਾਸਣ ਨਾਲ ਪਰਮੇਸ਼ੁਰ ਦੀ ਵੱਲੋਂ ਬੋਲਦੇ ਸਨ ॥

## ਝੂਠੇ ਗੁਰੂ

੨ ਪਰ ਉਨ੍ਹਾਂ ਲੋਕਾਂ ਵਿੱਚ ਝੂਠੇ ਨਬੀ ਵੀ ਉੱਠੇ ਜਿਵੇਂ
ਤੁਹਾਡੇ ਵਿੱਚ ਭੀ ਝੂਠੇ ਗੁਰੂ ਹੋਣਗੇ ਜਿਹੜੇ ਨਾਸ
ਕਰਨ ਵਾਲੀਆਂ ਬਿੱਦਤਾਂ ਚੋਰੀ ਅੰਦਰ ਲਿਆਉਣਗੇ
ਅਤੇ ਓਸ ਸੁਆਮੀ ਦਾ ਜਿਹ ਨੇ ਉਨ੍ਹਾਂ ਨੂੰ ਮੁੱਲ
ਲਿਆ ਸੀ ਇਨਕਾਰ ਕਰ ਕੇ ਛੇਤੀ ਆਪਣਾ ਨਾਸ
੨ ਕਰਾਉਣਗੇ ੦ ਅਰ ਬਹੁਤੇ ਉਨ੍ਹਾਂ ਦੇ ਲੁੱਚਪੁਣੇ ਦੇ
ਮਗਰ ਲੱਗ ਤੁਰਨਗੇ ਅਤੇ ਉਨ੍ਹਾਂ ਦੇ ਕਾਰਨ ਸਚਿਆਈ
੩ ਦੇ ਮਾਰਗ ਦੀ ਬਦਨਾਮੀ ਕੀਤੀ ਜਾਵੇਗੀ ੦ ਅਤੇ ਲੋਭ
ਦੇ ਮਾਰੇ ਓਹ ਬਣਾਉਟ ਦੀਆਂ ਗੱਲਾਂ ਨਾਲ ਤੁਹਾਨੂੰ
ਖੱਟੀ ਦਾ ਢੰਗ ਬਣਾ ਛੱਡਣਗੇ । ਉਨ੍ਹਾਂ ਉੱਤੇ ਸਜ਼ਾ

ਦਾ ਹੁਕਮ ਜਿਹੜਾ ਚਰੋਕਣਾ ਦਾ ਹੋਇਆ ਹੋਇਆ
ਹੈ ਢਿੱਲ ਨਹੀਂ ਕਰਦਾ ਅਤੇ ਉਨ੍ਹਾਂ ਦਾ ਨਾਸ
੪ ਉੱਘਲਾਉਂਦਾ ਨਹੀਂ ੦ ਕਿਉਂਕਿ ਜਦੋਂ ਪਰਮੇਸ਼ੁਰ ਨੇ
ਦੂਤਾਂ ਨੂੰ ਜਿਸ ਵੇਲੇ ਉਨ੍ਹਾਂ ਪਾਪ ਕੀਤਾ ਨਾ ਛੱਡਿਆ
ਸਗੋਂ ਓਹਨਾਂ ਨੂੰ ਨਰਕ ਵਿੱਚ ਸੁੱਟ ਕੇ ਅੰਧਕੂਪਾਂ ਵਿੱਚ
ਪਾ ਦਿੱਤਾ ਭਈ ਨਿਆਉਂ ਦੇ ਲਈ ਕਾਬੂ ਰਹਿਣ ੦
੫ ਅਤੇ ਨਾ ਪੁਰਾਣੇ ਸੰਸਾਰ ਨੂੰ ਛੱਡਿਆ ਸਗੋਂ ਜਿਸ ਵੇਲੇ
ਕੁਧਰਮੀਆਂ ਦੇ ਸੰਸਾਰ ਉੱਤੇ ਪਰਲੋ ਆਂਦੀ ਤਾਂ ਨੂਹ
ਨੂੰ ਜਿਹੜਾ ਧਰਮ ਦਾ ਪਰਚਾਰਕ ਸੀ ਸੱਤਾਂ ਹੋਰਨਾਂ ਸਣੇ
੬ ਬਚਾ ਲਿਆ ੦ ਅਤੇ ਸਦੂਮ ਅਤੇ ਅਮੂਰਾਹ ਦੇ
ਨਗਰਾਂ ਨੂੰ ਸੁਆਹ ਕਰ ਕੇ ਢਾਹ ਸੁੱਟਣ ਦਾ ਹੁਕਮ
ਦਿੱਤਾ ਅਤੇ ਉਨ੍ਹਾਂ ਨੂੰ ਉਹ ਦੇ ਪਿੱਛੋਂ ਦੇ ਕੁਧਰਮੀਆਂ
੭ ਲਈ ਇੱਕ ਨਮੂਨਾ ਠਹਿਰਾ ਛੱਡਿਆ ਹੈ ੦ ਅਤੇ ਲੂਤ
ਨੂੰ ਜਿਹੜਾ ਧਰਮੀ ਸੀ ਅਤੇ ਦੁਸ਼ਟਾਂ ਦੇ ਲੁੱਚਪੁਣੇ ਦੀ
੮ ਚਾਲ ਤੋਂ ਜਿੱਚ ਹੁੰਦਾ ਸੀ ਬਚਾ ਲਿਆ ੦ ( ਕਿਉਂ ਜੋ
ਉਹ ਧਰਮੀ ਪੁਰਖ ਉਨ੍ਹਾਂ ਵਿੱਚ ਵਸਦਿਆਂ ਵੇਖ ਸੁਣ
ਕੇ ਦਿਨੋ ਦਿਨ ਆਪਣੀ ਧਰਮੀ ਜਾਨ ਨੂੰ ਉਨ੍ਹਾਂ ਦਿਆਂ
੯ ਭੈੜਿਆਂ ਕਰਮਾਂ ਤੋਂ ਦੁਖੀ ਕਰਦਾ ਸੀ ) ੦ ਤਾਂ ਪ੍ਰਭੁ
ਭਗਤਾਂ ਨੂੰ ਪਰਤਾਵੇ ਵਿੱਚੋਂ ਕੱਢਣਾ ਅਤੇ ਕੁਧਰਮੀਆਂ
ਨੂੰ ਨਿਆਉਂ ਦੇ ਦਿਨ ਤੀਕ ਸਜ਼ਾ ਹੇਠ ਰੱਖਣਾ ਜਾਣਦਾ
੧੦ ਹੈ ! ੦ ਪਰ ਬਹੁਤ ਕਰਕੇ ਉਨ੍ਹਾਂ ਨੂੰ ਜਿਹੜੇ ਸਰੀਰ
ਦੇ ਅਨੁਸਾਰ ਗੰਦੀ ਕਾਮਨਾ ਵਿੱਚ ਚੱਲਦੇ ਹਨ ਅਤੇ
ਹਕੂਮਤ ਨੂੰ ਤੁੱਛ ਜਾਣਦੇ ਹਨ । ਓਹ ਢੀਠ ਅਤੇ ਮਨ
ਮਤੀਏ ਹਨ ਅਤੇ ਪਰਤਾਪ ਵਾਲਿਆਂ ਦੀ ਨਿੰਦਿਆ
੧੧ ਕਰਨੋਂ ਨਹੀਂ ਡਰਦੇ ੦ ਭਾਵੇਂ ਦੂਤ ਜਿਹੜੇ ਬਲ ਅਤੇ
ਸਮਰੱਥਾ ਵਿੱਚ ਉਨ੍ਹਾਂ ਨਾਲੋਂ ਵੱਡੇ ਹਨ ਮਿਹਣਾ ਮਾਰ
ਕੇ ਪ੍ਰਭੁ ਦੇ ਅੱਗੇ ਉਨ੍ਹਾਂ ਉੱਤੇ ਦੋਸ਼ ਨਹੀਂ ਲਾਉਂਦੇ
੧੨ ਹਨ ੦ ਪਰ ਏਹ ਲੋਕ ਉਨ੍ਹਾਂ ਪਸੂਆਂ ਦੀ ਨਿਆਈਂ
ਜਿਹੜੇ ਅਸਲੋਂ ਬੁੱਧਹੀਨ ਹਨ ਅਤੇ ਸ਼ਿਕਾਰ ਕੀਤੇ
ਜਾਣ ਅਤੇ ਨਸ਼ਟ ਹੋਣ ਲਈ ਉਤਪਤ ਹੋਏ ਜਿਨ੍ਹਾਂ
ਗੱਲਾਂ ਨੂੰ ਨਹੀਂ ਸਮਝਦੇ ਹਨ ਏਹਨਾਂ ਦੇ ਵਿਖੇ ਕੁਫ਼ਰ
ਬਕਦੇ ਹੋਏ ਉਨ੍ਹਾਂ ਦੇ ਨਾਸ ਕਰਨ ਨਾਲ ਆਪੇ ਨਾਸ
ਹੋਣਗੇ ਅਤੇ ਕੁਧਰਮ ਕਰਕੇ ਕੁਧਰਮ ਦਾ ਫਲ
੧੩ ਭੋਗਣਗੇ ੦ ਦਿਨੇ ਓਹ ਭੋਗ ਬਿਲਾਸ ਵਿੱਚ ਖੁਸ਼
ਹੁੰਦੇ ਹਨ, ਓਹ ਕਲੰਕ ਅਤੇ ਦਾਗ ਹਨ ਅਤੇ ਭਾਵੇਂ
ਤੁਹਾਡੇ ਨਾਲ ਖਾਂਦੇ ਪੀਂਦੇ ਹਨ ਪਰ ਆਪਣਿਆਂ ਪ੍ਰੇਮ
੧੪ ਭੋਜਨਾਂ ਵਿੱਚ ਭੋਗ ਬਿਲਾਸ ਕਰਦੇ ਹਨ ੦ ਉਨ੍ਹਾਂ
ਦੀਆਂ ਅੱਖਾਂ ਵਿਭਚਾਰਣ ਵੱਲ ਲੱਗੀਆਂ ਹੋਈਆਂ
ਹਨ ਅਤੇ ਪਾਪ ਵੱਲੋਂ ਰੁਕ ਹੀ ਨਹੀਂ ਸੱਕਦੀਆਂ ।
ਓਹ ਡੋਲਣ ਵਾਲੇ ਜੀਵਾਂ ਨੂੰ ਭੁਚਲਾਉਂਦੇ ਹਨ ।
ਉਨ੍ਹਾਂ ਦੇ ਮਨ ਲੋਭ ਵਿੱਚ ਪੱਕੇ ਹੋਏ-ਹੋਏ ਹਨ । ਓਹ
੧੫ ਸਰਾਪ ਦੇ ਪੁੱਤ੍ਰ ਹਨ ! ੦ ਓਹ ਸਿੱਧੇ ਰਾਹ ਨੂੰ ਛੱਡ
ਕੇ ਕੁਰਾਹ ਪੈ ਗਏ ਅਤੇ ਬਿਓਰ ਦੇ ਪੁੱਤ੍ਰ ਬਿਲਆਮ
ਦੇ ਮਾਰਗ ਹੋ ਤੁਰੇ ਜਿਹ ਨੇ ਕੁਧਰਮ ਦੀ ਮਜੂਰੀ ਨੂੰ
੧੬ ਪਿਆਰਾ ਜਾਤਾ ੦ ਪਰ ਉਹ ਨੇ ਆਪਣੇ ਅਪਰਾਧ
ਪਿੱਛੇ ਝਿੜਕ ਖਾਧੀ । ਇੱਕ ਬੇਜ਼ੁਬਾਨ ਖੋਤੀ ਨੇ
ਮਨੁੱਖ ਦੀ ਬੋਲੀ ਵਿੱਚ ਬੋਲ ਕੇ ਉਸ ਨਬੀ ਦੇ
੧੭ ਸ਼ੁਦਾਪੁਣੇ ਨੂੰ ਰੋਕ ਦਿੱਤਾ ੦ ਓਹ ਸੁੱਕੇ ਖੂਹ ਹਨ ।
ਓਹ ਅਨ੍ਹੇਰੀ ਦੇ ਉਡਾਏ ਹੋਏ ਬੱਦਲ ਹਨ ਜਿਨ੍ਹਾਂ ਲਈ
੧੮ ਅਨ੍ਹੇਰ ਘੁੱਪ ਰੱਖਿਆ ਹੋਇਆ ਹੈ ੦ ਕਿਉਂ ਜੋ ਓਹ
ਵੱਡੀਆਂ ਵੱਡੀਆਂ ਫੋਕੀਆਂ ਗੱਪਾਂ ਮਾਰ ਕੇ ਉਨ੍ਹਾਂ ਨੂੰ
ਜਿਹੜੇ ਭੁੱਲਿਆਂ ਹੋਇਆਂ ਤੋਂ ਹੁਣੇ ਬਚ ਕੇ ਨਿੱਕਲਣ
ਲੱਗੇ ਹਨ ਲੁੱਚਪੁਣੇ ਨਾਲ ਸਰੀਰ ਦੀਆਂ ਕਾਮਨਾਂ ਵੱਲ
੧੯ ਭੁਚਲਾ ਲੈਂਦੇ ਹਨ ੦ ਓਹ ਉਨ੍ਹਾਂ ਨਾਲ ਅਜ਼ਾਦੀ ਦਾ
ਵਾਇਦਾ ਤਾਂ ਕਰਦੇ ਹਨ ਪਰ ਓਹ ਆਪ ਵਿਨਾਸ ਦੇ
ਗੁਲਾਮ ਹਨ, ਕਿਉਂਕਿ ਜਿਹ ਦਾ ਕੋਈ ਹਠਾੜੂ ਹੋ
ਗਿਆ ਸੋ ਉਹ ਦਾ ਗੁਲਾਮ ਵੀ ਬਣਿਆ ਹੈ ੦
੨੦ ਜੇਕਰ ਓਹ ਪ੍ਰਭੁ ਅਤੇ ਮੁਕਤੀ ਦਾਤਾ ਯਿਸੂ ਮਸੀਹ
ਦੇ ਗਿਆਨ ਦੇ ਦੁਆਰਾ ਸੰਸਾਰ ਦੇ ਗੰਦ ਮੰਦ ਤੋਂ
ਬਚ ਕੇ ਉਸ ਵਿੱਚ ਮੁੜ ਕੇ ਫਸਣ ਅਤੇ ਹਠਾੜੂ ਹੋ
ਜਾਣ ਤਾਂ ਉਨ੍ਹਾਂ ਦਾ ਪਿਛਲਾ ਹਾਲ ਪਹਿਲੇ ਨਾਲੋਂ ਬੁਰਾ
੨੧ ਹੋਇਆ ੦ ਕਿਉਂ ਜੋ ਧਰਮ ਦਾ ਮਾਰਗ ਨਾ ਹੀ
ਜਾਣਨਾ ਇਸ ਨਾਲੋਂ ਚੰਗਾ ਸੀ ਭਈ ਉਹ ਨੂੰ ਜਾਣ
ਕੇ ਉਸ ਪਵਿੱਤਰ ਆਗਿਆ ਤੋਂ ਜੋ ਉਨਾਂ ਨੂੰ ਕੀਤੀ
੨੨ ਗਈ ਸੀ ਫਿਰ ਜਾਣ ੦ ਇਹ ਸੱਚੀ ਕਹਾਉਤ ਉਨ੍ਹਾਂ
ਉੱਤੇ ਠੀਕ ਬਹਿੰਦੀ ਹੈ ਭਈ ਕੁੱਤਾ ਆਪਣੀ ਉੱਪਰ
ਛਲ ਵੱਲ ਮੁੜਿਆ ਅਤੇ ਨੁਲ੍ਹਾਈ ਹੋਈ ਸੂਰਨੀ
ਚਿੱਕੜ ਵਿੱਚ ਲੇਟਣ ਨੂੰ ਮੁੜ ਗਈ ॥

### ਅੰਤ ਕਾਲ ਦਾ ਸਮਾ

੩ ਹੇ ਪਿਆਰਿਓ, ਹੁਣ ਇਹ ਦੂਜੀ ਪੱਤ੍ਰੀ ਮੈਂ ਤੁਹਾਨੂੰ
ਲਿਖਦਾ ਹਾਂ ਅਤੇ ਦੋਹਾਂ ਵਿੱਚ ਤੁਹਾਨੂੰ ਚੇਤੇ ਕਰਾਂ ਕੇ

੨ ਤੁਹਾਡੇ ਸਾਫ਼ ਚਿੱਤਾਂ ਨੂੰ ਪਰੇਰਦਾ ਹਾਂ ੦ ਭਈ ਤੁਸੀਂ
ਉਨ੍ਹਾਂ ਗੱਲਾਂ ਨੂੰ ਜਿਹੜੀਆਂ ਪਵਿੱਤਰ ਨਬੀਆਂ ਤੋਂ
ਅੱਗੋਂ ਆਖੀਆਂ ਗਈਆਂ ਨਾਲੇ ਪ੍ਰਭੁ ਅਤੇ ਮੁਕਤੀ
ਦਾਤੇ ਦੀ ਆਗਿਆ ਨੂੰ ਜਿਹੜੀ ਤੁਹਾਡੇ ਰਸੂਲਾਂ ਦੇ
੩ ਰਾਹੀਂ ਕੀਤੀ ਗਈ ਚੇਤੇ ਰੱਖੋ ੦ ਕਿ ਪਹਿਲਾਂ ਤੁਸੀਂ
ਇਹ ਜਾਣਦੇ ਹੋ ਭਈ ਅੰਤ ਦੇ ਦਿਨਾਂ ਵਿੱਚ ਠੱਠਾ
ਕਰਨ ਵਾਲੇ ਠੱਠਾ ਕਰਦੇ ਹੋਏ ਆਉਣਗੇ ਜਿਹੜੇ
੪ ਆਪਣੀਆਂ ਕਾਮਨਾਂ ਦੇ ਅਨੁਸਾਰ ਚੱਲਣਗੇ ੦ ਅਤੇ
ਆਖਣਗੇ ਭਈ ਉਹ ਦੇ ਆਉਣ ਦੇ ਕਰਾਰ ਦਾ ਕੀ
ਪਤਾ ਹੈ ? ਕਿਉਂਕਿ ਜਦੋਂ ਦੇ ਵਡ ਵਡੇਰੇ ਸੌਂ ਗਏ
ਸ੍ਰਿਸ਼ਟੀ ਦੇ ਮੁੱਢੋਂ ਸੱਭੋ ਕੁਝ ਤਿਵੇਂ ਹੀ ਬਣਿਆ
੫ ਰਹਿੰਦਾ ਹੈ ੦ ਓਹ ਜਾਣ ਬੁੱਝ ਕੇ ਇਹ ਨੂੰ ਭੁਲਾ
ਛੱਡਦੇ ਹਨ ਭਈ ਪਰਮੇਸ਼ੁਰ ਦੇ ਬਚਨ ਨਾਲ ਅਕਾਸ਼
ਪਰਾਚੀਨਕਾਲ ਤੋਂ ਹਨ ਅਤੇ ਧਰਤੀ ਪਾਣੀ ਵਿੱਚੋਂ
੬ ਅਤੇ ਪਾਣੀ ਦੇ ਵਿੱਚ ਇਸਥਿਰ ਹੈ ੦ ਜਿਨ੍ਹਾਂ ਦੇ
ਕਾਰਨ ਉਸ ਸਮੇਂ ਦਾ ਜਗਤ ਪਾਣੀ ਵਿੱਚ ਡੁੱਬ ਕੇ
੭ ਨਾਸ ਹੋਇਆ ੦ ਪਰ ਅਕਾਸ਼ ਅਤੇ ਧਰਤੀ ਜਿਹੜੇ
ਹੁਣ ਹਨ ਸਾੜੇ ਜਾਣ ਲਈ ਉਸੇ ਬਚਨ ਨਾਲ ਰੱਖ
ਛੱਡੇ ਹੋਏ ਹਨ ਅਤੇ ਭਗਤੀਹੀਣ ਮਨੁੱਖਾਂ ਦੇ ਨਿਆਉਂ
ਅਤੇ ਨਾਸ ਹੋਣ ਦੇ ਦਿਨ ਤੀਕ ਸਾਂਭੇ ਰਹਿਣਗੇ ॥
੮ ਹੇ ਪਿਆਰਿਓ, ਇੱਕ ਇਹ ਗੱਲ ਤੁਹਾਥੋਂ ਭੁੱਲੀ
ਨਾ ਰਹੇ ਭਈ ਪ੍ਰਭੁ ਦੇ ਅੱਗੇ ਇੱਕ ਦਿਨ ਹਜ਼ਾਰ ਵਰਹੇ
ਜਿਹਾ ਹੈ ਅਤੇ ਹਜ਼ਾਰ ਵਰਹਾ ਇੱਕ ਦਿਨ ਜਿਹਾ ਹੈ ੦
੯ ਪ੍ਰਭੁ ਆਪਣੇ ਵਾਇਦੇ ਦਾ ਮੱਠਾ ਨਹੀਂ ਜਿਵੇਂ ਕਿੰਨੇ
ਹੀ ਮੱਠੇ ਦਾ ਭਰਮ ਕਰਦੇ ਹਨ ਪਰ ਉਹ ਤੁਹਾਡੇ ਨਾਲ
ਧੀਰਜ ਕਰਦਾ ਹੈ ਕਿਉਂ ਜੋ ਉਹ ਨਹੀਂ ਚਾਹੁੰਦਾ ਹੈ
ਭਈ ਕਿਸੇ ਦਾ ਨਾਸ ਹੋਵੇ ਸਗੋਂ ਸੱਭੇ ਤੋਬਾ ਵੱਲ
੧੦ ਮੁੜਨ ੦ ਪਰੰਤੂ ਪ੍ਰਭੁ ਦਾ ਦਿਨ ਚੋਰ ਵਾਂਙੁ ਆਵੇਗਾ
ਜਿਹ ਦੇ ਵਿੱਚ ਅਕਾਸ਼ ਸਰਨਾਟੇ ਨਾਲ ਜਾਂਦੇ ਰਹਿਣਗੇ
ਅਤੇ ਮੂਲ ਵਸਤਾਂ ਵੱਡੇ ਤਾਉ ਨਾਲ ਤਪ ਕੇ ਢਲ
ਜਾਣਗੀਆਂ ਅਤੇ ਧਰਤੀ ਉਨ੍ਹਾਂ ਕਾਰਾਗਰੀਆਂ ਸਣੇ
੧੧ ਜੋ ਉਸ ਵਿੱਚ ਹਨ ਜਲ ਬਲ ਜਾਵੇਗੀ ੦ ਜਦੋਂ ਏਹ
ਸੱਭੇ ਵਸਤਾਂ ਇਉਂ ਢਲ ਜਾਣ ਵਾਲੀਆਂ ਹਨ ਤਾਂ
ਤੁਹਾਨੂੰ ਹਰ ਪਰਕਾਰ ਦੇ ਪਵਿੱਤਰ ਚਲਣ ਅਤੇ ਭਗਤੀ
੧੨ ਵਿੱਚ ਕੇਹੋ ਜੇਹੇ ਹੋਣਾ ਚਾਹੀਦਾ ਹੈ ? ੦ ਅਤੇ ਪਰ-
ਮੇਸ਼ੁਰ ਦੇ ਉਸ ਦਿਨ ਦੇ ਆਉਣ ਨੂੰ ਉਡੀਕਦੇ ਅਤੇ
ਲੋਚਦੇ ਰਹੋ ਜਿਹ ਦੇ ਕਾਰਨ ਅਕਾਸ਼ ਬਲ ਕੇ ਢਲ
ਜਾਣਗੇ ਅਤੇ ਮੂਲ ਵਸਤਾਂ ਵੱਡੇ ਤਾਉ ਨਾਲ ਤਪ ਕੇ
੧੩ ਪੱਘਰ ਜਾਣਗੀਆਂ ੦ ਪਰ ਉਹ ਦੇ ਬਚਨ ਦੇ
ਅਨੁਸਾਰ ਅਸੀਂ ਨਵੇਂ ਅਕਾਸ਼ ਅਤੇ ਨਵੀਂ ਧਰਤੀ
ਦੀ ਉਡੀਕ ਕਰਦੇ ਹਾਂ ਜਿਨ੍ਹਾਂ ਵਿੱਚ ਧਰਮ ਵੱਸਦਾ ਹੈ ॥
੧੪ ਇਸ ਲਈ ਹੇ ਪਿਆਰਿਓ, ਜਦੋਂ ਤੁਸੀਂ ਇਨ੍ਹਾਂ
ਗੱਲਾਂ ਦੀ ਉਡੀਕ ਕਰਦੇ ਹੋ ਤਾਂ ਜਤਨ ਕਰੋ ਭਈ ਤੁਸੀਂ
ਸ਼ਾਂਤੀ ਨਾਲ ਉਹ ਦੇ ਅੱਗੇ ਨਿਰਮਲ ਅਤੇ ਨਿਹਕਲੰਕ
੧੫ ਠਹਿਰੋ ੦ ਅਤੇ ਸਾਡੇ ਪ੍ਰਭੁ ਦੀ ਧੀਰਜ ਨੂੰ ਮੁਕਤੀ
ਸਮਝੋ ਜਿਵੇਂ ਸਾਡੇ ਪਿਆਰੇ ਭਾਈ ਪੌਲੁਸ ਨੇ ਵੀ ਓਸ
ਗਿਆਨ ਦੇ ਅਨੁਸਾਰ ਜੋ ਉਹ ਨੂੰ ਦਾਨ ਹੋਇਆ
੧੬ ਤੁਹਾਨੂੰ ਲਿਖਿਆ ਸੀ ੦ ਜਿਵੇਂ ਓਨ ਆਪਣੀਆਂ
ਸਾਰੀਆਂ ਪੱਤ੍ਰੀਆਂ ਵਿੱਚ ਉਨ੍ਹਾਂ ਦੇ ਵਿਖੇ ਲਿਖਿਆ ਹੈ
ਅਤੇ ਉਨ੍ਹਾਂ ਵਿੱਚ ਕਈਆਂ ਗੱਲਾਂ ਦਾ ਸਮਝਣਾ ਔਖਾ
ਹੈ ਜਿਨ੍ਹਾਂ ਨੂੰ ਕੱਚਘਰੜ ਅਤੇ ਡੋਲਣ ਵਾਲੇ ਲੋਕ
ਆਪਣੀ ਬਰਬਾਦੀ ਲਈ ਮਰੋੜਦੇ ਹਨ ਜਿਵੇਂ ਓਹ
੧੭ ਹੋਰਨਾਂ ਲਿਖਤਾਂ ਨੂੰ ਭੀ ਕਰਦੇ ਹਨ ੦ ਸੋ ਹੇ
ਪਿਆਰਿਓ, ਜਦੋਂ ਤੁਸੀਂ ਅੱਗੇ ਹੀ ਏਹ ਗੱਲਾਂ ਜਾਣਦੇ
ਹੋ ਤਾਂ ਚੌਕਸ ਰਹੋ ਭਈ ਕਿਤੇ ਨਾ ਹੋਵੇ ਜੋ ਦੁਸ਼ਟਾਂ ਦੀ
ਭੁੱਲ ਨਾਲ ਭਰਮ ਕੇ ਆਪਣੀ ਦ੍ਰਿੜ੍ਹਤਾ ਤੋਂ ਡਿੱਗ
੧੮ ਪਓ ੦ ਪਰ ਸਾਡੇ ਪ੍ਰਭੁ ਅਤੇ ਮੁਕਤੀ ਦਾਤੇ ਯਿਸੂ
ਮਸੀਹ ਦੀ ਕਿਰਪਾ ਅਤੇ ਗਿਆਨ ਵਿੱਚ ਵਧਦੇ
ਜਾਓ । ਉਹ ਦੀ ਵਡਿਆਈ ਹੁਣ ਅਤੇ ਜੁੱਗੋ ਜੁੱਗ
ਹੁੰਦੀ ਰਹੇ ॥ ਆਮੀਨ ॥

# ਯੂਹੰਨਾ ਦੀ ਪਹਿਲੀ ਪੱਤ੍ਰੀ

## ਪਰਮੇਸ਼ੁਰ ਚਾਨਣ ਹੈ

੧ ਜੋ ਆਦ ਤੋਂ ਸੀ, ਜਿਹ ਨੂੰ ਅਸਾਂ ਸੁਣਿਆ ਹੈ,
ਜਿਹ ਨੂੰ ਅਸਾਂ ਆਪਣੀਂ ਅੱਖੀਂ ਵੇਖਿਆ ਹੈ, ਜਿਹ
ਨੂੰ ਅਸਾਂ ਤੱਕਿਆ ਅਤੇ ਆਪਣੀਂ ਹੱਥੀਂ ਟੋਹਿਆ,
੨ ਉਸ ਜੀਵਨ ਦੇ ਬਚਨ ਦੇ ਵਿਖੇ,— ੦ (ਉਹ ਜੀਵਨ
ਪਰਗਟ ਹੋਇਆ ਅਤੇ ਅਸਾਂ ਵੇਖਿਆ ਹੈ ਅਤੇ ਸਾਖੀ
ਦਿੰਦੇ ਹਾਂ ਅਤੇ ਓਸ ਜੀਵਨ ਦਾ ਸਗੋਂ ਓਸ ਸਦੀਪਕ
ਜੀਵਨ ਦਾ ਸਮਾਚਾਰ ਤੁਹਾਨੂੰ ਸੁਣਾਉਂਦੇ ਹਾਂ ਜਿਹੜਾ
ਪਿਤਾ ਦੇ ਸੰਗ ਸੀ ਅਤੇ ਸਾਡੇ ਉੱਤੇ ਪਰਗਟ
੩ ਹੋਇਆ) ੦ ਹਾਂ, ਜਿਹ ਨੂੰ ਅਸਾਂ ਵੇਖਿਆ ਅਤੇ
ਸੁਣਿਆ ਹੈ ਉਹ ਦਾ ਸਮਾਚਾਰ ਤੁਹਾਨੂੰ ਭੀ ਸੁਣਾਉਂਦੇ
ਹਾਂ ਭਈ ਤੁਹਾਡੀ ਵੀ ਸਾਡੇ ਨਾਲ ਸੰਗਤ ਹੋਵੇ ਅਤੇ
ਸਾਡੀ ਜਿਹੜੀ ਸੰਗਤ ਹੈ ਉਹ ਪਿਤਾ ਦੇ ਨਾਲ ਅਤੇ
੪ ਉਹ ਦੇ ਪੁੱਤ੍ਰ ਯਿਸੂ ਮਸੀਹ ਦੇ ਨਾਲ ਹੈ ੦ ਅਤੇ ਏਹ
ਗੱਲਾਂ ਅਸੀਂ ਇਸ ਲਈ ਲਿਖਦੇ ਹਾਂ ਭਈ ਸਾਡਾ
ਅਨੰਦ ਪੂਰਾ ਹੋਵੇ ॥

੫ ਅਤੇ ਉਹ ਸਮਾਚਾਰ ਜਿਹੜਾ ਅਸਾਂ ਉਹ ਦੇ ਕੋਲੋਂ
ਸੁਣਿਆ ਹੈ ਅਤੇ ਤੁਹਾਨੂੰ ਸੁਣਾਉਂਦੇ ਹਾਂ ਸੋ ਇਹ ਹੈ
ਜੋ ਪਰਮੇਸ਼ੁਰ ਚਾਨਣ ਹੈ ਅਤੇ ਅਨ੍ਹੇਰਾ ਉਹ ਦੇ ਵਿੱਚ
੬ ਮੂਲੋਂ ਨਹੀਂ ੦ ਜੇ ਅਸੀਂ ਆਖੀਏ ਭਈ ਸਾਡੀ ਉਹ
ਦੇ ਨਾਲ ਸੰਗਤ ਹੈ ਅਤੇ ਚੱਲੀਏ ਅਨ੍ਹੇਰੇ ਵਿੱਚ ਤਾਂ
ਅਸੀਂ ਝੂਠ ਮਾਰਦੇ ਹਾਂ ਅਤੇ ਸਤ ਉੱਤੇ ਨਹੀਂ
੭ ਚੱਲਦੇ ੦ ਪਰ ਜੇ ਅਸੀਂ ਚਾਨਣ ਵਿੱਚ ਚੱਲੀਏ ਜਿਵੇਂ
ਉਹ ਚਾਨਣ ਵਿੱਚ ਹੈ ਤਾਂ ਸਾਡੀ ਆਪੋ ਵਿੱਚੀਂ ਸੰਗਤ
ਹੈ ਅਤੇ ਉਹ ਦੇ ਪੁੱਤ੍ਰ ਯਿਸੂ ਦਾ ਲਹੂ ਸਾਨੂੰ ਸਾਰੇ ਪਾਪ
੮ ਤੋਂ ਸ਼ੁੱਧ ਕਰਦਾ ਹੈ ੦ ਜੇ ਆਖੀਏ ਭਈ ਅਸੀਂ ਪਾਪੀ
ਨਹੀਂ ਹਾਂ ਤਾਂ ਆਪਣੇ ਆਪ ਨੂੰ ਧੋਖਾ ਦਿੰਦੇ ਹਾਂ ਅਤੇ
੯ ਸਚਿਆਈ ਸਾਡੇ ਵਿੱਚ ਹੈ ਨਹੀਂ ੦ ਜੇ ਅਸੀਂ ਆਪ-
ਣਿਆਂ ਪਾਪਾਂ ਦਾ ਇਕਰਾਰ ਕਰੀਏ ਤਾਂ ਉਹ ਵਫ਼ਾਦਾਰ
ਅਤੇ ਧਰਮੀ ਹੈ ਭਈ ਸਾਡੇ ਪਾਪਾਂ ਨੂੰ ਮਾਫ਼ ਕਰੇ ਅਤੇ
੧੦ ਸਾਨੂੰ ਸਾਰੇ ਕੁਧਰਮ ਤੋਂ ਸ਼ੁੱਧ ਕਰੇ ੦ ਜੇ ਆਖੀਏ ਭਈ
ਅਸਾਂ ਪਾਪ ਨਹੀਂ ਕੀਤਾ ਹੈ ਤਾਂ ਉਹ ਨੂੰ ਝੂਠਾ
ਬਣਾਉਂਦੇ ਹਾਂ ਅਤੇ ਉਹ ਦਾ ਬਚਨ ਸਾਡੇ ਵਿੱਚ
ਨਹੀਂ ਹੈ ॥

## ਮਸੀਹ ਦਾ ਵਿਰੋਧੀ

੨ ਹੇ ਮੇਰਿਓ ਬੱਚਿਓ, ਮੈਂ ਏਹ ਗੱਲਾਂ ਤੁਹਾਨੂੰ ਇਸ
ਲਈ ਲਿਖਦਾ ਹਾਂ ਭਈ ਤੁਸੀਂ ਪਾਪ ਨਾ ਕਰੋ ਅਤੇ ਜੇ
ਕੋਈ ਪਾਪ ਕਰੇ ਤਾਂ ਪਿਤਾ ਦੇ ਕੋਲ ਸਾਡਾ ਇੱਕ
ਸਹਾਇਕ ਹੈ ਅਰਥਾਤ ਯਿਸੂ ਮਸੀਹ ਜਿਹੜਾ ਧਰਮੀ
੨ ਹੈ ੦ ਅਤੇ ਉਹ ਸਾਡਿਆਂ ਪਾਪਾਂ ਦਾ ਪਰਾਸਚਿੱਤ ਹੈ
ਪਰ ਨਿਰੇ ਸਾਡਿਆਂ ਹੀ ਦਾ ਨਹੀਂ ਸਗੋਂ ਸਾਰੇ ਸੰਸਾਰ
੩ ਦਾ ਵੀ ਹੈ ੦ ਅਤੇ ਜੇ ਅਸੀਂ ਉਹ ਦੇ ਹੁਕਮਾਂ ਦੀ
ਪਾਲਨਾ ਕਰੀਏ ਤਾਂ ਇਸ ਤੋਂ ਜਾਣਦੇ ਹਾਂ ਜੋ ਅਸਾਂ
੪ ਉਹ ਨੂੰ ਜਾਤਾ ਹੈ ੦ ਉਹ ਜਿਹੜਾ ਆਖਦਾ ਹੈ ਭਈ
ਮੈਂ ਉਹ ਨੂੰ ਜਾਣਿਆ ਹੈ ਅਤੇ ਉਹ ਦੇ ਹੁਕਮਾਂ ਦੀ
ਪਾਲਨਾ ਨਹੀਂ ਕਰਦਾ ਸੋ ਝੂਠਾ ਹੈ ਅਤੇ ਸਚਿਆਈ
੫ ਉਹ ਦੇ ਵਿੱਚ ਹੈ ਨਹੀਂ ੦ ਪਰ ਜੇ ਕੋਈ ਉਹ ਦੇ
ਬਚਨ ਦੀ ਪਾਲਨਾ ਕਰਦਾ ਹੋਵੇ ਓਸ ਵਿੱਚ ਪਰਮੇਸ਼ੁਰ
ਦਾ ਪ੍ਰੇਮ ਸੱਚੀਂ ਮੁੱਚੀਂ ਸੰਪੂਰਨ ਕੀਤਾ ਹੋਇਆ ਹੈ।
ਇਸ ਤੋਂ ਅਸੀਂ ਜਾਣਦੇ ਹਾਂ ਜੋ ਅਸੀਂ ਉਹ ਦੇ ਵਿੱਚ
੬ ਹਾਂ ੦ ਉਹ ਜਿਹੜਾ ਆਖਦਾ ਹੈ ਭਈ ਮੈਂ ਓਸ ਵਿੱਚ
ਕਾਇਮ ਰਹਿੰਦਾ ਹਾਂ ਤਾਂ ਚਾਹੀਦਾ ਹੈ ਭਈ ਜਿਵੇਂ ਉਹ
ਚੱਲਦਾ ਸੀ ਤਿਵੇਂ ਆਪ ਵੀ ਚੱਲੇ ॥

੭ ਹੇ ਪਿਆਰਿਓ, ਮੈਂ ਕੋਈ ਨਵਾਂ ਹੁਕਮ ਤੁਹਾਨੂੰ
ਨਹੀਂ ਲਿਖਦਾ ਸਗੋਂ ਪੁਰਾਣਾ ਹੁਕਮ ਜਿਹੜਾ ਤੁਹਾਨੂੰ
ਮੁੱਢੋਂ ਮਿਲਿਆ ਸੀ। ਪੁਰਾਣਾ ਹੁਕਮ ਉਹੋ ਬਚਨ
੮ ਹੈ ਜਿਹੜਾ ਤੁਸਾਂ ਸੁਣਿਆ ੦ ਫੇਰ ਇੱਕ ਨਵਾਂ ਹੁਕਮ
ਤੁਹਾਨੂੰ ਲਿਖਦਾ ਹਾਂ ਅਤੇ ਇਹ ਗੱਲ ਓਸ ਵਿੱਚ ਅਤੇ
ਤੁਹਾਡੇ ਵਿੱਚ ਸਤ ਹੈ ਕਿਉਂ ਜੋ ਅਨ੍ਹੇਰਾ ਹਟਦਾ ਜਾਂਦਾ
ਹੈ ਅਤੇ ਸੱਚਾ ਚਾਨਣ ਹੁਣ ਚਮਕਣ ਲੱਗ ਪਿਆ ੦
੯ ਉਹ ਜਿਹੜਾ ਆਖਦਾ ਹੈ ਭਈ ਮੈਂ ਚਾਨਣ ਵਿੱਚ ਹਾਂ
ਅਤੇ ਆਪਣੇ ਭਰਾ ਨਾਲ ਵੈਰ ਰੱਖਦਾ ਹੈ ਸੋ ਅਜੇ
੧੦ ਤੀਕ ਅਨ੍ਹੇਰੇ ਵਿੱਚ ਹੀ ਹੈ ੦ ਉਹ ਜਿਹੜਾ ਆਪਣੇ

ਭਰਾ ਨਾਲ ਪ੍ਰੇਮ ਰੱਖਦਾ ਹੈ ਸੋ ਚਾਨਣ ਵਿੱਚ ਰਹਿੰਦਾ
੧੧ ਹੈ ਅਤੇ ਉਸ ਵਿੱਚ ਠੋਕਰ ਦਾ ਕਾਰਨ ਨਹੀਂ ੦ ਪਰ
ਉਹ ਜਿਹੜਾ ਆਪਣੇ ਭਰਾ ਨਾਲ ਵੈਰ ਰੱਖਦਾ ਹੈ ਸੋ
ਅਨ੍ਹੇਰੇ ਵਿੱਚ ਹੈ ਅਤੇ ਅਨ੍ਹੇਰੇ ਵਿੱਚ ਤੁਰਦਾ ਹੈ ਅਤੇ
ਨਹੀਂ ਜਾਣਦਾ ਭਈ ਮੈਂ ਕਿੱਧਰ ਨੂੰ ਚੱਲਿਆ ਜਾਂਦਾ
ਹਾਂ ਇਸ ਲਈ ਜੋ ਅਨ੍ਹੇਰੇ ਨੇ ਉਹ ਦੀਆਂ ਅੱਖਾਂ
ਅੰਨ੍ਹੀਆਂ ਕਰ ਦਿੱਤੀਆਂ ਹਨ ! ॥
੧੨ ਹੇ ਬੱਚਿਓ, ਮੈਂ ਤੁਹਾਨੂੰ ਲਿਖਦਾ ਹਾਂ ਇਸ ਲਈ
ਜੋ ਤੁਹਾਡੇ ਪਾਪ ਉਹ ਦੇ ਨਾਮ ਦੇ ਕਾਰਨ ਤੁਹਾਨੂੰ ਮਾਫ਼
੧੩ ਕੀਤੇ ਹੋਏ ਹਨ ੦ ਹੇ ਪਿਤਾਓ, ਮੈਂ ਤੁਹਾਨੂੰ ਲਿਖਦਾ ਹਾਂ
ਇਸ ਲਈ ਜੋ ਤੁਸੀਂ ਉਹ ਨੂੰ ਜਾਣਦੇ ਹੋ ਜਿਹੜਾ
ਆਦ ਤੋਂ ਹੈ। ਹੇ ਜੁਆਨੋ, ਮੈਂ ਤੁਹਾਨੂੰ ਲਿਖਦਾ ਹਾਂ
ਇਸ ਲਈ ਜੋ ਤੁਸਾਂ ਉਸ ਦੁਸ਼ਟ ਨੂੰ ਜਿੱਤ ਲਿਆ ਹੈ।
ਹੇ ਬਾਲਕੋ, ਮੈਂ ਤੁਹਾਨੂੰ ਲਿਖਿਆ ਇਸ ਲਈ ਜੋ ਤੁਸੀਂ
੧੪ ਪਿਤਾ ਨੂੰ ਜਾਣਦੇ ਹੋ ੦ ਹੇ ਪਿਤਾਓ, ਮੈਂ ਤੁਹਾਨੂੰ ਲਿਖਿਆ
ਇਸ ਲਈ ਜੋ ਤੁਸੀਂ ਉਹ ਨੂੰ ਜਾਣਦੇ ਹੋ ਜਿਹੜਾ
ਆਦ ਤੋਂ ਹੈ। ਹੇ ਜੁਆਨੋ, ਮੈਂ ਤੁਹਾਨੂੰ ਲਿਖਿਆ
ਇਸ ਲਈ ਜੋ ਤੁਸੀਂ ਬਲਵੰਤ ਹੋ ਅਤੇ ਪਰਮੇਸ਼ੁਰ ਦਾ
ਬਚਨ ਤੁਹਾਡੇ ਵਿੱਚ ਰਹਿੰਦਾ ਹੈ ਅਤੇ ਤੁਸਾਂ ਉਸ
੧੫ ਦੁਸ਼ਟ ਨੂੰ ਜਿੱਤ ਲਿਆ ਹੈ ੦ ਸੰਸਾਰ ਨਾਲ ਮੋਹ ਨਾ
ਰੱਖੋ, ਨਾ ਉਨ੍ਹਾਂ ਵਸਤਾਂ ਨਾਲ ਜੋ ਸੰਸਾਰ ਵਿੱਚ ਹਨ।
ਜੇ ਕੋਈ ਸੰਸਾਰ ਨਾਲ ਮੋਹ ਰੱਖਦਾ ਹੋਵੇ ਤਾਂ ਉਹ ਦੇ
੧੬ ਵਿੱਚ ਪਿਤਾ ਦਾ ਪ੍ਰੇਮ ਨਹੀਂ ੦ ਕਿਉਂਕਿ ਸੱਭੋ ਕੁਝ
ਜੋ ਸੰਸਾਰ ਵਿੱਚ ਹੈ ਅਰਥਾਤ ਸਰੀਰ ਦੀ ਕਾਮਨਾ
ਅਤੇ ਨੇਤਰਾਂ ਦੀ ਕਾਮਨਾ ਅਤੇ ਜੀਵਨ ਦਾ ਅਭਮਾਨ
੧੭ ਸੋ ਪਿਤਾ ਤੋਂ ਨਹੀਂ ਸਗੋਂ ਸੰਸਾਰ ਤੋਂ ਹੈ ੦ ਅਤੇ ਸੰਸਾਰ
ਨਾਲੇ ਉਹ ਦੀ ਕਾਮਨਾ ਬੀਤਦੀ ਜਾਂਦੀ ਹੈ ਪਰ ਜਿਹੜਾ
ਪਰਮੇਸ਼ੁਰ ਦੀ ਇੱਛਿਆ ਉੱਤੇ ਚੱਲਦਾ ਹੈ ਉਹ ਸਦਾ
ਤੀਕ ਕਾਇਮ ਰਹਿੰਦਾ ਹੈ ॥
੧੮ ਹੇ ਬਾਲਕੋ, ਇਹ ਅੰਤ ਦਾ ਸਮਾ ਹੈ ਅਤੇ ਜਿਵੇਂ
ਤੁਸਾਂ ਸੁਣਿਆ ਭਈ ਮਸੀਹ ਦਾ ਵਿਰੋਧੀ ਆਉਂਦਾ
ਹੈ ਸੋ ਹੁਣ ਵੀ ਮਸੀਹ ਦੇ ਵਿਰੋਧੀ ਬਾਹਲੇ ਉੱਠੇ ਹੋਏ
ਹਨ ਜਿਸ ਤੋਂ ਅਸੀਂ ਜਾਣਦੇ ਹਾਂ ਭਈ ਇਹ ਅੰਤ
੧੯ ਦਾ ਸਮਾ ਹੈ ੦ ਓਹ ਸਾਡੇ ਵਿੱਚੋਂ ਨਿੱਕਲ ਗਏ ਪਰ
ਸਾਡੇ ਨਾਲ ਦੇ ਨਹੀਂ ਸਨ ਕਿਉਂਕਿ ਜੋ ਸਾਡੇ ਨਾਲ ਦੇ
ਹੁੰਦੇ ਤਾਂ ਸਾਡੇ ਨਾਲ ਹੀ ਰਹਿੰਦੇ। ਪਰ ਓਹ ਨਿੱਕਲ
ਗਏ ਤਾਂ ਜੋ ਪਰਗਟ ਹੋਣ ਭਈ ਓਹ ਸੱਭੇ ਸਾਡੇ ਨਾਲ
੨੦ ਦੇ ਨਹੀਂ ਹਨ ੦ ਤੁਸੀਂ ਉਹ ਦੀ ਵੱਲੋਂ ਜਿਹੜਾ
ਪਵਿੱਤਰ ਹੈ ਮਸਹ ਕੀਤੇ ਹੋਏ ਹੋ ਅਤੇ ਸੱਭੋ ਕੁਝ
੨੧ ਜਾਣਦੇ ਹੋ ੦ ਮੈਂ ਤੁਹਾਨੂੰ ਇਸ ਲਈ ਨਹੀਂ ਲਿਖਿਆ ਜੋ
ਤੁਸੀਂ ਸਤ ਨੂੰ ਨਹੀਂ ਜਾਣਦੇ ਸਗੋਂ ਇਸ ਲਈ ਜੋ ਤੁਸੀਂ
ਜਾਣਦੇ ਹੋ ਅਤੇ ਇਸ ਲਈ ਕਿ ਕੋਈ ਝੂਠ ਸਤ ਵਿੱਚੋਂ
੨੨ ਨਹੀਂ ਹੈ ੦ ਝੂਠਾ ਕੌਣ ਹੈ ਪਰ ਉਹ ਜਿਹੜਾ ਯਿਸੂ ਤੋਂ
ਇਨਕਾਰ ਕਰਦਾ ਹੈ ਭਈ ਉਹ ਮਸੀਹ ਨਹੀਂ ? ਉਹੋ
ਮਸੀਹ ਦਾ ਵਿਰੋਧੀ ਹੈ ਜਿਹੜਾ ਪਿਤਾ ਅਤੇ ਪੁੱਤ੍ਰ ਦਾ
੨੩ ਇਨਕਾਰ ਕਰਦਾ ਹੈ ੦ ਹਰੇਕ ਜੋ ਪੁੱਤ੍ਰ ਦਾ ਇਨਕਾਰ
ਕਰਦਾ ਹੈ ਪਿਤਾ ਉਹ ਦੇ ਕੋਲ ਨਹੀਂ। ਜਿਹੜਾ ਪੁੱਤ੍ਰ
੨੪ ਨੂੰ ਮੰਨ ਲੈਂਦਾ ਹੈ ਪਿਤਾ ਉਹ ਦੇ ਕੋਲ ਹੈ ੦ ਜਿਹੜਾ
ਮੁੱਢੋਂ ਤੁਸਾਂ ਸੁਣਿਆ ਉਹ ਤੁਹਾਡੇ ਵਿੱਚ ਕਾਇਮ ਰਹੇ।
ਜੇ ਉਹ ਤੁਹਾਡੇ ਵਿੱਚ ਕਾਇਮ ਰਹੇ ਜਿਹੜਾ ਮੁੱਢੋਂ ਤੁਸਾਂ
ਸੁਣਿਆ ਤਾਂ ਤੁਸੀਂ ਭੀ ਪੁੱਤ੍ਰ ਅਤੇ ਪਿਤਾ ਵਿੱਚ ਕਾਇਮ
੨੫ ਰਹੋਗੇ ੦ ਅਤੇ ਇਹ ਉਹ ਵਾਇਦਾ ਹੈ ਜਿਹੜਾ ਉਹ ਨੇ
ਸਾਨੂੰ ਦਿੱਤਾ ਸੀ ਅਰਥਾਤ ਸਦੀਪਕ ਜੀਵਨ ॥
੨੬ ਮੈਂ ਤੁਹਾਨੂੰ ਏਹ ਗੱਲਾਂ ਉਨ੍ਹਾਂ ਦੇ ਵਿਖੇ ਲਿਖੀਆਂ
੨੭ ਜਿਹੜੇ ਤੁਹਾਨੂੰ ਭਰਮਾਇਆ ਚਾਹੁੰਦੇ ਹਨ ੦ ਉਹ
ਮਸਹ ਜੋ ਤੁਸਾਂ ਉਹ ਦੀ ਵੱਲੋਂ ਪਾਇਆ ਸੋ ਤੁਹਾਡੇ
ਵਿੱਚ ਕਾਇਮ ਰਹਿੰਦਾ ਹੈ ਅਤੇ ਤੁਹਾਨੂੰ ਕੁਝ ਲੋੜ ਨਹੀਂ
ਭਈ ਕੋਈ ਤੁਹਾਨੂੰ ਸਿੱਖਿਆ ਦੇਵੇ ਸਗੋਂ ਜਿਵੇਂ ਉਹ
ਦਾ ਮਸਹ ਤੁਹਾਨੂੰ ਸਭਨਾਂ ਗੱਲਾਂ ਦੇ ਵਿਖੇ ਸਿੱਖਿਆ
ਦਿੰਦਾ ਹੈ ਅਤੇ ਸਤ ਹੈ, ਝੂਠ ਨਹੀਂ, ਅਤੇ ਜਿਵੇਂ
ਉਹ ਨੇ ਤੁਹਾਨੂੰ ਸਿੱਖਿਆ ਦਿੱਤੀ ਤਿਵੇਂ ਤੁਸੀਂ ਉਹ ਦੇ
੨੮ ਵਿੱਚ ਕਾਇਮ ਰਹੋ ੦ ਅਤੇ ਹੁਣ ਹੇ ਬੱਚਿਓ, ਤੁਸੀਂ
ਉਹ ਦੇ ਵਿੱਚ ਕਾਇਮ ਰਹੋ ਭਈ ਜਦ ਉਹ ਪਰਗਟ
ਹੋਵੇ ਤਾਂ ਸਾਨੂੰ ਦਿਲੇਰੀ ਹੋਵੇ ਅਤੇ ਉਹ ਦੇ ਆਉਣ ਦੇ
ਵੇਲੇ ਅਸੀਂ ਉਹ ਦੇ ਅੱਗੇ ਲੱਜਿਆਵਾਨ ਨਾ ਹੋਈਏ ੦
੨੯ ਜਦੋਂ ਤੁਸੀਂ ਜਾਣਦੇ ਹੋ ਜੋ ਉਹ ਧਰਮੀ ਹੈ ਤਾਂ ਤੁਹਾਨੂੰ
ਪਤਾ ਹੈ ਭਈ ਹਰੇਕ ਭੀ ਜਿਹੜਾ ਧਰਮ ਕਰਦਾ ਹੈ
ਸੋ ਉਸੇ ਤੋਂ ਜੰਮਿਆ ਹੋਇਆ ਹੈ ॥

### ਪਰਮੇਸ਼ੁਰ ਦੇ ਬੱਚੇ

੩ ਵੇਖੋ, ਪਿਤਾ ਨੇ ਸਾਡੇ ਨਾਲ ਕਿਹੋ ਜਿਹਾ ਪ੍ਰੇਮ ਕੀਤਾ
ਹੈ ਜੋ ਅਸੀਂ ਪਰਮੇਸ਼ੁਰ ਦੇ ਬਾਲਕ ਸਦਾਈਏ ! ਅਤੇ

ਏਹੋ ਅਸੀਂ ਹਾਂ ਵੀ । ਇਸ ਕਰਕੇ ਸੰਸਾਰ ਸਾਨੂੰ ਨਹੀਂ
ਜਾਣਦਾ ਕਿਉਂ ਜੋ ਉਸ ਨੇ ਉਹ ਨੂੰ ਨਹੀਂ ਜਾਣਿਆ ੦
੨ ਹੇ ਪਿਆਰਿਓ, ਅਸੀਂ ਹੁਣ ਪਰਮੇਸ਼ੁਰ ਦੇ ਬਾਲਕ ਹਾਂ
ਅਤੇ ਅਜੇ ਇਹ ਪਰਗਟ ਨਹੀਂ ਹੋਇਆ ਭਈ ਅਸੀਂ
ਕੀ ਕੁਝ ਹੋਵਾਂਗੇ ! ਅਸੀਂ ਇਹ ਜਾਣਦੇ ਹਾਂ ਭਈ
ਜਦ ਉਹ ਪਰਗਟ ਹੋਵੇਗਾ ਤਾਂ ਅਸੀਂ ਉਹ ਦੇ ਵਰਗੇ
ਹੋਵਾਂਗੇ ਕਿਉਂ ਜੋ ਉਹ ਜਿਹਾ ਹੈ ਤਿਹਾ ਹੀ ਉਹ ਨੂੰ
੩ ਵੇਖਾਂਗੇ ੦ ਅਤੇ ਹਰ ਕੋਈ ਜਿਹੜਾ ਉਸ ਉੱਤੇ ਇਹ
ਆਸ ਰੱਖਦਾ ਹੈ ਆਪਣੇ ਆਪ ਨੂੰ ਪਵਿੱਤਰ ਕਰਦਾ
੪ ਹੈ ਜਿਵੇਂ ਉਹ ਪਵਿੱਤਰ ਹੈ ੦ ਹਰ ਕੋਈ ਜਿਹੜਾ ਪਾਪ
ਕਰਦਾ ਹੈ ਸ਼ਰਾ ਦਾ ਉਲਟ ਕਰਦਾ ਹੈ ਅਤੇ ਪਾਪ ਤਾਂ
੫ ਸ਼ਰਾ ਦਾ ਉਲਟ ਹੀ ਹੈ ੦ ਤੁਸੀਂ ਜਾਣਦੇ ਹੋ ਜੋ ਉਹ
ਇਸ ਲਈ ਪਰਗਟ ਹੋਇਆ ਭਈ ਪਾਪਾਂ ਨੂੰ ਚੁੱਕ ਲੈ
੬ ਜਾਵੇ, ਅਤੇ ਉਹ ਦੇ ਵਿੱਚ ਪਾਪ ਨਹੀਂ ਹੈ ੦ ਹਰ
ਕੋਈ ਜੋ ਉਸ ਵਿੱਚ ਕਾਇਮ ਰਹਿੰਦਾ ਹੈ ਪਾਪ ਨਹੀਂ
ਕਰਦਾ । ਹਰ ਕੋਈ ਜਿਹੜਾ ਪਾਪ ਕਰਦਾ ਹੈ ਉਸ ਨੇ
ਉਹ ਨੂੰ ਨਹੀਂ ਵੇਖਿਆ, ਨਾ ਉਹ ਨੂੰ ਜਾਣਿਆ ਹੈ ੦
੭ ਹੇ ਬੱਚਿਓ, ਕੋਈ ਤੁਹਾਨੂੰ ਨਾ ਭਰਮਾਵੇ । ਜਿਹੜਾ
ਧਰਮ ਕਰਦਾ ਹੈ ਸੋ ਧਰਮੀ ਹੈ ਜਿਵੇਂ ਉਹ ਧਰਮੀ
੮ ਹੈ ੦ ਜਿਹੜਾ ਪਾਪ ਕਰਦਾ ਹੈ ਉਹ ਸ਼ਤਾਨ ਤੋਂ ਹੈ
ਕਿਉਂ ਜੋ ਸ਼ਤਾਨ ਮੁੱਢੋਂ ਹੀ ਪਾਪ ਕਰਦਾ ਆਇਆ
ਹੈ । ਪਰਮੇਸ਼ੁਰ ਦਾ ਪੁੱਤ੍ਰ ਇਸੇ ਲਈ ਪਰਗਟ ਹੋਇਆ
੯ ਭਈ ਸ਼ਤਾਨ ਦੇ ਕੰਮਾਂ ਨੂੰ ਨਸ਼ਟ ਕਰੇ ੦ ਹਰ ਕੋਈ
ਜਿਹੜਾ ਪਰਮੇਸ਼ੁਰ ਤੋਂ ਜੰਮਿਆ ਹੈ ਪਾਪ ਨਹੀਂ ਕਰਦਾ
ਕਿਉਂ ਜੋ ਉਹ ਦਾ ਬੀ ਉਸ ਵਿੱਚ ਰਹਿੰਦਾ ਹੈ ਅਤੇ
ਉਹ ਪਾਪ ਨਹੀਂ ਕਰ ਸੱਕਦਾ ਇਸ ਲਈ ਜੋ ਉਹ
੧੦ ਪਰਮੇਸ਼ੁਰ ਤੋਂ ਜੰਮਿਆ ਹੋਇਆ ਹੈ ੦ ਇਸ ਤੋਂ
ਪਰਮੇਸ਼ੁਰ ਦੇ ਬਾਲਕ ਅਤੇ ਸ਼ਤਾਨ ਦੇ ਬਾਲਕ
ਪਰਗਟ ਹੁੰਦੇ ਹਨ । ਹਰ ਕੋਈ ਜਿਹੜਾ ਧਰਮ ਨਹੀਂ
ਕਰਦਾ ਪਰਮੇਸ਼ੁਰ ਤੋਂ ਨਹੀਂ ਅਤੇ ਨਾ ਉਹ ਜਿਹੜਾ
੧੧ ਆਪਣੇ ਭਰਾ ਨਾਲ ਪ੍ਰੇਮ ਨਹੀਂ ਰੱਖਦਾ ਹੈ ੦ ਕਿਉਂ
ਜੋ ਉਹ ਸਮਾਚਾਰ ਜਿਹੜਾ ਤੁਸਾਂ ਮੁੱਢੋਂ ਸੁਣਿਆ ਸੋ
ਇਹ ਹੈ ਭਈ ਅਸੀਂ ਇੱਕ ਦੂਏ ਨਾਲ ਪ੍ਰੇਮ ਰੱਖੀਏ ੦
੧੨ ਤਿਵੇਂ ਨਹੀਂ ਜਿਵੇਂ ਕਇਨ ਉਸ ਦੁਸ਼ਟ ਤੋਂ ਸੀ ਅਤੇ
ਆਪਣੇ ਭਰਾ ਨੂੰ ਮਾਰ ਸੁੱਟਿਆ,—ਅਤੇ ਕਿਉਂ ਉਹ
ਨੂੰ ਮਾਰਿਆ ? ਇਸ ਲਈ ਜੋ ਉਹ ਦੇ ਕੰਮ ਬੁਰੇ ਅਤੇ
ਉਹ ਦੇ ਭਰਾ ਦੇ ਕੰਮ ਭਲੇ ਸਨ ॥
੧੩ ਹੇ ਭਰਾਵੋ, ਜੇ ਸੰਸਾਰ ਤੁਹਾਡੇ ਨਾਲ ਵੈਰ ਰੱਖਦਾ
੧੪ ਹੈ ਤਾਂ ਇਹ ਦਾ ਅਚਰਜ ਨਾ ਮੰਨੋ ੦ ਅਸੀਂ ਜਾਣਦੇ
ਹਾਂ ਭਈ ਅਸੀਂ ਮੌਤ ਤੋਂ ਪਾਰ ਲੰਘ ਕੇ ਜੀਵਨ ਵਿੱਚ
ਜਾ ਪਹੁੰਚੇ ਹਾਂ ਇਸ ਲਈ ਜੋ ਅਸੀਂ ਭਰਾਵਾਂ ਨਾਲ
ਪ੍ਰੇਮ ਰੱਖਦੇ ਹਾਂ । ਜਿਹੜਾ ਪ੍ਰੇਮ ਨਹੀਂ ਕਰਦਾ ਉਹ
੧੫ ਮੌਤ ਵਿੱਚ ਰਹਿੰਦਾ ਹੈ ੦ ਹਰ ਕੋਈ ਜਿਹੜਾ ਆਪਣੇ
ਭਰਾ ਨਾਲ ਵੈਰ ਰੱਖਦਾ ਹੈ ਸੋ ਖ਼ੂਨੀ ਹੈ ਅਤੇ ਤੁਸੀਂ
ਜਾਣਦੇ ਹੋ ਭਈ ਕਿਸੇ ਖ਼ੂਨੀ ਵਿੱਚ ਸਦੀਪਕ ਜੀਵਨ
੧੬ ਨਹੀਂ ਟਿਕਦਾ ੦ ਇਸ ਤੋਂ ਅਸਾਂ ਪ੍ਰੇਮ ਨੂੰ ਜਾਤਾ ਭਈ
ਉਹ ਨੇ ਸਾਡੇ ਲਈ ਆਪਣੀ ਜਾਨ ਦੇ ਦਿੱਤੀ ਅਤੇ
ਚਾਹੀਦਾ ਹੈ ਜੋ ਅਸੀਂ ਭਰਾਵਾਂ ਲਈ ਆਪਣੀਆਂ
੧੭ ਜਾਨਾਂ ਦੇਈਏ ੦ ਪਰ ਜਿਸ ਕਿਸੇ ਕੋਲ ਸੰਸਾਰ ਦੇ
ਪਦਾਰਥ ਹੋਣ ਅਤੇ ਉਹ ਆਪਣੇ ਭਰਾ ਨੂੰ ਲੋੜਵੰਦ
ਵੇਖ ਕੇ ਉਸ ਉੱਤੇ ਤਰਸ ਨਾ ਖਾਵੇ ਤਾਂ ਉਹ ਦੇ ਵਿੱਚ
੧੮ ਪਰਮੇਸ਼ੁਰ ਦਾ ਪ੍ਰੇਮ ਕਿਵੇਂ ਰਹਿੰਦਾ ਹੈ ? ੦ ਹੇ ਬੱਚਿਓ,
ਅਸੀਂ ਗੱਲੀਂ ਅਤੇ ਜ਼ਬਾਨੀ ਨਹੀਂ ਸਗੋਂ ਕਰਨੀ
੧੯ ਅਤੇ ਸਚਿਆਈ ਤੋਂ ਪ੍ਰੇਮ ਕਰੀਏ ੦ ਇਸ ਤੋਂ ਅਸੀਂ
ਜਾਣਾਂਗੇ ਜੋ ਅਸੀਂ ਸਤ ਤੋਂ ਹਾਂ ਅਤੇ ਜਿਸ ਗੱਲ ਵਿੱਚ
ਸਾਡਾ ਮਨ ਸਾਨੂੰ ਦੋਸ਼ ਲਾਉਂਦਾ ਹੈ ਉਸ ਵਿੱਚ
੨੦ ਆਪਣੇ ਮਨ ਨੂੰ ਉਹ ਦੇ ਅੱਗੇ ਪੱਕਾ ਕਰਾਂਗੇ ੦ ਇਸ
ਲਈ ਜੋ ਪਰਮੇਸ਼ੁਰ ਸਾਡੇ ਮਨ ਨਾਲੋਂ ਵੱਡਾ ਹੈ ਅਤੇ
੨੧ ਜਾਣੀਜਾਣ ਹੈ ੦ ਹੇ ਪਿਆਰਿਓ, ਜੇ ਸਾਡਾ ਮਨ ਸਾਨੂੰ
ਦੋਸ਼ ਨਾ ਲਾਵੇ ਤਾਂ ਪਰਮੇਸ਼ੁਰ ਦੇ ਅੱਗੇ ਸਾਨੂੰ ਦਿਲੇਰੀ
੨੨ ਹੈ ੦ ਅਤੇ ਜੋ ਕੁਝ ਅਸੀਂ ਮੰਗਦੇ ਹਾਂ ਸੋ ਉਸ ਤੋਂ
ਸਾਨੂੰ ਮਿਲਦਾ ਹੈ ਕਿਉਂ ਜੋ ਉਹ ਦੇ ਹੁਕਮਾਂ ਦੀ
ਪਾਲਨਾ ਕਰਦੇ ਹਾਂ ਅਤੇ ਉਹ ਕੰਮ ਕਰਦੇ ਹਾਂ ਜਿਹੜੇ
੨੩ ਉਹ ਨੂੰ ਭਾਉਂਦੇ ਹਨ ੦ ਅਤੇ ਉਹ ਦਾ ਹੁਕਮ ਇਹ
ਹੈ ਭਈ ਅਸੀਂ ਉਹ ਦੇ ਪੁੱਤ੍ਰ ਯਿਸੂ ਮਸੀਹ ਦੇ ਨਾਮ
ਉੱਤੇ ਨਿਹਚਾ ਕਰੀਏ ਅਤੇ ਇੱਕ ਦੂਏ ਨਾਲ ਪ੍ਰੇਮ
੨੪ ਰੱਖੀਏ ਜਿਵੇਂ ਉਹ ਨੇ ਸਾਨੂੰ ਹੁਕਮ ਕੀਤਾ ਸੀ ੦ ਅਤੇ
ਜਿਹੜਾ ਉਹ ਦੇ ਹੁਕਮਾਂ ਦੀ ਪਾਲਨਾ ਕਰਦਾ ਹੈ ਇਹ
ਉਹ ਦੇ ਵਿੱਚ ਅਤੇ ਉਹ ਇਹ ਦੇ ਵਿੱਚ ਰਹਿੰਦਾ ਹੈ ।
ਉਹ ਨੇ ਆਤਮਾ ਸਾਨੂੰ ਦਿੱਤਾ ਹੈ, ਇਸ ਤੋਂ ਅਸੀਂ
ਜਾਣਦੇ ਹਾਂ ਭਈ ਉਹ ਸਾਡੇ ਵਿੱਚ ਰਹਿੰਦਾ ਹੈ ॥

## ਪਰਮੇਸ਼ੁਰ ਪ੍ਰੇਮ ਹੈ

੪ ਹੇ ਪਿਆਰਿਓ, ਹਰੇਕ ਆਤਮਾ ਦੀ ਪਰਤੀਤ ਨਾ
ਕਰ ਲਓ ਸਗੋਂ ਆਤਮਿਆਂ ਨੂੰ ਪਰਖੋ ਭਈ ਓਹ
ਪਰਮੇਸ਼ੁਰ ਤੋਂ ਹਨ ਕਿ ਨਹੀਂ ਕਿਉਂ ਜੋ ਬਾਹਲੇ ਝੂਠੇ
੨ ਨਬੀ ਸੰਸਾਰ ਵਿੱਚ ਨਿੱਕਲ ਆਏ ਹਨ ○ ਇਸ ਤੋਂ
ਤੁਸੀਂ ਪਰਮੇਸ਼ੁਰ ਦੇ ਆਤਮਾ ਨੂੰ ਜਾਣ ਲਓ । ਹਰੇਕ
ਆਤਮਾ ਜਿਹੜਾ ਮੰਨ ਲੈਂਦਾ ਹੈ ਭਈ ਯਿਸੂ ਮਸੀਹ
ਦੇਹਧਾਰੀ ਹੋ ਕੇ ਆਇਆ ਸੋ ਪਰਮੇਸ਼ੁਰ ਤੋਂ ਹੈ ○
੩ ਅਤੇ ਹਰੇਕ ਆਤਮਾ ਜਿਹੜਾ ਯਿਸੂ ਨੂੰ ਨਹੀਂ ਮੰਨਦਾ
ਸੋ ਪਰਮੇਸ਼ੁਰ ਤੋਂ ਨਹੀਂ, ਅਤੇ ਇਹੋ ਮਸੀਹ ਦੇ ਵਿਰੋਧੀ
ਦਾ ਉਹ ਆਤਮਾ ਹੈ ਜਿਹੜਾ ਤੁਸਾਂ ਸੁਣਿਆ ਭਈ
ਆਉਂਦਾ ਹੈ ਅਤੇ ਉਹ ਹੁਣ ਭੀ ਸੰਸਾਰ ਵਿੱਚ ਹੈ ○
੪ ਹੇ ਬੱਚਿਓ, ਤੁਸੀਂ ਤਾਂ ਪਰਮੇਸ਼ੁਰ ਤੋਂ ਹੋ ਅਤੇ ਉਨ੍ਹਾਂ ਨੂੰ
ਜਿੱਤ ਲਿਆ ਹੈ ਕਿਉਂਕਿ ਜਿਹੜਾ ਤੁਹਾਡੇ ਵਿੱਚ ਹੈ
ਸੋ ਉਸ ਨਾਲੋਂ ਵੱਡਾ ਹੈ ਜਿਹੜਾ ਸੰਸਾਰ ਵਿੱਚ ਹੈ ○
੫ ਓਹ ਸੰਸਾਰ ਤੋਂ ਹਨ ਇਸ ਕਰਕੇ ਸੰਸਾਰ ਤੋਂ ਬੋਲਦੇ
੬ ਹਨ ਅਤੇ ਸੰਸਾਰ ਉਨ੍ਹਾਂ ਦੀ ਸੁਣਦਾ ਹੈ ○ ਅਸੀਂ
ਪਰਮੇਸ਼ੁਰ ਤੋਂ ਹਾਂ । ਜਿਹੜਾ ਪਰਮੇਸ਼ੁਰ ਨੂੰ ਜਾਣਦਾ ਹੈ
ਉਹ ਸਾਡੀ ਸੁਣਦਾ ਹੈ । ਜੋ ਕੋਈ ਪਰਮੇਸ਼ੁਰ ਤੋਂ
ਨਹੀਂ, ਉਹ ਸਾਡੀ ਨਹੀਂ ਸੁਣਦਾ । ਇਸ ਤੋਂ ਅਸੀਂ
ਸਚਿਆਈ ਦੇ ਆਤਮਾ ਅਤੇ ਬਦਰਾਹੀ ਦੇ ਆਤਮਾ
ਨੂੰ ਜਾਣ ਲੈਂਦੇ ਹਾਂ ॥
੭ ਹੇ ਪਿਆਰਿਓ, ਆਓ ਅਸੀਂ ਇੱਕ ਦੂਏ ਨਾਲ
ਪ੍ਰੇਮ ਰੱਖੀਏ ਕਿਉਂ ਜੋ ਪ੍ਰੇਮ ਪਰਮੇਸ਼ੁਰ ਤੋਂ ਹੈ ਅਤੇ
ਹਰੇਕ ਜਿਹੜਾ ਪ੍ਰੇਮ ਕਰਦਾ ਹੈ ਉਹ ਪਰਮੇਸ਼ੁਰ ਤੋਂ
ਜੰਮਿਆ ਹੋਇਆ ਹੈ ਅਤੇ ਪਰਮੇਸ਼ੁਰ ਨੂੰ ਜਾਣਦਾ
੮ ਹੈ ○ ਜਿਹੜਾ ਪ੍ਰੇਮ ਨਹੀਂ ਕਰਦਾ ਉਹ ਪਰਮੇਸ਼ੁਰ ਨੂੰ
੯ ਨਹੀਂ ਜਾਣਦਾ ਕਿਉਂ ਜੋ ਪਰਮੇਸ਼ੁਰ ਪ੍ਰੇਮ ਹੈ ○ ਪਰ-
ਮੇਸ਼ੁਰ ਦਾ ਪ੍ਰੇਮ ਸਾਡੇ ਵਿੱਚ ਇਸ ਤੋਂ ਪਰਗਟ ਹੋਇਆ
ਜੋ ਪਰਮੇਸ਼ੁਰ ਨੇ ਆਪਣੇ ਇਕਲੌਤੇ ਪੁੱਤ੍ਰ ਨੂੰ ਸੰਸਾਰ
ਵਿੱਚ ਘੱਲਿਆ ਭਈ ਅਸੀਂ ਉਹ ਦੇ ਰਾਹੀਂ
੧੦ ਜੀਵੀਏ ○ ਪ੍ਰੇਮ ਇਸ ਗੱਲ ਵਿੱਚ ਹੈ, ਨਾ ਜੋ ਅਸਾਂ
ਪਰਮੇਸ਼ੁਰ ਨਾਲ ਪ੍ਰੇਮ ਕੀਤਾ ਸਗੋਂ ਇਹ ਜੋ ਉਹ ਨੇ
ਸਾਡੇ ਨਾਲ ਪ੍ਰੇਮ ਕੀਤਾ ਅਤੇ ਆਪਣੇ ਪੁੱਤ੍ਰ ਨੂੰ
ਘੱਲਿਆ ਭਈ ਉਹ ਸਾਡੇ ਪਾਪਾਂ ਦਾ ਪਰਾਸਚਿੱਤ
੧੧ ਹੋਵੇ ○ ਹੇ ਪਿਆਰਿਓ, ਜਦੋਂ ਪਰਮੇਸ਼ੁਰ ਨੇ ਸਾਡੇ ਨਾਲ
ਇਸ ਪਰਕਾਰ ਪ੍ਰੇਮ ਕੀਤਾ ਤਾਂ ਚਾਹੀਦਾ ਹੈ ਜੋ ਅਸੀਂ
੧੨ ਵੀ ਇੱਕ ਦੂਏ ਨਾਲ ਪ੍ਰੇਮ ਕਰੀਏ ○ ਪਰਮੇਸ਼ੁਰ ਨੂੰ
ਕਿਸੇ ਨੇ ਕਦੇ ਨਹੀਂ ਡਿੱਠਾ । ਜੇ ਅਸੀਂ ਇੱਕ ਦੂਏ
ਨਾਲ ਪ੍ਰੇਮ ਰੱਖਦੇ ਹਾਂ ਤਾਂ ਪਰਮੇਸ਼ੁਰ ਸਾਡੇ ਵਿੱਚ
ਰਹਿੰਦਾ ਹੈ ਅਤੇ ਉਹ ਦਾ ਪ੍ਰੇਮ ਸਾਡੇ ਵਿੱਚ ਸੰਪੂਰਨ
੧੩ ਕੀਤਾ ਹੋਇਆ ਹੈ ○ ਉਹ ਨੇ ਆਪਣੇ ਆਤਮਾ ਵਿੱਚੋਂ
ਸਾਨੂੰ ਦਾਨ ਜੋ ਕੀਤਾ ਹੈ ਇਸ ਤੋਂ ਅਸੀਂ ਜਾਣਦੇ ਹਾਂ
ਜੋ ਅਸੀਂ ਉਹ ਦੇ ਵਿੱਚ ਰਹਿੰਦੇ ਹਾਂ ਅਤੇ ਉਹ ਸਾਡੇ
੧੪ ਵਿੱਚ ਰਹਿੰਦਾ ਹੈ ○ ਅਸਾਂ ਵੇਖਿਆ ਹੈ ਅਤੇ ਸਾਖੀ
ਦਿੰਦੇ ਹਾਂ ਜੋ ਪਿਤਾ ਨੇ ਪੁੱਤ੍ਰ ਨੂੰ ਘੱਲਿਆ ਭਈ ਉਹ
੧੫ ਸੰਸਾਰ ਦਾ ਮੁਕਤੀ ਦਾਤਾ ਹੋਵੇ ○ ਜੋ ਕੋਈ ਮੰਨ ਲੈਂਦਾ
ਹੈ ਭਈ ਯਿਸੂ ਪਰਮੇਸ਼ੁਰ ਦਾ ਪੁੱਤ੍ਰ ਹੈ ਪਰਮੇਸ਼ੁਰ ਉਹ
ਦੇ ਵਿੱਚ ਅਤੇ ਉਹ ਪਰਮੇਸ਼ੁਰ ਦੇ ਵਿੱਚ ਰਹਿੰਦਾ ਹੈ ○
੧੬ ਅਤੇ ਅਸਾਂ ਪਰਮੇਸ਼ੁਰ ਦੇ ਉਸ ਪ੍ਰੇਮ ਨੂੰ ਜੋ ਸਾਡੇ ਨਾਲ
ਰੱਖਦਾ ਹੈ ਜਾਣਿਆ ਅਤੇ ਉਹ ਦੀ ਪਰਤੀਤ ਕੀਤੀ ਹੈ ।
ਪਰਮੇਸ਼ੁਰ ਪ੍ਰੇਮ ਹੈ ਅਤੇ ਜਿਹੜਾ ਪ੍ਰੇਮ ਵਿੱਚ ਰਹਿੰਦਾ
ਹੈ ਉਹ ਪਰਮੇਸ਼ੁਰ ਵਿੱਚ ਰਹਿੰਦਾ ਹੈ ਅਤੇ ਪਰਮੇਸ਼ੁਰ
੧੭ ਉਸ ਵਿੱਚ ਰਹਿੰਦਾ ਹੈ ○ ਪ੍ਰੇਮ ਸਾਡੇ ਵਿੱਚ ਇਸ ਤੋਂ
ਸੰਪੂਰਨ ਹੋਇਆ ਹੈ ਭਈ ਨਿਆਉਂ ਦੇ ਦਿਨ ਸਾਨੂੰ
ਦਿਲੇਰੀ ਹੋਵੇ ਕਿਉਂਕਿ ਜਿਵੇਂ ਉਹ ਹੈ ਤਿਵੇਂ ਅਸੀਂ
੧੮ ਵੀ ਇਸ ਸੰਸਾਰ ਵਿੱਚ ਹਾਂ ○ ਪ੍ਰੇਮ ਵਿੱਚ ਧੜਕਾ ਨਹੀਂ
ਸਗੋਂ ਪੂਰਾ ਪ੍ਰੇਮ ਧੜਕੇ ਨੂੰ ਹਟਾ ਦਿੰਦਾ ਹੈ ਕਿਉਂ ਜੋ
ਧੜਕੇ ਵਿੱਚ ਸਜ਼ਾ ਹੈ ਅਤੇ ਉਹ ਜੋ ਧੜਕਦਾ ਹੈ ਸੋ
੧੯ ਪ੍ਰੇਮ ਵਿੱਚ ਸੰਪੂਰਨ ਨਹੀਂ ਹੋਇਆ ਹੈ ○ ਅਸੀਂ ਪ੍ਰੇਮ
ਕਰਦੇ ਹਾਂ ਇਸ ਲਈ ਜੋ ਪਹਿਲਾਂ ਉਹ ਨੇ ਸਾਡੇ ਨਾਲ
੨੦ ਪ੍ਰੇਮ ਕੀਤਾ ○ ਜੇ ਕੋਈ ਆਖੇ ਭਈ ਮੈਂ ਪਰਮੇਸ਼ੁਰ ਨਾਲ
ਪ੍ਰੇਮ ਰੱਖਦਾ ਹਾਂ ਅਤੇ ਆਪਣੇ ਭਰਾ ਨਾਲ ਵੈਰ ਰੱਖੇ
ਤਾਂ ਉਹ ਝੂਠਾ ਹੈ ਕਿਉਂਕਿ ਜਿਹੜਾ ਆਪਣੇ ਭਰਾ
ਨਾਲ ਜਿਸ ਨੂੰ ਉਹ ਨੇ ਵੇਖਿਆ ਹੈ ਪ੍ਰੇਮ ਨਹੀਂ ਰੱਖਦਾ
ਉਹ ਪਰਮੇਸ਼ੁਰ ਨਾਲ ਜਿਸ ਨੂੰ ਉਹ ਨੇ ਨਹੀਂ ਵੇਖਿਆ
੨੧ ਪ੍ਰੇਮ ਰੱਖ ਹੀ ਨਹੀਂ ਸੱਕਦਾ ○ ਅਤੇ ਸਾਨੂੰ ਉਸ ਕੋਲੋਂ
ਇਹ ਹੁਕਮ ਮਿਲਿਆ ਹੈ ਭਈ ਜਿਹੜਾ ਪਰਮੇਸ਼ੁਰ
ਨਾਲ ਪ੍ਰੇਮ ਰੱਖਦਾ ਹੈ ਉਹ ਆਪਣੇ ਭਰਾ ਨਾਲ ਵੀ
ਪ੍ਰੇਮ ਰੱਖੇ ॥

## ਆਤਮਾ ਦੀ ਸਾਖੀ

੫ ਹਰ ਕੋਈ ਜਿਹੜਾ ਯਿਸੂ ਨੂੰ ਮਸੀਹ ਕਰਕੇ ਮੰਨਦਾ
ਹੈ ਉਹ ਪਰਮੇਸ਼ੁਰ ਤੋਂ ਜੰਮਿਆ ਹੋਇਆ ਹੈ, ਅਤੇ ਹਰ
ਕੋਈ ਜਿਹੜਾ ਜਣਨ ਵਾਲੇ ਨਾਲ ਪ੍ਰੇਮ ਰੱਖਦਾ ਹੈ ਉਹ
ਉਸ ਨਾਲ ਭੀ ਪ੍ਰੇਮ ਰੱਖਦਾ ਹੈ ਜੋ ਉਸ ਤੋਂ ਜੰਮਿਆ
੨ ਹੈ ੦ ਜਾਂ ਅਸੀਂ ਪਰਮੇਸ਼ੁਰ ਨਾਲ ਪ੍ਰੇਮ ਰੱਖਦੇ ਅਤੇ ਉਹ
ਦੇ ਹੁਕਮਾਂ ਉੱਤੇ ਚੱਲਦੇ ਹਾਂ ਤਾਂ ਇਸ ਤੋਂ ਜਾਣਦੇ ਹਾਂ
ਭਈ ਅਸੀਂ ਪਰਮੇਸ਼ੁਰ ਦਿਆਂ ਬਾਲਕਾਂ ਨਾਲ ਪ੍ਰੇਮ
੩ ਰੱਖਦੇ ਹਾਂ ੦ ਕਿਉਂ ਜੋ ਪਰਮੇਸ਼ੁਰ ਦਾ ਪ੍ਰੇਮ ਇਹ ਹੈ
ਭਈ ਅਸੀਂ ਉਹ ਦੇ ਹੁਕਮਾਂ ਦੀ ਪਾਲਨਾ ਕਰੀਏ,
੪ ਅਤੇ ਉਹ ਦੇ ਹੁਕਮ ਔਖੇ ਨਹੀਂ ਹਨ ੦ ਕਿਉਂ ਜੋ
ਹਰੇਕ ਜਿਹੜਾ ਪਰਮੇਸ਼ੁਰ ਤੋਂ ਜੰਮਿਆ ਹੈ ਉਹ ਸੰਸਾਰ
ਉੱਤੇ ਫ਼ਤਹ ਪਾਉਂਦਾ ਹੈ ਅਰ ਫ਼ਤਹ ਇਹ ਹੈ ਜਿਹ ਨੇ
ਸੰਸਾਰ ਉੱਤੇ ਫ਼ਤਹ ਪਾਈ ਅਰਥਾਤ ਸਾਡੀ ਨਿਹਚਾ ੦
੫ ਅਤੇ ਕੌਣ ਹੈ ਉਹ ਜਿਹੜਾ ਸੰਸਾਰ ਉੱਤੇ ਫ਼ਤਹ
ਪਾਉਂਦਾ ਹੈ ਪਰ ਉਹ ਜਿਹ ਨੂੰ ਨਿਹਚਾ ਹੈ ਭਈ ਯਿਸੂ
੬ ਪਰਮੇਸ਼ੁਰ ਦਾ ਪੁੱਤ੍ਰ ਹੈ ? ੦ ਇਹ ਉਹੋ ਹੈ ਜੋ ਪਾਣੀ
ਅਤੇ ਲਹੂ ਦੇ ਰਾਹੀਂ ਆਇਆ ਅਰਥਾਤ ਯਿਸੂ
ਮਸੀਹ । ਨਿਰੇ ਪਾਣੀ ਤੋਂ ਨਹੀਂ ਸਗੋਂ ਪਾਣੀ ਤੋਂ ਅਤੇ
੭ ਲਹੂ ਤੋਂ ਆਇਆ ੦ ਅਤੇ ਆਤਮਾ ਉਹ ਹੈ ਜਿਹੜਾ
ਸਾਖੀ ਦਿੰਦਾ ਹੈ ਕਿਉਂ ਜੋ ਆਤਮਾ ਸਚਿਆਈ ਹੈ ੦
੮ ਕਿਉਂ ਜੋ ਤਿੰਨ ਹਨ ਜਿਹੜੇ ਸਾਖੀ ਦਿੰਦੇ ਹਨ ਅਰਥਾਤ
ਆਤਮਾ ਅਤੇ ਪਾਣੀ ਅਤੇ ਲਹੂ, ਅਤੇ ਏਹ ਤਿੰਨੇ
੯ ਸਹਿਮਤ ਹਨ ੦ ਜਦੋਂ ਅਸੀਂ ਮਨੁੱਖ ਦੀ ਸਾਖੀ ਮੰਨ
ਲੈਂਦੇ ਹਾਂ ਤਾਂ ਪਰਮੇਸ਼ੁਰ ਦੀ ਸਾਖੀ ਉਸ ਨਾਲੋਂ ਵੱਡੀ
ਹੈ ਕਿਉਂ ਜੋ ਪਰਮੇਸ਼ੁਰ ਦੀ ਸਾਖੀ ਇਹ ਹੈ ਭਈ ਉਹ
੧੦ ਨੇ ਆਪਣੇ ਪੁੱਤ੍ਰ ਦੇ ਵਿਖੇ ਸਾਖੀ ਦਿੱਤੀ ਹੈ ੦ ਜਿਹੜਾ
ਪਰਮੇਸ਼ੁਰ ਦੇ ਪੁੱਤ੍ਰ ਉੱਤੇ ਨਿਹਚਾ ਕਰਦਾ ਹੈ ਉਹ
ਆਪਣੇ ਵਿੱਚ ਹੀ ਸਾਖੀ ਰੱਖਦਾ ਹੈ । ਜਿਹੜਾ ਪਰਮੇਸ਼ੁਰ
ਦੀ ਪਰਤੀਤ ਨਹੀਂ ਕਰਦਾ ਉਸ ਨੇ ਉਹ ਨੂੰ ਝੂਠਾ ਬਣਾ
ਛੱਡਿਆ ਹੈ ਕਿਉਂ ਜੋ ਉਸ ਨੇ ਉਸ ਸਾਖੀ ਉੱਤੇ ਨਿਹਚਾ
ਨਹੀਂ ਕੀਤੀ ਹੈ ਜਿਹੜੀ ਪਰਮੇਸ਼ੁਰ ਨੇ ਆਪਣੇ ਪੁੱਤ੍ਰ ਦੇ
੧੧ ਵਿਖੇ ਦਿੱਤੀ ਹੈ ੦ ਅਤੇ ਉਹ ਸਾਖੀ ਇਹ ਹੈ ਭਈ ਪਰ-
ਮੇਸ਼ੁਰ ਨੇ ਸਾਨੂੰ ਸਦੀਪਕ ਜੀਵਨ ਦਿੱਤਾ ਅਤੇ ਇਹ
੧੨ ਜੀਵਨ ਉਹ ਦੇ ਪੁੱਤ੍ਰ ਵਿੱਚ ਹੈ ੦ ਜਿਹ ਦੇ ਕੋਲ ਪੁੱਤ੍ਰ
ਹੈ ਉਹ ਦੇ ਕੋਲ ਜੀਵਨ ਹੈ । ਜਿਹ ਦੇ ਕੋਲ ਪਰਮੇਸ਼ੁਰ
ਦਾ ਪੁੱਤ੍ਰ ਨਹੀਂ ਹੈ ਉਹ ਦੇ ਕੋਲ ਜੀਵਨ ਵੀ ਨਹੀਂ ॥
੧੩ ਇਹ ਗੱਲਾਂ ਮੈਂ ਤੁਹਾਨੂੰ ਇਸ ਲਈ ਲਿਖੀਆਂ
ਅਰਥਾਤ ਤੁਹਾਨੂੰ ਜਿਹੜੇ ਪਰਮੇਸ਼ੁਰ ਦੇ ਪੁੱਤ੍ਰ ਦੇ ਨਾਮ
ਉੱਤੇ ਨਿਹਚਾ ਕਰਦੇ ਹੋ ਭਈ ਤੁਸੀਂ ਜਾਣੋ ਜੋ
੧੪ ਸਦੀਪਕ ਜੀਵਨ ਤੁਹਾਨੂੰ ਮਿਲਿਆ ਹੈ ੦ ਅਤੇ ਉਹ ਦੇ
ਅੱਗੇ ਜੋ ਸਾਨੂੰ ਦਿਲੇਰੀ ਹੈ ਸੋ ਇਹ ਹੈ ਭਈ ਜੇ
ਅਸੀਂ ਉਹ ਦੀ ਇੱਛਿਆ ਦੇ ਅਨੁਸਾਰ ਕੁਝ ਮੰਗਦੇ
੧੫ ਹਾਂ ਤਾਂ ਉਹ ਸਾਡੀ ਸੁਣਦਾ ਹੈ ੦ ਅਤੇ ਜੇ ਅਸੀਂ
ਜਾਣਦੇ ਹਾਂ ਭਈ ਜੋ ਕੁਝ ਮੰਗਦੇ ਹਾਂ ਉਹ ਸਾਡੀ
ਸੁਣਦਾ ਹੈ ਤਾਂ ਏਹ ਵੀ ਜਾਣਦੇ ਹਾਂ ਭਈ ਮੰਗੀਆਂ
ਹੋਈਆਂ ਵਸਤਾਂ ਜਿਹੜੀਆਂ ਅਸਾਂ ਉਸ ਤੋਂ ਮੰਗੀਆਂ
੧੬ ਹਨ ਉਹ ਸਾਨੂੰ ਪਰਾਪਤ ਹੋ ਜਾਂਦੀਆਂ ਹਨ ੦ ਜੇ ਕੋਈ
ਆਪਣੇ ਭਰਾ ਨੂੰ ਅਜਿਹਾ ਪਾਪ ਕਰਦਾ ਵੇਖੇ ਜੋ ਮੌਤ
ਦਾ ਕਾਰਨ ਨਹੀਂ ਤਾਂ ਉਹ ਮੰਗੇ ਅਤੇ ਪਰਮੇਸ਼ੁਰ ਉਹ
ਨੂੰ ਜੀਵਨ ਦੇਵੇਗਾ ਅਰਥਾਤ ਉਨ੍ਹਾਂ ਲਈ ਜਿਹੜੇ ਇਹੋ
ਜਿਹਾ ਪਾਪ ਕਰਦੇ ਹਨ ਜੋ ਮੌਤ ਦਾ ਕਾਰਨ ਨਹੀਂ ।
ਇਹੋ ਜਿਹਾ ਇੱਕ ਪਾਪ ਹੈ ਜਿਹੜਾ ਮੌਤ ਦਾ ਕਾਰਨ
ਹੈ । ਉਹ ਦੇ ਵਿਖੇ ਮੈਂ ਨਹੀਂ ਆਖਦਾ ਭਈ ਉਹ
੧੭ ਬੇਨਤੀ ਕਰੇ ੦ ਸਾਰਾ ਕੁਧਰਮ ਪਾਪ ਹੈ ਅਤੇ ਇਹੋ
ਜਿਹਾ ਇੱਕ ਪਾਪ ਹੈ ਜਿਹੜਾ ਮੌਤ ਦਾ ਕਾਰਨ
ਨਹੀਂ ॥
੧੮ ਅਸੀਂ ਜਾਣਦੇ ਹਾਂ ਭਈ ਹਰ ਕੋਈ ਜਿਹੜਾ
ਪਰਮੇਸ਼ੁਰ ਤੋਂ ਜੰਮਿਆ ਹੈ ਸੋ ਪਾਪ ਨਹੀਂ ਕਰਦਾ ਸਗੋਂ
ਜਿਹੜਾ ਪਰਮੇਸ਼ੁਰ ਤੋਂ ਜੰਮਿਆ ਸੀ ਉਹ ਉਸ ਦੀ
ਰੱਛਿਆ ਕਰਦਾ ਹੈ ਅਤੇ ਉਹ ਦੁਸ਼ਟ ਉਸ ਨੂੰ ਹੱਥ
੧੯ ਨਹੀਂ ਲਾਉਂਦਾ ੦ ਅਸੀਂ ਜਾਣਦੇ ਹਾਂ ਭਈ ਅਸੀਂ
ਪਰਮੇਸ਼ੁਰ ਤੋਂ ਹਾਂ ਅਤੇ ਸਾਰਾ ਸੰਸਾਰ ਉਸ ਦੁਸ਼ਟ ਦੇ
੨੦ ਵੱਸ ਵਿੱਚ ਪਿਆ ਹੋਇਆ ਹੈ ੦ ਅਸੀਂ ਜਾਣਦੇ ਹਾਂ
ਜੋ ਪਰਮੇਸ਼ੁਰ ਦਾ ਪੁੱਤ੍ਰ ਆਇਆ ਹੈ ਅਤੇ ਸਾਨੂੰ ਬੁੱਧੀ
ਦਿੱਤੀ ਹੈ ਭਈ ਅਸੀਂ ਉਸ ਸੱਚੇ ਨੂੰ ਜਾਣੀਏ ਅਤੇ
ਅਸੀਂ ਉਸ ਸੱਚੇ ਵਿੱਚ ਅਰਥਾਤ ਉਹ ਦੇ ਪੁੱਤ੍ਰ ਯਿਸੂ
ਮਸੀਹ ਵਿੱਚ ਹਾਂ । ਸੱਚਾ ਪਰਮੇਸ਼ੁਰ ਅਤੇ ਸਦੀਪਕ
੨੧ ਜੀਵਨ ਇਹੋ ਹੈ ੦ ਹੇ ਬੱਚਿਓ, ਤੁਸੀਂ ਆਪਣੇ ਆਪ
ਨੂੰ ਮੂਰਤੀਆਂ ਤੋਂ ਬਚਾਈ ਰੱਖੋ ॥

# ਯੂਹੰਨਾ ਦੀ ਦੂਜੀ ਪੱਤ੍ਰੀ

### ਛਲੀਏ ਨੂੰ ਘਰ ਨਾ ਉਤਾਰੋ

ਲਿਖਤੁਮ ਕਲੀਸਿਯਾ ਦਾ ਬਜ਼ੁਰਗ, ਅੱਗੇ ਜੋਗ
ਚੁਣੀ ਹੋਈ ਸੁਆਣੀ ਨੂੰ ਅਤੇ ਉਹ ਦੇ ਬਾਲਕਾਂ ਨੂੰ
ਜਿਨ੍ਹਾਂ ਨਾਲ ਮੈਂ ਸੱਚੀਂ ਮੁੱਚੀਂ ਉਸ ਸਚਿਆਈ ਦੇ
ਕਾਰਨ ਪ੍ਰੇਮ ਕਰਦਾ ਹਾਂ, ਅਤੇ ਨਿਰਾ ਮੈਂ ਹੀ ਨਹੀਂ ਸਗੋਂ
ਉਹ ਵੀ ਸੱਭੇ ਪ੍ਰੇਮ ਕਰਦੇ ਹਨ ਜਿਨ੍ਹਾਂ ਸਚਿਆਈ ਨੂੰ
੨ ਜਾਣਿਆ ਹੈ ੦ ਏਹ ਉਸ ਸਚਿਆਈ ਦੇ ਕਾਰਨ ਹੈ
ਜਿਹੜੀ ਸਾਡੇ ਵਿੱਚ ਰਹਿੰਦੀ ਹੈ ਅਤੇ ਸਦਾ ਹੀ ਸਾਡੇ
੩ ਨਾਲ ਰਹੇਗੀ ੦ ਪਿਤਾ ਪਰਮੇਸ਼ੁਰ ਦੀ ਵੱਲੋਂ ਅਤੇ
ਪਿਤਾ ਦੇ ਪੁੱਤ੍ਰ ਯਿਸੂ ਮਸੀਹ ਦੀ ਵੱਲੋਂ ਸਚਿਆਈ
ਅਤੇ ਪ੍ਰੇਮ ਸਣੇ ਕਿਰਪਾ, ਦਯਾ ਅਤੇ ਸ਼ਾਂਤੀ ਸਾਡੇ
ਅੰਗ ਸੰਗ ਰਹੇਗੀ ॥

੪ ਮੈਂ ਡਾਢਾ ਅਨੰਦ ਹੋਇਆ ਜਦ ਮੈਂ ਤੇਰੇ ਬਾਲਕਾਂ
ਵਿੱਚੋਂ ਕਈਆਂ ਨੂੰ ਜਿਵੇਂ ਪਿਤਾ ਵੱਲੋਂ ਸਾਨੂੰ ਹੁਕਮ
ਮਿਲਿਆ ਸੀ ਸਚਿਆਈ ਉੱਤੇ ਚੱਲਦੇ ਵੇਖਿਆ ੦
੫ ਅਤੇ ਹੁਣ ਹੇ ਸੁਆਣੀਏ, ਮੈਂ ਤੈਨੂੰ ਜਾਣੀਦਾ ਕੋਈ
ਨਵਾਂ ਹੁਕਮ ਨਹੀਂ ਸਗੋਂ ਉਹ ਜਿਹੜਾ ਮੁੱਢੋਂ ਸਾਨੂੰ
ਮਿਲਿਆ ਹੋਇਆ ਹੈ ਲਿਖ ਕੇ ਤੇਰੇ ਅੱਗੇ ਬੇਨਤੀ
ਕਰਦਾ ਹਾਂ ਜੋ ਅਸੀਂ ਆਪੋ ਵਿੱਚੀਂ ਪ੍ਰੇਮ ਰੱਖੀਏ ੦
੬ ਅਤੇ ਪ੍ਰੇਮ ਇਹ ਹੈ ਭਈ ਅਸੀਂ ਉਹ ਦੇ ਹੁਕਮਾਂ ਦੇ
ਅਨੁਸਾਰ ਚੱਲੀਏ । ਹੁਕਮ ਇਹੋ ਹੈ ਜਿਵੇਂ ਤੁਸਾਂ ਮੁੱਢੋਂ
੭ ਸੁਣਿਆ ਜੋ ਤੁਸੀਂ ਉਸ ਉੱਤੇ ਚੱਲੋ ੦ ਕਿਉਂ ਜੋ
ਬਾਹਲੇ ਛਲੀਏ ਸੰਸਾਰ ਵਿੱਚ ਨਿੱਕਲ ਆਏ ਹਨ
ਜਿਹੜੇ ਯਿਸੂ ਮਸੀਹ ਦੇ ਦੇਹਧਾਰੀ ਹੋ ਕੇ ਆਉਣ ਨੂੰ
ਨਹੀਂ ਮੰਨਦੇ ਹਨ । ਇਹੋ ਛਲੇਡਾ ਅਤੇ ਮਸੀਹ ਦਾ
੮ ਵਿਰੋਧੀ ਹੈ ੦ ਚੌਕਸ ਰਹੋ ਭਈ ਜਿਹੜੇ ਕੰਮ ਅਸਾਂ
ਕੀਤੇ ਸੋ ਤੁਸੀਂ ਨਾ ਵਿਗਾੜੋ ਸਗੋਂ ਪੂਰਾ ਫਲ ਪਰਾਪਤ
੯ ਕਰੋ ੦ ਹਰ ਕੋਈ ਜਿਹੜਾ ਆਗੂ ਬਣ ਕੇ ਮਸੀਹ ਦੀ
ਸਿੱਖਿਆ ਉੱਤੇ ਕਾਇਮ ਨਹੀਂ ਰਹਿੰਦਾ ਪਰਮੇਸ਼ੁਰ ਉਹ
ਦੇ ਕੋਲ ਨਹੀਂ ਹੈ । ਜਿਹੜਾ ਉਸ ਸਿੱਖਿਆ ਉੱਤੇ
ਕਾਇਮ ਰਹਿੰਦਾ ਹੈ ਉਹ ਦੇ ਕੋਲ ਪਿਤਾ ਅਤੇ ਪੁੱਤ੍ਰ
੧੦ ਵੀ ਹਨ ੦ ਜੇ ਕੋਈ ਤੁਹਾਡੇ ਕੋਲ ਆਵੇ ਅਤੇ ਇਹ
ਸਿੱਖਿਆ ਨਾ ਲਿਆਵੇ ਤਾਂ ਉਸ ਨੂੰ ਘਰ ਵਿੱਚ ਨਾ
੧੧ ਉਤਾਰੋ, ਨਾ ਉਸ ਦੀ ਸੁਖ ਮਨਾਓ ੦ ਕਿਉਂਕਿ ਜਿਹੜਾ
ਉਸ ਦੀ ਸੁਖ ਮਨਾਉਂਦਾ ਹੈ ਉਹ ਉਸ ਦੇ ਬੁਰੇ ਕੰਮਾਂ
ਦਾ ਭਾਗੀ ਬਣਦਾ ਹੈ ॥

੧੨ ਲਿਖਣਾ ਤਾਂ ਤੁਹਾਨੂੰ ਬਹੁਤ ਕੁਝ ਸੀ ਪਰ ਮੈਂ ਨਾ
ਚਾਹਿਆ ਜੋ ਕਾਗਤ ਅਤੇ ਸਿਆਹੀ ਨਾਲ ਲਿਖਾਂ,
ਪਰ ਮੈਨੂੰ ਆਸ ਹੈ ਭਈ ਤੁਹਾਡੇ ਕੋਲ ਆਵਾਂ ਅਤੇ
ਰੋਬਰੂ ਗੱਲਾਂ ਕਰਾਂ ਭਈ ਤੁਹਾਡਾ ਅਨੰਦ ਪੂਰਾ ਹੋਵੇ ੦
੧੩ ਤੇਰੀ ਚੁਣੀ ਹੋਈ ਭੈਣ ਦੇ ਬਾਲਕ ਤੇਰੀ ਸੁਖ ਸਾਂਦ
ਪੁੱਛਦੇ ਹਨ ॥

---

# ਯੂਹੰਨਾ ਦੀ ਤੀਜੀ ਪੱਤ੍ਰੀ

### ਪਰਾਹੁਣਚਾਰੀ

ਲਿਖਤੁਮ ਕਲੀਸਿਯਾ ਦਾ ਬਜ਼ੁਰਗ, ਅੱਗੇ ਜੋਗ
ਪਿਆਰੇ ਗਾਯੁਸ ਨੂੰ ਜਿਹ ਦੇ ਨਾਲ ਮੈਂ ਸੱਚੀਂ ਮੁੱਚੀਂ
ਪ੍ਰੇਮ ਰੱਖਦਾ ਹਾਂ ॥

੨ ਪਿਆਰਿਆ, ਮੈਂ ਇਹ ਪ੍ਰਾਰਥਨਾ ਕਰਦਾ ਹਾਂ ਭਈ
ਜਿਵੇਂ ਤੇਰੀ ਜਾਨ ਸੁਖ ਸਾਂਦ ਨਾਲ ਹੈ ਤਿਵੇਂ ਤੂੰ ਸਭਨੀਂ
੩ ਗੱਲੀਂ ਸੁਖ ਸਾਂਦ ਨਾਲ ਅਤੇ ਨਰੋਆ ਰਹੇਂ ੦ ਮੈਂ
ਡਾਢਾ ਅਨੰਦ ਹੋਇਆ ਜਦ ਕਦੇ ਭਰਾਵਾਂ ਨੇ ਆਣ

ਕੇ ਤੇਰੀ ਸਚਿਆਈ ਦੀ ਸਾਖੀ ਦਿੱਤੀ, ਜਿਵੇਂ ਤੂੰ
੪ ਸਚਿਆਈ ਉੱਤੇ ਚੱਲਦਾ ਭੀ ਹੈਂ ੦ ਇਸ ਨਾਲੋਂ
ਮੈਨੂੰ ਵੱਡਾ ਅਨੰਦ ਕੋਈ ਨਹੀਂ ਜੋ ਮੈਂ ਸੁਣਾਂ ਭਈ ਮੇਰੇ
ਬਾਲਕ ਸਚਿਆਈ ਉੱਤੇ ਚੱਲਦੇ ਹਨ ॥
੫ ਪਿਆਰਿਆ, ਤੂੰ ਜੋ ਸੇਵਾ ਭਰਾਵਾਂ ਨਾਲ ਅਤੇ
ਪਰਦੇਸੀਆਂ ਨਾਲ ਵੀ ਕਰਦਾ ਹੈਂ ਸੋ ਵਫ਼ਾਦਾਰੀ ਦਾ
੬ ਕੰਮ ਕਰਦਾ ਹੈਂ ੦ ਜਿਨ੍ਹਾਂ ਨੇ ਕਲੀਸਿਯਾ ਦੇ ਅੱਗੇ
ਤੇਰੇ ਪ੍ਰੇਮ ਦੀ ਸਾਖੀ ਦਿੱਤੀ । ਜੇ ਤੂੰ ਓਹਨਾਂ ਨੂੰ ਅਗਾਹਾਂ
ਪੁਚਾ ਦੇਵੇਂ ਜਿਸ ਤਰਾਂ ਪਰਮੇਸ਼ੁਰ ਦੇ ਸੇਵਕਾਂ ਨੂੰ ਕਰਨਾ
੭ ਜੋਗ ਹੈ ਤਾਂ ਚੰਗਾ ਕਰੇਂ ੦ ਕਿਉਂ ਜੋ ਓਹ ਉਸ ਨਾਮ
ਦੇ ਨਮਿੱਤ ਨਿੱਕਲ ਤੁਰੇ ਅਤੇ ਪਰਾਈਆਂ ਕੌਮਾਂ ਤੋਂ
੮ ਕੁਝ ਨਹੀਂ ਲੈਂਦੇ ੦ ਇਸ ਲਈ ਸਾਨੂੰ ਚਾਹੀਦਾ ਹੈ
ਜੋ ਏਹੋ ਜੇਹਿਆਂ ਦੀ ਆਗਤ ਭਾਗਤ ਕਰੀਏ ਭਈ
ਸਚਿਆਈ ਵਿੱਚ ਓਹਨਾਂ ਦੇ ਨਾਲ ਦੇ ਕੰਮ ਕਰਨ ਵਾਲੇ
ਹੋਈਏ ॥
੯ ਮੈਂ ਕਲੀਸਿਯਾ ਨੂੰ ਕੁਝ ਲਿਖਿਆ ਸੀ ਪਰ
ਦਿਯੁਤ੍ਰਿਫੇਸ ਜਿਹੜਾ ਉਨ੍ਹਾਂ ਵਿੱਚੋਂ ਸਿਰ ਕੱਢ ਹੋਣਾ
੧੦ ਚਾਹੁੰਦਾ ਹੈ ਸਾਨੂੰ ਨਹੀਂ ਮੰਨਦਾ ੦ ਇਸ ਕਾਰਨ ਜੇ ਮੈਂ
ਆਇਆ ਤਾਂ ਉਹ ਦੇ ਕੰਮ ਜਿਹੜੇ ਉਹ ਕਰਦਾ ਹੈ
ਚਿਤਾਰਾਂਗਾ ਕਿ ਉਹ ਬੁਰੀਆਂ ਗੱਲਾਂ ਆਖ ਕੇ ਸਾਡੇ
ਵਿਰੁੱਧ ਬਕਦਾ ਹੈ, ਅਤੇ ਐਨੇ ਨਾਲ ਹੀ ਰਾਜ਼ੀ ਨਹੀਂ
ਹੁੰਦਾ ਪਰ ਨਾ ਤਾਂ ਆਪ ਭਰਾਵਾਂ ਦਾ ਆਦਰ ਭਾਉ
ਕਰਦਾ ਅਤੇ ਜਿਹੜੇ ਕਰਨਾ ਚਾਹੁੰਦੇ ਹਨ ਓਹਨਾਂ ਨੂੰ
ਵਰਜਦਾ ਹੈ ਅਤੇ ਓਹਨਾਂ ਨੂੰ ਕਲੀਸਿਯਾ ਵਿੱਚੋਂ ਛੇਕ
੧੧ ਦਿੰਦਾ ਹੈ ! ੦ ਪਿਆਰਿਆ, ਬੁਰੇ ਦੀ ਨਹੀਂ ਸਗੋਂ
ਭਲੇ ਦੀ ਰੀਸ ਕਰ । ਜਿਹੜਾ ਭਲਾ ਕਰਦਾ ਹੈ ਉਹ
ਪਰਮੇਸ਼ੁਰ ਤੋਂ ਹੈ । ਜਿਹੜਾ ਬੁਰਾ ਕਰਦਾ ਹੈ ਉਹ ਨੇ
੧੨ ਪਰਮੇਸ਼ੁਰ ਨੂੰ ਨਹੀਂ ਵੇਖਿਆ ਹੈ ੦ ਦੇਮੇਤ੍ਰਿਯੁਸ ਦੀ
ਸਭਨਾਂ ਨੇ ਅਤੇ ਸਚਿਆਈ ਨੇ ਆਪ ਵੀ ਸਾਖੀ ਦਿੱਤੀ
ਹੈ ਸਗੋਂ ਅਸੀਂ ਵੀ ਸਾਖੀ ਦਿੰਦੇ ਹਾਂ ਅਤੇ ਤੂੰ ਜਾਣਦਾ
ਹੈਂ ਭਈ ਸਾਡੀ ਸਾਖੀ ਸਤ ਹੈ ॥
੧੩ ਲਿਖਣਾ ਤਾਂ ਤੈਨੂੰ ਮੈਂ ਬਹੁਤ ਕੁਝ ਸੀ ਪਰ ਮੈਂ ਨਹੀਂ
ਚਾਹੁੰਦਾ ਭਈ ਸਿਆਹੀ ਅਤੇ ਲਿੱਖਣ ਨਾਲ ਤੈਨੂੰ
੧੪ ਲਿਖਾਂ ੦ ਪਰ ਮੈਨੂੰ ਆਸ ਹੈ ਭਈ ਤੈਨੂੰ ਝਬਦੇ ਮਿਲਾਂ ।
ਤਦ ਅਸੀਂ ਰੋਬਰੂ ਗੱਲਾਂ ਕਰਾਂਗੇ । ਤੈਨੂੰ ਸ਼ਾਂਤੀ
ਪਰਾਪਤ ਹੋਵੇ । ਸਾਡੇ ਮਿੱਤ੍ਰ ਤੇਰੀ ਸੁਖ ਸਾਂਦ ਪੁੱਛਦੇ
ਹਨ । ਤੂੰ ਸਾਡੇ ਮਿੱਤ੍ਰਾਂ ਨੂੰ ਨਾਉਂ ਲੈ ਲੈ ਕੇ ਸੁਖ ਸਾਂਦ
ਆਖੀਂ ॥

---

# ਯਹੂਦਾਹ ਦੀ ਪੱਤ੍ਰੀ

### ਸ਼ਤਾਨੀ ਪਾਪੀਆਂ ਤੋਂ ਸੁਚੇਤ ਰਹਿਣਾ

ਲਿਖਤੁਮ ਯਹੂਦਾਹ ਜਿਹੜਾ ਯਿਸੂ ਮਸੀਹ ਦਾ
ਦਾਸ ਅਤੇ ਯਾਕੂਬ ਦਾ ਭਰਾ ਹਾਂ, ਅੱਗੇ ਜੋਗ ਉਨ੍ਹਾਂ
ਨੂੰ ਜਿਹੜੇ ਸੱਦੇ ਹੋਏ ਅਤੇ ਪਿਤਾ ਪਰਮੇਸ਼ੁਰ ਵਿੱਚ
ਪਿਆਰੇ ਅਤੇ ਯਿਸੂ ਮਸੀਹ ਦੇ ਲਈ ਰੱਖੇ ਹੋਏ ਹਨ, ੦
੨ ਤੁਹਾਡੇ ਲਈ ਰਹਮ, ਸ਼ਾਂਤੀ ਅਤੇ ਪ੍ਰੇਮ ਵੱਧ ਤੋਂ ਵੱਧ
ਹੁੰਦਾ ਜਾਵੇ ॥
੩ ਪਿਆਰਿਓ, ਜਦੋਂ ਸਾਡੀ ਸਾਂਝੀ ਮੁਕਤੀ ਦੇ ਵਿਖੇ
ਮੈਂ ਤੁਹਾਨੂੰ ਲਿਖਣ ਦੀ ਬਹੁਤ ਚਾਹ ਕਰਦਾ ਸਾਂ ਤਾਂ
ਮੈਂ ਤੁਹਾਨੂੰ ਲਿਖ ਕੇ ਤਗੀਦ ਕਰਨੀ ਜ਼ਰੂਰੀ ਜਾਣੀ
ਭਈ ਤੁਸੀਂ ਓਸ ਨਿਹਚਾ ਦੇ ਲਈ ਜਿਹੜੀ ਇੱਕੋ ਹੀ
੪ ਵਾਰ ਸੰਤਾਂ ਨੂੰ ਸੌਂਪੀ ਗਈ ਸੀ ਜਤਨ ਕਰੋ ੦ ਕਿਉਂ ਜੋ
ਕਈ ਮਨੁੱਖ ਚੋਰੀਂ ਆ ਵੜੇ ਹਨ ਜਿਹੜੇ ਇਸ ਸਜ਼ਾ
ਲਈ ਪਰਾਚੀਨ ਕਾਲ ਵਿੱਚ ਅਗੇਤਰੇ ਲਿਖੇ ਗਏ
ਸਨ, ਸ਼ਤਾਨੀ ਮਨੁੱਖ ਜਿਹੜੇ ਸਾਡੇ ਪਰਮੇਸ਼ੁਰ ਦੀ ਕਿਰਪਾ
ਨੂੰ ਉਲਟਾ ਕਰ ਕੇ ਲੁੱਚਪੁਣੇ ਵੱਲ ਲਾ ਲੈਂਦੇ ਹਨ ਅਤੇ
ਯਿਸੂ ਮਸੀਹ ਦਾ ਜਿਹੜਾ ਇੱਕੋ ਹੀ ਸਾਡਾ ਸੁਆਮੀ
ਅਤੇ ਪ੍ਰਭੁ ਹੈ ਇਨਕਾਰ ਕਰਦੇ ਹਨ ॥
੫ ਹੁਣ ਭਾਵੇਂ ਤੁਸੀਂ ਇੱਕੋ ਵਾਰ ਸੱਭੋ ਕੁਝ ਜਾਣ ਵੀ
ਚੁੱਕੇ ਹੋ ਤਾਂ ਵੀ ਮੈਂ ਤੁਹਾਨੂੰ ਚਿਤਾਰਿਆ ਚਾਹੁੰਦਾ ਹਾਂ
ਭਈ ਪ੍ਰਭੁ ਨੇ ਲੋਕਾਂ ਨੂੰ ਮਿਸਰ ਦੇਸ ਵਿੱਚੋਂ ਬਚਾ ਕੇ
ਪਿੱਛੋਂ ਉਨ੍ਹਾਂ ਦਾ ਜਿਨ੍ਹਾਂ ਪਰਤੀਤ ਨਾ ਕੀਤੀ ਨਾਸ

੬ ਕੀਤਾ ੦ ਅਤੇ ਉਨ੍ਹਾਂ ਦੂਤਾਂ ਨੂੰ ਜੋ ਆਪਣੀ ਪਦਵੀ
ਵਿੱਚ ਨਾ ਰਹੇ ਸਗੋਂ ਆਪਣੇ ਅਸਲੀ ਠਿਕਾਣੇ ਨੂੰ ਛੱਡ
ਦਿੱਤਾ ਉਹ ਨੇ ਅਨ੍ਹੇਰੇ ਘੁੱਪ ਵਿੱਚ ਉਸ ਵੱਡੇ ਦਿਹਾੜੇ
ਦੇ ਨਿਆਉਂ ਲਈ ਸਦੀਪਕ ਬੰਧਨਾਂ ਵਿੱਚ ਰੱਖ
੭ ਛੱਡਿਆ ੦ ਜਿਵੇਂ ਸਦੂਮ ਅਤੇ ਅਮੂਰਾਹ ਅਤੇ ਉਹਨਾਂ
ਦੇ ਲਾਂਭ ਛਾਂਭ ਦੇ ਨਗਰ ਏਹਨਾਂ ਵਾਂਙੁ ਹਰਾਮਕਾਰੀ
ਕਰ ਕੇ ਅਤੇ ਪਰਾਏ ਸਰੀਰ ਦੇ ਮਗਰ ਲੱਗ ਕੇ
ਸਦੀਪਕ ਅੱਗ ਦੀ ਸਜ਼ਾ ਭੋਗਦੇ ਹੋਏ ਨਮੂਨਾ ਬਣਾਏ
੮ ਹੋਏ ਹਨ ੦ ਤਾਂ ਵੀ ਇਸੇ ਤਰਾਂ ਏਹ ਵੀ ਆਪਣੇ
ਸੁਫ਼ਨਿਆਂ ਵਿੱਚ ਸਰੀਰ ਨੂੰ ਭ੍ਰਿਸ਼ਟ ਕਰਦੇ, ਹਕੂਮਤਾਂ
ਨੂੰ ਤੁੱਛ ਜਾਣਦੇ ਅਤੇ ਪਰਤਾਪ ਵਾਲਿਆਂ ਦੀ
੯ ਨਿੰਦਿਆ ਕਰਦੇ ਹਨ ੦ ਪਰ ਮਹਾਂ ਦੂਤ ਮੀਕਾਏਲ ਜਾਂ
ਸ਼ਤਾਨ ਨਾਲ ਝਗੜਾ ਕਰ ਕੇ ਮੂਸਾ ਦੀ ਲੋਥ ਦੇ ਵਿਖੇ
ਵਿਵਾਦ ਕਰਦਾ ਸੀ ਤਾਂ ਉਹ ਦਾ ਹਿਆਉਂ ਨਾ ਪਿਆ
ਭਈ ਮਿਹਣਾ ਮਾਰ ਕੇ ਉਸ ਉੱਤੇ ਦੋਸ਼ ਲਾਵੇ ਸਗੋਂ
੧੦ ਇਹ ਆਖਿਆ ਭਈ ਪ੍ਰਭੁ ਤੈਨੂੰ ਸਮਝੇ ! ੦ ਪਰ ਇਹ
ਲੋਕ ਜੋ ਕੁਝ ਉਹ ਜਾਣਦੇ ਹੀ ਨਹੀਂ ਉਹ ਦੇ ਵਿਖੇ
ਕੁਫ਼ਰ ਬਕਦੇ ਹਨ ਅਤੇ ਜੋ ਕੁਝ ਬੇ ਅਕਲ ਪਸੂਆਂ
ਵਰਗੇ ਸੁਭਾਉ ਨਾਲ ਹੀ ਜਾਣਦੇ ਹਨ ਉਸ ਵਿੱਚ ਨਾਸ
੧੧ ਹੋ ਜਾਂਦੇ ਹਨ ੦ ਹਾਇ ਉਨ੍ਹਾਂ ਨੂੰ ! ਕਿਉਂ ਜੋ ਉਹ
ਕਇਨ ਦੇ ਰਾਹ ਲੱਗ ਤੁਰੇ ਅਤੇ ਲਾਹੇ ਪਿੱਛੇ ਬਿਲਆਮ
ਦੇ ਭਰਮ ਵਿੱਚ ਸਿਰ ਤੋੜ ਭੱਜੇ ਅਤੇ ਕੋਰਹ ਦੇ
੧੨ ਵਿਰੋਧ ਵਿੱਚ ਨਾਸ ਹੋਏ ੦ ਏਹ ਉਹ ਹਨ ਜਿਹੜੇ
ਤੁਹਾਡੇ ਨਾਲ ਬੇਧੜਕ ਖਾਂਦੇ ਪੀਂਦੇ ਹੋਏ ਤੁਹਾਡੇ ਪ੍ਰੇਮ
ਭੋਜਨਾਂ ਵਿੱਚ ਡੁੱਬੇ ਹੋਏ ਟਿੱਲੇ ਹਨ । ਏਹ ਆਪਣੇ ਹੀ
ਢਿੱਡ ਭਰਦੇ ਹਨ । ਏਹ ਪੌਣਾਂ ਦੇ ਉਡਾਏ ਹੋਏ ਸੁੱਕੇ
ਬੱਦਲ ਹਨ । ਏਹ ਪੱਤ ਝੜ ਰੁੱਤ ਦੇ ਬਿਰਛ ਹਨ
ਜੋ ਅਫਲ, ਦੋ ਵਾਰੀ ਮੋਏ ਅਤੇ ਜੜ੍ਹੋਂ ਪੁੱਟੇ ਹੋਏ
੧੩ ਹਨ ੦ ਏਹ ਸਮੁੰਦਰ ਦੀਆਂ ਸ਼ੂਕਰਦੀਆਂ ਠਾਠਾਂ ਹਨ
ਜੋ ਆਪਣੀ ਸ਼ਰਮਿੰਦਗੀ ਦੀ ਝੱਗ ਉਛਾਲਦੀਆਂ
ਹਨ । ਏਹ ਘੁੰਮਣ ਵਾਲੇ ਤਾਰੇ ਹਨ ਜਿਨ੍ਹਾਂ ਲਈ ਸਦਾ
ਤੀਕ ਦਾ ਅਨ੍ਹੇਰ ਘੁੱਪ ਘੇਰ ਰੱਖ ਛੱਡਿਆ ਹੋਇਆ
੧੪ ਹੈ ੦ ਨਾਲੇ ਹਨੋਕ ਨੇ ਜਿਹੜਾ ਆਦਮ ਤੋਂ ਸੱਤਵੀਂ
ਪੀਹੜੀ ਦਾ ਸੀ ਏਹਨਾਂ ਹੀ ਦੇ ਵਿਖੇ ਅਗੰਮ ਵਾਕ ਕਰ
ਕੇ ਆਖਿਆ ਭਈ ਵੇਖੋ, ਪ੍ਰਭੁ ਆਪਣੇ ਲੱਖਾਂ ਸੰਤਾਂ
੧੫ ਸਣੇ ਆਇਆ ੦ ਭਈ ਸਭਨਾਂ ਦਾ ਨਿਆਉਂ ਕਰੇ
ਅਤੇ ਸਭਨਾਂ ਸ਼ਤਾਨੀਆਂ ਨੂੰ ਉਨ੍ਹਾਂ ਦਿਆਂ ਸਾਰਿਆਂ
ਸ਼ਤਾਨੀ ਕੰਮਾਂ ਦੇ ਕਾਰਨ ਜੋ ਉਨ੍ਹਾਂ ਨੇ ਸ਼ਤਾਨੀ ਨਾਲ
ਕੀਤੇ ਸਨ ਅਤੇ ਸਾਰੀਆਂ ਕਰਖਤ ਗੱਲਾਂ ਦੇ ਕਾਰਨ ਜੋ
ਸ਼ਤਾਨੀ ਪਾਪੀਆਂ ਨੇ ਉਹ ਦੇ ਵਿਰੁੱਧ ਆਖੀਆਂ ਸਨ
੧੬ ਦੋਸ਼ੀ ਠਹਿਰਾਵੇ ੦ ਏਹ ਬੁੜ ਬੁੜਾਉਣ ਅਤੇ ਸ਼ਿਕਾਇਤ
ਕਰਨ ਵਾਲੇ ਹਨ ਜਿਹੜੇ ਆਪਣੀਆਂ ਕਾਮਨਾਂ ਦੇ
ਅਨੁਸਾਰ ਚੱਲਦੇ ਹਨ ਅਤੇ ਮੂੰਹੋਂ ਵੱਡੀਆਂ ਵੱਡੀਆਂ
ਫੋਕੀਆਂ ਗੱਪਾਂ ਮਾਰਦੇ ਹਨ ਅਤੇ ਲਾਹੇ ਪਿੱਛੇ ਮੂੰਹ
ਉੱਤੇ ਵਡਿਆਈ ਕਰਦੇ ਹਨ ॥
੧੭ ਪਰ ਤੁਸੀਂ ਹੇ ਪਿਆਰਿਓ, ਇਨ੍ਹਾਂ ਗੱਲਾਂ ਨੂੰ ਚੇਤੇ
ਰੱਖੋ ਜੋ ਸਾਡੇ ਪ੍ਰਭੁ ਯਿਸੂ ਮਸੀਹ ਦੇ ਰਸੂਲਾਂ ਨੇ ਅੱਗੋਂ
੧੮ ਆਖੀਆਂ ੦ ਭਈ ਉਨ੍ਹਾਂ ਨੇ ਤੁਹਾਨੂੰ ਕਿਹਾ ਜੋ ਅੰਤ ਦੇ
ਸਮੇਂ ਠੱਠਾ ਕਰਨ ਵਾਲੇ ਹੋਣਗੇ ਜਿਹੜੇ ਆਪਣੇ
੧੯ ਸ਼ਤਾਨੀ ਕਾਮਨਾਂ ਦੇ ਅਨੁਸਾਰ ਚੱਲਣਗੇ ੦ ਏਹ ਓਹੋ
ਹਨ ਜਿਹੜੇ ਧੜੇਬਾਜ਼, ਸਰੀਰਕ ਹਨ ਜਿਨ੍ਹਾਂ ਵਿੱਚ
੨੦ ਆਤਮਾ ਨਹੀਂ ੦ ਪਰ ਤੁਸੀਂ ਹੇ ਪਿਆਰਿਓ, ਆਪਣੇ
ਆਪ ਨੂੰ ਆਪਣੀ ਅੱਤ ਪਵਿੱਤਰ ਨਿਹਚਾ ਉੱਤੇ
ਉਸਾਰੀ ਜਾਓ ਅਤੇ ਪਵਿੱਤਰ ਆਤਮਾ ਵਿੱਚ ਪ੍ਰਾਰਥਨਾ
੨੧ ਕਰਦੇ ਹੋਏ ੦ ਪਰਮੇਸ਼ੁਰ ਦੇ ਪ੍ਰੇਮ ਵਿੱਚ ਆਪਣੇ ਆਪ
ਨੂੰ ਕਾਇਮ ਰੱਖੋ ਅਤੇ ਸਦੀਪਕ ਜੀਵਨ ਦੇ ਲਈ ਸਾਡੇ
ਪ੍ਰਭੁ ਯਿਸੂ ਮਸੀਹ ਦੀ ਦਯਾ ਦੀ ਉਡੀਕ ਕਰਦੇ
੨੨ ਰਹੋ ੦ ਅਤੇ ਕਿੰਨਿਆਂ ਉੱਤੇ ਜਿਹੜੇ ਦੁਬਧਾ ਵਿੱਚ
੨੩ ਪਏ ਹੋਏ ਹਨ ਦਯਾ ਕਰੋ ੦ ਅਤੇ ਕਿੰਨਿਆਂ ਨੂੰ ਅੱਗ
ਵਿੱਚੋਂ ਧੂ ਖਿੱਚ ਕੇ ਬਚਾਓ, ਅਤੇ ਉਸ ਬਸਤ੍ਰ ਤੋਂ ਵੀ
ਜਿਹ ਦੇ ਵਿੱਚ ਦੇਹੀ ਦਾ ਦਾਗ ਲੱਗਿਆ ਹੋਵੇ ਸੂਗ
ਕਰਦੇ ਹੋਏ ਕਿੰਨਿਆਂ ਉੱਤੇ ਭੈ ਨਾਲ ਦਯਾ ਕਰੋ ॥
੨੪ ਹੁਣ ਜਿਹੜਾ ਸਮਰੱਥ ਹੈ ਜੋ ਤੁਹਾਨੂੰ ਠੇਡੇ ਖਾਣ ਤੋਂ
ਬਚਾ ਸੱਕਦਾ ਅਤੇ ਤੁਹਾਨੂੰ ਆਪਣੀ ਮਹਿਮਾ ਦੇ
ਸਨਮੁਖ ਅਨੰਦ ਸਹਿਤ ਨਿਰਮਲ ਖੜਾ ਕਰ ਸੱਕਦਾ
੨੫ ਹੈ ੦ ਉਸੇ ਦੀ ਅਰਥਾਤ ਉਸ ਅਦੁਤੀ ਪਰਮੇਸ਼ੁਰ ਦੀ
ਜੋ ਸਾਡਾ ਮੁਕਤੀ ਦਾਤਾ ਹੈ ਸਾਡੇ ਪ੍ਰਭੁ ਯਿਸੂ ਮਸੀਹ
ਦੇ ਰਾਹੀਂ ਸਭਨਾਂ ਜੁੱਗਾਂ ਤੋਂ ਪਹਿਲਾਂ ਅਤੇ ਹੁਣ ਵੀ
ਅਤੇ ਸਭਨਾਂ ਜੁੱਗਾਂ ਤੀਕੁਰ ਮਹਿਮਾ, ਪਰਾਕ੍ਰਮ,
ਮਹਾਨਤਾ ਅਤੇ ਇਖ਼ਤਿਆਰ ਹੋਵੇ ॥ ਆਮੀਨ ॥

# ਯੂਹੰਨਾ ਦੇ ਪਰਕਾਸ਼ ਦੀ ਪੋਥੀ

## ਜਲਾਲੀ ਮਨੁੱਖ ਦਾ ਪੁੱਤ੍ਰ

੧ ਯਿਸੂ ਮਸੀਹ ਦਾ ਪਰਕਾਸ਼ ਜਿਹੜਾ ਪਰਮੇਸ਼ੁਰ ਨੇ
ਆਪਣਿਆਂ ਦਾਸਾਂ ਨੂੰ ਵਿਖਾਉਣ ਲਈ ਉਹ ਨੂੰ
ਦਿੱਤਾ, ਅਰਥਾਤ ਓਹ ਗੱਲਾਂ ਜਿਹੜੀਆਂ ਛੇਤੀ ਹੋਣ
ਵਾਲੀਆਂ ਹਨ; ਅਤੇ ਉਸ ਨੇ ਆਪਣੇ ਦੂਤ ਦੇ
ਹੱਥੀਂ ਭੇਜ ਕੇ ਆਪਣੇ ਦਾਸ ਯੂਹੰਨਾ ਨੂੰ ਉਹ ਦਾ ਪਤਾ
੨ ਦਿੱਤਾ ○ ਜਿਹ ਨੇ ਪਰਮੇਸ਼ੁਰ ਦੇ ਬਚਨ ਦੀ ਅਤੇ ਯਿਸੂ
ਮਸੀਹ ਦੀ ਸਾਖੀ ਅਰਥਾਤ ਓਹਨਾਂ ਸਭਨਾਂ ਗੱਲਾਂ ਦੀ
੩ ਜੋ ਉਨ ਵੇਖੀਆਂ ਸਾਖੀ ਦਿੱਤੀ ○ ਧੰਨ ਉਹ ਜਿਹੜਾ
ਇਸ ਅਗੰਮ ਵਾਕ ਦੀਆਂ ਬਾਣੀਆਂ ਨੂੰ ਪੜ੍ਹਦਾ ਹੈ,
ਨਾਲੇ ਓਹ ਜਿਹੜੇ ਸੁਣਦੇ ਹਨ ਅਤੇ ਜੋ ਕੁਝ ਇਹ ਦੇ
ਵਿੱਚ ਲਿਖਿਆ ਹੋਇਆ ਹੈ ਉਹ ਦੀ ਪਾਲਨਾ ਕਰਦੇ
ਹਨ, ਕਿਉਂ ਜੋ ਸਮਾ ਨੇੜੇ ਹੈ ॥

੪ ਲਿਖਤੁਮ ਯੂਹੰਨਾ, ਅੱਗੋ ਜੋਗ ਉਨ੍ਹਾਂ ਸੱਤਾਂ ਕਲੀ-
ਸਿਯਾਂ ਨੂੰ ਜਿਹੜੀਆਂ ਅਸਿਯਾ ਵਿੱਚ ਹਨ ਉਹ ਦੀ
ਵੱਲੋਂ ਜਿਹੜਾ ਹੈ ਅਤੇ ਜਿਹੜਾ ਹੈਸੀ ਅਤੇ ਜਿਹੜਾ
ਆਉਣ ਵਾਲਾ ਹੈ ਕਿਰਪਾ ਅਤੇ ਸ਼ਾਂਤੀ ਤੁਹਾਨੂੰ ਹੋਵੇ।
ਨਾਲੇ ਓਹਨਾਂ ਸੱਤਾਂ ਆਤਮਿਆਂ ਦੀ ਵੱਲੋਂ ਜਿਹੜੇ
੫ ਉਹ ਦੇ ਸਿੰਘਾਸਣ ਦੇ ਅੱਗੇ ਹਨ ○ ਨਾਲੇ ਯਿਸੂ
ਮਸੀਹ ਦੀ ਵੱਲੋਂ ਜਿਹੜਾ ਸੱਚਾ ਗਵਾਹ ਅਤੇ
ਮੁਰਦਿਆਂ ਵਿੱਚੋਂ ਜੇਠਾ ਅਤੇ ਧਰਤੀ ਦੇ ਰਾਜਿਆਂ ਦਾ
ਹਾਕਮ ਹੈ। ਉਹ ਦੀ ਜਿਹੜਾ ਸਾਡੇ ਨਾਲ ਪ੍ਰੇਮ ਕਰਦਾ
ਹੈ ਅਤੇ ਜਿਹ ਨੇ ਸਾਨੂੰ ਆਪਣੇ ਲਹੂ ਨਾਲ ਸਾਡੇ ਪਾਪਾਂ
੬ ਤੋਂ ਛੁਡਾ ਦਿੱਤਾ ○ ਅਤੇ ਉਸ ਨੇ ਸਾਨੂੰ ਇੱਕ ਪਾਤਸ਼ਾਹੀ
ਬਣਾਇਆ ਭਈ ਅਸੀਂ ਉਹ ਦੇ ਪਰਮੇਸ਼ੁਰ ਅਤੇ ਪਿਤਾ
ਲਈ ਜਾਜਕ ਬਣੀਏ, ਉਸੇ ਦੀ ਮਹਿਮਾ ਅਤੇ
ਪ੍ਰਾਕਰਮ ਜੁੱਗੋ ਜੁੱਗ ਹੋਵੇ ! ॥ ਆਮੀਨ ॥
੭ ਵੇਖੋ, ਉਹ ਬੱਦਲਾਂ ਦੇ ਨਾਲ ਆਉਂਦਾ ਹੈ ਅਤੇ
ਹਰੇਕ ਅੱਖ ਉਸ ਨੂੰ ਵੇਖੇਗੀ, ਨਾਲੇ ਜਿਨ੍ਹਾਂ ਉਸ ਨੂੰ
ਵਿੰਨ੍ਹਿਆ ਸੀ ਓਹ ਵੀ ਵੇਖਣਗੇ, ਅਤੇ ਧਰਤੀ ਦੀਆਂ
ਸਾਰੀਆਂ ਕੌਮਾਂ ਉਸ ਦੇ ਲਈ ਪਿੱਟਣਗੀਆਂ। ਹਾਂ ! ॥
ਆਮੀਨ ॥

੮ ਮੈਂ ਅਲਫਾ ਅਤੇ ਓਮੇਗਾ ਹਾਂ। ਇਹ ਆਖਣਾ
ਪ੍ਰਭੁ ਪਰਮੇਸ਼ੁਰ ਦਾ ਹੈ ਅਰਥਾਤ ਉਹ ਜਿਹੜਾ ਹੈ ਅਤੇ
ਜਿਹੜਾ ਹੈਸੀ ਅਤੇ ਜਿਹੜਾ ਆਉਣ ਵਾਲਾ ਹੈ ਜੋ
ਸਰਬ ਸ਼ਕਤੀਮਾਨ ਹੈ ॥

੯ ਮੈਂ ਯੂਹੰਨਾ ਜੋ ਤੁਹਾਡਾ ਭਰਾ ਅਤੇ ਤੁਹਾਡੇ ਨਾਲ
ਰਲ ਕੇ ਉਸ ਬਿਪਤਾ ਅਤੇ ਰਾਜ ਅਤੇ ਸਬਰ ਵਿੱਚ
ਜੋ ਯਿਸੂ ਵਿੱਚ ਹੈ ਸਾਂਝੀ ਹਾਂ ਪਰਮੇਸ਼ੁਰ ਦੇ ਬਚਨ ਅਤੇ
ਯਿਸੂ ਦੀ ਸਾਖੀ ਦੇ ਕਾਰਨ ਉਸ ਟਾਪੂ ਵਿੱਚ ਸਾਂ
੧੦ ਜਿਹੜਾ ਪਾਤਮੁਸ ਕਰਕੇ ਸਦਾਉਂਦਾ ਹੈ ○ ਮੈਂ ਪ੍ਰਭੁ
ਦੇ ਦਿਨ ਆਤਮਾ ਵਿੱਚ ਆਇਆ ਅਤੇ ਮੈਂ ਆਪਣੇ
ਪਿੱਛੇ ਤੁਰ੍ਹੀ ਜਿਹੀ ਦੀ ਇੱਕ ਵੱਡੀ ਅਵਾਜ਼ ਇਹ
੧੧ ਆਖਦੇ ਸੁਣੀ ○ ਭਈ ਜੋ ਕੁਝ ਤੂੰ ਵੇਖਦਾ ਹੈਂ ਸੋ
ਇੱਕ ਪੋਥੀ ਵਿੱਚ ਲਿਖ ਲੈ ਅਤੇ ਸੱਤਾਂ ਕਲੀਸਿਯਾਂ ਨੂੰ
ਘੱਲ ਦਿਹ ਅਰਥਾਤ ਅਫ਼ਸੁਸ ਨੂੰ, ਸਮੁਰਨੇ ਨੂੰ,
ਪਰਗਮੁਮ ਨੂੰ, ਥੂਆਤੀਰੇ ਨੂੰ, ਸਾਰਦੀਸ ਨੂੰ, ਫ਼ਿਲਦਲ-
੧੨ ਫ਼ੀਏ ਨੂੰ ਅਤੇ ਲਾਉਦਿਕੀਏ ਨੂੰ ○ ਅਤੇ ਮੈਂ ਉਸ
ਅਵਾਜ਼ ਨੂੰ ਜਿਹੜੀ ਮੇਰੇ ਨਾਲ ਗੱਲ ਕਰਦੀ ਸੀ ਵੇਖਣ
ਲਈ ਭੁਵਿਆ ਅਤੇ ਜਾਂ ਭੁਵਿਆ ਤਾਂ ਸੋਨੇ ਦੇ ਸੱਤ
੧੩ ਸ਼ਮਾਦਾਨ ਵੇਖੇ ○ ਅਤੇ ਓਹਨਾਂ ਸ਼ਮਾਦਾਨਾਂ ਦੇ ਵਿਚ-
ਕਾਰ ਮਨੁੱਖ ਦੇ ਪੁੱਤ੍ਰ ਦੀ ਨਿਆਈਂ ਕੋਈ ਵੇਖਿਆ
ਜਿਹੜਾ ਪੈਰਾਂ ਤੀਕ ਦਾ ਜਾਮਾ ਪਹਿਨੇ ਅਤੇ ਛਾਤੀ
੧੪ ਦੁਆਲੇ ਸੋਨੇ ਦੀ ਪੇਟੀ ਬੰਨ੍ਹੇ ਹੋਏ ਸੀ ○ ਉਹ ਦਾ ਸਿਰ
ਅਤੇ ਵਾਲ ਚਿੱਟੀ ਉੱਨ ਦੀ ਨਿਆਈਂ ਚਿੱਟੇ ਸਗੋਂ
ਬਰਫ਼ ਦੇ ਸਮਾਨ ਸਨ ਅਤੇ ਉਹ ਦੀਆਂ ਅੱਖੀਆਂ
੧੫ ਅਗਨੀ ਦੀ ਲਾਟ ਵਰਗੀਆਂ ਸਨ ○ ਅਤੇ ਉਹ ਦੇ
ਪੈਰ ਖਾਲਸ ਪਿੱਤਲ ਦੀ ਨਿਆਈਂ ਸਨ ਭਈ ਜਾਣੀਦਾ
ਉਹ ਭੱਠੀ ਵਿੱਚ ਤਾਇਆ ਹੋਇਆ ਹੈ ਅਤੇ ਉਹ
ਦੀ ਅਵਾਜ਼ ਬਾਹਲੇ ਪਾਣੀਆਂ ਦੀ ਘੂਕ ਵਰਗੀ ਸੀ ○
੧੬ ਉਹ ਨੇ ਆਪਣੇ ਸੱਜੇ ਹੱਥ ਵਿੱਚ ਸੱਤ ਤਾਰੇ ਲਏ ਹੋਏ
ਸਨ ਅਤੇ ਉਹ ਦੇ ਮੂੰਹ ਵਿੱਚੋਂ ਇੱਕ ਦੁਧਾਰੀ ਤਿੱਖੀ
ਤਲਵਾਰ ਨਿੱਕਲਦੀ ਸੀ ਅਤੇ ਉਹ ਦਾ ਮੁਖ ਅਜਿਹਾ
ਸੀ ਜਿਵੇਂ ਸੂਰਜ ਆਪਣੇ ਡਾਢੇ ਤੇਜ ਨਾਲ ਚਮਕਦਾ

੧੭ ਹੈ ○ ਜਾਂ ਮੈਂ ਉਹ ਨੂੰ ਡਿੱਠਾ ਤਾਂ ਉਹ ਦੀ ਪੈਰੀਂ
ਮੁਰਦੇ ਵਾਂਙੁ ਡਿੱਗ ਪਿਆ ਤਾਂ ਉਹ ਨੇ ਆਪਣਾ ਸੱਜਾ
ਹੱਥ ਮੇਰੇ ਉੱਤੇ ਰੱਖਿਆ ਅਤੇ ਕਿਹਾ, ਨਾ ਡਰ । ਮੈਂ
੧੮ ਪਹਿਲਾ ਅਤੇ ਪਿਛਲਾ ਹਾਂ ○ ਅਤੇ ਜੀਉਂਦਾ ਹਾਂ । ਮੈਂ
ਮੁਰਦਾ ਸਾਂ ਅਰ ਵੇਖ, ਮੈਂ ਜੁੱਗੋ ਜੁੱਗ ਜੀਉਂਦਾ ਹਾਂ
ਅਤੇ ਮੌਤ ਅਤੇ ਪਤਾਲ ਦੀਆਂ ਕੁੰਜੀਆਂ ਮੇਰੇ ਕੋਲ
੧੯ ਹਨ ○ ਇਸ ਲਈ ਜੋ ਕੁਝ ਤੈਂ ਵੇਖਿਆ,—ਜੋ ਕੁਝ ਹੈ
ਅਤੇ ਜੋ ਕੁਝ ਇਹ ਦੇ ਮਗਰੋਂ ਹੋਣ ਵਾਲਾ ਹੈ ਸੋ ਤੂੰ
੨੦ ਲਿਖ ਛੱਡ ○ ਅਰਥਾਤ ਓਹਨਾਂ ਸੱਤਾਂ ਤਾਰਿਆਂ ਦਾ ਭੇਤ
ਜਿਹੜੇ ਤੈਂ ਮੇਰੇ ਸੱਜੇ ਹੱਥ ਉੱਤੇ ਡਿੱਠੇ ਸਨ ਅਤੇ
ਓਹਨਾਂ ਸੱਤਾਂ ਸੋਨੇ ਦੇ ਸ਼ਮਾਦਾਨਾਂ ਦਾ । ਓਹ ਸੱਤ ਤਾਰੇ
ਸੱਤਾਂ ਕਲੀਸਿਯਾਂ ਦੇ ਦੂਤ ਹਨ ਅਤੇ ਓਹ ਸੱਤ ਸ਼ਮਾਦਾਨ
ਸੱਤ ਕਲੀਸਿਯਾਂ ਹਨ ॥

### ਸੱਤ ਕਲੀਸਿਯਾਂ ਲਈ ਪੱਤ੍ਰੀਆਂ

੨ ਅਫ਼ਸੁਸ ਦੀ ਕਲੀਸਿਯਾ ਦੇ ਦੂਤ ਨੂੰ ਇਉਂ
ਲਿਖ ਭਈ ਜਿਹ ਨੇ ਆਪਣੇ ਸੱਜੇ ਹੱਥ ਵਿੱਚ ਸੱਤ
ਤਾਰੇ ਫੜੇ ਹੋਏ ਹਨ ਅਤੇ ਜਿਹੜਾ ਸੱਤਾਂ ਸੋਨੇ ਦੇ
ਸ਼ਮਾਦਾਨਾਂ ਦੇ ਵਿਚਾਲੇ ਫਿਰਦਾ ਹੈ ਉਹ ਇਹ
੨ ਆਖਦਾ ਹੈ, ○ ਮੈਂ ਤੇਰੇ ਕੰਮਾਂ ਨੂੰ ਅਤੇ ਤੇਰੀ ਮਿਹਨਤ
ਅਤੇ ਸਬਰ ਨੂੰ ਜਾਣਦਾ ਹਾਂ, ਨਾਲੇ ਇਹ ਜੋ ਬੁਰਿਆਰਾਂ
ਦਾ ਤੈਥੋਂ ਸਹਾਰਾ ਨਹੀਂ ਹੁੰਦਾ ਅਤੇ ਜਿਹੜੇ ਆਪਣੇ
ਆਪ ਨੂੰ ਰਸੂਲ ਦੱਸਦੇ ਹਨ ਪਰ ਨਹੀਂ ਹਨ ਤੈਂ
੩ ਓਹਨਾਂ ਨੂੰ ਪਰਤਾ ਕੇ ਝੂਠਾ ਵੇਖਿਆ ○ ਅਤੇ ਤੂੰ
ਧੀਰਜ ਰੱਖਦਾ ਹੈਂ ਅਤੇ ਮੇਰੇ ਨਾਮ ਦੇ ਨਮਿੱਤ ਤੈਂ
੪ ਸਹਾਰਾ ਕੀਤਾ ਅਤੇ ਨਹੀਂ ਥੱਕਿਆ ○ ਪਰ ਤਾਂ ਵੀ
ਤੇਰੇ ਉੱਤੇ ਮੈਨੂੰ ਇਹ ਗਿਲਾ ਹੈ ਭਈ ਤੂੰ ਆਪਣਾ
੫ ਪਹਿਲਾ ਪ੍ਰੇਮ ਛੱਡ ਬੈਠਾ ਹੈਂ ○ ਸੋ ਚੇਤੇ ਕਰ ਜੋ ਤੂੰ
ਕਿੱਥੋਂ ਡਿੱਗਾ ਹੈਂ ਅਤੇ ਤੋਬਾ ਕਰ ਅਤੇ ਆਪਣੇ
ਅਗਲੇ ਹੀ ਕੰਮ ਕਰ ! ਨਹੀਂ ਤਾਂ ਮੈਂ ਤੇਰੇ ਕੋਲ
ਆਵਾਂਗਾ ਅਤੇ ਤੇਰੇ ਸ਼ਮਾਦਾਨ ਨੂੰ ਉਹ ਦੇ ਥਾਂ ਤੋਂ
੬ ਹਟਾ ਦਿਆਂਗਾ, ਜੇ ਤੈਂ ਤੋਬਾ ਨਾ ਕੀਤੀ ○ ਪਰ ਤੇਰੇ
ਵਿੱਚ ਐਨਾ ਤਾਂ ਹੈ ਭਈ ਤੂੰ ਨਿਕੁਲਾਈਆਂ ਦਿਆਂ
ਕੰਮਾਂ ਤੋਂ ਸੂਗ ਕਰਦਾ ਹੈਂ ਜਿਨ੍ਹਾਂ ਤੋਂ ਮੈਂ ਵੀ ਸੂਗ
੭ ਕਰਦਾ ਹਾਂ ○ ਜਿਹ ਦੇ ਕੰਨ ਹਨ ਸੋ ਸੁਣੇ ਭਈ
ਆਤਮਾ ਕਲੀਸਿਯਾਂ ਨੂੰ ਕੀ ਆਖਦਾ ਹੈ । ਜਿਹੜਾ
ਜਿੱਤਣ ਵਾਲਾ ਹੈ ਉਹ ਨੂੰ ਮੈਂ ਜੀਵਨ ਦੇ ਬਿਰਛ
ਵਿੱਚੋਂ ਜੋ ਪਰਮੇਸ਼ੁਰ ਦੇ ਫ਼ਿਰਦੌਸ ਵਿੱਚ ਹੈ ਖਾਣ
ਲਈ ਦਿਆਂਗਾ ॥
੮ ਸਮੁਰਨੇ ਦੀ ਕਲੀਸਿਯਾ ਦੇ ਦੂਤ ਨੂੰ ਇਉਂ ਲਿਖ
ਭਈ ਜਿਹੜਾ ਪਹਿਲਾ ਅਤੇ ਪਿਛਲਾ ਹੈ, ਜਿਹੜਾ
ਮੁਰਦਾ ਹੋਇਆ ਅਤੇ ਫੇਰ ਜੀ ਪਿਆ, ਉਹ ਇਹ
੯ ਆਖਦਾ ਹੈ ○ ਮੈਂ ਤੇਰੀ ਬਿਪਤਾ ਅਤੇ ਗਰੀਬੀ ਨੂੰ
ਜਾਣਦਾ ਹਾਂ ਭਾਵੇਂ ਤੂੰ ਧਨਵਾਨ ਹੈਂ ਅਤੇ ਓਹਨਾਂ ਦੇ
ਕੁਫ਼ਰ ਨੂੰ ਵੀ ਜਿਹੜੇ ਆਪਣੇ ਆਪ ਨੂੰ ਯਹੂਦੀ
ਦੱਸਦੇ ਹਨ ਪਰ ਨਹੀਂ ਹਨ ਸਗੋਂ ਸ਼ਤਾਨ ਦੀ
੧੦ ਮੰਡਲੀ ਹਨ ○ ਜਿਹੜੇ ਦੁਖ ਤੈਂ ਭੋਗਣੇ ਹਨ ਤੂੰ
ਓਹਨਾਂ ਤੋਂ ਨਾ ਡਰੀਂ । ਵੇਖੋ, ਸ਼ਤਾਨ ਤੁਹਾਡੇ ਵਿੱਚੋਂ
ਕਈਆਂ ਨੂੰ ਕੈਦ ਵਿੱਚ ਪਾ ਸੁੱਟੇਗਾ ਭਈ ਤੁਸੀਂ
ਪਰਤਾਏ ਜਾਓ ਅਤੇ ਤੁਹਾਨੂੰ ਦਸਾਂ ਦਿਨਾਂ ਤੀਕ
ਬਿਪਤਾ ਹੋਵੇਗੀ । ਤੂੰ ਮਰਨ ਤੋੜੀ ਵਫ਼ਾਦਾਰ ਰਹੁ ਤਾਂ
੧੧ ਮੈਂ ਤੈਨੂੰ ਜੀਵਨ ਦਾ ਮੁਕਟ ਦਿਆਂਗਾ ○ ਜਿਹ ਦੇ
ਕੰਨ ਹਨ ਸੋ ਸੁਣੇ ਭਈ ਆਤਮਾ ਕਲੀਸਿਯਾਂ ਨੂੰ ਕੀ
ਆਖਦਾ ਹੈ । ਜਿਹੜਾ ਜਿੱਤਣ ਵਾਲਾ ਹੈ ਦੂਜੀ ਮੌਤ
ਤੋਂ ਉਹ ਦਾ ਕਦੇ ਵਿਗਾੜ ਨਾ ਹੋਵੇਗਾ ॥
੧੨ ਪਰਗਮੁਮ ਦੀ ਕਲੀਸਿਯਾ ਦੇ ਦੂਤ ਨੂੰ ਇਉਂ
ਲਿਖ ਭਈ ਜਿਹ ਦੇ ਕੋਲ ਦੁਧਾਰੀ ਤਿੱਖੀ ਤਲਵਾਰ
੧੩ ਹੈ ਉਹ ਇਹ ਆਖਦਾ ਹੈ, ○ ਮੈਂ ਜਾਣਦਾ ਹਾਂ ਤੂੰ
ਉੱਥੇ ਵੱਸਦਾ ਹੈਂ ਜਿੱਥੇ ਸ਼ਤਾਨ ਦੀ ਗੱਦੀ ਹੈ, ਅਤੇ
ਤੂੰ ਤਕੜਾਈ ਨਾਲ ਮੇਰਾ ਨਾਮ ਫੜੀ ਰੱਖਦਾ ਹੈਂ ਅਤੇ
ਅੰਤਿਪਾਸ ਜੋ ਮੇਰਾ ਗਵਾਹ ਅਤੇ ਮੇਰਾ ਮਾਤਬਰ ਜਨ
ਸੀ ਜਿਹੜਾ ਤੁਹਾਡੇ ਵਿੱਚ ਉੱਥੇ ਮਾਰਿਆ ਗਿਆ
ਜਿੱਥੇ ਸ਼ਤਾਨ ਵੱਸਦਾ ਹੈ ਉਹ ਦੇ ਦਿਨੀਂ ਵੀ ਤੈਂ
੧੪ ਮੇਰੀ ਨਿਹਚਾ ਤੋਂ ਇਨਕਾਰ ਨਹੀਂ ਕੀਤਾ ○ ਪਰ ਤਾਂ
ਵੀ ਤੇਰੇ ਉੱਤੇ ਮੈਨੂੰ ਥੋੜਾ ਬਹੁਤ ਗਿਲਾ ਹੈ ਭਈ
ਉੱਥੇ ਤੇਰੇ ਕੋਲ ਓਹ ਹਨ ਜਿਨ੍ਹਾਂ ਬਿਲਆਮ ਦੀ
ਸਿੱਖਿਆ ਧਾਰੀ ਹੈ ਜਿਹ ਨੇ ਬਾਲਾਕ ਨੂੰ ਸਿੱਖਿਆ
ਦਿੱਤੀ ਸੀ ਜੋ ਇਸਰਾਏਲ ਦੇ ਵੰਸ ਦੇ ਅੱਗੇ ਠੇਡੇ
ਲਾਉਣ ਵਾਲੀ ਵਸਤ ਸੁੱਟ ਦੇਵੇ ਭਈ ਓਹ ਮੂਰਤੀਆਂ
੧੫ ਦੇ ਚੜ੍ਹਾਵੇ ਖਾਣ ਅਤੇ ਹਰਾਮਕਾਰੀ ਕਰਨ ○ ਇਸੇ ਤਰਾਂ
ਤੇਰੇ ਕੋਲ ਓਹ ਵੀ ਹਨ ਜਿਨ੍ਹਾਂ ਨਿਕੁਲਾਈਆਂ ਦੀ
੧੬ ਸਿੱਖਿਆ ਉਵੇਂ ਹੀ ਧਾਰੀ ਹੈ ○ ਇਸ ਲਈ ਤੋਬਾ

ਕਰ, ਨਹੀਂ ਤਾਂ ਮੈਂ ਤੇਰੇ ਕੋਲ ਛੇਤੀ ਆਵਾਂਗਾ ਅਤੇ
ਓਹਨਾਂ ਨਾਲ ਆਪਣੇ ਮੂੰਹ ਦੀ ਤਲਵਾਰ ਦੇ ਨਾਲ
੧੭ ਲੜਾਂਗਾ ੦ ਜਿਹ ਦੇ ਕੰਨ ਹਨ ਸੋ ਸੁਣੇ ਭਈ ਆਤਮਾ
ਕਲੀਸਿਯਾਂ ਨੂੰ ਕੀ ਆਖਦਾ ਹੈ । ਜਿਹੜਾ ਜਿੱਤਣ
ਵਾਲਾ ਹੈ ਉਹ ਨੂੰ ਮੈਂ ਗੁਪਤ ਮੰਨ ਵਿੱਚੋਂ ਦਿਆਂਗਾ
ਅਤੇ ਮੈਂ ਉਹ ਨੂੰ ਇੱਕ ਚਿੱਟਾ ਪੱਥਰ ਦਿਆਂਗਾ
ਅਤੇ ਉਸ ਪੱਥਰ ਉੱਤੇ ਇੱਕ ਨਵਾਂ ਨਾਉਂ ਲਿਖਿਆ
ਹੋਇਆ ਹੈ ਜਿਹ ਨੂੰ ਉਹ ਦੇ ਲੈਣ ਵਾਲੇ ਤੋਂ ਛੁੱਟ
ਹੋਰ ਕੋਈ ਨਹੀਂ ਜਾਣਦਾ ਹੈ ॥
੧੮ ਥੂਆਤੀਰੇ ਦੀ ਕਲੀਸਿਯਾ ਦੇ ਦੂਤ ਨੂੰ ਇਉਂ ਲਿਖ
ਭਈ ਪਰਮੇਸ਼ੁਰ ਦਾ ਪੁੱਤ੍ਰ ਜਿਹ ਦੀਆਂ ਅੱਖੀਆਂ
ਅਗਨੀ ਦੀ ਲਾਟ ਵਰਗੀਆਂ ਹਨ ਅਤੇ ਉਹ ਦੇ
ਪੈਰ ਖਾਲਸ ਪਿੱਤਲ ਦੀ ਨਿਆਈਂ ਹਨ ਇਹ
੧੯ ਆਖਦਾ ਹੈ, ੦ ਮੈਂ ਤੇਰੇ ਕੰਮਾਂ ਨੂੰ ਅਤੇ ਤੇਰੇ ਪ੍ਰੇਮ,
ਨਿਹਚਾ, ਸੇਵਾ ਅਤੇ ਸਬਰ ਨੂੰ ਜਾਣਦਾ ਹਾਂ, ਨਾਲੇ
ਇਹ ਭਈ ਤੇਰੇ ਪਿਛਲੇ ਕੰਮ ਪਹਿਲਿਆਂ ਨਾਲੋਂ ਵਧ
੨੦ ਹਨ ੦ ਪਰ ਤਾਂ ਵੀ ਤੇਰੇ ਉੱਤੇ ਮੈਨੂੰ ਇਹ ਗਿਲਾ ਹੈ
ਭਈ ਤੂੰ ਉਸ ਤੀਵੀਂ ਈਜ਼ਬਲ ਨੂੰ ਜਿਹੜੀ ਆਪਣੇ
ਆਪ ਨੂੰ ਨਬੀਆ ਕਰਕੇ ਦੱਸਦੀ ਹੈ ਝੱਲੀ ਜਾਂਦਾ ਹੈਂ
ਅਤੇ ਉਹ ਮੇਰੇ ਦਾਸਾਂ ਨੂੰ ਸਿਖਾਉਂਦੀ ਅਤੇ ਭਰਮਾਉਂਦੀ
ਹੈ ਭਈ ਉਹ ਹਰਾਮਕਾਰੀ ਕਰਨ ਅਤੇ ਮੂਰਤੀਆਂ ਦੇ
੨੧ ਚੜ੍ਹਾਵੇ ਖਾਣ ੦ ਅਤੇ ਮੈਂ ਉਹ ਨੂੰ ਵਿਹਲ ਦਿੱਤਾ ਭਈ
ਤੋਬਾ ਕਰੇ ਪਰ ਉਹ ਆਪਣੀ ਹਰਾਮਕਾਰੀ ਤੋਂ ਤੋਬਾ
੨੨ ਕਰਨੀ ਨਹੀਂ ਚਾਹੁੰਦੀ ਹੈ ੦ ਵੇਖ, ਮੈਂ ਉਹ ਨੂੰ ਇੱਕ
ਵਿਛੌਣੇ ਉੱਤੇ ਸੁੱਟਦਾ ਹਾਂ ਅਤੇ ਉਨ੍ਹਾਂ ਨੂੰ ਜਿਹੜੇ ਉਹ
ਦੇ ਨਾਲ ਜ਼ਨਾਹ ਕਰਦੇ ਹਨ ਵੱਡੀ ਬਿਪਤਾ ਵਿੱਚ ਪਾ
ਦਿਆਂਗਾ ਜੇ ਓਹਨਾਂ ਉਹ ਦੇ ਕੰਮਾਂ ਤੋਂ ਤੋਬਾ ਨਾ
੨੩ ਕੀਤੀ ੦ ਅਤੇ ਮੈਂ ਉਹ ਦੇ ਬਾਲਕਾਂ ਨੂੰ ਮਾਰ ਸੁੱਟਾਂਗਾ
ਅਤੇ ਸਾਰੀਆਂ ਕਲੀਸਿਯਾਂ ਜਾਣ ਲੈਣਗੀਆਂ ਜੋ
ਗੁਰਦਿਆਂ ਅਤੇ ਹਿਰਦਿਆਂ ਦਾ ਜਾਚਣ ਵਾਲਾ ਮੈਂ
ਹੀ ਹਾਂ, ਅਤੇ ਮੈਂ ਤੁਹਾਡੇ ਵਿੱਚੋਂ ਹਰੇਕ ਨੂੰ ਤੁਹਾਡੀਆਂ
੨੪ ਕਰਨੀਆਂ ਦੇ ਅਨੁਸਾਰ ਫਲ ਦਿਆਂਗਾ ੦ ਮੈਂ ਤੁਹਾਨੂੰ
ਅਰਥਾਤ ਥੂਆਤੀਰੇ ਵਿੱਚ ਦੇ ਹੋਰਨਾਂ ਲੋਕਾਂ ਨੂੰ
ਜਿਨ੍ਹਿਆਂ ਕੋਲ ਇਹ ਸਿੱਖਿਆ ਨਹੀਂ ਹੈ ਅਤੇ ਜਿਹੜੇ
ਓਹਨਾਂ ਗੱਲਾਂ ਤੋਂ ਮਹਿਰਮ ਨਹੀਂ ਜਿਹੜੀਆਂ ਸ਼ਤਾਨ
ਦੀਆਂ ਡੂੰਘੀਆਂ ਗੱਲਾਂ ਕਹਾਉਂਦੀਆਂ ਹਨ ਇਹ
ਕਹਿੰਦਾ ਹਾਂ ਭਈ ਮੈਂ ਤੁਹਾਡੇ ਉੱਤੇ ਹੋਰ ਭਾਰ ਨਹੀਂ
੨੫ ਪਾਉਂਦਾ ੦ ਤਾਂ ਵੀ ਜੋ ਕੁਝ ਤੁਹਾਡੇ ਕੋਲ ਹੈ ਮੇਰੇ
ਆਉਣ ਤੀਕ ਉਸ ਨੂੰ ਤਕੜਾਈ ਨਾਲ ਫੜੀ
੨੬ ਰੱਖੋ ੦ ਜਿਹੜਾ ਜਿੱਤਣ ਵਾਲਾ ਹੈ ਅਤੇ ਜਿਹੜਾ ਅੰਤ
ਤੋੜੀ ਮੇਰਿਆਂ ਕੰਮਾਂ ਦੀ ਪਾਲਨਾ ਕਰਦਾ ਹੈ ਉਹ
੨੭ ਨੂੰ ਮੈਂ ਕੌਮਾਂ ਉੱਤੇ ਇਖ਼ਤਿਆਰ ਦਿਆਂਗਾ ੦ ਅਤੇ
ਉਹ ਲੋਹੇ ਦੇ ਡੰਡੇ ਨਾਲ ਓਹਨਾਂ ਉੱਤੇ ਹਕੂਮਤ
ਕਰੇਗਾ ਜਿਵੇਂ ਘੁਮਿਆਰ ਦੇ ਭਾਂਡਿਆਂ ਨੂੰ ਚਿਣੀ
ਚਿਣੀ ਕਰ ਦੇਈਦਾ ਹੈ ਜਿਸ ਪਰਕਾਰ ਮੈਂ ਵੀ
੨੮ ਆਪਣੇ ਪਿਤਾ ਕੋਲੋਂ ਪਾਇਆ ਹੈ ੦ ਅਤੇ ਮੈਂ ਉਹ
੨੯ ਨੂੰ ਸਵੇਰ ਦਾ ਤਾਰਾ ਦਿਆਂਗਾ ੦ ਜਿਹ ਦੇ ਕੰਨ ਹਨ
ਸੋ ਸੁਣੇ ਭਈ ਆਤਮਾ ਕਲੀਸਿਯਾਂ ਨੂੰ ਕੀ ਆਖਦਾ
ਹੈ ॥

## ਸੱਤ ਕਲੀਸਿਯਾਂ ਲਈ ਪੱਤ੍ਰੀਆਂ

੩ ਸਾਰਦੀਸ ਦੀ ਕਲੀਸਿਯਾ ਦੇ ਦੂਤ ਨੂੰ ਇਉਂ
ਲਿਖ ਭਈ ਜਿਹ ਦੇ ਕੋਲ ਸੱਤ ਆਤਮੇ ਪਰਮੇਸ਼ੁਰ ਦੇ
ਅਤੇ ਸੱਤ ਤਾਰੇ ਹਨ ਉਹ ਇਹ ਆਖਦਾ ਹੈ, ਮੈਂ ਤੇਰੇ
ਕੰਮਾਂ ਨੂੰ ਜਾਣਦਾ ਹਾਂ ਜੋ ਤੂੰ ਜੀਉਂਦਾ ਕਹਾਉਂਦਾ ਹੈਂ
੨ ਅਤੇ ਹੈਂ ਮੁਰਦਾ ੦ ਚੌਕਸ ਹੋ ਜਾਹ ਅਤੇ ਜੋ ਕੁਝ ਰਹਿ
ਗਿਆ ਹੈ ਭਾਵੇਂ ਮਰਨ ਵਾਲਾ ਹੋਵੇ ਉਹ ਨੂੰ ਪੱਕਿਆਂ
ਕਰ ਕਿਉਂ ਜੋ ਮੈਂ ਤੇਰੇ ਕੰਮਾਂ ਵਿੱਚੋਂ ਆਪਣੇ ਪਰਮੇਸ਼ੁਰ
੩ ਦੇ ਅੱਗੇ ਪੂਰੇ ਕੋਈ ਨਹੀਂ ਪਾਏ ੦ ਇਸ ਲਈ ਚੇਤੇ
ਕਰ ਭਈ ਤੈਂ ਕਿਸ ਬਿਧ ਪਰਾਪਤ ਕੀਤਾ ਅਤੇ
ਸੁਣਿਆ । ਉਹ ਦੀ ਪਾਲਨਾ ਕਰ ਅਤੇ ਤੋਬਾ ਕਰ ।
ਉਪਰੰਤ ਜੇ ਤੂੰ ਨਾ ਜਾਗਿਆ ਤਾਂ ਮੈਂ ਚੋਰ ਵਾਂਙੁ
ਆਵਾਂਗਾ ਅਤੇ ਤੈਨੂੰ ਮੂਲੋਂ ਪਤਾ ਨਾ ਹੋਵੇਗਾ ਜੋ ਮੈਂ
੪ ਤੇਰੇ ਉੱਪਰ ਕਿਹੜੀ ਘੜੀ ਆ ਪਵਾਂਗਾ ੦ ਪਰ ਤੇਰੇ
ਕੋਲ ਸਾਰਦੀਸ ਵਿੱਚ ਥੋੜੇ ਜਣੇ ਹਨ ਜਿਨ੍ਹਾਂ ਆਪਣੇ
ਬਸਤਰ ਨੂੰ ਦਾਗ ਨਹੀਂ ਲੱਗਣ ਦਿੱਤਾ ਅਤੇ ਓਹ
ਉੱਜਲੇ ਬਸਤਰ ਪਹਿਨੇ ਮੇਰੇ ਨਾਲ ਫਿਰਨਗੇ ਇਸ ਲਈ
੫ ਜੋ ਓਹ ਸੁਜੋਗ ਹਨ ੦ ਜਿਹੜਾ ਜਿੱਤਣ ਵਾਲਾ ਹੈ ਉਹ
ਨੂੰ ਇਸੇ ਪਰਕਾਰ ਚਿੱਟੇ ਬਸਤਰ ਪਹਿਨਾਏ ਜਾਣਗੇ ਅਤੇ
ਮੈਂ ਉਹ ਦਾ ਨਾਉਂ ਜੀਵਨ ਦੀ ਪੋਥੀ ਵਿੱਚੋਂ ਕਦੇ ਨਾ
ਮੇਟਾਂਗਾ ਸਗੋਂ ਮੈਂ ਆਪਣੇ ਪਿਤਾ ਦੇ ਅੱਗੇ ਅਤੇ ਉਸ
ਦਿਆਂ ਦੂਤਾਂ ਦੇ ਅੱਗੇ ਉਹ ਦੇ ਨਾਉਂ ਦਾ ਕਰਾਰ

੬ ਕਰਾਂਗਾ ੦ ਜਿਹ ਦੇ ਕੰਨ ਹਨ ਸੋ ਸੁਣੇ ਭਈ ਆਤਮਾ
ਕਲੀਸਿਯਾਂ ਨੂੰ ਕੀ ਆਖਦਾ ਹੈ ॥
੭ ਫ਼ਿਲਦਲਫ਼ੀਏ ਦੀ ਕਲੀਸਿਯਾ ਦੇ ਦੂਤ ਨੂੰ ਇਉਂ
ਲਿਖ ਭਈ ਉਹ ਜਿਹੜਾ ਪਵਿੱਤਰ ਹੈ, ਜਿਹੜਾ ਸਤ
ਹੈ, ਜਿਹ ਦੇ ਕੋਲ ਦਾਊਦ ਦੀ ਕੁੰਜੀ ਹੈ, ਜਿਹੜਾ
ਖੋਲ੍ਹਦਾ ਹੈ ਅਤੇ ਕੋਈ ਬੰਦ ਨਹੀਂ ਕਰਦਾ, ਅਤੇ ਬੰਦ
ਕਰਦਾ ਹੈ ਅਤੇ ਕੋਈ ਨਹੀਂ ਖੋਲ੍ਹਦਾ, ਉਹ ਇਹ
੮ ਆਖਦਾ ਹੈ, ੦ ਮੈਂ ਤੇਰੇ ਕੰਮਾਂ ਨੂੰ ਜਾਣਦਾ ਹਾਂ ।
ਵੇਖ, ਮੈਂ ਤੇਰੇ ਸਾਹਮਣੇ ਇੱਕ ਖੁਲ੍ਹਾ ਹੋਇਆ ਬੂਹਾ
ਜਿਹੜਾ ਕਿਸੇ ਤੋਂ ਬੰਦ ਨਹੀਂ ਹੁੰਦਾ ਧਰਿਆ ਹੈ,
ਇਸ ਲਈ ਜੋ ਤੈਨੂੰ ਕੁਝ ਸਮਰੱਥਾ ਹੈ ਅਤੇ ਤੈਂ ਮੇਰੇ
ਬਚਨ ਦੀ ਪਾਲਨਾ ਕੀਤੀ ਅਤੇ ਮੇਰੇ ਨਾਮ ਤੋਂ
੯ ਇਨਕਾਰ ਨਹੀਂ ਕੀਤਾ ੦ ਵੇਖ, ਮੈਂ ਸ਼ਤਾਨ ਦੀ
ਮੰਡਲੀ ਵਿੱਚੋਂ ਅਰਥਾਤ ਓਹਨਾਂ ਵਿੱਚੋਂ ਜਿਹੜੇ
ਆਪਣੇ ਆਪ ਨੂੰ ਯਹੂਦੀ ਦੱਸਦੇ ਹਨ ਅਤੇ ਨਹੀਂ
ਹਨ ਸਗੋਂ ਝੂਠ ਮਾਰਦੇ ਹਨ ਕਿੰਨਿਆਂ ਨੂੰ ਤੇਰੇ ਗੋਚਰੇ
ਕਰਦਾ ਹਾਂ । ਵੇਖ, ਮੈਂ ਅਜਿਹਾ ਕਰਾਂਗਾ ਭਈ ਓਹ
ਆਉਣਗੇ ਅਤੇ ਤੇਰੇ ਪੈਰਾਂ ਦੇ ਅੱਗੇ ਮੱਥਾ ਟੇਕਣਗੇ
ਅਤੇ ਜਾਣ ਲੈਣਗੇ ਜੋ ਮੈਂ ਤੇਰੇ ਨਾਲ ਪਿਆਰ
੧੦ ਕੀਤਾ ੦ ਤੈਂ ਜੋ ਮੇਰੇ ਧੀਰਜ ਦੇ ਬਚਨ ਦੀ ਰੱਖਿਆ
ਕੀਤੀ ਤਾਂ ਮੈਂ ਵੀ ਪਰਤਾਵੇ ਦੇ ਓਸ ਸਮੇਂ ਤੋਂ ਜੋ
ਧਰਤੀ ਦੇ ਵਾਸੀਆਂ ਦੇ ਪਰਤਾਉਣ ਲਈ ਸਾਰੇ
ਸੰਸਾਰ ਉੱਤੇ ਆਉਣ ਵਾਲਾ ਹੈ ਤੇਰੀ ਰੱਖਿਆ
੧੧ ਕਰਾਂਗਾ ੦ ਮੈਂ ਛੇਤੀ ਆਉਂਦਾ ਹਾਂ । ਜੋ ਕੁਝ ਤੇਰੇ
ਕੋਲ ਹੈ ਸੋ ਤਕੜਾਈ ਨਾਲ ਫੜੀ ਰੱਖ ਕਿਤੇ ਐਉਂ
੧੨ ਨਾ ਹੋਵੇ ਭਈ ਕੋਈ ਤੇਰਾ ਮੁਕਟ ਲੈ ਜਾਵੇ ੦ ਜਿਹੜਾ
ਜਿੱਤਣ ਵਾਲਾ ਹੈ ਉਹ ਨੂੰ ਮੈਂ ਆਪਣੇ ਪਰਮੇਸ਼ੁਰ ਦੀ
ਹੈਕਲ ਵਿੱਚ ਇੱਕ ਥੰਮ੍ਹ ਬਣਾਵਾਂਗਾ ਅਤੇ ਉਹ ਫੇਰ
ਕਦੇ ਬਾਹਰ ਨਾ ਜਾਵੇਗਾ । ਮੈਂ ਆਪਣੇ ਪਰਮੇਸ਼ੁਰ ਦਾ
ਨਾਮ ਅਤੇ ਆਪਣੇ ਪਰਮੇਸ਼ੁਰ ਦੀ ਨਗਰੀ ਨਵੀਂ
ਯਰੂਸ਼ਲਮ ਦਾ ਨਾਉਂ ਜਿਹੜੀ ਪਰਮੇਸ਼ੁਰ ਵੱਲੋਂ
ਸੁਰਗ ਵਿੱਚੋਂ ਉਤਰਦੀ ਹੈ ਅਤੇ ਆਪਣਾ ਨਵਾਂ ਨਾਮ
੧੩ ਓਸ ਉੱਤੇ ਲਿਖਾਵਾਂਗਾ ੦ ਜਿਹ ਦੇ ਕੰਨ ਹਨ ਸੋ ਸੁਣੇ
ਭਈ ਆਤਮਾ ਕਲੀਸਿਯਾਂ ਨੂੰ ਕੀ ਆਖਦਾ ਹੈ ॥
੧੪ ਲਾਉਦਿਕੀਏ ਦੀ ਕਲੀਸਿਯਾ ਦੇ ਦੂਤ ਨੂੰ ਇਉਂ
ਲਿਖ ਭਈ ਜਿਹੜਾ ਆਮੀਨ ਹੈ, ਜਿਹੜਾ ਵਫ਼ਾਦਾਰ
ਅਤੇ ਸੱਚਾ ਗਵਾਹ ਹੈ, ਜਿਹੜਾ ਪਰਮੇਸ਼ੁਰ ਦੀ
ਸਰਿਸ਼ਟ ਦਾ ਮੁੱਢ ਹੈ, ਉਹ ਇਹ ਆਖਦਾ ਹੈ, ੦
੧੫ ਮੈਂ ਤੇਰੇ ਕੰਮਾਂ ਨੂੰ ਜਾਣਦਾ ਹਾਂ ਭਈ ਤੂੰ ਨਾ ਤਾਂ ਠੰਢਾ
ਹੈਂ ਨਾ ਤੱਤਾ । ਮੈਂ ਚਾਹੁੰਦਾ ਸਾਂ ਜੋ ਤੂੰ ਠੰਢਾ ਯਾ
੧੬ ਤੱਤਾ ਹੁੰਦਾ ! ੦ ਸੋ ਤੂੰ ਸੀਲਗਰਮ ਜੋ ਹੈਂ, ਨਾ ਤੱਤਾ ਨਾ
ਠੰਢਾ, ਇਸ ਕਾਰਨ ਮੈਂ ਤੈਨੂੰ ਆਪਣੇ ਮੂੰਹ ਵਿੱਚੋਂ
੧੭ ਉਗਲ ਸੁੱਟਾਂਗਾ ੦ ਤੂੰ ਜੋ ਆਖਦਾ ਹੈਂ ਭਈ ਮੈਂ
ਧਨਵਾਨ ਹਾਂ ਅਤੇ ਮੈਂ ਮਾਯਾ ਜੋੜੀ ਹੈ ਅਤੇ ਮੈਨੂੰ ਕਾਸੇ
ਦੀ ਲੋੜ ਨਹੀਂ ਅਤੇ ਨਹੀਂ ਜਾਣਦਾ ਹੈਂ ਜੋ ਤੂੰ ਦੁਖੀ,
੧੮ ਮੰਦਭਾਗੀ, ਕੰਗਾਲ, ਅੰਨ੍ਹਾ ਅਤੇ ਨੰਗਾ ਹੈਂ ੦ ਤਾਂ ਮੈਂ
ਤੈਨੂੰ ਸਲਾਹ ਦਿੰਦਾ ਹਾਂ ਭਈ ਅੱਗ ਵਿੱਚ ਤਾਇਆ
ਹੋਇਆ ਸੋਨਾ ਮੇਰੇ ਕੋਲੋਂ ਮੁੱਲ ਲੈ ਤਾਂ ਜੋ ਤੂੰ ਧਨਵਾਨ
ਹੋ ਜਾਵੇਂ ਅਤੇ ਚਿੱਟੇ ਬਸਤਰ ਲੈ ਤਾਂ ਜੋ ਤੂੰ ਆਪਣੇ
ਉਦਾਲੇ ਪਾਵੇਂ ਅਤੇ ਤੇਰੇ ਨੰਗੇਜ ਦੀ ਲੱਜਾ ਪਰਗਟ
ਨਾ ਹੋਵੇ ਅਤੇ ਆਪਣੀਆਂ ਅੱਖੀਆਂ ਵਿੱਚ ਪਾਉਣ
੧੯ ਨੂੰ ਸੁਰਮਾ ਲੈ ਭਈ ਤੂੰ ਸੁਜਾਖਾ ਹੋ ਜਾਵੇਂ ੦ ਮੈਂ
ਜਿੰਨਿਆਂ ਨਾਲ ਪਿਆਰ ਕਰਦਾ ਹਾਂ ਉੱਨਿਆਂ
ਨੂੰ ਝਿੜਕਦਾ ਅਤੇ ਤਾੜਦਾ ਹਾਂ ਇਸ ਕਾਰਨ ਤੂੰ
੨੦ ਉੱਦਮੀ ਬਣ ਅਤੇ ਤੋਬਾ ਕਰ ੦ ਵੇਖ, ਮੈਂ ਬੂਹੇ ਉੱਤੇ
ਖਲੋਤਾ ਅਤੇ ਖੜਕਾਉਂਦਾ ਹਾਂ । ਜੇ ਕੋਈ ਮੇਰੀ
ਅਵਾਜ਼ ਸੁਣੇ ਅਤੇ ਬੂਹਾ ਖੋਲ੍ਹ ਦੇਵੇ ਤਾਂ ਮੈਂ ਉਹ ਦੇ
ਕੋਲ ਅੰਦਰ ਜਾਵਾਂਗਾ ਅਤੇ ਉਹ ਦੇ ਨਾਲ ਪਰਸ਼ਾਦ
੨੧ ਛਕਾਂਗਾ ਅਤੇ ਉਹ ਮੇਰੇ ਨਾਲ ਛਕੇਗਾ ੦ ਜਿਹੜਾ
ਜਿੱਤਣ ਵਾਲਾ ਹੈ ਉਹ ਨੂੰ ਮੈਂ ਆਪਣੇ ਸਿੰਘਾਸਣ
ਉੱਤੇ ਆਪਣੇ ਨਾਲ ਬਿਠਾਵਾਂਗਾ ਜਿਸ ਪਰਕਾਰ ਮੈਂ
ਵੀ ਜਿੱਤਿਆ ਅਤੇ ਆਪਣੇ ਪਿਤਾ ਦੇ ਨਾਲ ਉਹ ਦੇ
੨੨ ਸਿੰਘਾਸਣ ਉੱਤੇ ਬੈਠਾ ੦ ਜਿਹ ਦੇ ਕੰਨ ਹਨ ਸੋ ਸੁਣੇ
ਭਈ ਆਤਮਾ ਕਲੀਸਿਯਾਂ ਨੂੰ ਕੀ ਆਖਦਾ ਹੈ ॥

### ਸੁਰਗੀ ਉਪਾਸਨਾ

**੪** ਇਹ ਦੇ ਪਿੱਛੋਂ ਮੈਂ ਨਿਗਾਹ ਕੀਤੀ ਤਾਂ ਕੀ ਵੇਖਦਾ
ਹਾਂ ਭਈ ਅਕਾਸ਼ ਵਿੱਚ ਇੱਕ ਬੂਹਾ ਖੁਲ੍ਹਿਆ ਹੋਇਆ
ਹੈ ਅਤੇ ਪਹਿਲੀ ਅਵਾਜ਼ ਜੋ ਮੈਂ ਸੁਣੀ ਸੋ ਤੁਰ੍ਹੀ ਜਿਹੀ
ਮੇਰੇ ਨਾਲ ਗੱਲ ਕਰਦੀ ਸੀ ਭਈ ਐਧਰ ਉਤਾਹਾਂ ਨੂੰ
ਆ ਜਾਹ ਅਤੇ ਜੋ ਕੁਝ ਇਹ ਦੇ ਮਗਰੋਂ ਹੋਣ ਵਾਲਾ
੨ ਹੈ ਉਹ ਮੈਂ ਤੈਨੂੰ ਵਿਖਾਵਾਂ ੦ ਓਵੇਂ ਹੀ ਮੈਂ ਆਤਮਾ

ਵਿੱਚ ਆਇਆ । ਤਾਂ ਕੀ ਵੇਖਦਾ ਹਾਂ ਭਈ ਸੁਰਗ
ਵਿੱਚ ਇੱਕ ਸਿੰਘਾਸਣ ਧਰਿਆ ਹੋਇਆ ਹੈ ਅਤੇ
੩ ਉਸ ਸਿੰਘਾਸਣ ਉੱਤੇ ਕੋਈ ਬਿਰਾਜਮਾਨ ਹੈ ੦ ਅਤੇ
ਜਿਹੜਾ ਬਿਰਾਜਮਾਨ ਹੈ ਸੋ ਵੇਖਣ ਨੂੰ ਪੁਖਰਾਜ ਅਤੇ
ਅਕੀਕ ਪੱਥਰ ਵਰਗਾ ਹੈ ਅਤੇ ਸਿੰਘਾਸਣ ਦੇ
ਦੁਆਲੇ ਇੱਕ ਮੇਘ ਧਨੁਖ ਹੈ ਜੋ ਵੇਖਣ ਨੂੰ ਪੰਨੇ ਦੀ
੪ ਨਿਆਈਂ ਹੈ ੦ ਸਿੰਘਾਸਣ ਦੇ ਦੁਆਲੇ ਚੱਵੀ
ਗੱਦੀਆਂ ਹਨ ਅਤੇ ਮੈਂ ਚੱਵੀ ਬਜ਼ੁਰਗਾਂ ਨੂੰ ਚਿੱਟੇ
ਬਸਤਰ ਪਹਿਨੇ ਅਤੇ ਸਿਰਾਂ ਉੱਤੇ ਸੋਨੇ ਦੇ ਮੁਕਟ
੫ ਧਰੇ ਉਹਨਾਂ ਗੱਦੀਆਂ ਉੱਤੇ ਬੈਠਿਆਂ ਡਿੱਠਾ ੦ ਅਤੇ
ਸਿੰਘਾਸਣ ਵਿੱਚੋਂ ਬਿਜਲੀਆਂ ਦੀਆਂ ਲਿਸ਼ਕਾਂ ਅਤੇ
ਅਵਾਜ਼ਾਂ ਅਤੇ ਬੱਦਲ ਦੀਆਂ ਗਰਜਾਂ ਨਿੱਕਲਦੀਆਂ
ਹਨ ਅਤੇ ਸਿੰਘਾਸਣ ਦੇ ਮੋਹਰੇ ਅੱਗ ਦੇ ਸੱਤ ਦੀਵੇ
ਪਏ ਬਲਦੇ ਹਨ ਜਿਹੜੇ ਪਰਮੇਸ਼ੁਰ ਦੇ ਸੱਤੇ ਆਤਮੇ
੬ ਹਨ ੦ ਅਤੇ ਸਿੰਘਾਸਣ ਦੇ ਅੱਗੇ ਬਲੌਰ ਵਰਗਾ ਕੱਚ
ਦਾ ਇੱਕ ਸਮੁੰਦਰ ਜਿਹਾ ਹੈ ਅਤੇ ਸਿੰਘਾਸਣ ਦੇ
ਵਿਚਾਲੇ ਅਤੇ ਸਿੰਘਾਸਣ ਦੇ ਦੁਆਲੇ ਚਾਰ ਜੰਤੂ ਹਨ
ਜਿਹੜੇ ਅੱਗਿਓਂ ਪਿੱਛਿਓਂ ਅੱਖੀਆਂ ਨਾਲ ਭਰੇ ਹੋਏ
੭ ਹਨ ੦ ਅਤੇ ਪਹਿਲਾ ਜੰਤੂ ਬਬਰ ਸ਼ੇਰ ਵਰਗਾ ਹੈ ਅਤੇ
ਦੂਜਾ ਜੰਤੂ ਵਹਿੜਕੇ ਵਰਗਾ ਅਤੇ ਤੀਜੇ ਜੰਤੂ ਦਾ ਮੂੰਹ
ਮਨੁੱਖ ਦੇ ਮੂੰਹ ਜਿਹਾ ਅਤੇ ਚੌਥਾ ਜੰਤੂ ਉੱਡਦੇ ਹੋਏ
੮ ਉਕਾਬ ਵਰਗਾ ਹੈ ੦ ਅਤੇ ਓਹ ਚਾਰੇ ਜੰਤੂ ਜਿਨ੍ਹਾਂ ਵਿੱਚੋਂ
ਹਰੇਕ ਦੇ ਛੇ ਛੇ ਖੰਭ ਹਨ ਦੁਆਲਿਓਂ ਅਤੇ ਅੰਦਰੋਂ
ਅੱਖੀਆਂ ਨਾਲ ਭਰੇ ਹੋਏ ਹਨ ਅਤੇ ਓਹ ਰਾਤ ਦਿਨ
ਇਹ ਕਹਿਣ ਤੋਂ ਸਾਹ ਨਹੀਂ ਲੈਂਦੇ,—

ਪਵਿੱਤਰ, ਪਵਿੱਤਰ, ਪਵਿੱਤਰ ਹੈ ਪ੍ਰਭੁ ਪਰਮੇਸ਼ੁਰ,
ਸਰਬ ਸ਼ਕਤੀਮਾਨ,
ਜਿਹੜਾ ਹੈਸੀ ਅਤੇ ਹੈ ਅਤੇ ਆਉਣ ਵਾਲਾ ਹੈ ! ॥

੯ ਜਾਂ ਓਹ ਜੰਤੂ ਉਸ ਦੀ ਜਿਹੜਾ ਸਿੰਘਾਸਣ ਉੱਤੇ
ਬਿਰਾਜਮਾਨ ਹੈ ਅਤੇ ਜਿਹੜਾ ਜੁੱਗੋ ਜੁੱਗ ਜੀਉਂਦਾ ਹੈ
੧੦ ਵਡਿਆਈ, ਮਾਣ ਅਤੇ ਧੰਨਵਾਦ ਕਰਨਗੇ ੦ ਤਾਂ
ਚੱਵੀ ਬਜ਼ੁਰਗ ਉਹ ਦੇ ਅੱਗੇ ਜਿਹੜਾ ਸਿੰਘਾਸਣ
ਉੱਤੇ ਬਿਰਾਜਮਾਨ ਹੈ ਡਿੱਗ ਪੈਣਗੇ ਅਤੇ ਉਹ ਨੂੰ
ਜਿਹੜਾ ਜੁੱਗੋ ਜੁੱਗ ਜੀਉਂਦਾ ਹੈ ਮੱਥਾ ਟੇਕਣਗੇ ਅਤੇ
ਇਹ ਆਖਦਿਆਂ ਆਪਣੇ ਮੁਕਟ ਸਿੰਘਾਸਣ ਦੇ
ਅੱਗੇ ਸੁੱਟਣਗੇ,—

੧੧ ਹੇ ਸਾਡੇ ਪ੍ਰਭੁ ਅਤੇ ਸਾਡੇ ਪਰਮੇਸ਼ੁਰ,
ਤੂੰ ਮਹਿਮਾ, ਮਾਣ, ਅਤੇ ਸਮਰੱਥਾ ਲੈਣ ਦੇ ਜੋਗ ਹੈਂ,
ਤੈਂ ਜੋ ਸਾਰੀਆਂ ਵਸਤਾਂ ਰਚੀਆਂ,
ਅਤੇ ਓਹ ਤੇਰੀ ਹੀ ਇੱਛਿਆ ਨਾਲ
ਹੋਈਆਂ ਅਤੇ ਰਚੀਆਂ ਗਈਆਂ ! ॥

### ਕੋਹਿਆ ਹੋਇਆ ਲੇਲਾ

੫ ਜਿਹੜਾ ਸਿੰਘਾਸਣ ਉੱਤੇ ਬਿਰਾਜਮਾਨ ਸੀ ਮੈਂ
ਉਹ ਦੇ ਸੱਜੇ ਹੱਥ ਵਿੱਚ ਇੱਕ ਪੋਥੀ ਵੇਖੀ ਜੋ ਅੰਦਰੋਂ
ਬਾਹਰੋਂ ਲਿਖੀ ਹੋਈ ਅਤੇ ਸੱਤਾਂ ਮੋਹਰਾਂ ਨਾਲ ਬੰਦ
੨ ਕੀਤੀ ਹੋਈ ਸੀ ੦ ਅਤੇ ਮੈਂ ਇੱਕ ਬਲੀ ਦੂਤ ਨੂੰ ਵੱਡੀ
ਅਵਾਜ਼ ਨਾਲ ਇਹ ਪਰਚਾਰ ਕਰਦੇ ਵੇਖਿਆ ਭਈ
ਪੋਥੀ ਨੂੰ ਖੋਲ੍ਹਣ ਅਤੇ ਉਹ ਦੀਆਂ ਮੋਹਰਾਂ ਨੂੰ ਤੋੜਨ
੩ ਦੇ ਜੋਗ ਕੌਣ ਹੈ ? ੦ ਤਾਂ ਨਾ ਸੁਰਗ ਵਿੱਚ, ਨਾ
ਧਰਤੀ ਉੱਤੇ, ਨਾ ਧਰਤੀ ਦੇ ਹੇਠ ਕੋਈ ਸੀ ਜੋ ਉਸ
ਪੋਥੀ ਨੂੰ ਖੋਲ੍ਹ ਸੱਕਦਾ ਯਾ ਉਸ ਉੱਤੇ ਨਿਗਾਹ ਕਰ
੪ ਸੱਕਦਾ ੦ ਤਾਂ ਮੈਂ ਬਹੁਤ ਰੁੰਨਾ ਇਸ ਲਈ ਜੋ ਉਸ
ਪੋਥੀ ਦੇ ਖੋਲ੍ਹਣ ਯਾ ਉਸ ਉੱਤੇ ਨਿਗਾਹ ਕਰਨ ਦੇ
੫ ਜੋਗ ਕੋਈ ਨਾ ਨਿੱਕਲਿਆ ੦ ਉਹਨਾਂ ਬਜ਼ੁਰਗਾਂ
ਵਿੱਚੋਂ ਇੱਕ ਨੇ ਮੈਨੂੰ ਆਖਿਆ, ਨਾ ਰੋ ! ਵੇਖ, ਉਹ
ਬਬਰ ਸ਼ੇਰ ਜਿਹੜਾ ਯਹੂਦਾਹ ਦੇ ਗੋਤ ਵਿੱਚੋਂ ਹੈ
ਅਤੇ " ਦਾਊਦ ਦੀ ਜੜ੍ਹ " ਹੈ ਉਸ ਪੋਥੀ ਅਤੇ ਉਹ
ਦੀਆਂ ਸੱਤਾਂ ਮੋਹਰਾਂ ਦੇ ਖੋਲ੍ਹਣ ਲਈ ਜਿੱਤ ਗਿਆ
੬ ਹੈ ੦ ਅਤੇ ਮੈਂ ਸਿੰਘਾਸਣ ਅਤੇ ਚੌਹਾਂ ਜੰਤੂਆਂ ਦੇ
ਵਿਚਾਲੇ ਅਤੇ ਉਹਨਾਂ ਬਜ਼ੁਰਗਾਂ ਦੇ ਵਿਚਾਲੇ ਇੱਕ
ਲੇਲੇ ਨੂੰ ਜੋ ਮਾਨੋ ਕੋਹਿਆ ਗਿਆ ਸੀ ਖਲੋਤਾ ਵੇਖਿਆ
ਜਿਹ ਦੇ ਸੱਤ ਸਿੰਙ ਅਤੇ ਸੱਤ ਅੱਖੀਆਂ ਸਨ । ਏਹ
ਪਰਮੇਸ਼ੁਰ ਦੇ ਸੱਤੇ ਆਤਮੇ ਹਨ ਜਿਹੜੇ ਸਾਰੀ ਧਰਤੀ
੭ ਵਿੱਚ ਘੱਲੇ ਹੋਏ ਹਨ ੦ ਅਤੇ ਉਹ ਨੇ ਆਣ ਕੇ ਉਸ
ਦੇ ਸੱਜੇ ਹੱਥੋਂ ਜਿਹੜਾ ਸਿੰਘਾਸਣ ਉੱਤੇ ਬਿਰਾਜਮਾਨ
੮ ਸੀ ਉਹ ਪੋਥੀ ਲੈ ਲਈ ੦ ਅਤੇ ਜਾਂ ਉਹ ਨੇ ਪੋਥੀ ਲੈ
ਲਈ ਤਾਂ ਚਾਰੇ ਜੰਤੂ ਅਤੇ ਚੱਵੀ ਬਜ਼ੁਰਗ ਲੇਲੇ ਦੇ
ਅੱਗੇ ਡਿੱਗ ਪਏ ਅਤੇ ਹਰੇਕ ਦੇ ਕੋਲ ਰਬਾਬ ਅਤੇ
ਧੂਪ ਨਾਲ ਭਰੇ ਹੋਏ ਸੋਨੇ ਦੇ ਕਟੋਰੇ ਸਨ ਜਿਹੜੇ ਸੰਤਾਂ
੯ ਦੀਆਂ ਪ੍ਰਾਰਥਨਾਂ ਹਨ ੦ ਅਤੇ ਓਹ ਇਹ ਆਖਦਿਆਂ
ਇੱਕ ਨਵਾਂ ਗੀਤ ਗਾਉਂਦੇ ਸਨ,—

ਤੂੰ ਉਹ ਪੋਥੀ ਲੈਣ ਅਤੇ ਉਹ ਦੀਆਂ ਮੋਹਰਾਂ
ਖੋਲ੍ਹਣ ਦੇ ਜੋਗ ਹੈਂ,
ਕਿਉਂਕਿ ਤੂੰ ਕੋਹਿਆ ਗਿਆ ਸੈਂ,
ਅਤੇ ਤੈਂ ਆਪਣੇ ਲਹੂ ਨਾਲ ਹਰੇਕ ਗੋਤ,
ਭਾਖਿਆ, ਉੱਮਤ ਅਤੇ ਕੌਮ ਵਿੱਚੋਂ
ਪਰਮੇਸ਼ੁਰ ਦੇ ਲਈ ਲੋਕਾਂ ਨੂੰ ਮੁੱਲ ਲਿਆ,
੧੦ ਅਤੇ ਓਹਨਾਂ ਨੂੰ ਸਾਡੇ ਪਰਮੇਸ਼ੁਰ ਲਈ,
ਇੱਕ ਪਾਤਸ਼ਾਹੀ ਅਤੇ ਜਾਜਕ ਬਣਾਇਆ,
ਅਤੇ ਓਹ ਧਰਤੀ ਉੱਤੇ ਰਾਜ ਕਰਨਗੇ * ॥
੧੧ ਤਾਂ ਮੈਂ ਡਿੱਠਾ ਅਤੇ ਸਿੰਘਾਸਣ, ਓਹਨਾਂ ਜੰਤੂਆਂ, ਅਤੇ
ਬਜ਼ੁਰਗਾਂ ਦੇ ਦੁਆਲੇ ਬਹੁਤਿਆਂ ਦੂਤਾਂ ਦੀ ਅਵਾਜ਼
ਸੁਣੀ ਅਤੇ ਓਹਨਾਂ ਦੀ ਗਿਣਤੀ ਲੱਖਾਂ ਅਤੇ ਕਰੋੜਾਂ
੧੨ ਸੀ ੦ ਅਤੇ ਓਹ ਵੱਡੀ ਅਵਾਜ਼ ਨਾਲ ਇਹ ਆਖਦੇ
ਸਨ,—
ਲੇਲਾ ਜਿਹੜਾ ਕੋਹਿਆ ਗਿਆ ਸੀ
ਸਮਰੱਥਾ, ਧਨ, ਬੁੱਧ, ਸ਼ਕਤੀ,
ਮਾਣ, ਮਹਿਮਾ ਅਤੇ ਧੰਨਵਾਦ ਲੈਣ ਦੇ ਜੋਗ ਹੈ !
੧੩ ਹਰੇਕ ਸਰਿਸ਼ਟ ਨੂੰ ਜੋ ਸੁਰਗ ਵਿੱਚ ਅਤੇ ਧਰਤੀ ਉੱਤੇ
ਅਤੇ ਧਰਤੀ ਦੇ ਹੇਠ ਅਤੇ ਸਮੁੰਦਰ ਉੱਤੇ ਹੈ ਅਤੇ
ਸੱਭੇ ਜੋ ਓਹਨਾਂ ਦੇ ਵਿੱਚ ਹਨ ਮੈਂ ਇਹ ਆਖਦੇ
ਸੁਣਿਆ,—
ਜਿਹੜਾ ਸਿੰਘਾਸਣ ਉੱਤੇ ਬਿਰਾਜਮਾਨ ਹੈ,
ਉਹ ਦਾ ਅਤੇ ਲੇਲੇ ਦਾ ਧੰਨਵਾਦ, ਮਾਣ,
ਮਹਿਮਾ ਪ੍ਰਾਕਰਮ ਜੁੱਗੋ ਜੁੱਗ ਹੋਵੇ !
੧੪ ਚਾਰੇ ਜੰਤੂ ਬੋਲੇ, "ਆਮੀਨ" ਅਤੇ ਓਹਨਾਂ
ਬਜ਼ੁਰਗਾਂ ਨੇ ਡਿੱਗ ਕੇ ਮੱਥਾ ਟੇਕਿਆ ॥

## ੬ ਛੇਹਾਂ ਮੋਹਰਾਂ ਦਾ ਤੋੜਿਆ ਜਾਣਾ ।
### ਚਾਰ ਸਵਾਰ

ਜਾਂ ਲੇਲੇ ਨੇ ਓਹਨਾਂ ਸੱਤਾਂ ਮੋਹਰਾਂ ਵਿੱਚੋਂ ਇੱਕ ਨੂੰ
ਤੋੜਿਆ ਤਾਂ ਮੈਂ ਡਿੱਠਾ ਅਤੇ ਚੌਹਾਂ ਜੰਤੂਆਂ ਵਿੱਚੋਂ
ਇੱਕ ਨੂੰ ਬੱਦਲ ਦੀ ਗਰਜ ਜਿਹੀ ਅਵਾਜ਼ ਨਾਲ ਇਹ
੨ ਆਖਦੇ ਸੁਣਿਆ ਭਈ ਆ ਜਾਹ ! ੦ ਮੈਂ ਨਿਗਾਹ
ਕੀਤੀ ਤਾਂ ਕੀ ਵੇਖਦਾ ਹਾਂ ਭਈ ਇੱਕ ਨੁਕਰਾ ਘੋੜਾ
ਹੈ ਅਤੇ ਉਹ ਦੇ ਸਵਾਰ ਕੋਲ ਇੱਕ ਕਮਾਣ ਹੈ । ਫੇਰ
ਉਹ ਨੂੰ ਇੱਕ ਮੁਕਟ ਦਿੱਤਾ ਗਿਆ ਅਤੇ ਉਹ ਫਤਹ
ਕਰਦਿਆਂ ਅਤੇ ਫਤਹ ਕਰਨ ਨੂੰ ਨਿੱਕਲ ਤੁਰਿਆ ॥
੩ ਜਾਂ ਉਹ ਨੇ ਦੂਜੀ ਮੋਹਰ ਤੋੜੀ ਤਾਂ ਮੈਂ ਦੂਜੇ ਜੰਤੂ
੪ ਨੂੰ ਇਹ ਆਖਦੇ ਸੁਣਿਆ ਭਈ ਆ ਜਾਹ ! ੦ ਤਾਂ
ਇੱਕ ਹੋਰ ਘੋੜਾ ਨਿੱਕਲਿਆ ਜੋ ਲਾਲ ਸੀ ਅਤੇ ਉਹ
ਦੇ ਸਵਾਰ ਨੂੰ ਇਹ ਦਿੱਤਾ ਗਿਆ ਭਈ ਧਰਤੀ ਉੱਤੋਂ
ਸੁਲਾਹ ਨੂੰ ਚੁੱਕ ਸੁੱਟੇ ਅਤੇ ਇਹ ਜੋ ਮਨੁੱਖ ਇੱਕ ਦੂਜੇ
ਨੂੰ ਮਾਰ ਘੱਤਣ ਅਤੇ ਇੱਕ ਵੱਡੀ ਸਾਰੀ ਤਲਵਾਰ ਉਹ
ਨੂੰ ਫੜਾਈ ਗਈ ॥
੫ ਜਾਂ ਉਹ ਨੇ ਤੀਜੀ ਮੋਹਰ ਤੋੜੀ ਤਾਂ ਮੈਂ ਤੀਜੇ ਜੰਤੂ
ਨੂੰ ਇਹ ਆਖਦੇ ਸੁਣਿਆ ਭਈ ਆ ਜਾਹ ! ਮੈਂ
ਨਿਗਾਹ ਕੀਤੀ ਤਾਂ ਕੀ ਵੇਖਦਾ ਹਾਂ ਭਈ ਇੱਕ ਮੁਸ਼ਕੀ
ਘੋੜਾ ਹੈ ਅਤੇ ਉਹ ਦੇ ਸਵਾਰ ਨੇ ਆਪਣੇ ਹੱਥ ਵਿੱਚ
੬ ਤੱਕੜੀ ਫੜੀ ਹੋਈ ਹੈ ੦ ਅਤੇ ਮੈਂ ਓਹਨਾਂ ਚੌਹਾਂ
ਜੰਤੂਆਂ ਦੇ ਵਿੱਚ ਇੱਕ ਅਵਾਜ਼ ਜਿਹੀ ਇਹ ਆਖਦੇ
ਸੁਣੀ ਭਈ ਕਣਕ ਅਠੰਨੀ ਦੀ ਸੇਰ ਭਰ ਅਤੇ ਜੌਂ
ਅਠੰਨੀ ਦੇ ਤਿੰਨ ਸੇਰ ਅਤੇ ਤੇਲ ਅਤੇ ਦਾਖ ਰਸ ਦਾ
ਵਿਗਾੜ ਨਾ ਕਰੀਂ ! ॥
੭ ਜਾਂ ਉਹ ਨੇ ਚੌਥੀ ਮੋਹਰ ਤੋੜੀ ਤਾਂ ਮੈਂ ਚੌਥੇ ਜੰਤੂ
ਦੀ ਅਵਾਜ਼ ਇਹ ਆਖਦੇ ਸੁਣੀ ਭਈ ਆ ਜਾਹ ! ੦
੮ ਮੈਂ ਨਿਗਾਹ ਕੀਤੀ ਤਾਂ ਕੀ ਵੇਖਦਾ ਹਾਂ ਭਈ ਇੱਕ
ਕੁੱਲਾ ਘੋੜਾ ਹੈ ਅਤੇ ਜਿਹੜਾ ਉਸ ਉੱਤੇ ਸਵਾਰ ਹੈ
ਉਹ ਦਾ ਨਾਉਂ ਮੌਤ ਹੈ ਅਤੇ ਪਤਾਲ ਉਹ ਦੇ ਮਗਰ
ਮਗਰ ਚੱਲਿਆ ਆਉਂਦਾ ਹੈ ਅਤੇ ਓਹਨਾਂ ਨੂੰ ਧਰਤੀ
ਦੀ ਚੁਥਾਈ ਉੱਤੇ ਇਖ਼ਤਿਆਰ ਦਿੱਤਾ ਗਿਆ ਭਈ
ਤਲਵਾਰ ਨਾਲ, ਕਾਲ ਨਾਲ, ਮਰੀ ਨਾਲ ਅਤੇ ਧਰਤੀ
ਦਿਆਂ ਦਰਿੰਦਿਆਂ ਦੇ ਰਾਹੀਂ ਮਾਰ ਸੁੱਟਣ ॥
੯ ਜਾਂ ਉਹ ਨੇ ਪੰਜਵੀਂ ਮੋਹਰ ਤੋੜੀ ਤਾਂ ਮੈਂ ਜਗਵੇਦੀ
ਦੇ ਹੇਠਾਂ ਓਹਨਾਂ ਦੀਆਂ ਜਾਨਾਂ ਨੂੰ ਵੇਖਿਆ ਜਿਹੜੇ
ਪਰਮੇਸ਼ੁਰ ਦੇ ਬਚਨ ਦੇ ਕਾਰਨ ਅਤੇ ਉਸ ਸਾਖੀ ਦੇ
੧੦ ਕਾਰਨ ਜੋ ਓਹਨਾਂ ਭਰੀ ਸੀ ਵੱਢੇ ਗਏ ਸਨ ੦ ਅਤੇ
ਓਹਨਾਂ ਵੱਡੀ ਅਵਾਜ਼ ਨਾਲ ਪੁਕਾਰ ਕੇ ਇਹ ਆਖਿਆ
ਭਈ ਹੇ ਸੁਆਮੀ ਜੀ, ਜਿਹੜਾ ਪਵਿੱਤਰ ਅਤੇ ਸਤ
ਹੈਂ ਕਦੋਂ ਤੋੜੀ ਤੂੰ ਨਿਆਉਂ ਨਹੀਂ ਕਰਦਾ ਅਤੇ
ਧਰਤੀ ਦੇ ਵਾਸੀਆਂ ਕੋਲੋਂ ਸਾਡੇ ਲਹੂ ਦਾ ਵੱਟਾ ਨਹੀਂ
੧੧ ਲੈਂਦਾ ਹੈਂ ? ੦ ਅਤੇ ਓਹਨਾਂ ਵਿੱਚੋਂ ਹਰੇਕ ਨੂੰ ਚਿੱਟਾ

* ਅਥਵਾ ਕਰਦੇ ਹਨ ।

ਬਸਤਰ ਦਿੱਤਾ ਗਿਆ ਅਤੇ ਓਹਨਾਂ ਨੂੰ ਇਹ ਬਚਨ
ਹੋਇਆ ਭਈ ਥੋੜਾ ਚਿਰ ਹੋਰ ਅਰਾਮ ਕਰੋ ਜਦੋਂ
ਤੀਕ ਤੁਹਾਡੇ ਨਾਲ ਦੇ ਦਾਸਾਂ ਅਤੇ ਤੁਹਾਡੇ ਭਰਾਵਾਂ
ਦੀ ਜਿਹੜੇ ਤੁਹਾਡੇ ਵਾਂਙੁ ਵੱਢੇ ਜਾਣਗੇ ਗਿਣਤੀ ਪੂਰੀ
ਨਾ ਹੋ ਲਵੇ ! ॥
੧੨ ਜਾਂ ਉਹ ਨੇ ਛੇਵੀਂ ਮੋਹਰ ਤੋੜੀ ਤਾਂ ਮੈਂ ਡਿੱਠਾ ਅਤੇ
ਵੱਡਾ ਭੁਚਾਲ ਆਇਆ ਅਤੇ ਸੂਰਜ ਵਾਲਾਂ ਦੇ ਬੂਰੇ
ਵਰਗਾ ਕਾਲਾ ਹੋ ਗਿਆ ਅਤੇ ਸਾਰਾ ਚੰਦਰਮਾ ਲਹੂ
੧੩ ਜਿਹਾ ਬਣ ਗਿਆ ੦ ਅਤੇ ਅਕਾਸ਼ ਦੇ ਤਾਰੇ ਧਰਤੀ
ਉੱਤੇ ਡਿੱਗ ਪਏ ਜਿਸ ਪਰਕਾਰ ਹਜੀਰ ਦੇ ਬੂਟੇ ਤੋਂ
ਜਾਂ ਵੱਡੀ ਅਨ੍ਹੇਰੀ ਨਾਲ ਝੋਕੇ ਖਾਂਦਾ ਹੈ ਤਾਂ ਉਹ ਦੇ
੧੪ ਕੱਚੇ ਫਲ ਝੜ ਜਾਂਦੇ ਹਨ ੦ ਅਤੇ ਅਕਾਸ਼
ਵਲ੍ਹੇਟਵੀਂ ਪੋਥੀ ਵਾਂਙੁ ਸਰਕ ਗਿਆ ਅਤੇ ਹਰੇਕ
ਪਹਾੜ ਅਤੇ ਟਾਪੂ ਆਪੋ ਆਪਣੇ ਠਿਕਾਣਿਓਂ ਹਿੱਲ
੧੫ ਗਿਆ ੦ ਅਤੇ ਧਰਤੀ ਦੇ ਰਾਜਿਆਂ, ਅਮੀਰਾਂ, ਫੌਜ
ਦੇ ਸਰਦਾਰਾਂ, ਧਨਵਾਨਾਂ, ਬਲਵੰਤਾਂ ਅਤੇ ਹਰੇਕ
ਗੁਲਾਮ ਅਤੇ ਅਜ਼ਾਦ ਨੇ ਆਪਣੇ ਆਪ ਨੂੰ ਗੁਫ਼ਾਂ
ਵਿੱਚ ਅਤੇ ਪਹਾੜਾਂ ਦੀਆਂ ਚਟਾਨਾਂ ਵਿੱਚ ਲੁਕੋ
੧੬ ਲਿਆ ੦ ਅਤੇ ਓਹ ਪਹਾੜਾਂ ਅਤੇ ਚਟਾਨਾਂ ਨੂੰ ਕਹਿਣ
ਲੱਗੇ ਭਈ ਸਾਡੇ ਉੱਤੇ ਡਿੱਗ ਪਓ ! ਅਤੇ ਜਿਹੜਾ
ਸਿੰਘਾਸਣ ਉੱਤੇ ਬਿਰਾਜਮਾਨ ਹੈ ਉਹ ਦੇ ਸਾਹਮਣਿਓਂ
੧੭ ਅਤੇ ਲੇਲੇ ਦੇ ਕ੍ਰੋਧ ਤੋਂ ਸਾਨੂੰ ਲੁਕਾ ਲਓ ! ੦ ਕਿਉਂ
ਜੋ ਓਹਨਾਂ ਦੇ ਕ੍ਰੋਧ ਦਾ ਵੱਡਾ ਦਿਹਾੜਾ ਆ ਪਹੁੰਚਿਆ
ਹੈ ! ਹੁਣ ਕੌਣ ਖਲੋ ਸੱਕਦਾ ਹੈ ? ॥

### ਮੋਹਰ ਲਾਏ ਹੋਏ ਇਸਰਾਏਲੀ । ਸੁਰਗ ਵਾਸੀਆਂ ਦਾ ਹਾਲ

੭ ਇਹ ਦੇ ਮਗਰੋਂ ਮੈਂ ਧਰਤੀ ਦੀਆਂ ਚੌਹਾਂ ਕੂੰਟਾਂ
ਉੱਤੇ ਚਾਰ ਦੂਤ ਖਲੋਤੇ ਹੋਏ ਵੇਖੇ ਜਿਨ੍ਹਾਂ ਧਰਤੀ ਦੀਆਂ
ਚੌਹਾਂ ਪੌਣਾਂ ਨੂੰ ਫੜਿਆ ਹੋਇਆ ਸੀ ਤਾਂ ਜੋ ਪੌਣ
ਧਰਤੀ ਉੱਤੇ ਯਾ ਸਮੁੰਦਰ ਉੱਤੇ ਯਾ ਕਿਸੇ ਰੁੱਖ ਉੱਤੇ
੨ ਨਾ ਵਗੇ ੦ ਅਤੇ ਮੈਂ ਇੱਕ ਹੋਰ ਦੂਤ ਨੂੰ ਜਿਹ ਦੇ ਕੋਲ
ਅਕਾਲ ਪੁਰਖ ਦੀ ਮੋਹਰ ਸੀ ਚੜ੍ਹਦੇ ਪਾਸਿਓਂ
ਉੱਠਦਾ ਵੇਖਿਆ ਅਤੇ ਉਸ ਨੇ ਓਹਨਾਂ ਚੌਹਾਂ ਦੂਤਾਂ
ਨੂੰ ਜਿਨ੍ਹਾਂ ਨੂੰ ਇਹ ਦਿੱਤਾ ਗਿਆ ਸੀ ਭਈ ਧਰਤੀ
ਅਤੇ ਸਮੁੰਦਰ ਦਾ ਵਿਗਾੜ ਕਰਨ ਵੱਡੀ ਅਵਾਜ਼ ਨਾਲ
੩ ਪੁਕਾਰ ਕੇ ਆਖਿਆ ੦ ਜਿੰਨਾ ਚਿਰ ਅਸੀਂ ਆਪਣੇ
ਪਰਮੇਸ਼ੁਰ ਦੇ ਦਾਸਾਂ ਦੇ ਮੱਥੇ ਉੱਤੇ ਮੋਹਰ ਨਾ
ਲਾਈਏ ਤੁਸੀਂ ਧਰਤੀ ਯਾ ਸਮੁੰਦਰ ਯਾ ਰੁੱਖਾਂ ਦਾ
੪ ਵਿਗਾੜ ਨਾ ਕਰੋ ੦ ਅਤੇ ਜਿਨ੍ਹਾਂ ਉੱਤੇ ਮੋਹਰ ਲੱਗੀ
ਮੈਂ ਓਹਨਾਂ ਦੀ ਗਿਣਤੀ ਸੁਣੀ ਤਾਂ ਇਸਰਾਏਲ ਦੇ
ਵੰਸ ਦੇ ਸਭਨਾਂ ਗੋਤਾਂ ਵਿੱਚੋਂ ਇੱਕ ਲੱਖ ਚੁਤਾਲੀਆਂ
ਹਜ਼ਾਰਾਂ ਉੱਤੇ ਮੋਹਰ ਲੱਗੀ :—
੫ ਯਹੂਦਾਹ ਦੇ ਗੋਤ ਵਿੱਚੋਂ ਬਾਰਾਂ ਹਜ਼ਾਰਾਂ ਉੱਤੇ
ਮੋਹਰ ਲੱਗੀ ।
ਰਊਬੇਨ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
ਗਾਦ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
੬ ਆਸ਼ੇਰ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
ਨਫ਼ਤਾਲੀ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
ਮਨੱਸ਼ਹ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
੭ ਸ਼ਿਮਓਨ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
ਲੇਵੀ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
ਯਿੱਸਾਕਾਰ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
੮ ਜ਼ਬੂਲੁਨ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
ਯੂਸੁਫ਼ ਦੇ ਗੋਤ ਵਿੱਚੋਂ ਬਾਰਾਂ ਹਜ਼ਾਰ,
ਬਿਨਯਾਮੀਨ ਦੇ ਗੋਤ ਵਿੱਚੋਂ ਬਾਰਾਂ ਹਜ਼ਾਰਾਂ ਉੱਤੇ
ਮੋਹਰ ਲੱਗੀ ॥
੯ ਇਹ ਦੇ ਮਗਰੋਂ ਮੈਂ ਨਿਗਾਹ ਕੀਤੀ ਤਾਂ ਕੀ ਵੇਖਦਾ
ਹਾਂ ਭਈ ਹਰੇਕ ਕੌਮ ਵਿੱਚੋਂ ਅਤੇ ਸਭਨਾਂ ਗੋਤਾਂ,
ਉੱਮਤਾਂ ਅਤੇ ਭਾਖਿਆਂ ਵਿੱਚੋਂ ਇੱਕ ਵੱਡੀ ਭੀੜ ਜਿਹ
ਦੀ ਗਿਣਤੀ ਕਿਸੇ ਕੋਲੋਂ ਨਹੀਂ ਹੁੰਦੀ ਚਿੱਟੇ ਬਸਤਰ
ਪਹਿਨੇ ਅਤੇ ਖਜੂਰ ਦੀਆਂ ਟਹਿਣੀਆਂ ਹੱਥਾਂ ਵਿੱਚ
ਲਈ ਸਿੰਘਾਸਣ ਦੇ ਸਾਹਮਣੇ ਅਤੇ ਲੇਲੇ ਦੇ ਸਾਹਮਣੇ
੧੦ ਖੜੀ ਹੈ ੦ ਅਤੇ ਏਹ ਵੱਡੀ ਅਵਾਜ਼ ਨਾਲ ਪੁਕਾਰ ਕੇ
ਕਹਿੰਦੇ ਹਨ,—
ਮੁਕਤੀ ਸਾਡੇ ਪਰਮੇਸ਼ੁਰ ਵੱਲੋਂ,
ਜਿਹੜਾ ਸਿੰਘਾਸਣ ਉੱਤੇ ਬਿਰਾਜਮਾਨ ਹੈ,
ਅਤੇ ਲੇਲੇ ਵੱਲੋਂ ਹੈ ! ॥
੧੧ ਸਾਰੇ ਦੂਤ ਸਿੰਘਾਸਣ ਦੇ ਅਤੇ ਬਜ਼ੁਰਗਾਂ ਦੇ ਅਤੇ
ਚੌਹਾਂ ਜੰਤੂਆਂ ਦੇ ਦੁਆਲੇ ਖਲੋਤੇ ਸਨ ਤਾਂ ਓਹ
ਸਿੰਘਾਸਣ ਦੇ ਸਾਹਮਣੇ ਮੂੰਹ ਦੇ ਭਾਰ ਡਿੱਗ ਪਏ ਅਤੇ
੧੨ ਪਰਮੇਸ਼ੁਰ ਨੂੰ ਮੱਥਾ ਟੇਕਿਆ ੦ ਅਤੇ ਬੋਲੇ,—

ਆਮੀਨ ! ਸਾਡੇ ਪਰਮੇਸ਼ੁਰ ਦਾ ਧੰਨਵਾਦ, ਮਹਿਮਾ,
ਬੁੱਧ, ਸ਼ੁਕਰ, ਮਾਣ, ਸਮਰੱਥਾ ਅਤੇ ਸ਼ਕਤੀ
ਜੁੱਗੋ ਜੁੱਗ ਹੋਵੇ ! ਆਮੀਨ ॥
੧੩ ਓਹਨਾਂ ਬਜ਼ੁਰਗਾਂ ਵਿੱਚੋਂ ਇੱਕ ਨੇ ਅੱਗੋਂ ਮੈਨੂੰ ਇਹ
ਕਹਿ ਕੇ ਪੁੱਛਿਆ ਭਈ ਏਹ ਜਿਨ੍ਹਾਂ ਚਿੱਟੇ ਬਸਤਰ
੧੪ ਪਹਿਨੇ ਹਨ ਕੌਣ ਹਨ ਅਤੇ ਕਿੱਥੋਂ ਆਏ ? ੦ ਫੇਰ
ਮੈਂ ਉਹ ਨੂੰ ਆਖਿਆ, ਹੇ ਮੇਰੇ ਪ੍ਰਭੂ ਜੀ, ਤੁਸੀਂ ਜਾਣੋ ।
ਤਾਂ ਓਨ ਮੈਨੂੰ ਆਖਿਆ, ਏਹ ਓਹ ਹਨ ਜਿਹੜੇ ਵੱਡੀ
ਬਿਪਤਾ ਵਿੱਚੋਂ ਆਉਂਦੇ ਹਨ ਅਤੇ ਓਹਨਾਂ ਆਪਣੇ
ਬਸਤਰ ਲੇਲੇ ਦੇ ਲਹੂ ਨਾਲ ਧੋਤੇ ਅਤੇ ਉਨ੍ਹਾਂ ਨੂੰ
ਚਿੱਟਾ ਕੀਤਾ ੦

੧੫ ਇਸ ਕਰਕੇ ਓਹ ਪਰਮੇਸ਼ੁਰ ਦੇ ਸਿੰਘਾਸਣ ਦੇ ਮੋਹਰੇ ਹਨ,
ਅਤੇ ਉਹ ਦੀ ਹੈਕਲ ਵਿੱਚ ਰਾਤ ਦਿਨ ਉਹ ਦੀ ਉਪਾਸਨਾ ਕਰਦੇ ਹਨ,
ਅਤੇ ਉਹ ਜਿਹੜਾ ਸਿੰਘਾਸਣ ਉੱਤੇ ਬਿਰਾਜਮਾਨ ਹੈ,
ਆਪਣਾ ਡੇਰਾ ਓਹਨਾਂ ਦੇ ਉੱਤੇ ਤਾਣੇਗਾ ।
੧੬ ਓਹ ਫੇਰ ਭੁੱਖੇ ਨਾ ਹੋਣਗੇ, ਨਾ ਫੇਰ ਤਿਹਾਏ ਹੋਣਗੇ,
ਨਾ ਧੁੱਪ, ਨਾ ਕੋਈ ਲੂ ਓਹਨਾਂ ਉੱਤੇ ਪਵੇਗੀ,
੧੭ ਕਿਉਂ ਜੋ ਲੇਲਾ ਜਿਹੜਾ ਸਿੰਘਾਸਣ ਦੇ ਵਿਚਕਾਰ ਹੈ,
ਓਹਨਾਂ ਦਾ ਅਯਾਲੀ ਹੋਵੇਗਾ,
ਅਤੇ ਓਹਨਾਂ ਨੂੰ ਅੰਮ੍ਰਿਤ ਜਲ ਦਿਆਂ ਸੋਤਿਆਂ ਕੋਲ ਲੈ ਜਾਵੇਗਾ,
ਅਤੇ ਪਰਮੇਸ਼ੁਰ ਓਹਨਾਂ ਦੀਆਂ ਅੱਖੀਆਂ ਤੋਂ
ਹਰੇਕ ਅੰਝੂ ਪੂੰਝੇਗਾ ॥

## ਸੱਤ ਤੁਰ੍ਹੀਆਂ

੮ ਜਾਂ ਸੱਤਵੀਂ ਮੋਹਰ ਉਹ ਨੇ ਤੋੜੀ ਤਾਂ ਸੁਰਗ ਵਿੱਚ
੨ ਅੱਧੇਕੁ ਘੰਟੇ ਤੀਕ ਚੁੱਪਚਾਣ ਰਹੀ ੦ ਅਤੇ ਮੈਂ
ਓਹਨਾਂ ਸੱਤਾਂ ਦੂਤਾਂ ਨੂੰ ਵੇਖਿਆ ਜਿਹੜੇ ਪਰਮੇਸ਼ੁਰ ਦੇ
ਹਜ਼ੂਰ ਖੜੇ ਰਹਿੰਦੇ ਹਨ, ਅਤੇ ਓਹਨਾਂ ਨੂੰ ਸੱਤ ਤੁਰ੍ਹੀਆਂ
ਫੜਾਈਆਂ ਗਈਆਂ ॥

੩ ਫੇਰ ਇੱਕ ਹੋਰ ਦੂਤ ਆਇਆ ਅਤੇ ਸੋਨੇ ਦੀ
ਧੂਪਦਾਨੀ ਲਈ ਜਗਵੇਦੀ ਉੱਤੇ ਜਾ ਖਲੋਤਾ, ਅਤੇ
ਬਹੁਤ ਸਾਰੀ ਧੂਪ ਉਹ ਨੂੰ ਦਿੱਤੀ ਗਈ ਭਈ ਉਹ ਉਸ
ਨੂੰ ਸਭਨਾਂ ਸੰਤਾਂ ਦੀਆਂ ਪ੍ਰਾਰਥਨਾਂ ਦੇ ਨਾਲ ਨਾਲ ਉਸ
ਸੋਨੇ ਦੀ ਜਗਵੇਦੀ ਉੱਤੇ ਧੁਖਾਉਂਦਾ ਰਹੇ ਜਿਹੜੀ
੪ ਸਿੰਘਾਸਣ ਦੇ ਅੱਗੇ ਹੈ ੦ ਅਤੇ ਧੂਪ ਦਾ ਧੂੰਆਂ ਸੰਤਾਂ
ਦੀਆਂ ਪ੍ਰਾਰਥਨਾਂ ਨਾਲ ਉਸ ਦੂਤ ਦੇ ਹੱਥੋਂ ਪਰ-
੫ ਮੇਸ਼ੁਰ ਦੇ ਹਜ਼ੂਰ ਅੱਪੜ ਗਿਆ ੦ ਤਾਂ ਦੂਤ ਨੇ
ਧੂਪਦਾਨੀ ਲਈ ਅਤੇ ਜਗਵੇਦੀ ਦੀ ਕੁਝ ਅੱਗ ਉਸ
ਵਿੱਚ ਭਰ ਕੇ ਧਰਤੀ ਉੱਤੇ ਸੁੱਟ ਦਿੱਤੀ । ਤਾਂ ਬੱਦਲ
ਦੀਆਂ ਗਰਜਾਂ ਅਤੇ ਅਵਾਜ਼ਾਂ ਅਤੇ ਬਿਜਲੀ ਦੀਆਂ
ਲਿਸ਼ਕਾਂ ਹੋਈਆਂ ਅਤੇ ਭੁਚਾਲ ਆਇਆ ! ॥
੬ ਫੇਰ ਓਹਨਾਂ ਸੱਤਾਂ ਦੂਤਾਂ ਨੇ ਜਿਨ੍ਹਾਂ ਕੋਲ ਸੱਤ
ਤੁਰ੍ਹੀਆਂ ਸਨ ਆਪਣੇ ਆਪ ਨੂੰ ਤੁਰ੍ਹੀਆਂ ਵਜਾਉਣ
ਲਈ ਤਿਆਰ ਕੀਤਾ ॥
੭ ਪਹਿਲੇ ਨੇ ਤੁਰ੍ਹੀ ਵਜਾਈ ਤਾਂ ਲਹੂ ਨਾਲ ਮਿਲੇ ਹੋਏ
ਗੜੇ ਅਤੇ ਅੱਗ ਪਰਗਟ ਹੋਈ ਅਤੇ ਧਰਤੀ ਉੱਤੇ
ਸੁੱਟੀ ਗਈ, ਤਾਂ ਧਰਤੀ ਦੀ ਇੱਕ ਤਿਹਾਈ ਸੜ ਗਈ
ਅਤੇ ਰੁੱਖਾਂ ਦੀ ਇੱਕ ਤਿਹਾਈ ਸੜ ਗਈ ਅਤੇ ਸਭ
ਹਰਾ ਘਾਹ ਸੜ ਗਿਆ ॥
੮ ਫੇਰ ਦੂਜੇ ਦੂਤ ਨੇ ਤੁਰ੍ਹੀ ਵਜਾਈ । ਤਾਂ ਇੱਕ ਵੱਡਾ
ਪਹਾੜ ਜਿਹਾ ਅੱਗ ਨਾਲ ਬਲਦਾ ਹੋਇਆ ਸਮੁੰਦਰ
ਵਿੱਚ ਸੁੱਟਿਆ ਗਿਆ ਅਤੇ ਸਮੁੰਦਰ ਦੀ ਇੱਕ
੯ ਤਿਹਾਈ ਲਹੂ ਬਣ ਗਈ ੦ ਅਤੇ ਸਮੁੰਦਰ ਦੇ ਜਲ
ਜੰਤੂਆਂ ਦੀ ਇੱਕ ਤਿਹਾਈ ਮਰ ਗਈ ਅਤੇ ਜਹਾਜ਼ਾਂ
ਦੀ ਇੱਕ ਤਿਹਾਈ ਨਸ਼ਟ ਹੋ ਗਈ ॥
੧੦ ਫੇਰ ਤੀਜੇ ਦੂਤ ਨੇ ਤੁਰ੍ਹੀ ਵਜਾਈ ਤਾਂ ਇੱਕ ਵੱਡਾ
ਤਾਰਾ ਮਸਾਲ ਵਾਂਙੁ ਬਲਦਾ ਹੋਇਆ ਅਕਾਸ਼ੋਂ
ਟੁੱਟਿਆ ਅਤੇ ਨਦੀਆਂ ਦੀ ਇੱਕ ਤਿਹਾਈ ਉੱਤੇ ਅਤੇ
੧੧ ਪਾਣੀਆਂ ਦਿਆਂ ਸੁੰਬਾਂ ਉੱਤੇ ਜਾ ਪਿਆ ੦ ਉਸ ਤਾਰੇ
ਦਾ ਨਾਉਂ ਨਾਗਦਉਣਾ ਕਰਕੇ ਆਖੀਦਾ ਹੈ ਅਤੇ
ਪਾਣੀਆਂ ਦੀ ਇੱਕ ਤਿਹਾਈ ਨਾਗਦਉਣੇ ਜਿਹੀ ਹੋ
ਗਈ ਅਤੇ ਓਹਨਾਂ ਪਾਣੀਆਂ ਨਾਲ ਇਸ ਲਈ ਜੋ ਓਹ
ਕੌੜੇ ਹੋ ਗਏ ਸਨ ਬਹੁਤੇ ਮਨੁੱਖ ਮਰ ਗਏ ॥
੧੨ ਫੇਰ ਚੌਥੇ ਦੂਤ ਨੇ ਤੁਰ੍ਹੀ ਵਜਾਈ ਤਾਂ ਸੂਰਜ ਦੀ
ਇੱਕ ਤਿਹਾਈ ਅਤੇ ਚੰਦਰਮਾ ਦੀ ਇੱਕ ਤਿਹਾਈ ਅਤੇ

ਤਾਰਿਆਂ ਦੀ ਇੱਕ ਤਿਹਾਈ ਮਾਰੀ ਗਈ ਭਈ ਉਹਨਾਂ
ਦੀ ਇੱਕ ਤਿਹਾਈ ਅਨ੍ਹੇਰੀ ਹੋ ਜਾਵੇ ਅਤੇ ਦਿਨ ਦੀ
ਇੱਕ ਤਿਹਾਈ ਚਾਨਣ ਨਾ ਹੋਵੇ ਅਤੇ ਇਸੇ ਪਰਕਾਰ
ਰਾਤ ਦੀ ਭੀ ॥
੧੩ ਤਾਂ ਮੈਂ ਨਿਗਾਹ ਕੀਤੀ ਅਤੇ ਇੱਕ ਉਕਾਬ ਨੂੰ
ਅਕਾਸ਼ ਵਿੱਚ ਉੱਡਦੇ ਅਤੇ ਵੱਡੀ ਅਵਾਜ਼ ਨਾਲ
ਇਹ ਕਹਿੰਦੇ ਸੁਣਿਆ ਭਈ ਹਾਇ ਹਾਇ ਹਾਇ
ਧਰਤੀ ਦੇ ਵਾਸੀਆਂ ਨੂੰ ! ਉਹਨਾਂ ਤਿੰਨਾਂ ਦੂਤਾਂ ਦੀ
ਤੁਰ੍ਹੀ ਦੀਆਂ ਰਹਿੰਦੀਆਂ ਅਵਾਜ਼ਾਂ ਦੇ ਕਾਰਨ ਜਿਨ੍ਹਾਂ
ਅਜੇ ਤੁਰ੍ਹੀ ਵਜਾਉਣੀ ਹੈ ! ॥

### ਅਥਾਹ ਕੁੰਡ ਅਤੇ ਉਹ ਦੀ ਸਲਾ ਟਿੱਡੀ

੯ ਪੰਜਵੇਂ ਦੂਤ ਨੇ ਤੁਰ੍ਹੀ ਵਜਾਈ, ਤਾਂ ਮੈਂ ਇੱਕ ਤਾਰਾ
ਅਕਾਸ਼ੋਂ ਧਰਤੀ ਉੱਤੇ ਡਿੱਗਿਆ ਹੋਇਆ ਵੇਖਿਆ
ਅਤੇ ਅਥਾਹ ਕੁੰਡ ਦੇ ਖੂਹ ਦੀ ਕੁੰਜੀ ਉਹ ਨੂੰ ਦਿੱਤੀ
੨ ਗਈ ○ ਉਹ ਨੇ ਅਥਾਹ ਕੁੰਡ ਦੇ ਖੂਹ ਨੂੰ ਖੋਲ੍ਹਿਆ
ਤਾਂ ਉਸ ਖੂਹ ਵਿੱਚੋਂ ਧੂੰਆਂ ਵੱਡੇ ਭੱਠੇ ਦੇ ਧੂੰਏਂ ਵਾਂਙੁ
ਉੱਠਿਆ ਅਤੇ ਖੂਹ ਦੇ ਉਸ ਧੂੰਏਂ ਨਾਲ ਸੂਰਜ ਅਤੇ
੩ ਪੌਣ ਕਾਲੇ ਹੋ ਗਏ ○ ਅਤੇ ਧੂੰਏਂ ਵਿੱਚੋਂ ਧਰਤੀ ਉੱਤੇ
ਸਲਾ ਦੇ ਟਿੱਡੇ ਨਿੱਕਲ ਆਏ ਅਤੇ ਉਹਨਾਂ ਨੂੰ ਬਲ
ਦਿੱਤਾ ਗਿਆ ਜਿਵੇਂ ਧਰਤੀ ਦਿਆਂ ਅਠੂਹਿਆਂ ਦਾ
੪ ਬਲ ਹੁੰਦਾ ਹੈ ○ ਅਤੇ ਉਹਨਾਂ ਨੂੰ ਇਹ ਆਖਿਆ
ਗਿਆ ਭਈ ਨਾ ਧਰਤੀ ਦੇ ਘਾਹ ਦਾ, ਨਾ ਕਿਸੇ
ਹਰਿਆਉਲੀ ਦਾ ਅਤੇ ਨਾ ਕਿਸੇ ਰੁੱਖ ਦਾ ਵਿਗਾੜ
ਕਰੋ ਪਰ ਨਿਰਾ ਉਨ੍ਹਾਂ ਮਨੁੱਖਾਂ ਦਾ ਜਿਨ੍ਹਾਂ ਦੇ ਮੱਥੇ ਉੱਤੇ
੫ ਪਰਮੇਸ਼ੁਰ ਦੀ ਮੋਹਰ ਨਹੀਂ ○ ਅਤੇ ਉਹਨਾਂ ਨੂੰ ਇਹ
ਦਿੱਤਾ ਗਿਆ ਜੋ ਉਨ੍ਹਾਂ ਮਨੁੱਖਾਂ ਨੂੰ ਜਾਨੋਂ ਨਾ ਮਾਰਨ
ਸਗੋਂ ਇਹ ਭਈ ਓਹ ਪੰਜਾਂ ਮਹੀਨਿਆਂ ਤੀਕ ਵੱਡੀ
ਪੀੜ ਸਹਿਣ ਅਤੇ ਉਨ੍ਹਾਂ ਦੀ ਪੀੜ ਇਹੋ ਜਿਹੀ ਸੀ
ਜਿਹੀ ਅਠੂਹੇਂ ਤੋਂ ਪੀੜ ਹੁੰਦੀ ਹੈ ਜਿਸ ਵੇਲੇ ਉਹ ਮਨੁੱਖ
੬ ਨੂੰ ਡੰਗ ਮਾਰਦਾ ਹੈ ○ ਅਤੇ ਉਨ੍ਹੀਂ ਦਿਨੀਂ ਮਨੁੱਖ ਮੌਤ
ਨੂੰ ਭਾਲਣਗੇ ਅਤੇ ਉਹ ਉਨ੍ਹਾਂ ਨੂੰ ਕਿਸੇ ਬਿਧ ਲੱਭੇਗੀ
ਨਹੀਂ ਅਤੇ ਮਰਨ ਨੂੰ ਲੋਚਣਗੇ ਅਤੇ ਮੌਤ ਉਨ੍ਹਾਂ ਤੋਂ
੭ ਨੱਸ ਜਾਵੇਗੀ ○ ਅਤੇ ਉਹਨਾਂ ਟਿੱਡਿਆਂ ਦਾ ਰੂਪ ਉਨ੍ਹਾਂ
ਘੋੜਿਆਂ ਵਰਗਾ ਸੀ ਜਿਹੜੇ ਜੁੱਧ ਦੇ ਲਈ ਤਿਆਰ
ਕੀਤੇ ਹੋਏ ਹੋਣ । ਉਹਨਾਂ ਦੇ ਸਿਰ ਉੱਤੇ ਸੋਨੇ ਵਰਗੇ
ਮੁਕਟ ਜੇਹੇ ਸਨ ਅਤੇ ਉਹਨਾਂ ਦੇ ਮੁਖ ਮਨੁੱਖਾਂ ਦੇ ਮੁਖ
੮ ਜੇਹੇ ਸਨ ○ ਉਹਨਾਂ ਦੇ ਵਾਲ ਤੀਵੀਆਂ ਦੇ ਵਾਲਾਂ ਜੇਹੇ
ਅਤੇ ਉਹਨਾਂ ਦੇ ਦੰਦ ਬਬਰ ਸ਼ੇਰਾਂ ਦੇ ਦੰਦਾਂ ਜੇਹੇ
੯ ਸਨ ○ ਅਤੇ ਉਹਨਾਂ ਦੇ ਸੀਨੇ ਬੰਦ ਲੋਹੇ ਦੇ ਸੀਨੇ
ਬੰਦਾਂ ਵਰਗੇ ਸਨ ਅਤੇ ਉਹਨਾਂ ਦੇ ਖੰਭਾਂ ਦੀ ਘੂਕ ਰਥਾਂ
ਸਗੋਂ ਲੜਾਈ ਵਿੱਚ ਦੌੜਦਿਆਂ ਹੋਇਆਂ ਬਹੁਤਿਆਂ
੧੦ ਘੋੜਿਆਂ ਦੀ ਖੜਾਕ ਜਿਹੀ ਸੀ ○ ਅਤੇ ਉਹਨਾਂ ਦੀਆਂ
ਪੂਛਾਂ ਅਠੂਹਿਆਂ ਵਰਗੀਆਂ ਹਨ ਅਤੇ ਉਹਨਾਂ ਦੇ
ਡੰਗ ਹਨ ਅਤੇ ਉਹਨਾਂ ਦੀਆਂ ਪੂਛਾਂ ਵਿੱਚ ਉਹਨਾਂ ਦਾ
ਬਲ ਹੈ ਭਈ ਪੰਜਾਂ ਮਹੀਨਿਆਂ ਤੀਕ ਮਨੁੱਖ ਦਾ ਵਿਗਾੜ
੧੧ ਕਰਨ ○ ਅਥਾਹ ਕੁੰਡ ਦਾ ਦੂਤ ਉਹਨਾਂ ਉੱਤੇ ਰਾਜਾ
ਹੈ । ਉਹ ਦਾ ਨਾਉਂ ਇਬਰਾਨੀ ਭਾਖਿਆ ਵਿੱਚ ਅਬੱ-
ਦੋਨ ਹੈ ਅਤੇ ਯੂਨਾਨੀ ਵਿੱਚ ਅਪੁੱਲੂਓਨ ਨਾਉਂ ਹੈ ॥
੧੨ ਇੱਕ ਅਫ਼ਸੋਸ ਬੀਤ ਗਿਆ । ਵੇਖੋ, ਇਹ ਦੇ
ਮਗਰੋਂ ਅਜੇ ਦੋ ਅਫ਼ਸੋਸ ਹੋਰ ਆਉਂਦੇ ਹਨ ! ॥
੧੩ ਛੇਵੇਂ ਦੂਤ ਨੇ ਤੁਰ੍ਹੀ ਵਜਾਈ, ਤਾਂ ਉਸ ਸੋਨੇ ਦੀ
ਜਗਵੇਦੀ ਜਿਹੜੀ ਪਰਮੇਸ਼ੁਰ ਦੇ ਅੱਗੇ ਹੈ ਉਹ ਦੇ
੧੪ ਚੌਹਾਂ ਸਿੰਙਾਂ ਵਿੱਚੋਂ ਮੈਂ ਇੱਕ ਅਵਾਜ਼ ਸੁਣੀ ○ ਉਸ
ਛੇਵੇਂ ਦੂਤ ਨੂੰ ਜਿਹ ਦੇ ਕੋਲ ਤੁਰ੍ਹੀ ਸੀ ਉਹ ਇਹ
ਕਹਿੰਦੀ ਹੈ ਭਈ ਉਹਨਾਂ ਚੌਹਾਂ ਦੂਤਾਂ ਨੂੰ ਜਿਹੜੇ
ਵੱਡੇ ਦਰਿਆ ਫ਼ਰਾਤ ਉੱਤੇ ਬੱਧੇ ਹੋਏ ਹਨ ਖੋਲ੍ਹ
੧੫ ਦਿਹ ! ○ ਤਾਂ ਓਹ ਚਾਰੇ ਦੂਤ ਜਿਹੜੇ ਘੜੀ,
ਦਿਹਾੜੇ, ਮਹੀਨੇ ਅਤੇ ਵਰਹੇ ਲਈ ਤਿਆਰ ਕੀਤੇ ਹੋਏ
ਸਨ ਖੋਲ੍ਹੇ ਗਏ ਭਈ ਮਨੁੱਖਾਂ ਦੀ ਇੱਕ ਤਿਹਾਈ ਨੂੰ
੧੬ ਮਾਰ ਸੁੱਟਣ ○ ਅਤੇ ਘੋੜ ਚੜ੍ਹਿਆਂ ਦੀਆਂ ਫੌਜਾਂ
ਗਿਣਤੀ ਵਿੱਚ ਵੀਹ ਕਰੋੜ ਸਨ । ਮੈਂ ਉਹਨਾਂ ਦੀ
੧੭ ਗਿਣਤੀ ਸੁਣੀ ○ ਇਸ ਦਰਸ਼ਣ ਵਿੱਚ ਘੋੜਿਆਂ ਅਤੇ
ਉਹਨਾਂ ਦਿਆਂ ਸਵਾਰਾਂ ਦੇ ਰੂਪ ਮੈਨੂੰ ਇਉਂ ਦਿੱਸਣ
ਭਈ ਉਹਨਾਂ ਦੇ ਸੀਨੇ ਬੰਦ ਅਗਨ ਅਤੇ ਨੀਲਮ ਅਤੇ
ਗੰਧਕ ਦੇ ਹਨ ਅਤੇ ਘੋੜਿਆਂ ਦੇ ਸਿਰ ਬਬਰ ਸ਼ੇਰਾਂ
ਦੇ ਸਿਰ ਦੀ ਨਿਆਈਂ ਹਨ ਅਤੇ ਉਹਨਾਂ ਦੇ ਮੂੰਹਾਂ
ਵਿੱਚੋਂ ਅੱਗ ਅਤੇ ਧੂੰਆਂ ਅਤੇ ਗੰਧਕ ਨਿੱਕਲਦੀ
੧੮ ਹੈ ! ○ ਅੱਗ ਅਤੇ ਧੂੰਆਂ ਅਤੇ ਗੰਧਕ ਜਿਹੜੀ
ਉਹਨਾਂ ਦੇ ਮੂੰਹਾਂ ਵਿੱਚੋਂ ਨਿੱਕਲਦੀ ਸੀ ਇਨ੍ਹਾਂ ਤਿੰਨਾਂ
ਬਵਾਂ ਨਾਲ ਮਨੁੱਖਾਂ ਦੀ ਇੱਕ ਤਿਹਾਈ ਜਾਨੋਂ ਮਾਰੀ
੧੯ ਗਈ ○ ਉਹਨਾਂ ਘੋੜਿਆਂ ਦਾ ਬਲ ਉਹਨਾਂ ਦੇ

ਮੂੰਹ ਅਤੇ ਓਹਨਾਂ ਦੀਆਂ ਪੂਛਾਂ ਵਿੱਚ ਹੈ, ਕਿਉਂ ਜੋ
ਓਹਨਾਂ ਦੀਆਂ ਪੂਛਾਂ ਸੱਪਾਂ ਵਰਗੀਆਂ ਹਨ ਅਤੇ
ਓਹਨਾਂ ਦੇ ਸਿਰ ਵੀ ਹਨ ਅਤੇ ਓਹ ਉਨ੍ਹਾਂ ਦੇ ਨਾਲ
੨੦ ਵਿਗਾੜ ਕਰਦੇ ਹਨ ੦ ਅਤੇ ਰਹਿੰਦਿਆਂ ਮਨੁੱਖਾਂ ਨੇ
ਜਿਹੜੇ ਇਨ੍ਹਾਂ ਬਵਾਂ ਨਾਲ ਮਾਰੇ ਨਹੀਂ ਗਏ ਸਨ
ਆਪਣੇ ਹੱਥਾਂ ਦੇ ਕੰਮਾਂ ਤੋਂ ਤੋਬਾ ਨਾ ਕੀਤੀ ਭਈ ਓਹ
ਭੂਤਾਂ ਦੀ ਅਤੇ ਸੋਨੇ, ਚਾਂਦੀ, ਪਿੱਤਲ, ਪੱਥਰ ਅਤੇ ਕਾਠ
ਦੀਆਂ ਮੂਰਤੀਆਂ ਦੀ ਪੂਜਾ ਨਾ ਕਰਨ ਜਿਹੜੀਆਂ
੨੧ ਨਾ ਵੇਖ, ਨਾ ਸੁਣ, ਨਾ ਤੁਰ ਸੱਕਦੀਆਂ ਹਨ, ੦ ਨਾ
ਓਹਨਾਂ ਆਪਣੇ ਖੂਨਾਂ ਤੋਂ, ਨਾ ਆਪਣੀਆਂ
ਜਾਦੂਗਰੀਆਂ ਤੋਂ, ਨਾ ਆਪਣੀ ਹਰਾਮਕਾਰੀ ਤੋਂ, ਨਾ
ਆਪਣੀਆਂ ਚੋਰੀਆਂ ਤੋਂ ਤੋਬਾ ਕੀਤੀ ॥

## ਛੋਟੀ ਪੋਥੀ ਕੌੜੀ ਹੈ

੧੦ ਮੈਂ ਇੱਕ ਹੋਰ ਬਲੀ ਦੂਤ ਨੂੰ ਬੱਦਲ ਪਹਿਨੀਂ
ਅਕਾਸ਼ੋਂ ਉਤਰਦੇ ਵੇਖਿਆ, ਅਤੇ ਉਸ ਦੇ ਸਿਰ
ਉੱਤੇ ਮੇਘ ਧਣੁਖ ਸੀ ਅਤੇ ਉਸ ਦਾ ਮੂੰਹ ਸੂਰਜ
ਵਰਗਾ ਅਤੇ ਉਸ ਦੇ ਪੈਰ ਅਗਨ ਦਿਆਂ ਥੰਮ੍ਹਾਂ
੨ ਵਰਗੇ ਸਨ ੦ ਅਤੇ ਆਪਣੇ ਹੱਥ ਵਿੱਚ ਇੱਕ ਖੁਲ੍ਹੀ
ਹੋਈ ਛੋਟੀ ਜਿਹੀ ਪੋਥੀ ਉਸ ਨੇ ਫੜੀ ਹੋਈ ਸੀ।
ਉਸ ਨੇ ਆਪਣੇ ਸੱਜੇ ਪੈਰ ਨੂੰ ਸਮੁੰਦਰ ਉੱਤੇ ਅਤੇ
੩ ਖੱਬੇ ਨੂੰ ਧਰਤੀ ਉੱਤੇ ਟਿਕਾਇਆ ੦ ਤਾਂ ਉਸ ਨੇ ਵੱਡੀ
ਅਵਾਜ਼ ਨਾਲ ਇਉਂ ਪੁਕਾਰਿਆ ਜਿਉਂ ਬਬਰ ਸ਼ੇਰ
ਗੱਜਦਾ ਹੈ। ਜਾਂ ਉਸ ਨੇ ਪੁਕਾਰਿਆ ਤਾਂ ਸੱਤਾਂ ਬੱਦਲ
ਦੀਆਂ ਗਰਜਾਂ ਨੇ ਆਪਣੀਆਂ ਅਵਾਜ਼ਾਂ ਦਿੱਤੀਆਂ ੦
੪ ਅਤੇ ਜਾਂ ਓਹ ਸੱਤੇ ਗਰਜਾਂ ਬੋਲ ਹਟੀਆਂ ਤਾਂ ਮੈਂ
ਲਿਖਣ ਲੱਗਾ ਅਤੇ ਮੈਂ ਇੱਕ ਅਵਾਜ਼ ਅਕਾਸ਼ੋਂ ਇਹ
ਆਖਦੇ ਸੁਣੀ ਭਈ ਜਿਹੜੀਆਂ ਗੱਲਾਂ ਓਹਨਾਂ ਸੱਤਾਂ
ਗਰਜਾਂ ਨੇ ਸੁਣਾਈਆਂ ਉਨ੍ਹਾਂ ਉੱਤੇ ਮੋਹਰ ਲਾ ਅਤੇ
੫ ਉਨ੍ਹਾਂ ਨੂੰ ਨਾ ਲਿਖ ! ੦ ਜਿਹੜੇ ਦੂਤ ਨੂੰ ਮੈਂ ਸਮੁੰਦਰ
ਅਤੇ ਧਰਤੀ ਉੱਤੇ ਖਲੋਤੇ ਵੇਖਿਆ ਸੀ ਉਸ ਨੇ
ਆਪਣਾ ਸੱਜਾ ਹੱਥ ਅਕਾਸ਼ ਵੱਲ ਉਠਾਇਆ ੦
੬ ਅਤੇ ਜਿਹੜਾ ਜੁੱਗੋ ਜੁੱਗ ਜੀਉਂਦਾ ਹੈ ਜਿਹ ਨੇ ਅਕਾਸ਼
ਅਤੇ ਜੋ ਕੁਝ ਉਹ ਦੇ ਵਿੱਚ ਹੈ ਅਤੇ ਧਰਤੀ ਅਤੇ ਜੋ
ਕੁਝ ਉਹ ਦੇ ਵਿੱਚ ਹੈ ਅਤੇ ਸਮੁੰਦਰ ਅਤੇ ਜੋ ਕੁਝ
ਉਹ ਦੇ ਵਿੱਚ ਹੈ ਉਤਪਤ ਕੀਤਾ ਉਹ ਦੀ ਸੌਂਹ ਖਾਧੀ
੭ ਭਈ ਹੋਰ ਚਿਰ ਨਹੀਂ ਲੱਗੇਗਾ ! ੦ ਸਗੋਂ ਸੱਤਵੇਂ ਦੂਤ
ਦੀ ਅਵਾਜ਼ ਦੇ ਦਿਨੀਂ ਜਾਂ ਉਹ ਤੁਰ੍ਹੀ ਵਜਾਵੇਗਾ ਤਾਂ
ਪਰਮੇਸ਼ੁਰ ਦਾ ਭੇਤ ਸੰਪੂਰਨ ਹੋਵੇਗਾ ਜਿਵੇਂ ਉਹ ਨੇ
ਆਪਣੇ ਦਾਸਾਂ ਨੂੰ ਅਰਥਾਤ ਨਬੀਆਂ ਨੂੰ ਇਹ ਦੀ ਖੁਸ਼
੮ ਖਬਰੀ ਦਿੱਤੀ ਸੀ ੦ ਅਤੇ ਜਿਹੜੀ ਅਵਾਜ਼ ਮੈਂ
ਅਕਾਸ਼ੋਂ ਸੁਣੀ ਸੀ ਮੈਂ ਉਹ ਨੂੰ ਆਪਣੇ ਨਾਲ ਫੇਰ
ਗੱਲਾਂ ਕਰਦੇ ਅਤੇ ਇਹ ਆਖਦੇ ਸੁਣਿਆ ਭਈ ਜਾਹ,
ਉਹ ਪੋਥੀ ਲੈ ਲੈ ਜੋ ਉਸ ਦੂਤ ਦੇ ਹੱਥ ਵਿੱਚ ਖੁਲ੍ਹੀ
ਪਈ ਹੈ ਜਿਹੜਾ ਸਮੁੰਦਰ ਅਤੇ ਧਰਤੀ ਉੱਤੇ ਖਲੋਤਾ
੯ ਹੈ ੦ ਅਤੇ ਮੈਂ ਉਸ ਦੂਤ ਦੇ ਕੋਲ ਜਾ ਕੇ ਉਸ ਨੂੰ
ਕਿਹਾ, ਉਹ ਛੋਟੀ ਪੋਥੀ ਮੈਨੂੰ ਦੇਹ, ਅਤੇ ਉਨ ਮੈਨੂੰ
ਆਖਿਆ, ਲੈ ਲੈ ਅਤੇ ਇਹ ਨੂੰ ਖਾ ਜਾਹ। ਇਹ ਤੇਰੇ
ਢਿੱਡ ਨੂੰ ਤਾਂ ਕੌੜਿਆਂ ਕਰ ਦੇਵੇਗੀ ਪਰ ਤੇਰੇ ਮੂੰਹ
੧੦ ਵਿੱਚ ਸ਼ਹਿਤ ਜਿਹੀ ਮਿੱਠੀ ਲੱਗੇਗੀ ੦ ਤਾਂ ਮੈਂ ਉਹ
ਛੋਟੀ ਪੋਥੀ ਦੂਤ ਦੇ ਹੱਥੋਂ ਲੈ ਲਈ ਅਤੇ ਉਹ ਨੂੰ
ਖਾਧਾ ਅਤੇ ਉਹ ਮੇਰੇ ਮੂੰਹ ਵਿੱਚ ਸ਼ਹਿਤ ਜਿਹੀ ਮਿੱਠੀ
ਲੱਗੀ ਅਤੇ ਜਾਂ ਮੈਂ ਉਹ ਨੂੰ ਖਾ ਲਿਆ ਤਾਂ ਮੇਰਾ ਢਿੱਡ
੧੧ ਕੌੜਾ ਹੋ ਗਿਆ ੦ ਅਤੇ ਉਨ੍ਹਾਂ ਮੈਨੂੰ ਆਖਿਆ, ਤੈਨੂੰ
ਬਹੁਤਿਆਂ ਲੋਕਾਂ, ਕੌਮਾਂ, ਭਾਖਿਆਂ ਅਤੇ ਰਾਜਿਆਂ
ਉੱਤੇ ਫੇਰ ਅਗੰਮ ਵਾਕ ਕਰਨਾ ਪਵੇਗਾ ! ॥

## ਦੋ ਗਵਾਹ

੧੧ ਤਾਂ ਡੰਡੇ ਵਰਗਾ ਇੱਕ ਕਾਨਾ ਮੈਨੂੰ ਦਿੱਤਾ
ਗਿਆ ਅਤੇ ਇਹ ਬਚਨ ਹੋਇਆ ਭਈ ਉੱਠ,
ਪਰਮੇਸ਼ੁਰ ਦੀ ਹੈਕਲ ਨੂੰ ਅਤੇ ਜਗਵੇਦੀ ਨੂੰ ਅਤੇ
ਓਹਨਾਂ ਨੂੰ ਜਿਹੜੇ ਉੱਥੇ ਭਜਨ ਕਰਦੇ ਹਨ ਮਿਣ
੨ ਲੈ ੦ ਅਤੇ ਉਸ ਵਿਹੜੇ ਨੂੰ ਜਿਹੜਾ ਹੈਕਲੋਂ ਬਾਹਰ ਹੈ
ਛੱਡ ਲੈ ਅਤੇ ਉਹ ਨੂੰ ਨਾ ਮਿਣ ਇਸ ਲਈ ਜੋ ਉਹ
ਪਰਾਈਆਂ ਕੌਮਾਂ ਨੂੰ ਦਿੱਤਾ ਗਿਆ ਹੈ ਅਤੇ ਓਹ
ਪਵਿੱਤਰ ਨਗਰੀ ਨੂੰ ਬਤਾਲੀਆਂ ਮਹੀਨਿਆਂ ਤੀਕ
੩ ਲਤਾੜਨਗੀਆਂ ੦ ਮੈਂ ਆਪਣਿਆਂ ਦੋਹਾਂ ਗਵਾਹਾਂ ਨੂੰ
ਇਹ ਦਾਨ ਕਰਾਂਗਾ ਭਈ ਓਹ ਤਪੜ ਪਹਿਨੇ ਇੱਕ
ਹਜ਼ਾਰ ਦੋ ਸੌ ਸੱਠ ਦਿਨ ਅਗੰਮ ਵਾਕ ਕਰਨਗੇ ੦
੪ ਏਹ ਓਹ ਦੋ ਜ਼ੈਤੂਨ ਦੇ ਰੁੱਖ ਅਤੇ ਦੋ ਸ਼ਮਾਦਾਨ ਹਨ
ਜਿਹੜੇ ਧਰਤੀ ਦੇ ਪ੍ਰਭੁ ਦੀ ਦਰਗਾਹੇ ਖਲੋਤੇ ਰਹਿੰਦੇ
੫ ਹਨ ੦ ਜੇ ਕੋਈ ਓਹਨਾਂ ਦਾ ਵਿਗਾੜ ਕਰਨਾ ਚਾਹੇ ਤਾਂ

ਓਹਨਾਂ ਦੇ ਮੂੰਹੋਂ ਅੱਗ ਨਿੱਕਲਦੀ ਹੈ ਅਤੇ ਓਹਨਾਂ ਦੇ
ਵੈਰੀਆਂ ਨੂੰ ਚੱਟ ਕਰ ਜਾਂਦੀ ਹੈ । ਸੋ ਜੇ ਕੋਈ ਓਹਨਾਂ
ਦਾ ਵਿਗਾੜ ਕਰਨਾ ਚਾਹੇ ਤਾਂ ਅਵੱਸ਼ ਹੈ ਜੋ ਉਹ ਇਸੇ
੬ ਪਰਕਾਰ ਮਾਰਿਆ ਜਾਵੇ ੦ ਅਕਾਸ਼ ਬੰਦ ਕਰਨਾ
ਓਹਨਾਂ ਦੇ ਵੱਸ ਹੈ ਭਈ ਓਹਨਾਂ ਦੇ ਅਗੰਮ ਵਾਕ ਦੇ
ਦਿਨੀਂ ਵਰਖਾ ਨਾ ਪਵੇ, ਅਤੇ ਪਾਣੀ ਓਹਨਾਂ ਦੇ ਵੱਸ
ਵਿੱਚ ਹਨ ਭਈ ਉਨ੍ਹਾਂ ਨੂੰ ਲਹੂ ਬਣਾ ਦੇਣ ਅਤੇ ਜਦ
ਕਦੇ ਓਹਨਾਂ ਦਾ ਜੀ ਕਰੇ ਧਰਤੀ ਨੂੰ ਸਭ ਪਰਕਾਰ
੭ ਦੀਆਂ ਬਵਾਂ ਨਾਲ ਮਾਰਨ ੦ ਜਦ ਓਹ ਆਪਣੀ ਸਾਖੀ
ਭਰ ਹਟਣਗੇ ਤਦ ਉਹ ਦਰਿੰਦਾ ਜਿਹੜਾ ਅਥਾਹ ਕੁੰਡ
ਵਿੱਚੋਂ ਚੜ੍ਹ ਆਉਂਦਾ ਹੈ ਓਹਨਾਂ ਨਾਲ ਜੁੱਧ ਕਰੇਗਾ
ਅਤੇ ਓਹਨਾਂ ਨੂੰ ਜਿੱਤ ਲਵੇਗਾ ਅਤੇ ਓਹਨਾਂ ਨੂੰ ਮਾਰ
੮ ਸੁੱਟੇਗਾ ੦ ਅਤੇ ਓਹਨਾਂ ਦੀਆਂ ਲੋਥਾਂ ਉਸ ਵੱਡੀ
ਨਗਰੀ ਦੇ ਚੌਂਕ ਵਿੱਚ ਪਈਆਂ ਰਹਿਣਗੀਆਂ ਜਿਹੜੀ
ਆਤਮਕ ਬਿਧ ਨਾਲ ਸਦੂਮ ਅਤੇ ਮਿਸਰ ਕਰਕੇ
ਸਦਾਉਂਦੀ ਹੈ ਜਿੱਥੇ ਓਹਨਾਂ ਦਾ ਪ੍ਰਭੁ ਵੀ ਸਲੀਬ
੯ ਦਿੱਤਾ ਗਿਆ ਸੀ ੦ ਉੱਮਤਾਂ, ਗੋਤਾਂ, ਭਾਖਿਆਂ ਅਤੇ
ਕੌਮਾਂ ਵਿੱਚੋਂ ਕਈਕੁ ਓਹਨਾਂ ਦੀਆਂ ਲੋਥਾਂ ਨੂੰ ਸਾਢੇ
ਤਿੰਨ ਦਿਨ ਵੇਖਣਗੇ ਅਤੇ ਓਹਨਾਂ ਦੀਆਂ ਲੋਥਾਂ ਕਬਰ
੧੦ ਵਿੱਚ ਰੱਖਣ ਨਾ ਦੇਣਗੇ ੦ ਅਤੇ ਧਰਤੀ ਦੇ ਵਾਸੀ
ਓਹਨਾਂ ਉੱਤੇ ਅਨੰਦ ਕਰਨਗੇ ਅਤੇ ਮਗਨ ਹੋਣਗੇ
ਅਤੇ ਇੱਕ ਦੂਏ ਦੇ ਕੋਲ ਸੁਗਾਤਾਂ ਭੇਜਣਗੇ ਇਸ ਲਈ
ਜੋ ਇਨ੍ਹਾਂ ਦੋਹਾਂ ਨਬੀਆਂ ਨੇ ਧਰਤੀ ਦੇ ਵਾਸੀਆਂ ਨੂੰ
੧੧ ਔਖਿਆਂ ਕੀਤਾ ਹੋਇਆ ਸੀ ੦ ਸਾਢੇ ਤਿੰਨਾਂ ਦਿਨਾਂ
ਦੇ ਪਿੱਛੋਂ ਜੀਵਨ ਦਾ ਆਤਮਾ ਪਰਮੇਸ਼ੁਰ ਦੀ ਵੱਲੋਂ
ਓਹਨਾਂ ਵਿੱਚ ਆ ਗਿਆ ਅਤੇ ਓਹ ਆਪਣਿਆਂ ਪੈਰਾਂ
ਉੱਤੇ ਖਲੋ ਗਏ ਅਤੇ ਜਿਨ੍ਹਾਂ ਓਹਨਾਂ ਨੂੰ ਵੇਖਿਆ ਉਨ੍ਹਾਂ
੧੨ ਨੂੰ ਵੱਡਾ ਡਹਿਲ ਪੈ ਗਿਆ ੦ ਅਤੇ ਉਨ੍ਹਾਂ ਨੇ ਅਕਾਸ਼ੋਂ
ਇੱਕ ਵੱਡੀ ਅਵਾਜ਼ ਓਹਨਾਂ ਨੂੰ ਇਹ ਆਖਦੇ ਸੁਣੀ
ਭਈ ਐਧਰ ਉਤਾਹਾਂ ਨੂੰ ਆ ਜਾਓ ! ਤਾਂ ਓਹ ਬੱਦਲ
ਵਿੱਚ ਅਕਾਸ਼ ਨੂੰ ਉਤਾਹਾਂ ਚੜ੍ਹ ਗਏ ਅਤੇ ਓਹਨਾਂ ਦੇ
੧੩ ਵੈਰੀਆਂ ਨੇ ਓਹਨਾਂ ਨੂੰ ਡਿੱਠਾ ੦ ਉਸੇ ਘੜੀ ਵੱਡਾ
ਭੁਚਾਲ ਆਇਆ ਅਤੇ ਨਗਰੀ ਦਾ ਦਸਵਾਂ ਹਿੱਸਾ
ਢਹਿ ਗਿਆ ਅਤੇ ਉਸ ਭੁਚਾਲ ਨਾਲ ਸੱਤ ਹਜ਼ਾਰ
ਆਦਮੀ ਮਾਰੇ ਗਏ ਅਤੇ ਰਹਿੰਦੇ ਡਹਿਲ ਗਏ ਅਤੇ
ਸੁਰਗ ਦੇ ਪਰਮੇਸ਼ੁਰ ਦੀ ਵਡਿਆਈ ਕਰਨ ਲੱਗੇ ॥

੧੪ ਦੂਜਾ ਅਫ਼ਸੋਸ ਬੀਤ ਗਿਆ । ਵੇਖੋ, ਤੀਜਾ
ਅਫ਼ਸੋਸ ਝਬਦੇ ਆਉਂਦਾ ਹੈ ! ॥
੧੫ ਫੇਰ ਸੱਤਵੇਂ ਦੂਤ ਨੇ ਤੁਰ੍ਹੀ ਵਜਾਈ, ਤਾਂ ਸੁਰਗ ਵਿੱਚ
ਵੱਡੀ ਅਵਾਜ਼ ਇਹ ਆਖਦਿਆਂ ਆਈ,—

ਜਗਤ ਦਾ ਰਾਜ ਸਾਡੇ ਪ੍ਰਭੁ ਦਾ
ਅਤੇ ਉਹ ਦੇ ਮਸੀਹ ਦਾ ਹੋ ਗਿਆ ਹੈ,
ਅਤੇ ਉਹ ਜੁੱਗੋ ਜੁੱਗ ਰਾਜ ਕਰੇਗਾ ! ॥

੧੬ ਓਹ ਚੱਵੀ ਬਜ਼ੁਰਗ ਜਿਹੜੇ ਪਰਮੇਸ਼ੁਰ ਦੇ ਹਜ਼ੂਰ
ਆਪੋ ਆਪਣੀਆਂ ਗੱਦੀਆਂ ਉੱਤੇ ਬੈਠੇ ਹੋਏ ਸਨ
ਮੂੰਹ ਦੇ ਭਾਰ ਡਿੱਗ ਪਏ ਅਤੇ ਪਰਮੇਸ਼ੁਰ ਨੂੰ ਮੱਥਾ ਟੇਕ
ਕੇ ਇਹ ਕਹਿਣ ਲੱਗੇ,—

੧੭ ਹੇ ਪ੍ਰਭੁ ਪਰਮੇਸ਼ੁਰ, ਸਰਬ ਸ਼ਕਤੀਮਾਨ,
ਜਿਹੜਾ ਹੈ ਅਤੇ ਜਿਹੜਾ ਹੈਸੀ,
ਅਸੀਂ ਤੇਰਾ ਧੰਨਵਾਦ ਕਰਦੇ ਹਾਂ,
ਇਸ ਲਈ ਜੋ ਤੈਂ ਆਪਣੀ ਵੱਡੀ ਸਮਰੱਥਾ ਲੈ ਕੇ
ਰਾਜ ਕੀਤਾ,
੧੮ ਕੌਮਾਂ ਕ੍ਰੋਧਵਾਨ ਹੋਈਆਂ ਤਾਂ ਤੇਰਾ ਕ੍ਰੋਧ ਆਣ
ਪਿਆ,
ਅਤੇ ਮੁਰਦਿਆਂ ਦਾ ਸਮਾ ਆ ਪਹੁੰਚਾ
ਭਈ ਓਹਨਾਂ ਦਾ ਨਿਆਉਂ ਹੋਵੇ
ਅਤੇ ਤੂੰ ਆਪਣੇ ਦਾਸਾਂ ਨੂੰ
ਅਰਥਾਤ ਨਬੀਆਂ ਨੂੰ, ਸੰਤਾਂ ਨੂੰ,
ਅਤੇ ਓਹਨਾਂ ਨੂੰ ਜੋ ਤੇਰੇ ਨਾਮ ਤੋਂ ਭੈ ਰੱਖਦੇ ਹਨ,
ਕੀ ਛੋਟੇ ਕੀ ਵੱਡੇ ਨੂੰ ਫਲ ਦੇਵੇਂ,
ਅਤੇ ਓਹਨਾਂ ਦਾ ਨਾਸ ਕਰੇਂ ਜੋ ਧਰਤੀ ਦਾ ਨਾਸ
ਕਰਨ ਵਾਲੇ ਹਨ ! ॥

੧੯ ਅਤੇ ਪਰਮੇਸ਼ੁਰ ਦੀ ਹੈਕਲ ਜਿਹੜੀ ਸੁਰਗ ਵਿੱਚ
ਹੈ ਖੋਲ੍ਹੀ ਗਈ ਅਤੇ ਉਹ ਦੀ ਹੈਕਲ ਵਿੱਚ ਉਹ ਦੇ
ਨੇਮ ਦਾ ਸੰਦੂਕ ਦਿੱਸ ਪਿਆ ਅਤੇ ਬਿਜਲੀ ਦੀਆਂ
ਲਿਸ਼ਕਾਂ ਅਤੇ ਅਵਾਜ਼ਾਂ ਅਤੇ ਬੱਦਲ ਦੀਆਂ ਗਰਜਾਂ
ਹੋਈਆਂ ਅਤੇ ਭੁਚਾਲ ਆਇਆ ਅਤੇ ਵੱਡੇ ਵੱਡੇ
ਗੜੇ ਪਏ ॥

### ਇਸਤ੍ਰੀ ਅਤੇ ਲਾਲ ਅਜਗਰ

੧੨ ਅਕਾਸ਼ ਉੱਤੇ ਇੱਕ ਵੱਡਾ ਨਿਸ਼ਾਨ ਦਿੱਸਿਆ
ਅਰਥਾਤ ਇੱਕ ਇਸਤ੍ਰੀ ਜਿਹੜੀ ਸੂਰਜ ਪਹਿਨੀ ਹੋਈ ਸੀ

ਅਤੇ ਚੰਦਰਮਾ ਉਹ ਦੇ ਪੈਰਾਂ ਹੇਠ ਅਤੇ ਬਾਰਾਂ ਤਾਰਿਆਂ
੨ ਦਾ ਮੁਕਟ ਉਹ ਦੇ ਸਿਰ ਉੱਤੇ ਸੀ ੦ ਉਹ ਗਰਭਵੰਤੀ
ਸੀ ਅਤੇ ਜਣਨ ਦੇ ਦੁਖ ਅਤੇ ਪੀੜਾਂ ਲੱਗਣ ਕਰਕੇ
੩ ਚੀਕਾਂ ਮਾਰਦੀ ਸੀ ੦ ਅਤੇ ਅਕਾਸ਼ ਉੱਤੋਂ ਇੱਕ ਹੋਰ
ਨਿਸ਼ਾਨ ਦਿੱਸਿਆ ਅਤੇ ਵੇਖੋ, ਇੱਕ ਵੱਡਾ ਭਾਰਾ
ਲਾਲ ਅਜਗਰ ਸੀ ਜਿਹ ਦੇ ਸੱਤ ਸਿਰ ਅਤੇ ਦਸ
ਸਿੰਙ ਸਨ ਅਤੇ ਉਹ ਦਿਆਂ ਸਿਰਾਂ ਉੱਤੇ ਸੱਤ ਮੁਕਟ ੦
੪ ਅਤੇ ਉਹ ਦੀ ਪੂਛ ਨੇ ਅਕਾਸ਼ ਦੇ ਤਾਰਿਆਂ ਦੀ
ਇੱਕ ਤਿਹਾਈ ਨੂੰ ਵਲ੍ਹੇਟ ਕੇ ਖਿੱਚਿਆ ਅਤੇ ਓਹਨਾਂ
ਨੂੰ ਧਰਤੀ ਉੱਤੇ ਦੇ ਮਾਰਿਆ, ਅਤੇ ਉਹ ਅਜਗਰ
ਓਸ ਇਸਤ੍ਰੀ ਦੇ ਅੱਗੇ ਜਿਹੜੀ ਜਣਨ ਲੱਗੀ ਸੀ ਜਾ
ਖਲੋਤਾ ਭਈ ਜਿਸ ਵੇਲੇ ਉਹ ਜਣੇ ਤਾਂ ਉਹ ਦੇ
੫ ਬਾਲਕ ਨੂੰ ਭੱਛ ਲਵੇ ੦ ਉਹ ਇੱਕ ਪੁੱਤ੍ਰ ਇੱਕ ਨਰ
ਬਾਲ ਜਣੀ ਜਿਹ ਨੇ ਲੋਹੇ ਦੇ ਡੰਡੇ ਨਾਲ ਸਭਨਾਂ ਕੌਮਾਂ
ਉੱਤੇ ਹਕੂਮਤ ਕਰਨੀ ਹੈ, ਅਤੇ ਉਹ ਦਾ ਬਾਲਕ
ਪਰਮੇਸ਼ੁਰ ਕੋਲ ਅਤੇ ਉਸ ਦੇ ਸਿੰਘਾਸਣ ਕੋਲ
੬ ਉਠਾਇਆ ਗਿਆ ੦ ਅਤੇ ਉਹ ਇਸਤ੍ਰੀ ਉਜਾੜ
ਵਿੱਚ ਨੱਸ ਗਈ ਜਿੱਥੇ ਪਰਮੇਸ਼ੁਰ ਦੀ ਵੱਲੋਂ ਇੱਕ ਥਾਂ
ਉਹ ਦੇ ਲਈ ਤਿਆਰ ਕੀਤਾ ਹੋਇਆ ਹੈ ਭਈ ਉੱਥੇ
ਇੱਕ ਹਜ਼ਾਰ ਦੋ ਸੌ ਸੱਠ ਦਿਨ ਉਹ ਦੀ ਪਿਰਤਪਾਲ
ਹੋਵੇ ॥

੭ ਫੇਰ ਸੁਰਗ ਵਿੱਚ ਜੁੱਧ ਹੋਇਆ। ਮਿਕਾਏਲ
ਅਤੇ ਉਹ ਦੇ ਦੂਤ ਅਜਗਰ ਨਾਲ ਲੜਨ ਨੂੰ ਨਿੱਕਲੇ
ਅਤੇ ਅਜਗਰ ਲੜਿਆ ਨਾਲੇ ਉਹ ਦੇ ਦੂਤ ੦
੮ ਪਰ ਏਹ ਪਰਬਲ ਨਾ ਹੋਏ ਅਤੇ ਨਾ ਸੁਰਗ ਵਿੱਚ
੯ ਏਹਨਾਂ ਨੂੰ ਥਾਂ ਫੇਰ ਮਿਲਿਆ ੦ ਅਤੇ ਉਹ ਵੱਡਾ
ਅਜਗਰ ਹੇਠਾਂ ਸੁੱਟਿਆ ਗਿਆ, ਉਹ ਪੁਰਾਣਾ ਸੱਪ
ਜਿਹੜਾ ਇਬਲੀਸ ਅਤੇ ਸ਼ਤਾਨ ਕਰਕੇ ਸਦਾਉਂਦਾ ਹੈ
ਜੋ ਸਾਰੇ ਜਗਤ ਨੂੰ ਭਰਮਾਉਂਦਾ ਹੈ ਧਰਤੀ ਉੱਤੇ
ਸੁੱਟਿਆ ਗਿਆ ਅਤੇ ਉਹ ਦੇ ਦੂਤ ਉਹ ਦੇ ਨਾਲ
੧੦ ਸੁੱਟੇ ਗਏ ੦ ਅਤੇ ਮੈਂ ਇੱਕ ਵੱਡੀ ਅਵਾਜ਼ ਸੁਰਗ
ਵਿੱਚ ਇਹ ਆਖਦੇ ਸੁਣੀ ਭਈ ਹੁਣ ਸਾਡੇ ਪਰਮੇਸ਼ੁਰ
ਦੀ ਮੁਕਤੀ ਅਤੇ ਸਮਰੱਥਾ ਅਤੇ ਰਾਜ ਅਤੇ ਉਹ ਦੇ
ਮਸੀਹ ਦਾ ਇਖ਼ਤਿਆਰ ਹੋ ਗਿਆ ਕਿਉਂ ਜੋ ਸਾਡੇ
ਭਰਾਵਾਂ ਨੂੰ ਦੋਸ਼ ਲਾਉਣ ਵਾਲਾ ਜਿਹੜਾ ਸਾਡੇ
ਪਰਮੇਸ਼ੁਰ ਦੇ ਹਜ਼ੂਰ ਓਹਨਾਂ ਉੱਤੇ ਰਾਤ ਦਿਨ ਦੋਸ਼
੧੧ ਲਾਉਂਦਾ ਹੈ ਹੇਠਾਂ ਸੁੱਟਿਆ ਗਿਆ ਹੈ ! ੦ ਅਤੇ
ਓਹਨਾਂ ਨੇ ਲੇਲੇ ਦੇ ਲਹੂ ਦੇ ਕਾਰਨ ਅਤੇ ਆਪਣੀ ਸਾਖੀ
ਦੇ ਬਚਨ ਦੇ ਕਾਰਨ ਉਹ ਨੂੰ ਜਿੱਤ ਲਿਆ ਅਤੇ ਮਰਨ
੧੨ ਤੀਕ ਆਪਣੀ ਜਾਨ ਨੂੰ ਪਿਆਰਾ ਨਾ ਜਾਤਾ ੦ ਇਸ
ਕਰਕੇ ਹੇ ਅਕਾਸ਼ੋ ਅਤੇ ਜਿਹੜੇ ਉਨ੍ਹਾਂ ਉੱਤੇ ਰਹਿੰਦੇ
ਹੋ, ਤੁਸੀਂ ਅਨੰਦ ਕਰੋ ! ਧਰਤੀ ਅਤੇ ਸਮੁੰਦਰ ਨੂੰ
ਹਾਇ ! ਹਾਇ ! ਇਸ ਲਈ ਜੋ ਸ਼ਤਾਨ ਤੁਹਾਡੇ ਕੋਲ
ਉਤਰ ਆਇਆ ਹੈ ਅਤੇ ਉਹ ਨੂੰ ਵੱਡਾ ਕ੍ਰੋਧ ਹੈ
ਕਿਉਂ ਜੋ ਉਹ ਜਾਣਦਾ ਹੈ ਭਈ ਮੇਰਾ ਸਮਾ ਥੋੜਾ
ਹੀ ਰਹਿੰਦਾ ਹੈ ॥

੧੩ ਜਾਂ ਓਸ ਅਜਗਰ ਨੇ ਡਿੱਠਾ ਭਈ ਮੈਂ ਧਰਤੀ
ਉੱਤੇ ਸੁੱਟਿਆ ਗਿਆ ਹਾਂ ਤਾਂ ਓਸ ਇਸਤ੍ਰੀ ਦੇ
੧੪ ਮਗਰ ਪਿਆ ਜਿਹੜੀ ਉਹ ਮੁੰਡਾ ਜਣੀ ਸੀ ੦ ਅਤੇ
ਇਸਤ੍ਰੀ ਨੂੰ ਵੱਡੇ ਉਕਾਬ ਦੇ ਦੋ ਪਰ ਦਿੱਤੇ ਗਏ ਭਈ
ਉਹ ਉਜਾੜ ਵਿੱਚ ਆਪਣੇ ਥਾਂ ਨੂੰ ਉੱਡ ਜਾਵੇ ਜਿੱਥੇ
ਸੱਪ ਦੇ ਮੂੰਹੋਂ ਬਚ ਕੇ ਸਮੇਂ ਅਤੇ ਦੋਹ ਸਮਿਆਂ
ਅਤੇ ਅੱਧ ਸਮੇਂ ਤੀਕ ਉਹ ਦੀ ਪਿਰਤਪਾਲ ਹੁੰਦੀ
੧੫ ਹੈ ੦ ਅਤੇ ਸੱਪ ਨੇ ਇਸਤ੍ਰੀ ਦੇ ਪਿੱਛੇ ਦਰਿਆ ਵਾਂਙੁ
ਆਪਣੇ ਮੂੰਹੋਂ ਪਾਣੀ ਵਗਾਇਆ ਭਈ ਉਹ ਨੂੰ
੧੬ ਰੁੜ੍ਹਾ ਦੇਵੇ ੦ ਤਾਂ ਧਰਤੀ ਨੇ ਇਸਤ੍ਰੀ ਦੀ ਸਹਾਇਤਾ
ਕੀਤੀ ਅਤੇ ਧਰਤੀ ਨੇ ਆਪਣਾ ਮੂੰਹ ਅੱਡ ਕੇ ਓਸ
ਦਰਿਆ ਨੂੰ ਪੀ ਲਿਆ ਜਿਹੜਾ ਅਜਗਰ ਨੇ
ਆਪਣੇ ਮੂੰਹੋਂ ਵਗਾਇਆ ਸੀ ੦ ਅਤੇ ਅਜਗਰ ਨੂੰ
ਇਸਤ੍ਰੀ ਉੱਤੇ ਕ੍ਰੋਧ ਆਇਆ ਅਤੇ ਉਹ ਦੇ ਵੰਸ
ਵਿੱਚੋਂ ਜਿਹੜੇ ਰਹਿੰਦੇ ਅਤੇ ਜਿਹੜੇ ਪਰਮੇਸ਼ੁਰ ਦੀਆਂ
ਆਗਿਆਂ ਦੀ ਪਾਲਨਾ ਕਰਦੇ ਅਤੇ ਯਿਸੂ ਦੀ ਸਾਖੀ
ਭਰਦੇ ਹਨ ਓਹਨਾਂ ਨਾਲ ਜੁੱਧ ਕਰਨ ਨੂੰ ਚਲਿਆ
ਗਿਆ, ਅਤੇ ਉਹ ਸਮੁੰਦਰ ਦੇ ਬਰੇਤੇ ਉੱਤੇ ਜਾ
ਖਲੋਤਾ ॥

## ਦੋ ਦਰਿੰਦੇ

੧੩ ਮੈਂ ਇੱਕ ਦਰਿੰਦੇ ਨੂੰ ਸਮੁੰਦਰ ਵਿੱਚੋਂ
ਨਿੱਕਲਦਿਆਂ ਡਿੱਠਾ ਜਿਹ ਦੇ ਦਸ ਸਿੰਙ ਅਤੇ ਸੱਤ
ਸਿਰ ਸਨ। ਉਹ ਦਿਆਂ ਸਿੰਙਾਂ ਉੱਤੇ ਦਸ ਮੁਕਟ
ਅਤੇ ਉਹ ਦਿਆਂ ਸਿਰਾਂ ਉੱਤੇ ਕੁਫ਼ਰ ਦੇ ਨਾਉਂ
੨ ਸਨ ੦ ਅਤੇ ਜਿਹੜਾ ਦਰਿੰਦਾ ਮੈਂ ਡਿੱਠਾ ਉਹ ਚਿੱਤੇ

ਵਰਗਾ ਸੀ ਅਤੇ ਉਹ ਦੇ ਪੈਰ ਰਿੱਛ ਦਿਆਂ ਪੈਰਾਂ
ਜਿਹੇ ਸਨ ਅਤੇ ਉਹ ਦਾ ਮੂੰਹ ਬਬਰ ਸ਼ੇਰ ਦੇ ਮੂੰਹ
ਜਿਹਾ ਸੀ, ਅਤੇ ਅਜਗਰ ਨੇ ਆਪਣੀ ਸਮਰੱਥਾ
ਅਤੇ ਆਪਣੀ ਗੱਦੀ ਅਤੇ ਵੱਡਾ ਇਖ਼ਤਿਆਰ ਉਹ
੩ ਨੂੰ ਦੇ ਦਿੱਤਾ ○ ਮੈਂ ਉਹ ਦਿਆਂ ਸਿਰਾਂ ਵਿੱਚੋਂ ਇੱਕ
ਨੂੰ ਜਿਵੇਂ ਮੌਤ ਦਾ ਘਾਉ ਲੱਗਾ ਹੋਇਆ ਵੇਖਿਆ
ਅਤੇ ਉਹ ਦੀ ਉਹ ਕਾਰੀ ਸੱਟ ਚੰਗੀ ਹੋ ਗਈ ਅਤੇ
ਸਾਰਾ ਸੰਸਾਰ ਓਸ ਦਰਿੰਦੇ ਦੇ ਪਿੱਛੇ ਹੱਕਾ ਬੱਕਾ
੪ ਹੋ ਕੇ ਤੁਰ ਪਿਆ ○ ਅਤੇ ਓਹਨਾਂ ਨੇ ਅਜਗਰ ਨੂੰ
ਮੱਥਾ ਟੇਕਿਆ ਇਸ ਲਈ ਜੋ ਉਸ ਨੇ ਓਸ ਦਰਿੰਦੇ ਨੂੰ
ਆਪਣਾ ਇਖ਼ਤਿਆਰ ਦਿੱਤਾ ਸੀ ਨਾਲੇ ਓਹਨਾਂ ਨੇ ਓਸ
ਦਰਿੰਦੇ ਨੂੰ ਮੱਥਾ ਟੇਕਿਆ ਅਤੇ ਆਖਿਆ ਭਈ ਇਸ
ਦਰਿੰਦੇ ਦੇ ਤੁੱਲ ਕੌਣ ਹੈ ਅਤੇ ਕੌਣ ਇਹ ਦੇ ਨਾਲ
੫ ਲੜ ਸੱਕਦਾ ਹੈ ? ○ ਵੱਡਾ ਬੋਲ ਬੋਲਣ ਵਾਲਾ ਅਤੇ
ਕੁਫ਼ਰ ਬਕਣ ਵਾਲਾ ਮੂੰਹ ਉਹ ਨੂੰ ਦਿੱਤਾ ਗਿਆ
ਅਤੇ ਉਹ ਨੂੰ ਇਹ ਇਖ਼ਤਿਆਰ ਦਿੱਤਾ ਗਿਆ ਭਈ
ਬਤਾਲੀਆਂ ਮਹੀਨਿਆਂ ਤੀਕੁਰ ਆਪਣਾ ਕੰਮ ਕਰੀ
੬ ਜਾਵੇ ○ ਉਹ ਨੇ ਪਰਮੇਸ਼ੁਰ ਦੇ ਵਿਰੁੱਧ ਕੁਫ਼ਰ ਬਕਣ
ਨੂੰ ਆਪਣਾ ਮੂੰਹ ਅੱਡਿਆ ਭਈ ਉਸ ਦੇ ਨਾਮ ਅਤੇ
ਉਸ ਦੇ ਡੇਰੇ ਉੱਤੇ ਅਰਥਾਤ ਉਨ੍ਹਾਂ ਉੱਤੇ ਜਿਹੜੇ
੭ ਸੁਰਗ ਵਿੱਚ ਵੱਸਦੇ ਹਨ ਕੁਫ਼ਰ ਬਕੇ ○ ਅਤੇ ਉਹ
ਨੂੰ ਇਹ ਦਿੱਤਾ ਗਿਆ ਭਈ ਸੰਤਾਂ ਨਾਲ ਜੁੱਧ ਕਰੇ
ਅਤੇ ਓਹਨਾਂ ਨੂੰ ਜਿੱਤ ਲਵੇ, ਅਤੇ ਹਰੇਕ ਗੋਤ,
ਉੱਮਤ, ਭਾਖਿਆ ਅਤੇ ਕੌਮ ਉੱਤੇ ਉਹ ਨੂੰ ਇਖ਼ਤਿ-
੮ ਆਰ ਦਿੱਤਾ ਗਿਆ ○ ਅਤੇ ਧਰਤੀ ਦੇ ਵਾਸੀ ਸੱਭੇ
ਉਹ ਨੂੰ ਮੱਥਾ ਟੇਕਣਗੇ ਅਰਥਾਤ ਹਰੇਕ ਜਿਹ ਦਾ
ਨਾਉਂ ਓਸ ਲੇਲੇ ਦੀ ਜਿਹੜਾ ਕੋਹਿਆ ਗਿਆ ਸੀ
ਜੀਵਨ ਦੀ ਪੋਥੀ ਵਿੱਚ ਜਗਤ ਦੇ ਮੁੱਢੋਂ ਹੀ ਨਹੀਂ
੯ ਲਿਖਿਆ ਗਿਆ ○ ਜੇ ਕਿਸੇ ਦੇ ਕੰਨ ਹੋਣ ਤਾਂ
ਸੁਣੇ ○

੧੦ ਜੇ ਕਿਸੇ ਨੇ ਅਸੀਰੀ ਵਿੱਚ ਜਾਣਾ ਹੋਵੇ,
ਤਾਂ ਉਹ ਅਸੀਰੀ ਵਿੱਚ ਜਾਵੇਗਾ ।
ਜੇ ਕੋਈ ਤਲਵਾਰ ਨਾਲ ਵੱਢੇ,
ਤਾਂ ਜ਼ਰੂਰ ਹੈ ਭਈ ਉਹ ਤਲਵਾਰ ਨਾਲ ਵੱਢਿਆ
ਜਾਵੇ ॥

ਏਹ ਸੰਤਾਂ ਦੇ ਸਬਰ ਅਤੇ ਨਿਹਚਾ ਦਾ ਮੌਕਾ ਹੈ ॥

੧੧ ਮੈਂ ਇੱਕ ਹੋਰ ਦਰਿੰਦੇ ਨੂੰ ਧਰਤੀ ਵਿੱਚੋਂ ਨਿੱਕਲ-
ਦਿਆਂ ਡਿੱਠਾ ਅਤੇ ਇੱਕ ਲੇਲੇ ਜਿਹੇ ਉਹ ਦੇ ਦੋ
ਸਿੰਙ ਸਨ ਅਤੇ ਅਜਗਰ ਵਾਂਗਰ ਉਹ ਬੋਲਦਾ
੧੨ ਸੀ ○ ਅਤੇ ਉਹ ਉਸ ਪਹਿਲੇ ਦਰਿੰਦੇ ਦੇ ਸਾਹਮਣੇ
ਉਸ ਦਾ ਸਾਰਾ ਇਖ਼ਤਿਆਰ ਵਰਤਦਾ ਹੈ ਅਤੇ
ਧਰਤੀ ਅਤੇ ਉਹ ਦੇ ਵਾਸੀਆਂ ਕੋਲੋਂ ਉਸ ਪਹਿਲੇ
ਦਰਿੰਦੇ ਨੂੰ ਮੱਥਾ ਟਿਕਾਉਂਦਾ ਹੈ ਜਿਹ ਦੀ ਕਾਰੀ
੧੩ ਸੱਟ ਚੰਗੀ ਹੋ ਗਈ ਸੀ ○ ਅਤੇ ਉਹ ਵੱਡੀਆਂ
ਨਿਸ਼ਾਨੀਆਂ ਭੀ ਵਿਖਾਉਂਦਾ ਹੈ ਐਥੋਂ ਤੋੜੀ ਭਈ
ਮਨੁੱਖਾਂ ਦੇ ਸਾਹਮਣੇ ਅਕਾਸ਼ੋਂ ਧਰਤੀ ਉੱਤੇ ਅੱਗ ਭੀ
੧੪ ਵਰਸਾਉਂਦਾ ਹੈ ○ ਅਤੇ ਉਨ੍ਹਾਂ ਨਿਸ਼ਾਨੀਆਂ ਦੇ ਕਾਰਨ
ਜੋ ਓਸ ਦਰਿੰਦੇ ਦੇ ਸਾਹਮਣੇ ਵਿਖਾਉਣ ਦਾ ਉਹ ਨੂੰ
ਇਖ਼ਤਿਆਰ ਦਿੱਤਾ ਗਿਆ ਸੀ ਉਹ ਧਰਤੀ ਦੇ
ਵਾਸੀਆਂ ਨੂੰ ਭਰਮਾਉਂਦਾ ਹੈ ਅਤੇ ਧਰਤੀ ਦੇ ਵਾਸੀਆਂ
ਨੂੰ ਆਖਦਾ ਹੈ ਭਈ ਓਸ ਦਰਿੰਦੇ ਦੀ ਮੂਰਤ ਬਣਾਓ
ਜਿਹ ਨੂੰ ਤਲਵਾਰ ਦੀ ਸੱਟ ਵੱਜੀ ਅਤੇ ਉਹ ਜੀਉਂਦਾ
੧੫ ਰਿਹਾ ○ ਉਹ ਨੂੰ ਇਹ ਵੀ ਦਿੱਤਾ ਗਿਆ ਭਈ ਓਸ
ਦਰਿੰਦੇ ਦੀ ਮੂਰਤੀ ਵਿੱਚ ਸੁਆਸ ਪਾ ਦੇਵੇ ਤਾਂ ਜੋ
ਓਸ ਦਰਿੰਦੇ ਦੀ ਮੂਰਤੀ ਬੋਲੇ ਨਾਲੇ ਜਿੰਨੇ ਦਰਿੰਦੇ
ਦੀ ਮੂਰਤੀ ਦੀ ਪੂਜਾ ਨਾ ਕਰਨ ਓਹ ਵੱਢੇ ਜਾਣ ○
੧੬ ਅਤੇ ਉਹ ਸਭਨਾਂ ਛੋਟਿਆਂ, ਵੱਡਿਆਂ, ਧਨੀਆਂ,
ਗਰੀਬਾਂ, ਅਜ਼ਾਦਾਂ ਅਤੇ ਗੁਲਾਮਾਂ ਨੂੰ ਓਹਨਾਂ ਦੇ ਸੱਜੇ
ਹੱਥ ਉੱਤੇ ਅਥਵਾ ਓਹਨਾਂ ਦੇ ਮੱਥੇ ਉੱਤੇ ਦਾਗ ਦੁਆ
੧੭ ਦਿੰਦਾ ਹੈ ○ ਅਤੇ ਕਿਸੇ ਨੂੰ ਲੈਣ ਦੇਣ ਨਹੀਂ ਕਰਨ
ਦਿੰਦਾ ਪਰ ਨਿਰਾ ਉਹ ਨੂੰ ਜਿਹ ਦੇ ਉੱਤੇ ਉਹ ਦਾਗ
ਅਰਥਾਤ ਦਰਿੰਦੇ ਦਾ ਨਾਉਂ ਯਾ ਉਹ ਦੇ ਨਾਉਂ ਦਾ
੧੮ ਅੰਗ ਲੱਗਾ ਹੋਵੇ ○ ਏਹ ਗਿਆਨ ਦਾ ਮੌਕਾ ਹੈ !
ਜਿਹ ਨੂੰ ਬੁੱਧ ਹੈ ਉਹ ਉਸ ਦਰਿੰਦੇ ਦੇ ਅੰਗ ਗਿਣ
ਲਵੇ । ਉਹ ਮਨੁੱਖ ਦਾ ਅੰਗ ਹੈ ਅਤੇ ਉਹ ਦਾ ਅੰਗ
੬੬੬ ਹੈ ॥

## ੧੪ ਇੱਕ ਨਵਾਂ ਗੀਤ । ਧਰਤੀ ਦੀ ਵਾਢੀ

ਮੈਂ ਨਿਗਾਹ ਕੀਤੀ ਤਾਂ ਕੀ ਵੇਖਦਾ ਹਾਂ ਭਈ
ਲੇਲਾ ਸੀਯੋਨ ਦੇ ਪਹਾੜ ਉੱਤੇ ਖਲੋਤਾ ਹੈ ਅਤੇ ਉਹ
ਦੇ ਨਾਲ ਇੱਕ ਲੱਖ ਚੁਤਾਲੀ ਹਜ਼ਾਰ ਹਨ ਜਿਨ੍ਹਾਂ ਦੇ
ਮੱਥੇ ਉੱਤੇ ਉਹ ਦਾ ਨਾਮ ਅਤੇ ਉਹ ਦੇ ਪਿਤਾ ਦਾ

੨ ਨਾਮ ਲਿਖਿਆ ਹੋਇਆ ਹੈ ੦ ਅਤੇ ਮੈਂ ਬਾਹਲੇ
ਪਾਣੀਆਂ ਦੀ ਘੂਕ ਜਿਹੀ ਅਤੇ ਬੱਦਲ ਦੀ ਵੱਡੀ
ਗਰਜ ਦੇ ਖੜਾਕ ਜਿਹੀ ਅਕਾਸ਼ੋਂ ਇੱਕ ਅਵਾਜ਼
ਸੁਣੀ ਅਤੇ ਜਿਹੜੀ ਅਵਾਜ਼ ਮੈਂ ਸੁਣੀ ਉਹ ਰਬਾਬ
ਵਜਾਉਣ ਵਾਲਿਆਂ ਦੀ ਅਵਾਜ਼ ਜਿਹੀ ਸੀ ਜਿਹੜੇ
੩ ਆਪਣੇ ਰਬਾਬ ਵਜਾਉਂਦੇ ਹਨ ੦ ਅਤੇ ਉਹ ਸਿੰਘਾ-
ਸਣ ਦੇ ਅੱਗੇ ਅਤੇ ਚੌਹਾਂ ਜੰਤੂਆਂ ਅਤੇ ਓਹਨਾਂ
ਬਜ਼ੁਰਗਾਂ ਦੇ ਅੱਗੇ ਇੱਕ ਨਵਾਂ ਗੀਤ ਗਾਉਂਦੇ ਹਨ
ਅਤੇ ਓਹਨਾਂ ਇੱਕ ਲੱਖ ਚੁਤਾਲੀਆਂ ਹਜ਼ਾਰਾਂ ਤੋਂ
ਬਿਨਾ ਜਿਹੜੇ ਧਰਤੀਓਂ ਮੁੱਲ ਲਏ ਹੋਏ ਸਨ ਕੋਈ
੪ ਹੋਰ ਉਸ ਗੀਤ ਨੂੰ ਸਿੱਖ ਨਾ ਸੱਕਿਆ ੦ ਏਹ ਉਹ
ਹਨ ਜਿਹੜੇ ਤੀਵੀਆਂ ਦੇ ਨਾਲ ਭ੍ਰਿਸ਼ਟ ਨਹੀਂ ਹੋਏ
ਕਿਉਂ ਜੋ ਏਹ ਕੁਆਰੇ ਹਨ। ਏਹ ਉਹ ਹਨ ਭਈ
ਜਿੱਥੇ ਕਿਤੇ ਲੇਲਾ ਜਾਂਦਾ ਹੈ ਓਹ ਉਹ ਦੇ ਮਗਰ
ਮਗਰ ਤੁਰਦੇ ਹਨ। ਏਹ ਪਰਮੇਸ਼ੁਰ ਅਤੇ ਲੇਲੇ ਦੇ
ਲਈ ਪਹਿਲਾ ਫਲ ਹੋਣ ਨੂੰ ਮਨੁੱਖਾਂ ਵਿੱਚੋਂ ਮੁੱਲ
੫ ਲਏ ਗਏ ਸਨ ੦ ਅਤੇ ਓਹਨਾਂ ਦੇ ਮੂੰਹੋਂ ਕੋਈ ਝੂਠ
ਨਹੀਂ ਨਿੱਕਲਿਆ। ਓਹ ਨਿਰਦੋਸ਼ ਹਨ ॥
੬ ਮੈਂ ਇੱਕ ਹੋਰ ਦੂਤ ਨੂੰ ਸਦੀਪਕਾਲ ਦੀ ਇੰਜੀਲ
ਨਾਲ ਅਕਾਸ਼ ਵਿੱਚ ਉੱਡਦਿਆਂ ਡਿੱਠਾ ਭਈ ਧਰਤੀ
ਦੇ ਵਾਸੀਆਂ ਨੂੰ ਅਤੇ ਹਰੇਕ ਕੌਮ ਅਤੇ ਗੋਤ ਅਤੇ
ਭਾਖਿਆ ਅਤੇ ਉੱਮਤ ਨੂੰ ਖੁਸ਼ ਖਬਰੀ ਸੁਣਾਵੇ ੦
੭ ਅਤੇ ਉਸ ਨੇ ਵੱਡੀ ਅਵਾਜ਼ ਨਾਲ ਆਖਿਆ ਭਈ
ਪਰਮੇਸ਼ੁਰ ਤੋਂ ਡਰੋ ਅਤੇ ਉਹ ਦੀ ਵਡਿਆਈ ਕਰੋ
ਇਸ ਲਈ ਜੋ ਉਹ ਦੇ ਨਿਆਉਂ ਦਾ ਸਮਾ ਆ ਪੁੱਜਾ
ਹੈ ਅਤੇ ਜਿਹ ਨੇ ਅਕਾਸ਼ ਅਤੇ ਧਰਤੀ ਅਤੇ ਸਮੁੰਦਰ
ਅਤੇ ਪਾਣੀਆਂ ਦੇ ਸੁੰਬਾਂ ਨੂੰ ਬਣਾਇਆ ਤੁਸੀਂ ਉਹ
ਨੂੰ ਮੱਥਾ ਟੇਕੋ ! ॥
੮ ਉਹ ਦੇ ਪਿੱਛੋਂ ਦੂਜਾ ਇੱਕ ਹੋਰ ਦੂਤ ਇਹ
ਕਹਿੰਦਾ ਆਇਆ ਭਈ ਢਹਿ ਪਈ ਬਾਬੁਲ ! ਉਹ
ਵੱਡੀ ਨਗਰੀ ਢਹਿ ਪਈ ਜਿਹ ਨੇ ਆਪਣੀ ਹਰਾਮਕਾਰੀ
ਦੇ ਕ੍ਰੋਧ ਦੀ ਮੈ ਸਭਨਾਂ ਕੌਮਾਂ ਨੂੰ ਪਿਆਈ ਹੈ ! ॥
੯ ਉਨ੍ਹਾਂ ਦੇ ਪਿੱਛੋਂ ਤੀਜਾ ਇੱਕ ਹੋਰ ਦੂਤ ਵੱਡੀ
ਅਵਾਜ਼ ਨਾਲ ਇਹ ਕਹਿੰਦਾ ਆਇਆ ਭਈ ਜੋ
ਕੋਈ ਉਸ ਦਰਿੰਦੇ ਅਤੇ ਉਹ ਦੀ ਮੂਰਤੀ ਦੀ ਪੂਜਾ
ਕਰਦਾ ਅਤੇ ਆਪਣੇ ਮੱਥੇ ਯਾ ਆਪਣੇ ਹੱਥ ਉੱਤੇ
੧੦ ਦਾਗ ਲੁਆਉਂਦਾ ਹੈ ੦ ਤਾਂ ਉਹ ਪਰਮੇਸ਼ੁਰ ਦੇ ਕ੍ਰੋਧ
ਦੀ ਮੈ ਵੀ ਪੀਵੇਗਾ ਜੋ ਉਹ ਦੇ ਕ੍ਰੋਧ ਦੇ ਪਿਆਲੇ
ਵਿੱਚ ਨਖਾਲਸ ਭਰੀ ਹੋਈ ਹੈ ਅਤੇ ਉਹ ਪਵਿੱਤਰ
ਦੂਤਾਂ ਦੇ ਸਾਹਮਣੇ ਅਤੇ ਲੇਲੇ ਦੇ ਸਾਹਮਣੇ ਅੱਗ
੧੧ ਅਤੇ ਗੰਧਕ ਨਾਲ ਕਸ਼ਟ ਪਾਵੇਗਾ ੦ ਅਤੇ ਓਹਨਾਂ
ਦੇ ਕਸ਼ਟ ਦਾ ਧੂੰਆਂ ਜੁੱਗੋ ਜੁੱਗ ਉੱਠਦਾ ਰਹਿੰਦਾ ਹੈ
ਸੋ ਓਹ ਜਿਹੜੇ ਦਰਿੰਦੇ ਦੀ ਅਤੇ ਉਹ ਦੀ ਮੂਰਤੀ ਦੀ
ਪੂਜਾ ਕਰਦੇ ਹਨ ਅਤੇ ਓਹ ਜਿਹੜੇ ਉਹ ਦੇ ਨਾਉਂ
ਦਾ ਦਾਗ ਲੁਆਉਂਦੇ ਹਨ ਰਾਤ ਦਿਨ ਕਦੇ ਚੈਨ
੧੨ ਨਹੀਂ ਪਾਉਂਦੇ ੦ ਏਹ ਸੰਤਾਂ ਦੇ ਸਬਰ ਦਾ ਮੌਕਾ ਹੈ
ਅਰਥਾਤ ਓਹਨਾਂ ਦਾ ਜਿਹੜੇ ਪਰਮੇਸ਼ੁਰ ਦੇ ਹੁਕਮਾਂ
ਅਤੇ ਯਿਸੂ ਦੀ ਨਿਹਚਾ ਦੀ ਪਾਲਨਾ ਕਰਦੇ ਹਨ ॥
੧੩ ਫੇਰ ਮੈਂ ਇੱਕ ਆਵਾਜ਼ ਅਕਾਸ਼ੋਂ ਇਹ ਆਖਦੇ
ਸੁਣੀ ਭਈ ਲਿਖ ਲੈ, ਧੰਨ ਓਹ ਮੁਰਦੇ ਜਿਹੜੇ ਏਦੋਂ
ਅੱਗੇ ਪ੍ਰਭੁ ਵਿੱਚ ਹੋ ਕੇ ਮਰਨ। ਆਤਮਾ ਆਖਦਾ ਹੈ,
ਹਾਂ, ਇਸ ਲਈ ਜੋ ਓਹਨਾਂ ਦੀਆਂ ਮਿਹਨਤਾਂ ਤੋਂ
ਓਹਨਾਂ ਨੂੰ ਅਰਾਮ ਮਿਲੇਗਾ ਕਿਉਂ ਜੋ ਓਹਨਾਂ ਦੇ ਕੰਮ
ਓਹਨਾਂ ਦੇ ਨਾਲ ਨਾਲ ਜਾਂਦੇ ਹਨ ॥
੧੪ ਮੈਂ ਨਿਗਾਹ ਕੀਤੀ ਤਾਂ ਕੀ ਵੇਖਦਾ ਹਾਂ ਭਈ ਇੱਕ
ਚਿੱਟਾ ਬੱਦਲ ਹੈ ਅਤੇ ਉਸ ਬਦਲ ਉੱਤੇ ਮਨੁੱਖ ਦੇ
ਪੁੱਤ੍ਰ ਵਰਗਾ ਕੋਈ ਆਪਣੇ ਸਿਰ ਉੱਤੇ ਸੋਨੇ ਦਾ
ਮੁਕਟ ਪਹਿਨੇ ਅਤੇ ਆਪਣੇ ਹੱਥ ਵਿੱਚ ਤਿੱਖੀ ਦਾਤੀ
੧੫ ਫੜੀ ਬੈਠਾ ਹੈ ੦ ਅਤੇ ਇੱਕ ਹੋਰ ਦੂਤ ਹੈਕਲ ਵਿੱਚੋਂ
ਨਿੱਕਲਿਆ ਅਤੇ ਜਿਹੜਾ ਬੱਦਲ ਉੱਤੇ ਬੈਠਾ ਸੀ
ਉਹ ਨੂੰ ਵੱਡੀ ਅਵਾਜ਼ ਨਾਲ ਹਾਕ ਮਾਰ ਕੇ ਆਖਿਆ,
ਆਪਣੀ ਦਾਤੀ ਫੇਰ ਕੇ ਵੱਢ ਸੁੱਟ ਕਿਉਂ ਜੋ ਵੱਢਣ
ਦਾ ਸਮਾ ਆ ਗਿਆ ਇਸ ਲਈ ਜੋ ਧਰਤੀ ਦੀ
੧੬ ਫ਼ਸਲ ਬਹੁਤ ਪੱਕ ਚੁੱਕੀ ਹੈ ! ੦ ਤਦ ਜਿਹੜਾ
ਬੱਦਲ ਉੱਤੇ ਬੈਠਾ ਸੀ ਉਹ ਨੇ ਆਪਣੀ ਦਾਤੀ
ਧਰਤੀ ਉੱਤੇ ਫੇਰੀ ਅਤੇ ਧਰਤੀ ਦੀ ਫ਼ਸਲ ਵੱਢੀ
ਗਈ ॥
੧੭ ਤਾਂ ਇੱਕ ਹੋਰ ਦੂਤ ਉਸ ਹੈਕਲ ਵਿੱਚੋਂ ਨਿੱਕਲਿਆ
ਜਿਹੜੀ ਸੁਰਗ ਵਿੱਚ ਹੈ ਅਤੇ ਉਹ ਦੇ ਕੋਲ ਭੀ
੧੮ ਇੱਕ ਤਿੱਖੀ ਦਾਤੀ ਸੀ ੦ ਇੱਕ ਹੋਰ ਦੂਤ ਜਿਹ ਨੂੰ
ਅੱਗ ਉੱਤੇ ਇਖ਼ਤਿਆਰ ਹੈ ਜਗਵੇਦੀ ਵਿੱਚੋਂ
ਨਿੱਕਲਿਆ ਅਤੇ ਉਹ ਨੇ ਉੱਚੀ ਦੇ ਕੇ ਉਸ ਨੂੰ

ਜਿਹ ਦੇ ਕੋਲ ਤਿੱਖੀ ਦਾਤੀ ਸੀ ਆਖਿਆ ਭਈ
ਆਪਣੀ ਤਿੱਖੀ ਦਾਤੀ ਨੂੰ ਫੇਰ ਕੇ ਧਰਤੀ ਦੇ ਅੰਗੂਰੀ
ਬੇਲ ਦਿਆਂ ਗੁੱਛਿਆਂ ਨੂੰ ਵੱਢ ਲੈ ਕਿਉਂ ਜੋ ਉਹ ਦੇ
੧੯ ਅੰਗੂਰ ਡਾਢੇ ਪੱਕ ਚੁੱਕੇ ਹਨ ੦ ਤਾਂ ਉਸ ਦੂਤ ਨੇ
ਆਪਣੀ ਦਾਤੀ ਧਰਤੀ ਉੱਤੇ ਫੇਰੀ ਅਤੇ ਧਰਤੀ ਦੀ
ਅੰਗੂਰੀ ਬੇਲ ਵੱਢ ਲਈ ਅਤੇ ਚੁਬੱਚੇ ਵਿੱਚ ਅਰਥਾਤ
ਪਰਮੇਸ਼ੁਰ ਦੇ ਕ੍ਰੋਧ ਦੇ ਵੱਡੇ ਚੁਬੱਚੇ ਵਿੱਚ ਸੁੱਟ
੨੦ ਦਿੱਤੀ ੦ ਅਤੇ ਉਹ ਚੁਬੱਚਾ ਨਗਰੀ ਦੇ ਬਾਹਰ
ਲਤਾੜਿਆ ਗਿਆ ਅਤੇ ਚੁਬੱਚੇ ਵਿੱਚੋਂ ਘੋੜਿਆਂ
ਦੀਆਂ ਲਗਾਮਾਂ ਤੋੜੀ ਕੋਈ ਡੂਢ ਕੁ ਸੌ ਕੋਹਾਂ ਤੀਕ
ਲਹੂ ਵਗਿਆ ॥

## ਕ੍ਰੋਧ ਦੇ ਸੱਤ ਕਟੋਰੇ

**੧੫** ਮੈਂ ਅਕਾਸ਼ ਉੱਤੇ ਇੱਕ ਹੋਰ ਨਿਸ਼ਾਨ ਵੱਡਾ
ਅਤੇ ਅਚਰਜ ਡਿੱਠਾ ਅਰਥਾਤ ਸੱਤ ਦੂਤ ਸੱਤ ਬਵਾਂ
ਲਏ ਹੋਏ ਖਲੋਤੇ ਸਨ ਜਿਹੜੀਆਂ ਛੇਕੜਲੀਆਂ ਹਨ
ਕਿਉਂ ਜੋ ਓਹਨਾਂ ਨਾਲ ਪਰਮੇਸ਼ੁਰ ਦਾ ਕ੍ਰੋਧ ਸੰਪੂਰਨ
ਹੋਇਆ ॥
੨ ਅਤੇ ਮੈਂ ਇੱਕ ਸਮੁੰਦਰ ਜਾਣੋ ਕੱਚ ਦਾ ਵੇਖਿਆ
ਜਿਹ ਦੇ ਵਿੱਚ ਅੱਗ ਮਿਲੀ ਹੋਈ ਸੀ, ਅਤੇ ਜਿਨ੍ਹਾਂ
ਨੇ ਉਸ ਦਰਿੰਦੇ ਉੱਤੇ ਅਤੇ ਉਹ ਦੀ ਮੂਰਤੀ ਉੱਤੇ
ਅਤੇ ਉਹ ਦੇ ਨਾਉਂ ਦੇ ਅੰਗ ਉੱਤੇ ਫਤਹ ਪਾਈ ਮੈਂ
ਓਹਨਾਂ ਨੂੰ ਪਰਮੇਸ਼ੁਰ ਦੇ ਰਬਾਬ ਫੜੀ ਕੱਚ ਦੇ
੩ ਸਮੁੰਦਰ ਕੋਲ ਖਲੋਤੇ ਵੇਖਿਆ ੦ ਅਤੇ ਓਹ ਪਰਮੇਸ਼ੁਰ
ਦੇ ਦਾਸ ਮੂਸਾ ਦਾ ਗੀਤ ਅਤੇ ਲੇਲੇ ਦਾ ਗੀਤ
ਗਾਉਂਦੇ ਹੋਏ ਆਖਦੇ ਹਨ,—

ਹੇ ਪ੍ਰਭੁ ਪਰਮੇਸ਼ੁਰ, ਸਰਬ ਸ਼ਕਤੀਮਾਨ,
ਵੱਡੇ ਅਤੇ ਅਚਰਜ ਹਨ ਤੇਰੇ ਕੰਮ !
ਹੇ ਕੌਮਾਂ * ਦੇ ਪਾਤਸ਼ਾਹ,
ਜਥਾਰਥ ਅਤੇ ਸਤ ਹਨ ਤੇਰੇ ਮਾਰਗ !
੪ ਹੇ ਪ੍ਰਭੁ, ਕੌਣ ਤੈਥੋਂ ਨਾ ਡਰੇਗਾ
ਅਤੇ ਤੇਰੇ ਨਾਮ ਦੀ ਮਹਿਮਾ ਨਾ ਕਰੇਗਾ ?
ਤੂੰ ਹੀ ਤਾਂ ਇਕੱਲਾ ਪਵਿੱਤਰ ਹੈਂ
ਸੋ ਸਾਰੀਆਂ ਕੌਮਾਂ ਆਉਣ ਗੀਆਂ,
ਅਤੇ ਤੇਰੇ ਅੱਗੇ ਮੱਥਾ ਟੇਕਣ ਗੀਆਂ,
ਇਸ ਲਈ ਜੋ ਤੇਰੇ ਨਿਆਉਂ ਦੇ ਕੰਮ ਪਰਗਟ
ਹੋ ਗਏ ਹਨ ! ॥

੫ ਇਹ ਦੇ ਮਗਰੋਂ ਮੈਂ ਡਿੱਠਾ ਅਤੇ ਸਾਖੀ ਦੇ ਤੰਬੂ
ਦੀ ਹੈਕਲ ਜਿਹੜੀ ਸੁਰਗ ਵਿੱਚ ਹੈ ਖੋਲ੍ਹੀ ਗਈ ੦
੬ ਅਤੇ ਓਹ ਸੱਤ ਦੂਤ ਜਿਨ੍ਹਾਂ ਕੋਲ ਸੱਤ ਬਵਾਂ ਸਨ ਸਾਫ਼
ਅਤੇ ਚਮਕਦੀ ਕਤਾਨ * ਪਹਿਨੇ ਅਤੇ ਸੋਨੇ ਦੀ ਪੇਟੀ
੭ ਛਾਤੀ ਦੁਆਲੇ ਬੰਨ੍ਹੇ ਹੈਕਲ ਵਿੱਚੋਂ ਨਿੱਕਲੇ ੦ ਅਤੇ
ਚੌਹਾਂ ਜੰਤੂਆਂ ਵਿੱਚੋਂ ਇੱਕ ਨੇ ਓਹਨਾਂ ਸੱਤਾਂ ਦੂਤਾਂ ਨੂੰ
ਸੋਨੇ ਦੇ ਸੱਤ ਕਟੋਰੇ ਫੜਾਏ ਜਿਹੜੇ ਜੁੱਗੋ ਜੁੱਗ ਜੀਉਂਦੇ
੮ ਪਰਮੇਸ਼ੁਰ ਦੇ ਕ੍ਰੋਧ ਨਾਲ ਭਰੇ ਹੋਏ ਸਨ ੦ ਅਤੇ
ਪਰਮੇਸ਼ੁਰ ਦੇ ਤੇਜ ਤੋਂ ਅਤੇ ਉਹ ਦੀ ਸਮਰੱਥਾ ਤੋਂ
ਹੈਕਲ ਧੂੰਏਂ ਨਾਲ ਭਰ ਗਈ ਅਤੇ ਜਿੰਨਾ ਚਿਰ
ਓਹਨਾਂ ਸੱਤਾਂ ਦੂਤਾਂ ਦੀਆਂ ਸੱਤ ਬਵਾਂ ਪੂਰੀਆਂ ਨਾ
ਹੋਈਆਂ ਓਨਾ ਚਿਰ ਹੈਕਲ ਵਿੱਚ ਕੋਈ ਜਾ ਨਾ
ਸੱਕਿਆ ॥

## ਕ੍ਰੋਧ ਦੇ ਸੱਤ ਕਟੋਰੇ

**੧੬** ਮੈਂ ਹੈਕਲ ਵਿੱਚੋਂ ਇੱਕ ਵੱਡੀ ਅਵਾਜ਼ ਓਹਨਾਂ
ਸੱਤਾਂ ਦੂਤਾਂ ਨੂੰ ਇਹ ਆਖਦੇ ਸੁਣੀ ਭਈ ਚੱਲੋ ਅਤੇ
ਪਰਮੇਸ਼ੁਰ ਦੇ ਕ੍ਰੋਧ ਦੇ ਸੱਤ ਕਟੋਰੇ ਧਰਤੀ ਉੱਤੇ ਉਲੱਦ
ਦਿਓ ! ॥
੨ ਪਹਿਲੇ ਨੇ ਜਾ ਕੇ ਆਪਣਾ ਕਟੋਰਾ ਧਰਤੀ ਉੱਤੇ
ਉਲੱਦ ਦਿੱਤਾ । ਤਾਂ ਜਿਨ੍ਹਾਂ ਮਨੁੱਖਾਂ ਉੱਤੇ ਉਸ ਦਰਿੰਦੇ
ਦਾ ਦਾਗ ਸੀ ਅਤੇ ਜਿਹੜੇ ਉਸ ਦੀ ਪੂਜਾ ਕਰਦੇ ਸਨ
ਓਹਨਾਂ ਨੂੰ ਉਸ ਤੋਂ ਬੁਰਾ ਡਾਢਾ ਘਾਉ ਪੈ ਗਿਆ ॥
੩ ਤਾਂ ਦੂਜੇ ਨੇ ਆਪਣਾ ਕਟੋਰਾ ਸਮੁੰਦਰ ਉੱਤੇ ਉਲੱਦ
ਦਿੱਤਾ । ਤਾਂ ਓਹ ਮੁਰਦੇ ਦੇ ਲਹੂ ਜਿਹਾ ਬਣ ਗਿਆ
ਅਤੇ ਹਰੇਕ ਜੀਉਂਦੀ ਜਾਨ ਜਿਹੜੀ ਸਮੁੰਦਰ ਵਿੱਚ
ਸੀ ਮਰ ਗਈ ॥
੪ ਫੇਰ ਤੀਜੇ ਨੇ ਆਪਣਾ ਕਟੋਰਾ ਦਰਿਆਵਾਂ ਅਤੇ
ਪਾਣੀਆਂ ਦੇ ਸੋਤਾਂ ਉੱਤੇ ਉਲੱਦ ਦਿੱਤਾ । ਤਾਂ ਉਸ ਤੋਂ
੫ ਓਹ ਲਹੂ ਬਣ ਗਏ ੦ ਅਤੇ ਮੈਂ ਪਾਣੀਆਂ ਦੇ ਦੂਤ
ਨੂੰ ਇਹ ਆਖਦੇ ਸੁਣਿਆ,—

* ਅਥਵਾ, ਜੁੱਗਾਂ ।

* ਅਥਵਾ, ਜਵਾਹਰ ।

ਹੇ ਪਵਿੱਤਰ ਪੁਰਖ, ਤੂੰ ਜੋ ਹੈਂ ਅਤੇ ਤੂੰ ਜੋ ਸੈਂ,
ਤੂੰ ਧਰਮੀ ਹੈਂ, ਤੈਂ ਇਉਂ ਨਿਆਉਂ ਜੋ ਕੀਤਾ,
੬ ਕਿਉਂ ਜੋ ਓਹਨਾਂ ਨੇ ਸੰਤਾਂ ਅਤੇ ਨਬੀਆਂ ਦਾ ਲਹੂ
ਵਹਾਇਆ,
ਤਾਂ ਤੈਂ ਓਹਨਾਂ ਨੂੰ ਪੀਣ ਲਈ ਲਹੂ ਦਿੱਤਾ ਹੈ !
ਓਹ ਇਸੇ ਦੇ ਜੋਗ ਹਨ ! ॥
੭ ਫੇਰ ਮੈਂ ਜਗਵੇਦੀ ਨੂੰ ਏਹ ਆਖਦੇ ਸੁਣਿਆ,
ਹੇ ਪ੍ਰਭੁ ਪਰਮੇਸ਼ੁਰ ਸਰਬ ਸ਼ਕਤੀਮਾਨ,
ਤੇਰੀਆਂ ਅਦਾਲਤਾਂ ਸੱਚੀਆਂ ਅਤੇ ਜਥਾਰਥ
ਹਨ ! ॥
੮ ਚੌਥੇ ਨੇ ਆਪਣਾ ਕਟੋਰਾ ਸੂਰਜ ਉੱਤੇ ਉਲੱਦ
ਦਿੱਤਾ । ਤਾਂ ਉਹ ਨੂੰ ਇਹ ਦਿੱਤਾ ਗਿਆ ਭਈ ਮਨੁੱਖਾਂ
੯ ਨੂੰ ਅੱਗ ਨਾਲ ਝੁਲਸੇ ੦ ਅਤੇ ਮਨੁੱਖ ਵੱਡੀ ਤਪਤ
ਨਾਲ ਝੁਲਸੇ ਗਏ ਅਤੇ ਪਰਮੇਸ਼ੁਰ ਜਿਹ ਨੂੰ ਇਨ੍ਹਾਂ ਬਵਾਂ
ਉੱਤੇ ਇਖ਼ਤਿਆਰ ਹੈ ਉਹ ਦੇ ਨਾਮ ਦਾ ਕੁਫ਼ਰ
ਬਕਣ ਲੱਗ ਪਏ ਅਤੇ ਤੋਬਾ ਨਾ ਕੀਤੀ ਭਈ ਉਹ ਦੀ
ਵਡਿਆਈ ਕਰਨ ॥
੧੦ ਪੰਜਵੇਂ ਨੇ ਆਪਣਾ ਕਟੋਰਾ ਦਰਿੰਦੇ ਦੀ ਗੱਦੀ
ਉੱਤੇ ਉਲੱਦ ਦਿੱਤਾ । ਤਾਂ ਉਹ ਦਾ ਰਾਜ ਅਨ੍ਹੇਰਾ ਹੋ
ਗਿਆ ਅਤੇ ਲੋਕਾਂ ਨੇ ਦੁਖ ਦਿਆਂ ਮਾਰਿਆਂ
੧੧ ਆਪਣੀਆਂ ਜੀਭਾਂ ਚੱਬੀਆਂ ੦ ਅਤੇ ਓਹਨਾਂ ਨੇ
ਆਪਣਿਆਂ ਦੁਖਾਂ ਦੇ ਕਾਰਨ ਅਤੇ ਆਪਣਿਆਂ ਘਾਵਾਂ
ਦੇ ਕਾਰਨ ਸੁਰਗ ਦੇ ਪਰਮੇਸ਼ੁਰ ਦੇ ਉੱਤੇ ਕੁਫ਼ਰ
ਬਕਿਆ ਅਤੇ ਆਪਣਿਆਂ ਕੰਮਾਂ ਤੋਂ ਤੋਬਾ ਨਾ ਕੀਤੀ ॥
੧੨ ਛੇਵੇਂ ਨੇ ਆਪਣਾ ਕਟੋਰਾ ਉਸ ਵੱਡੇ ਦਰਿਆ
ਫਰਾਤ ਉੱਤੇ ਉਲੱਦ ਦਿੱਤਾ ਅਤੇ ਉਹ ਦਾ ਪਾਣੀ
ਸੁੱਕ ਗਿਆ ਤਾਂ ਜੋ ਚੜ੍ਹਦੀ ਵੱਲੋਂ ਜਿਹੜੇ ਰਾਜੇ
ਆਉਣ ਵਾਲੇ ਹਨ ਓਹਨਾਂ ਲਈ ਰਾਹ ਤਿਆਰ
੧੩ ਕੀਤਾ ਜਾਵੇ ੦ ਅਜਗਰ ਦੇ ਮੂੰਹ ਵਿੱਚੋਂ ਅਤੇ ਉਸ
ਦਰਿੰਦੇ ਦੇ ਮੂੰਹ ਵਿੱਚੋਂ ਅਤੇ ਝੂਠੇ ਨਬੀ ਦੇ ਮੂੰਹ
ਵਿੱਚੋਂ ਮੈਂ ਡੱਡੂਆਂ ਜੇਹੇ ਤਿੰਨ ਭ੍ਰਿਸ਼ਟ ਆਤਮੇ
੧੪ ਨਿੱਕਲਦੇ ਵੇਖੇ ੦ ਕਿਉਂ ਜੋ ਏਹ ਨਿਸ਼ਾਨ ਵਿਖਾਉਣ
ਵਾਲੇ ਭੂਤਾਂ ਦੇ ਆਤਮੇ ਹਨ ਜਿਹੜੇ ਸਾਰੇ ਜਗਤ
ਦਿਆਂ ਰਾਜਿਆਂ ਕੋਲ ਜਾਂਦੇ ਹਨ ਭਈ ਓਹਨਾਂ ਨੂੰ
ਪਰਮੇਸ਼ੁਰ ਸਰਬ ਸ਼ਕਤੀਮਾਨ ਦੇ ਉਸ ਵੱਡੇ ਦਿਹਾੜੇ
੧੫ ਦੇ ਜੁੱਧ ਲਈ ਇਕੱਠਿਆਂ ਕਰਨ ੦ ਵੇਖੋ, ਮੈਂ ਚੋਰ
ਵਾਂਙੁ ਆਉਂਦਾ ਹਾਂ । ਧੰਨ ਉਹ ਜਿਹੜਾ ਜਾਗਦਾ
ਰਹਿੰਦਾ ਅਤੇ ਆਪਣੇ ਬਸਤਰ ਦੀ ਚੌਕਸੀ ਕਰਦਾ
ਹੈ ਭਈ ਉਹ ਨੰਗਾ ਨਾ ਫਿਰੇ ਅਤੇ ਲੋਕ ਉਹ ਦੀ
੧੬ ਸ਼ਰਮ ਨਾ ਵੇਖਣ ੦ ਅਤੇ ਉਨ੍ਹਾਂ ਨੇ ਉਸ ਥਾਂ ਓਹਨਾਂ
ਨੂੰ ਇਕੱਠਿਆਂ ਕੀਤਾ ਜਿਹੜਾ ਇਬਰਾਨੀ ਭਾਖਿਆ
ਵਿੱਚ ਹਰਮਗਿੱਦੋਨ ਕਰਕੇ ਸਦਾਉਂਦਾ ਹੈ ॥
੧੭ ਸੱਤਵੇਂ ਨੇ ਆਪਣਾ ਕਟੋਰਾ ਪੌਣ ਉੱਤੇ ਉਲੱਦ
ਦਿੱਤਾ । ਤਾਂ ਸਿੰਘਾਸਣ ਦੀ ਵੱਲੋਂ ਹੈਕਲ ਵਿੱਚੋਂ
ਇੱਕ ਵੱਡੀ ਅਵਾਜ਼ ਇਹ ਆਖਦੀ ਨਿੱਕਲੀ ਭਈ ਹੋ
੧੮ ਚੁੱਕਿਆ ! ੦ ਅਤੇ ਬਿਜਲੀ ਦੀਆਂ ਲਿਸ਼ਕਾਂ ਅਤੇ
ਅਵਾਜ਼ਾਂ ਅਤੇ ਬੱਦਲ ਦੀਆਂ ਗਰਜਾਂ ਹੋਈਆਂ,
ਅਤੇ ਵੱਡਾ ਭੁਚਾਲ ਆਇਆ ਅਜਿਹਾ ਭਈ ਧਰਤੀ
ਉੱਤੇ ਜਦੋਂ ਦੇ ਮਨੁੱਖ ਹੋਏ ਐਡਾ ਵੱਡਾ ਅਤੇ ਭਾਰਾ
੧੯ ਭੁਚਾਲ ਕਦੇ ਨਹੀਂ ਸੀ ਆਇਆ ! ੦ ਤਾਂ ਉਹ ਵੱਡੀ
ਨਗਰੀ ਤਿੰਨ ਟੋਟੇ ਹੋ ਗਈ ਅਤੇ ਕੌਮਾਂ ਦੇ ਨਗਰ ਢਹਿ
ਪਏ ਅਤੇ ਉਹ ਵੱਡੀ ਨਗਰੀ ਬਾਬੁਲ ਪਰਮੇਸ਼ੁਰ ਦੀ
ਦਰਗਾਹੇ ਚੇਤੇ ਆਈ ਭਈ ਆਪਣੇ ਅੱਤ ਵੱਡੇ ਕ੍ਰੋਧ
੨੦ ਦੀ ਮੈ ਦਾ ਪਿਆਲਾ ਉਹ ਨੂੰ ਦੇਵੇ ੦ ਅਤੇ ਹਰੇਕ
ਟਾਪੂ ਨੱਸ ਗਿਆ ਅਤੇ ਪਹਾੜਾਂ ਦਾ ਪਤਾ ਨਾ ਲੱਗਾ ੦
੨੧ ਅਤੇ ਅਕਾਸ਼ੋਂ ਮਨੁੱਖਾਂ ਉੱਤੇ ਜਾਣੀਦਾ ਮਣ ਮਣ ਦੇ
ਵੱਡੇ ਗੜੇ ਪੈਂਦੇ ਹਨ ਅਤੇ ਗੜਿਆਂ ਦੀ ਬਵਾ ਦੇ
ਮਾਰੇ ਮਨੁੱਖਾਂ ਨੇ ਪਰਮੇਸ਼ੁਰ ਉੱਤੇ ਕੁਫ਼ਰ ਬਕਿਆ ਕਿਉਂ
ਜੋ ਓਹਨਾਂ ਦੀ ਬਵਾ ਭਾਰੀ ਕਰੜੀ ਹੈ ॥

## ਬਾਬੁਲ ਉੱਤੇ ਲੇਲੇ ਦੀ ਫਤਹ

੧੭ ਓਹਨਾਂ ਸੱਤਾਂ ਦੂਤਾਂ ਵਿੱਚੋਂ ਜਿਨ੍ਹਾਂ ਕੋਲ ਸੱਤ
ਕਟੋਰੇ ਸਨ ਇੱਕ ਨੇ ਆਣ ਕੇ ਮੇਰੇ ਨਾਲ ਗੱਲ ਕੀਤੀ
ਭਈ ਉਰੇ ਆ, ਮੈਂ ਤੈਨੂੰ ਉਸ ਵੱਡੀ ਕੰਜਰੀ ਦੀ
ਸਜ਼ਾ ਵਿਖਾਵਾਂ ਜਿਹੜੀ ਬਹੁਤਿਆਂ ਪਾਣੀਆਂ ਉੱਤੇ
੨ ਬੈਠੀ ਹੋਈ ਹੈ ! ੦ ਜਿਹ ਦੇ ਨਾਲ ਧਰਤੀ ਦੇ ਰਾਜਿਆਂ
ਨੇ ਹਰਾਮਕਾਰੀ ਕੀਤੀ ਅਤੇ ਧਰਤੀ ਦੇ ਵਾਸੀ ਉਹ ਦੀ
੩ ਹਰਾਮਕਾਰੀ ਦੀ ਮੈ ਨਾਲ ਮਸਤ ਹੋਏ ੦ ਤਾਂ ਉਹ
ਮੈਨੂੰ ਆਤਮਾ ਵਿੱਚ ਇੱਕ ਉਜਾੜ ਵੱਲ ਲੈ ਗਿਆ
ਅਤੇ ਮੈਂ ਇੱਕ ਤੀਵੀਂ ਨੂੰ ਕਿਰਮਚੀ ਰੰਗ ਦੇ ਇੱਕ
ਦਰਿੰਦੇ ਉੱਤੇ ਜਿਹੜਾ ਕੁਫ਼ਰ ਦੇ ਨਾਵਾਂ ਨਾਲ ਭਰਿਆ
ਹੋਇਆ ਸੀ ਅਤੇ ਜਿਹ ਦੇ ਸੱਤ ਸਿਰ ਅਤੇ ਦਸ ਸਿੰਙ

੪ ਸਨ ਬੈਠੇ ਵੇਖਿਆ ੦ ਅਤੇ ਉਸ ਤੀਵੀਂ ਨੇ ਬੈਂਗਣੀ
ਅਤੇ ਕਿਰਮਚੀ ਪੁਸ਼ਾਕ ਪਹਿਨੀ ਹੋਈ ਸੀ ਅਤੇ ਉਹ
ਸੋਨੇ, ਮੋਤੀਆਂ, ਅਤੇ ਜਵਾਹਰਾਂ ਨਾਲ ਸਿੰਗਾਰੀ ਹੋਈ
ਸੀ । ਉਹ ਨੇ ਇੱਕ ਪਿਆਲਾ ਸੋਨੇ ਦਾ ਆਪਣੇ ਹੱਥ
ਵਿੱਚ ਫੜਿਆ ਹੋਇਆ ਸੀ ਜਿਹੜਾ ਘਿਣਾਉਣੀਆਂ
ਵਸਤਾਂ ਅਤੇ ਉਹ ਦੀ ਹਰਾਮਕਾਰੀ ਦੀਆਂ ਭ੍ਰਿਸ਼ਟ-
੫ ਤਾਈਆਂ ਨਾਲ ਭਰਿਆ ਹੋਇਆ ਸੀ ੦ ਅਤੇ ਉਹ
ਦੇ ਮੱਥੇ ਉੱਤੇ ਇਹ ਭੇਤ ਵਾਲਾ ਨਾਉਂ ਲਿਖਿਆ
ਹੋਇਆ ਸੀ ਅਰਥਾਤ "ਬਾਬੁਲ ਉਹ ਵੱਡੀ ਨਗਰੀ,
ਕੰਜਰੀਆਂ ਅਤੇ ਧਰਤੀ ਦੀਆਂ ਘਿਣਾਉਣੀਆਂ
੬ ਵਸਤਾਂ ਦੀ ਮਾਂ" ੦ ਅਤੇ ਮੈਂ ਉਸ ਤੀਵੀਂ ਨੂੰ ਸੰਤਾਂ ਦੇ
ਲਹੂ ਨਾਲ ਅਤੇ ਯਿਸੂ ਦਿਆਂ ਸ਼ਹੀਦਾਂ ਦੇ ਲਹੂ
ਨਾਲ ਮਸਤ ਹੋਈ ਹੋਈ ਵੇਖਿਆ, ਅਤੇ ਉਹ ਨੂੰ ਵੇਖ
ਕੇ ਮੈਂ ਭਾਵਾ ਅਚਰਜ ਹੋ ਕੇ ਹੱਕਾ ਬੱਕਾ ਰਹਿ
੭ ਗਿਆ ੦ ਅਤੇ ਦੂਤ ਨੇ ਮੈਨੂੰ ਆਖਿਆ ਭਈ ਤੂੰ ਹੱਕਾ
ਬੱਕਾ ਕਾਹਨੂੰ ਹੋਇਆ ਹੈਂ ? ਉਹ ਤੀਵੀਂ ਅਤੇ ਉਹ
ਦਰਿੰਦਾ ਜਿਸ ਉੱਤੇ ਉਹ ਸਵਾਰ ਹੈ ਜਿਹ ਦੇ ਸੱਤ
ਸਿਰ ਅਤੇ ਦਸ ਸਿੰਙ ਹਨ ਮੈਂ ਓਹਨਾਂ ਦਾ ਭੇਤ ਤੈਨੂੰ
੮ ਦੱਸਾਂਗਾ ੦ ਉਹ ਦਰਿੰਦਾ ਜਿਹੜਾ ਤੈਂ ਵੇਖਿਆ ਸੋ
ਹੈਸੀ ਅਤੇ ਨਹੀਂ ਹੈਗਾ ਅਤੇ ਉਹ ਨੇ ਅਥਾਹ ਕੁੰਡ
ਵਿੱਚੋਂ ਚੜ੍ਹ ਆਉਣਾ ਅਤੇ ਨਸ਼ਟ ਹੋ ਜਾਣਾ ਹੈ,
ਅਤੇ ਧਰਤੀ ਦੇ ਵਾਸੀ ਜਿਨ੍ਹਾਂ ਦਾ ਨਾਉਂ ਜਗਤ ਦੇ
ਮੁੱਢੋਂ ਜੀਵਨ ਦੀ ਪੋਥੀ ਵਿੱਚ ਨਹੀਂ ਲਿਖਿਆ ਗਿਆ
ਉਸ ਦਰਿੰਦੇ ਨੂੰ ਵੇਖ ਕੇ ਭਈ ਉਹ ਹੈਸੀ ਅਤੇ ਨਹੀਂ
ਹੈਗਾ ਅਤੇ ਫੇਰ ਆਉਂਦਾ ਹੈ ਅਚਰਜ ਹੋ ਜਾਣਗੇ ੦
੯ ਸਮਝਦਾਰ ਬੁੱਧ ਦਾ ਮੌਕਾ ਇੱਥੇ ਹੀ ਹੈ । ਏਹ ਸੱਤ
ਸਿਰ ਸੱਤ ਟਿਲੇ ਹਨ ਜਿੱਥੇ ਤੀਵੀਂ ਓਹਨਾਂ ਉੱਤੇ ਬੈਠੀ
੧੦ ਹੋਈ ਹੈ ੦ ਅਤੇ ਓਹ ਸੱਤ ਰਾਜੇ ਵੀ ਹਨ । ਪੰਜ ਤਾਂ
ਡਿੱਗ ਪਏ ਹਨ, ਇੱਕ ਹੈ ਅਤੇ ਇੱਕ ਅਜੇ ਆਇਆ
ਨਹੀਂ । ਜਦੋਂ ਆਵੇਗਾ ਤਾਂ ਉਹ ਨੂੰ ਥੋੜਾ ਚਿਰ
੧੧ ਰਹਿਣਾ ਜ਼ਰੂਰੀ ਹੈ ੦ ਅਤੇ ਉਹ ਦਰਿੰਦਾ ਜਿਹੜਾ
ਹੈਸੀ ਅਤੇ ਨਹੀਂ ਹੈਗਾ ਸੋ ਆਪ ਭੀ ਅੱਠਵਾਂ ਹੈ,
ਨਾਲੇ ਉਨ੍ਹਾਂ ਸੱਤਾਂ ਵਿੱਚੋਂ ਹੈ ਅਤੇ ਉਹ ਨਸ਼ਟ ਹੋ
੧੨ ਜਾਵੇਗਾ ੦ ਓਹ ਦਸ ਸਿੰਙ ਜਿਹੜੇ ਤੈਂ ਵੇਖੇ ਓਹ
ਦਸ ਰਾਜੇ ਹਨ ਜਿਨ੍ਹਾਂ ਨੂੰ ਅਜੇ ਰਾਜ ਨਹੀਂ ਮਿਲਿਆ
ਪਰ ਉਸ ਦਰਿੰਦੇ ਦੇ ਨਾਲ ਇੱਕ ਘੰਟੇ ਲਈ ਰਾਜਿਆਂ
ਦੇ ਸਮਾਨ ਓਹਨਾਂ ਨੂੰ ਇਖ਼ਤਿਆਰ ਮਿਲਦਾ ਹੈ ੦
੧੩ ਇਨ੍ਹਾਂ ਦਾ ਇੱਕੋ ਮੱਤ ਹੈ ਅਤੇ ਏਹ ਆਪਣੀ ਸਮਰੱਥਾ
ਅਤੇ ਇਖ਼ਤਿਆਰ ਉਸ ਦਰਿੰਦੇ ਨੂੰ ਦਿੰਦੇ ਹਨ ੦
੧੪ ਏਹ ਲੇਲੇ ਦੇ ਨਾਲ ਜੁੱਧ ਕਰਨਗੇ ਅਤੇ ਲੇਲਾ ਓਹਨਾਂ
ਉੱਤੇ ਫ਼ਤਹ ਪਾਵੇਗਾ ਇਸ ਲਈ ਜੋ ਉਹ ਪ੍ਰਭੂਆਂ ਦਾ
ਪ੍ਰਭੂ ਅਤੇ ਰਾਜਿਆਂ ਦਾ ਰਾਜਾ ਹੈ, ਅਤੇ ਉਹ ਦੇ ਨਾਲ
ਓਹ ਭੀ ਜਿਹੜੇ ਸੱਦੇ ਹੋਏ, ਚੁਣੇ ਹੋਏ ਅਤੇ ਮਾਤਬਰ
੧੫ ਹਨ ੦ ਅਤੇ ਉਹ ਨੇ ਮੈਨੂੰ ਆਖਿਆ, ਜਿਹੜੇ ਪਾਣੀ
ਤੈਂ ਵੇਖੇ ਸਨ ਜਿੱਥੇ ਉਹ ਕੰਜਰੀ ਬੈਠੀ ਹੈ ਓਹ
ਉੱਮਤਾਂ ਅਤੇ ਮਹਾਇਣ ਅਤੇ ਕੌਮਾਂ ਅਤੇ ਭਾਖਿਆਂ
੧੬ ਹਨ ੦ ਅਤੇ ਜਿਹੜੇ ਦਸ ਸਿੰਙ ਤੈਂ ਵੇਖੇ ਸਨ ਨਾਲੇ
ਉਹ ਦਰਿੰਦਾ, ਏਹ ਉਸ ਕੰਜਰੀ ਨਾਲ ਵੈਰ ਕਰਨਗੇ
ਅਤੇ ਉਹ ਨੂੰ ਉਜਾੜ ਦੇਣਗੇ ਅਤੇ ਨੰਗਿਆਂ ਕਰਨਗੇ
ਅਤੇ ਉਹ ਦਾ ਮਾਸ ਖਾ ਜਾਣਗੇ ਅਤੇ ਉਹ ਨੂੰ ਅੱਗ
੧੭ ਨਾਲ ਸਾੜ ਸੁੱਟਣਗੇ ੦ ਕਿਉਂ ਜੋ ਪਰਮੇਸ਼ੁਰ ਨੇ ਓਹਨਾਂ
ਦੇ ਦਿਲ ਵਿੱਚ ਇਹ ਪਾਇਆ ਭਈ ਉਸ ਦੀ ਮਨਸ਼ਾ
ਪੂਰੀ ਕਰਨ ਅਤੇ ਇੱਕੋ ਮੱਤ ਦੇ ਹੋਣ ਅਤੇ ਆਪਣਾ
ਰਾਜ ਉਸ ਦਰਿੰਦੇ ਨੂੰ ਦੇਣ ਜਿੰਨਾ ਚਿਰ ਪਰਮੇਸ਼ੁਰ ਦੇ
੧੮ ਬਚਨ ਪੂਰੇ ਨਾ ਹੋ ਲੈਣ ੦ ਅਤੇ ਉਹ ਤੀਵੀਂ ਜੋ ਤੈਂ
ਵੇਖੀ ਸੀ ਉਹ ਵੱਡੀ ਨਗਰੀ ਹੈ ਜਿਹੜੀ ਧਰਤੀ ਦਿਆਂ
ਰਾਜਿਆਂ ਉੱਤੇ ਰਾਜ ਕਰਦੀ ਹੈ ॥

## ਬਾਬੁਲ ਦੀ ਬਰਬਾਦੀ

੧੮ ਇਹ ਦੇ ਮਗਰੋਂ ਮੈਂ ਇੱਕ ਹੋਰ ਦੂਤ ਨੂੰ
ਅਕਾਸ਼ੋਂ ਉਤਰਦਾ ਡਿੱਠਾ ਜਿਹ ਦਾ ਵੱਡਾ ਇਖ਼ਤਿਆਰ
ਸੀ ਅਤੇ ਉਹ ਦੇ ਤੇਜ ਨਾਲ ਧਰਤੀ ਚਾਨਣੀ ਹੋ
੨ ਗਈ ੦ ਅਤੇ ਉਹ ਨੇ ਭਾਰੀ ਉੱਚੀ ਹਾਕ ਮਾਰ ਕੇ
ਆਖਿਆ,—

ਢਹਿ ਪਈ ਬਾਬੁਲ, ਵੱਡੀ ਨਗਰੀ ਢਹਿ ਪਈ !
ਉਹ ਭੂਤਾਂ ਦਾ ਟਿਕਾਣਾ ਹੋ ਗਿਆ,
ਨਾਲੇ ਹਰ ਭ੍ਰਿਸ਼ਟ ਆਤਮਾ ਦਾ ਅੱਡਾ,
ਹਰ ਭ੍ਰਿਸ਼ਟ ਅਰ ਘਿਣਾਉਣੇ ਪੰਛੀ ਦਾ
ਅੱਡਾ ।
੩ ਕਿਉਂ ਜੋ ਉਹ ਦੀ ਹਰਾਮਕਾਰੀ ਦੇ ਕ੍ਰੋਧ ਦੀ
ਮੈ ਤੋਂ
ਸਾਰੀਆਂ ਕੌਮਾਂ ਨੇ ਪੀਤਾ,

ਅਤੇ ਧਰਤੀ ਦੇ ਰਾਜਿਆਂ ਨੇ ਉਹ ਦੇ ਨਾਲ
ਹਰਾਮਕਾਰੀ ਕੀਤੀ,
ਅਤੇ ਧਰਤੀ ਦੇ ਬੁਪਾਰੀ ਉਹ ਦੇ ਤਰਾਤਰੀ ਭੋਗ
ਬਿਲਾਸ ਦੇ ਕਾਰਨ ਧਨੀ ਹੋ ਗਏ ॥
੪ ਮੈਂ ਇੱਕ ਹੋਰ ਅਵਾਜ਼ ਅਕਾਸ਼ੋਂ ਇਹ ਆਖਦੇ
ਸੁਣੀ,—
ਹੇ ਮੇਰੀ ਪਰਜਾ, ਉਹ ਦੇ ਵਿੱਚੋਂ ਨਿੱਕਲ ਆਓ !
ਮਤੇ ਤੁਸੀਂ ਉਹ ਦਿਆਂ ਪਾਪਾਂ ਦੇ ਭਾਗੀ ਬਣੋ,
ਮਤੇ ਤੁਸੀਂ ਉਹ ਦੀਆਂ ਬਵਾਂ ਵਿੱਚ ਸਾਂਝੀ ਹੋਵੋ !
੫ ਉਹ ਦੇ ਪਾਪ ਤਾਂ ਅਕਾਸ਼ ਨੂੰ ਅੱਪੜ ਪਏ ਹਨ,
ਅਤੇ ਪਰਮੇਸ਼ੁਰ ਨੇ ਉਹ ਦੇ ਕੁਧਰਮ ਚੇਤੇ ਕੀਤੇ
ਹਨ ।
੬ ਜਿਵੇਂ ਉਹ ਨੇ ਵਰਤਿਆ ਤਿਵੇਂ ਤੁਸੀਂ ਉਹ ਦੇ
ਨਾਲ ਵੀ ਵਰਤੋ,
ਸਗੋਂ ਉਹ ਦੇ ਕੰਮਾਂ ਦੇ ਅਨੁਸਾਰ ਉਹ ਨੂੰ ਦੂਣਾ
ਬਦਲਾ ਦਿਓ,—
ਜਿਹੜਾ ਪਿਆਲਾ ਉਹ ਨੇ ਭਰਿਆ,
ਤੁਸੀਂ ਉਸ ਵਿੱਚ ਉਹ ਦੇ ਲਈ ਦੂਣਾ ਭਰੋ ।
੭ ਜਿੰਨੀ ਉਹ ਨੇ ਆਪਣੀ ਵਡਿਆਈ ਕੀਤੀ,
ਅਤੇ ਭੋਗ ਬਿਲਾਸ ਕੀਤਾ,
ਉੱਨਾ ਹੀ ਉਹ ਨੂੰ ਕਸ਼ਟ ਅਤੇ ਸੋਗ ਪੁਚਾਓ,
ਕਿਉਂ ਜੋ ਉਹ ਆਪਣੇ ਜੀ ਵਿੱਚ ਇਹ ਆਖਦੀ
ਹੈ,
ਮੈਂ ਰਾਣੀ ਹੋ ਬੈਠੀ ਹਾਂ,
ਮੈਂ ਵਿਧਵਾ ਨਹੀਂ, ਨਾ ਕਦੇ ਸੋਗ ਵੇਖਾਂਗੀ !
੮ ਇਸ ਕਰਕੇ ਉਹ ਦੀਆਂ ਬਵਾਂ ਇੱਕੋ ਦਿਨ ਵਿੱਚ
ਆ ਪੈਣਗੀਆਂ,
ਮੌਤ ਅਤੇ ਸੋਗ ਅਤੇ ਕਾਲ,
ਅਤੇ ਉਹ ਅੱਗ ਨਾਲ ਭਸਮ ਕੀਤੀ ਜਾਵੇਗੀ,
ਕਿਉਂ ਜੋ ਬਲਵੰਤ ਹੈ ਪ੍ਰਭੁ ਪਰਮੇਸ਼ੁਰ
ਜੋ ਉਹ ਦਾ ਨਿਆਉਂ ਕਰਦਾ ! ॥
੯ ਧਰਤੀ ਦੇ ਰਾਜੇ ਜਿਨ੍ਹਾਂ ਉਹ ਦੇ ਨਾਲ ਹਰਾਮਕਾਰੀ
ਅਤੇ ਭੋਗ ਬਿਲਾਸ ਕੀਤਾ ਜਿਸ ਵੇਲੇ ਉਹ ਦੇ ਸੜਨ
ਦਾ ਧੂੰਆਂ ਵੇਖਣਗੇ ਤਾਂ ਉਹ ਦੇ ਉੱਤੇ ਰੋਣਗੇ ਅਤੇ
੧੦ ਪਿੱਟਣਗੇ ○ ਅਤੇ ਉਹ ਦੇ ਕਸ਼ਟ ਤੋਂ ਡਰ ਦੇ ਮਾਰੇ
ਉਹ ਦੂਰ ਖਲੋ ਕੇ ਆਖਣਗੇ,—
ਹਾਇ, ਹਾਇ ! ਹੇ ਵੱਡੀ ਨਗਰੀ,
ਮਜ਼ਬੂਤ ਨਗਰੀ ਬਾਬੁਲ !
ਇੱਕੋ ਘੰਟੇ ਵਿੱਚ ਤੇਰਾ ਨਿਬੇੜਾ ਹੋ ਗਿਆ !
੧੧ ਧਰਤੀ ਦੇ ਬੁਪਾਰੀ ਉਹ ਨੂੰ ਰੋਂਦੇ ਅਤੇ ਕੁਰਲਾਉਂਦੇ
ਹਨ ਕਿਉਂ ਜੋ ਹੁਣ ਉਨ੍ਹਾਂ ਦਾ ਮਾਲ ਕੋਈ ਨਹੀਂ
੧੨ ਲੈਂਦਾ ○ ਅਰਥਾਤ ਮਾਲ ਸੋਨੇ ਦਾ ਅਤੇ ਚਾਂਦੀ,
ਜਵਾਹਰ, ਮੋਤੀਆਂ, ਅਤੇ ਕਤਾਨ ਦਾ ਅਤੇ ਬੈਂਗਣੀ,
ਰੇਸ਼ਮੀ ਅਤੇ ਕਿਰਮਚੀ ਕੱਪੜੇ ਦਾ ਅਤੇ ਹਰ ਪਰਕਾਰ
ਦੀ ਸੁਗੰਧ ਵਾਲੀ ਲੱਕੜੀ ਅਤੇ ਹਾਥੀ ਦੰਦ ਦੀ
ਹਰੇਕ ਵਸਤ ਅਤੇ ਭਾਰੇ ਮੁੱਲ ਦੇ ਕਾਠ, ਪਿੱਤਲ,
੧੩ ਲੋਹੇ ਅਤੇ ਸੰਖ ਮਰਮਰ ਦੀ ਹਰੇਕ ਵਸਤ ○ ਅਤੇ
ਦਾਲਚੀਨੀ, ਮਸਾਲੇ, ਧੂਪ, ਮੁਰ, ਲੁਬਾਣ, ਮੈ, ਤੇਲ,
ਮੈਦਾ, ਕਣਕ, ਡੰਗਰ, ਭੇਡਾਂ, ਘੋੜੇ ਅਤੇ ਰੱਥ,
ਗੁਲਾਮ ਅਤੇ ਮਨੁੱਖਾਂ ਦੀਆਂ ਜਾਨਾਂ ॥
੧੪ ਤੇਰੇ ਮਨ ਭਾਉਂਦੇ ਫਲ ਤੈਥੋਂ ਦੂਰ ਹੋ ਗਏ,
ਸਾਰੀਆਂ ਚੰਗੀਆਂ ਅਤੇ ਭੜਕੀਲੀਆਂ ਵਸਤਾਂ
ਤੈਥੋਂ ਜਾਂਦੀਆਂ ਰਹੀਆਂ,
ਅਤੇ ਹੁਣ ਕਦੇ ਨਾ ਲੱਭਣਗੀਆਂ ! ॥
੧੫ ਇਨ੍ਹਾਂ ਵਸਤਾਂ ਦੇ ਬੁਪਾਰੀ ਜਿਹੜੇ ਉਹ ਦੇ ਰਾਹੀਂ
ਧਨਵਾਨ ਹੋਏ ਸਨ ਉਹ ਦੇ ਦੁਖ ਤੋਂ ਡਰ ਦੇ ਮਾਰੇ
ਦੂਰ ਖਲੋ ਜਾਣਗੇ ਅਤੇ ਰੋਂਦਿਆਂ ਕੁਰਲਾਉਂਦਿਆਂ
ਆਖਣਗੇ,—
੧੬ ਹਾਇ ਹਾਇ ਇਸ ਵੱਡੀ ਨਗਰੀ ਨੂੰ !
ਜਿਹੜੀ ਕਤਾਨ, ਬੈਂਗਣੀ ਅਤੇ ਕਿਰਮਚੀ ਬਸਤਰ
ਪਹਿਨੇ ਸੀ,
ਅਤੇ ਸੋਨੇ, ਜਵਾਹਰਾਂ ਅਤੇ ਮੋਤੀਆਂ ਦੇ ਨਾਲ
ਸਿੰਗਾਰੀ ਹੋਈ ਸੀ,
੧੭ ਕਿਉਂ ਜੋ ਐੱਨਾ ਸਾਰਾ ਧਨ ਇੱਕੋ ਘੰਟੇ ਵਿੱਚ
ਬਰਬਾਦ ਹੋ ਗਿਆ ਹੈ ! ॥
ਹਰੇਕ ਮਲਾਹਾਂ ਦਾ ਸਿਰਕਰਦਾ ਅਤੇ ਹਰ ਕੋਈ
ਜਿਹੜਾ ਜਹਾਜ਼ਾਂ ਵਿੱਚ ਕਿਧਰੇ ਕਿਧਰੇ ਫਿਰਦਾ ਹੈ
ਅਤੇ ਮਲਾਹ ਅਤੇ ਸਮੁੰਦਰ ਉੱਤੇ ਜਿੰਨੇ ਰੋਜ਼ੀ ਕਮਾਉਂਦੇ
੧੮ ਹਨ ਸੱਭੇ ਦੂਰ ਖਲੋਤੇ ○ ਅਤੇ ਉਹ ਦੇ ਸੜਨ ਦਾ
ਧੂੰਆਂ ਵੇਖ ਕੇ ਚੀਕਾਂ ਮਾਰ ਉੱਠੇ ਅਤੇ ਬੋਲੇ ਭਈ
੧੯ ਕਿਹੜਾ ਇਸ ਵੱਡੀ ਨਗਰੀ ਦੇ ਤੁੱਲ ਹੈ ? ○ ਅਤੇ
ਉਹਨਾਂ ਆਪਣਿਆਂ ਸਿਰਾਂ ਵਿੱਚ ਖੇਹ ਪਾਈ ਅਤੇ

ਰੋਂਦਿਆਂ ਕੁਰਲਾਉਂਦਿਆਂ ਚੀਕਾਂ ਮਾਰ ਮਾਰ ਕੇ ਆਖਿਆ,—
ਹਾਇ ਹਾਇ ਇਸ ਵੱਡੀ ਨਗਰੀ ਨੂੰ !
ਜਿੱਥੇ ਸਾਰੇ ਸਮੁੰਦਰੀ ਜ਼ਹਾਜ਼ ਵਾਲੇ
ਉਹ ਦੇ ਧਨ ਦੇ ਰਾਹੀਂ ਧਨੀ ਹੋ ਗਏ !
ਉਹ ਤਾਂ ਇੱਕ ਘੰਟੇ ਵਿੱਚ ਬਰਬਾਦ ਹੋ ਗਈ !
੨੦ ਹੇ ਸੁਰਗ ਅਤੇ ਹੇ ਸੰਤੋ, ਰਸੂਲੋ ਅਤੇ ਨਬੀਓ,
ਉਹ ਦੇ ਉੱਤੇ ਖੁਸ਼ੀ ਕਰੋ,
ਕਿਉਂ ਜੋ ਪਰਮੇਸ਼ੁਰ ਨੇ ਨਿਆਉਂ ਕਰ ਕੇ
ਤੁਹਾਡਾ ਬਦਲਾ ਉਸ ਤੋਂ ਲਿਆ ! ॥
੨੧ ਤਾਂ ਇੱਕ ਬਲੀ ਦੂਤ ਨੇ ਇੱਕ ਪੱਥਰ ਵੱਡੇ ਖਰਾਸ ਦੇ ਪੁੜ ਜਿਹਾ ਚੁੱਕ ਕੇ ਸਮੁੰਦਰ ਵਿੱਚ ਸੁੱਟਿਆ ਅਤੇ ਆਖਿਆ,
ਇਸੇ ਤਰਾਂ ਉਹ ਵੱਡੀ ਨਗਰੀ ਬਾਬੁਲ ਜ਼ੋਰ ਨਾਲ ਡੇਗੀ ਜਾਵੇਗੀ,
ਅਤੇ ਫੇਰ ਕਦੇ ਉਹ ਦਾ ਪਤਾ ਨਾ ਲੱਗੇਗਾ !
੨੨ ਰਬਾਬੀਆਂ ਦੀ ਅਵਾਜ਼, ਨਾਲੇ ਗਵੱਯਾਂ ਦੀ,
ਵੰਜਲੀ ਵਜਾਉਣ ਵਾਲਿਆਂ ਦੀ ਅਤੇ ਤੁਰ੍ਹੀ ਫੂਕਣ ਵਾਲਿਆਂ ਦੀ,
ਤੇਰੇ ਵਿੱਚ ਫੇਰ ਕਦੇ ਨਾ ਸੁਣੀ ਜਾਵੇਗੀ ।
ਕਿਸੇ ਪੇਸ਼ੇ ਦਾ ਕੋਈ ਕਾਰੀਗਰ
ਤੇਰੇ ਵਿੱਚ ਫੇਰ ਕਦੇ ਨਾ ਲੱਭੇਗਾ ।
ਚੱਕੀ ਦੀ ਅਵਾਜ਼ ਤੇਰੇ ਵਿੱਚ
ਫੇਰ ਕਦੇ ਨਾ ਸੁਣੀ ਜਾਵੇਗੀ,
੨੩ ਅਤੇ ਦੀਵੇ ਦੀ ਲੋ ਤੇਰੇ ਵਿੱਚ
ਫੇਰ ਕਦੀ ਨਾ ਚਮਕੇਗੀ,
ਲਾੜੀ ਅਤੇ ਲਾੜੇ ਦੀ ਅਵਾਜ਼
ਤੇਰੇ ਵਿੱਚ ਫੇਰ ਕਦੇ ਨਾ ਸੁਣੀ ਜਾਵੇਗੀ ।
ਤੇਰੇ ਬੁਪਾਰੀ ਤਾਂ ਧਰਤੀ ਦੇ ਮਹਾਂ ਪੁਰਖ ਸਨ,
ਅਤੇ ਸਾਰੀਆਂ ਕੌਮਾਂ ਤੇਰੀ ਜਾਦੂਗਰੀ ਨਾਲ ਭੁਰਮਾਈਆਂ ਗਈਆਂ,
੨੪ ਨਾਲੇ ਨਬੀਆਂ, ਸੰਤਾਂ ਅਤੇ ਓਹਨਾਂ ਸਭਨਾਂ ਦਾ ਲਹੂ
ਜਿਹੜੇ ਧਰਤੀ ਉੱਤੇ ਕੋਹੇ ਗਏ ਸਨ,
ਉਹ ਦੇ ਵਿੱਚ ਪਾਇਆ ਗਿਆ ! ॥

## ੧੯ ਹਲਲੂਯਾਹ ! ਵਫ਼ਾਦਾਰ ਤੇ ਸੱਚੇ ਸਵਾਰ ਦੀ ਫਤਹ

ਇਹ ਦੇ ਮਗਰੋਂ ਮੈਂ ਸੁਰਗ ਵਿੱਚ ਵੱਡੀ ਭੀੜ ਦੀ ਅਵਾਜ਼ ਜਿਹੀ ਏਹ ਆਖਦੇ ਸੁਣੀ,—
ਹਲਲੂਯਾਹ ! ਮੁਕਤੀ, ਮਹਿਮਾ ਅਤੇ ਸਮਰੱਥਾ ਸਾਡੇ ਪਰਮੇਸ਼ੁਰ ਦੀ ਹੈ,
੨ ਉਹ ਦੇ ਨਿਆਉਂ ਤਾਂ ਸੱਚੇ ਅਤੇ ਜਥਾਰਥ ਹਨ,
ਇਸ ਲਈ ਜੋ ਉਸ ਵੱਡੀ ਕੰਜਰੀ ਦਾ
ਜਿਨ ਆਪਣੀ ਹਰਾਮਕਾਰੀ ਨਾਲ ਧਰਤੀ ਨੂੰ ਵਿਗਾੜਿਆ ਸੀ,
ਨਿਆਉਂ ਕੀਤਾ ਅਤੇ ਆਪਣੇ ਦਾਸਾਂ ਦੇ ਲਹੂ ਦਾ ਬਦਲਾ ਉਹ ਦੇ ਹੱਥੋਂ ਲਿਆ ॥
੩ ਓਹ ਦੂਜੀ ਵਾਰ ਬੋਲੇ,—
ਹਲਲੂਯਾਹ ! ਉਹ ਦਾ ਧੂੰਆਂ
ਜੁੱਗੋ ਜੁੱਗ ਪਿਆ ਉੱਠਦਾ ਹੈ ! ॥
੪ ਤਾਂ ਓਹ ਚੱਵੀ ਬਜ਼ੁਰਗ ਅਤੇ ਚਾਰ ਜੰਤੂ ਡਿੱਗ ਪਏ ਅਤੇ ਪਰਮੇਸ਼ੁਰ ਨੂੰ ਜਿਹੜਾ ਸਿੰਘਾਸਣ ਉੱਤੇ ਬਿਰਾਜਮਾਨ ਹੈ ਮੱਥਾ ਟੇਕ ਕੇ ਬੋਲੇ, ਆਮੀਨ,
੫ ਹਲਲੂਯਾਹ ! ੦ ਸਿੰਘਾਸਣ ਵੱਲੋਂ ਇੱਕ ਅਵਾਜ਼ ਇਹ ਆਖਦੀ ਨਿੱਕਲੀ,
ਤੁਸੀਂ ਸੱਭੇ ਉਹ ਦਿਓ ਦਾਸੋ ਕੀ ਛੋਟੇ ਕੀ ਵੱਡੇ,
ਜਿਹੜੇ ਉਸ ਤੋਂ ਡਰਦੇ ਹੋ,
ਸਾਡੇ ਪਰਮੇਸ਼ੁਰ ਦੀ ਉਸਤਤ ਕਰੋ ! ॥
੬ ਤਾਂ ਮੈਂ ਵੱਡੀ ਭੀੜ ਦੀ ਅਵਾਜ਼ ਜਿਹੀ ਅਤੇ ਬਾਹਲਿਆਂ ਪਾਣੀਆਂ ਦੀ ਅਵਾਜ਼ ਜਿਹੀ ਅਤੇ ਬੱਦਲ ਦੀਆਂ ਭਾਰੀਆਂ ਗਰਜਾਂ ਦੀ ਅਵਾਜ਼ ਜਿਹੀ ਇਹ ਆਖਦੇ ਸੁਣੀ,—
ਹਲਲੂਯਾਹ ! ਪ੍ਰਭੁ ਸਾਡਾ ਪਰਮੇਸ਼ੁਰ ਸਰਬ ਸ਼ਕਤੀਮਾਨ ਰਾਜ ਕਰਦਾ ਹੈ !
੭ ਆਓ, ਅਸੀਂ ਅਨੰਦ ਕਰੀਏ ਅਤੇ ਨਿਹਾਲ ਹੋਈਏ,
ਅਤੇ ਉਹ ਦੀ ਵਡਿਆਈ ਕਰੀਏ,
ਲੇਲੇ ਦਾ ਵਿਆਹ ਜੋ ਆ ਗਿਆ ਹੈ,
ਅਤੇ ਉਹ ਦੀ ਲਾੜੀ ਨੇ ਆਪਣੇ ਆਪ ਨੂੰ ਤਿਆਰ ਕਰ ਲਿਆ ਹੈ ।

੮ ਏਹ ਉਸ ਨੂੰ ਬਖ਼ਸ਼ਿਆ ਗਿਆ ਭਈ ਭੜਕੀਲੇ
ਅਤੇ ਸਾਫ਼
ਕਤਾਨ ਦੀ ਪੁਸ਼ਾਕ ਪਾਵੇ,
ਏਹ ਕਤਾਨ ਤਾਂ ਸੰਤਾਂ ਦਾ ਧਰਮੀ ਕੰਮ ਹੈ ॥
੯ ਤਾਂ ਉਨ ਮੈਨੂੰ ਆਖਿਆ, ਲਿਖ ਭਈ ਧੰਨ ਓਹ
ਜਿਹੜੇ ਲੇਲੇ ਦੇ ਵਿਆਹ ਦੀ ਦਾਉਤ ਵਿੱਚ ਸੱਦੇ
ਹੋਏ ਹਨ ! ਅਤੇ ਉਨ ਮੈਨੂੰ ਆਖਿਆ ਭਈ ਏਹ
੧੦ ਪਰਮੇਸ਼ੁਰ ਦੀਆਂ ਸੱਚੀਆਂ ਗੱਲਾਂ ਹਨ ੦ ਅਤੇ ਉਹ
ਨੂੰ ਮੱਥਾ ਟੇਕਣ ਲਈ ਮੈਂ ਡਿੱਗ ਕੇ ਉਹ ਦੇ ਚਰਨੀ
ਪਿਆ । ਤਾਂ ਉਸ ਮੈਨੂੰ ਆਖਿਆ ਭਈ ਇਉਂ ਨਾ
ਕਰ ! ਮੈਂ ਤਾਂ ਤੇਰੇ ਅਤੇ ਤੇਰੇ ਭਰਾਵਾਂ ਦੇ ਜਿਹੜੇ ਯਿਸੂ
ਦੀ ਸਾਖੀ ਭਰਦੇ ਹਨ ਨਾਲ ਦਾ ਦਾਸ ਹਾਂ । ਪਰਮੇਸ਼ੁਰ
ਨੂੰ ਮੱਥਾ ਟੇਕ ! ਯਿਸੂ ਦੀ ਗਵਾਹੀ ਤਾਂ ਅਗੰਮ ਵਾਕ
ਦੀ ਰੂਹ ਹੈ ॥
੧੧ ਮੈਂ ਅਕਾਸ਼ ਨੂੰ ਖੁਲ੍ਹਿਆ ਹੋਇਆ ਡਿੱਠਾ, ਤਾਂ ਕੀ
ਵੇਖਦਾ ਹਾਂ ਭਈ ਇੱਕ ਨੁਕਰਾ ਘੋੜਾ ਹੈ ਅਤੇ ਉਹ ਦਾ
ਸਵਾਰ "ਵਫ਼ਾਦਾਰ" ਅਤੇ "ਸੱਚਾ" ਸਦਾਉਂਦਾ
ਹੈ ਅਤੇ ਉਹ ਧਰਮ ਨਾਲ ਨਿਆਉਂ ਅਤੇ ਜੁੱਧ ਕਰਦਾ
੧੨ ਹੈ ੦ ਉਹ ਦੀਆਂ ਅੱਖੀਆਂ ਅੱਗ ਦੀ ਲਾਟ ਹਨ ਅਤੇ
ਉਹ ਦੇ ਸਿਰ ਉੱਤੇ ਬਹੁਤ ਸਾਰੇ ਮੁਕਟ ਹਨ ਅਤੇ ਉਹ
ਦਾ ਇੱਕ ਨਾਮ ਲਿਖਿਆ ਹੋਇਆ ਹੈ ਜਿਹ ਨੂੰ ਉਹ
੧੩ ਦੇ ਬਿਨਾ ਹੋਰ ਕੋਈ ਨਹੀਂ ਜਾਣਦਾ ੦ ਅਤੇ ਉਹ
ਇੱਕ ਬਸਤਰ ਲਹੂ ਨਾਲ ਛਿੜਕਿਆ ਹੋਇਆ ਪਹਿਨੇ
ਹੋਏ ਹੈ ਅਤੇ ਉਹ ਦਾ ਨਾਮ "ਪਰਮੇਸ਼ੁਰ ਦਾ ਸ਼ਬਦ"
੧੪ ਅਖਵਾਉਂਦਾ ਹੈ ੦ ਅਤੇ ਜਿਹੜੀਆਂ ਫੌਜਾਂ ਸੁਰਗ
ਵਿੱਚ ਹਨ ਓਹ ਚਿੱਟੇ ਅਤੇ ਸਾਫ਼ ਕਤਾਨੀ ਕੱਪੜੇ
ਪਹਿਨੀ ਨੁਕਰਿਆਂ ਘੋੜਿਆਂ ਉੱਤੇ ਉਹ ਦੇ ਮਗਰ
੧੫ ਮਗਰ ਆਉਂਦੀਆਂ ਹਨ ੦ ਅਤੇ ਉਹ ਦੇ ਮੂੰਹ
ਵਿੱਚੋਂ ਇੱਕ ਤਿੱਖੀ ਤਲਵਾਰ ਨਿੱਕਲਦੀ ਹੈ ਭਈ ਉਸ
ਨਾਲ ਉਹ ਕੌਮਾਂ ਨੂੰ ਮਾਰੇ ਅਤੇ ਉਹ ਲੋਹੇ ਦੇ ਡੰਡੇ ਨਾਲ
ਓਹਨਾਂ ਉੱਤੇ ਹਕੂਮਤ ਕਰੇਗਾ, ਅਤੇ ਉਹ ਪਰਮੇਸ਼ੁਰ
ਸਰਬ ਸ਼ਕਤੀਮਾਨ ਦੇ ਅੱਤ ਵੱਡੇ ਕ੍ਰੋਧ ਦੀ ਮੈ ਦੇ
੧੬ ਚੁਬੱਚੇ ਨੂੰ ਲਿਤਾੜਦਾ ਹੈ ੦ ਉਹ ਦੇ ਬਸਤਰ ਉੱਤੇ
ਅਰ ਉਹ ਦੇ ਪੱਟ ਉੱਤੇ ਏਹ ਨਾਮ ਲਿਖਿਆ
ਹੋਇਆ ਹੈ,—

"ਰਾਜਿਆਂ ਦਾ ਰਾਜਾ ਅਤੇ ਪ੍ਰਭੂਆਂ
ਦਾ ਪ੍ਰਭੂ" ॥

੧੭ ਮੈਂ ਇੱਕ ਦੂਤ ਨੂੰ ਸੂਰਜ ਵਿੱਚ ਖਲੋਤਾ ਵੇਖਿਆ
ਅਤੇ ਉਸ ਨੇ ਓਹਨਾਂ ਸਭਨਾਂ ਪੰਛੀਆਂ ਨੂੰ ਜਿਹੜੇ
ਅਕਾਸ਼ ਵਿੱਚ ਉੱਡਦੇ ਹਨ ਵੱਡੀ ਅਵਾਜ਼ ਨਾਲ ਹਾਕ
ਮਾਰ ਕੇ ਆਖਿਆ, ਆਓ ਚੱਲੋ ਅਤੇ ਪਰਮੇਸ਼ੁਰ ਦੀ
੧੮ ਵੱਡੀ ਦਾਉਤ ਲਈ ਇਕੱਠੇ ਹੋਵੋ ! ੦ ਭਈ ਤੁਸੀਂ
ਰਾਜਿਆਂ ਦਾ ਮਾਸ, ਫੌਜ ਦੇ ਸਰਦਾਰਾਂ ਦਾ ਮਾਸ,
ਮਹਾ ਬਲੀਆਂ ਦਾ ਮਾਸ, ਘੋੜਿਆਂ ਨਾਲੇ ਉਨ੍ਹਾਂ ਦੇ
ਸਵਾਰਾਂ ਦਾ ਮਾਸ ਅਤੇ ਕੀ ਅਜ਼ਾਦਾਂ ਕੀ ਗੁਲਾਮਾਂ,
ਕੀ ਛੋਟਿਆਂ ਕੀ ਵੱਡਿਆਂ, ਸਭਨਾਂ ਦਾ ਮਾਸ
ਛਕੋ ! ॥
੧੯ ਫੇਰ ਮੈਂ ਵੇਖਿਆ ਭਈ ਉਹ ਦਰਿੰਦਾ ਅਤੇ ਧਰਤੀ
ਦੇ ਰਾਜੇ ਅਤੇ ਉਨ੍ਹਾਂ ਦੀਆਂ ਫੌਜਾਂ ਇਕੱਠੀਆਂ ਹੋਈਆਂ
ਭਈ ਉਹ ਦੇ ਨਾਲ ਜਿਹੜਾ ਘੋੜੇ ਉੱਤੇ ਸਵਾਰ ਸੀ
੨੦ ਅਤੇ ਉਹ ਦੀ ਫੌਜ ਨਾਲ ਜੁੱਧ ਕਰਨ ੦ ਅਤੇ ਉਹ
ਦਰਿੰਦਾ ਫੜਿਆ ਗਿਆ ਅਤੇ ਉਹ ਦੇ ਨਾਲ ਉਹ
ਝੂਠਾ ਨਬੀ ਜੀ ਜਿਹ ਨੇ ਉਹ ਦੇ ਸਾਹਮਣੇ ਓਹ
ਨਿਸ਼ਾਨੀਆਂ ਵਿਖਾਈਆਂ ਜਿਨ੍ਹਾਂ ਨਾਲ ਉਸ ਨੇ ਓਹਨਾਂ
ਨੂੰ ਭਰਮਾ ਛੱਡਿਆ ਸੀ ਜਿਨ੍ਹਾਂ ਉਸ ਦਰਿੰਦੇ ਦਾ ਦਾਗ
ਲੁਆਇਆ ਸੀ, ਨਾਲੇ ਓਹਨਾਂ ਨੂੰ ਜਿਹੜੇ ਉਹ ਦੀ
ਮੂਰਤੀ ਪੂਜਾ ਕਰਦੇ ਸਨ । ਏਹ ਦੋਵੇਂ ਉਸ ਅੱਗ ਦੀ
ਝੀਲ ਵਿੱਚ ਜਿਹੜੀ ਗੰਧਕ ਨਾਲ ਬਲਦੀ ਹੈ ਜੀਉਂਦੇ
੨੧ ਜੀ ਸੁੱਟੇ ਗਏ ! ੦ ਅਤੇ ਹੋਰ ਸਭ ਉਸ ਘੋੜੇ ਦੇ
ਸਵਾਰ ਦੀ ਤਲਵਾਰ ਨਾਲ ਜੋ ਉਹ ਦੇ ਮੂੰਹ ਵਿੱਚੋਂ
ਨਿੱਕਲਦੀ ਸੀ ਵੱਢੇ ਗਏ-ਅਤੇ ਸਾਰੇ ਪੰਛੀ ਓਹਨਾਂ ਦੇ
ਮਾਸ ਨਾਲ ਰੱਜ ਗਏ ॥

## ਆਖੀਰੀ ਨਿਆਉਂ

੨੦ ਮੈਂ ਇੱਕ ਦੂਤ ਨੂੰ ਅਥਾਹ ਕੁੰਡ ਦੀ ਕੁੰਜੀ
ਅਤੇ ਇੱਕ ਵੱਡਾ ਸੰਗਲ ਆਪਣੇ ਹੱਥ ਵਿੱਚ ਲਈ
੨ ਅਕਾਸ਼ੋਂ ਉੱਤਰਦੇ ਵੇਖਿਆ ੦ ਅਤੇ ਉਹ ਨੇ ਅਜਗਰ
ਨੂੰ ਅਰਥਾਤ ਉਸ ਪੁਰਾਣੇ ਸੱਪ ਨੂੰ ਜਿਹੜਾ ਇਬਲੀਸ
ਅਤੇ ਸ਼ਤਾਨ ਹੈ ਫੜਿਆ ਅਤੇ ਹਜ਼ਾਰ ਵਰ੍ਹੇ ਤੀਕ
੩ ਉਹ ਨੂੰ ਜਕੜ ਰੱਖਿਆ ੦ ਅਤੇ ਉਹ ਨੂੰ ਅਥਾਹ

ਕੁੰਡ ਵਿੱਚ ਸੁੱਟ ਦਿੱਤਾ ਅਤੇ ਇਹ ਨੂੰ ਮੁੰਦ ਕੇ ਉਹ ਦੇ
ਉੱਤੇ ਮੋਹਰ ਲਾਈ ਭਈ ਉਹ ਕੌਮਾਂ ਨੂੰ ਫੇਰ ਨਾ ਭਰਮਾਵੇ
ਜਿੰਨਾ ਚਿਰ ਹਜ਼ਾਰ ਵਰ੍ਹਾ ਪੂਰਾ ਨਾ ਹੋ ਲਵੇ। ਇਹ
ਦੇ ਮਗਰੋਂ ਜ਼ਰੂਰ ਹੈ ਭਈ ਉਹ ਥੋੜੇ ਚਿਰ ਲਈ
ਛੱਡਿਆ ਜਾਵੇ ॥
੪ ਮੈਂ ਗੱਦੀਆਂ ਵੇਖੀਆਂ ਅਤੇ ਓਹ ਉਨ੍ਹਾਂ ਉੱਤੇ ਬੈਠੇ
ਹੋਏ ਸਨ ਅਤੇ ਨਿਆਉਂ ਕਰਨ ਦਾ ਓਹਨਾਂ ਨੂੰ
ਇਖ਼ਤਿਆਰ ਦਿੱਤਾ ਗਿਆ ਅਤੇ ਮੈਂ ਓਹਨਾਂ ਦੇ ਜੀਵਾਂ
ਨੂੰ ਵੇਖਿਆ ਜਿਨ੍ਹਾਂ ਦੇ ਸਿਰ ਯਿਸੂ ਦੀ ਗਵਾਹੀ ਦੇ
ਕਾਰਨ ਅਤੇ ਪਰਮੇਸ਼ੁਰ ਦੇ ਬਚਨ ਦੇ ਕਾਰਨ ਵੱਢੇ
ਗਏ ਸਨ ਅਤੇ ਜਿਨ੍ਹਾਂ ਉਸ ਦਰਿੰਦੇ ਦੀ ਯਾ ਉਹ ਦੀ
ਮੂਰਤੀ ਦੀ ਪੂਜਾ ਨਹੀਂ ਕੀਤੀ ਸੀ ਅਤੇ ਉਹ ਦਾਗ
ਆਪਣੇ ਮੱਥੇ ਅਤੇ ਆਪਣੇ ਹੱਥ ਉੱਤੇ ਨਹੀਂ
ਲੁਆਇਆ ਸੀ। ਓਹ ਜੀ ਉੱਠੇ ਅਤੇ ਹਜ਼ਾਰ ਵਰ੍ਹੇ
੫ ਮਸੀਹ ਦੇ ਨਾਲ ਰਾਜ ਕਰਦੇ ਰਹੇ ੦ ਬਾਕੀ ਦੇ
ਮੁਰਦੇ ਹਜ਼ਾਰ ਵਰ੍ਹੇ ਦੇ ਪੂਰੇ ਹੋਣ ਤੀਕ ਜੀ ਨਾ
੬ ਉੱਠੇ। ਇਹ ਪਹਿਲੀ ਕਿਆਮਤ ਹੈ ੦ ਧੰਨ ਅਤੇ
ਪਵਿੱਤਰ ਉਹ ਜਿਹੜਾ ਪਹਿਲੀ ਕਿਆਮਤ ਵਿੱਚ
ਸ਼ਾਮਿਲ ਹੈ! ਏਹਨਾਂ ਉੱਤੇ ਦੂਈ ਮੌਤ ਦਾ ਕੁਝ
ਵੱਸ ਨਹੀਂ ਸਗੋਂ ਓਹ ਪਰਮੇਸ਼ੁਰ ਅਤੇ ਮਸੀਹ ਦੇ
ਜਾਜਕ ਹੋਣਗੇ ਅਤੇ ਉਹ ਦੇ ਨਾਲ ਹਜ਼ਾਰ ਵਰ੍ਹੇ
ਰਾਜ ਕਰਨਗੇ ॥
੭ ਜਦ ਉਹ ਹਜ਼ਾਰ ਵਰ੍ਹਾ ਪੂਰਾ ਹੋ ਗਿਆ ਤਾਂ
੮ ਸ਼ਤਾਨ ਆਪਣੀ ਕੈਦ ਤੋਂ ਛੱਡਿਆ ਜਾਵੇਗਾ ੦ ਅਤੇ
ਓਹਨਾਂ ਕੌਮਾਂ ਨੂੰ ਜਿਹੜੀਆਂ ਧਰਤੀ ਦੀਆਂ ਚੌਹਾਂ
ਕੂੰਟਾਂ ਵਿੱਚ ਹਨ ਅਰਥਾਤ ਗੋਗ ਅਤੇ ਮਗੋਗ ਨੂੰ
ਭਰਮਾਉਣ ਲਈ ਨਿੱਕਲੇਗਾ ਭਈ ਓਹਨਾਂ ਨੂੰ ਜੁੱਧ
ਲਈ ਇਕੱਠਿਆਂ ਕਰੇ। ਓਹਨਾਂ ਦੀ ਗਿਣਤੀ ਸਮੁੰਦਰ
੯ ਦੀ ਰੇਤ ਜਿੰਨੀ ਹੈ ੦ ਓਹ ਸਾਰੀ ਧਰਤੀ ਉੱਤੇ ਚੜ੍ਹ
ਪਏ ਅਤੇ ਸੰਤਾਂ ਦੇ ਡੇਰੇ ਅਤੇ ਪਿਆਰੀ ਨਗਰੀ ਨੂੰ
ਘੇਰਾ ਪਾ ਲਿਆ ਅਤੇ ਅਕਾਸ਼ ਉੱਤੋਂ ਅੱਗ ਉਤਰੀ
੧੦ ਅਤੇ ਓਹਨਾਂ ਨੂੰ ਚੱਟ ਕਰ ਗਈ! ੦ ਅਤੇ ਸ਼ਤਾਨ
ਜਿਹ ਨੇ ਓਹਨਾਂ ਨੂੰ ਭਰਮਾਇਆ ਸੀ ਅੱਗ ਅਤੇ
ਗੰਧਕ ਦੀ ਝੀਲ ਵਿੱਚ ਸੁੱਟਿਆ ਗਿਆ ਜਿੱਥੇ ਉਹ
ਦਰਿੰਦਾ ਅਤੇ ਝੂਠਾ ਨਬੀ ਹੈ ਅਤੇ ਰਾਤ ਦਿਨ ਓਹ
ਜੁੱਗੋ ਜੁੱਗ ਕਸ਼ਟ ਭੋਗਣਗੇ ॥
੧੧ ਫੇਰ ਮੈਂ ਇੱਕ ਵੱਡਾ ਅਤੇ ਚਿੱਟਾ ਸਿੰਘਾਸਣ ਅਤੇ
ਉਹ ਨੂੰ ਜਿਹੜਾ ਉਸ ਉੱਤੇ ਬਿਰਾਜਮਾਨ ਸੀ ਵੇਖਿਆ
ਜਿਹ ਦੇ ਸਾਹਮਣਿਓਂ ਧਰਤੀ ਅਤੇ ਅਕਾਸ਼ ਨੱਸ ਗਏ
ਅਤੇ ਓਹਨਾਂ ਦੇ ਲਈ ਕੋਈ ਥਾਂ ਨਾ ਮਿਲਿਆ ੦
੧੨ ਅਤੇ ਮੈਂ ਮੁਰਦਿਆਂ ਨੂੰ ਕੀ ਵੱਡੇ ਕੀ ਛੋਟੇ ਸਿੰਘਾਸਣ
ਦੇ ਅੱਗੇ ਖਲੋਤਿਆਂ ਵੇਖਿਆ, ਅਤੇ ਪੋਥੀਆਂ ਖੋਲ੍ਹੀਆਂ
ਗਈਆਂ ਅਤੇ ਇੱਕ ਹੋਰ ਪੋਥੀ ਜਿਹੜੀ ਜੀਵਨ ਦੀ
ਪੋਥੀ ਹੈ ਖੋਲ੍ਹੀ ਗਈ ਅਤੇ ਮੁਰਦਿਆਂ ਦਾ ਨਿਆਉਂ
ਪੋਥੀਆਂ ਵਿੱਚ ਲਿਖੀਆਂ ਹੋਈਆਂ ਗੱਲਾਂ ਤੋਂ ਉਨ੍ਹਾਂ
ਦੀਆਂ ਕਰਨੀਆਂ ਦੇ ਅਨੁਸਾਰ ਕੀਤਾ ਗਿਆ ੦
੧੩ ਅਤੇ ਸਮੁੰਦਰ ਨੇ ਓਹ ਮੁਰਦੇ ਜਿਹੜੇ ਉਹ ਦੇ ਵਿੱਚ
ਸਨ ਮੋੜ ਦਿੱਤੇ, ਅਤੇ ਕਾਲ ਅਤੇ ਪਤਾਲ ਨੇ ਓਹ
ਮੁਰਦੇ ਜਿਹੜੇ ਓਹਨਾਂ ਵਿੱਚ ਸਨ ਮੋੜ ਦਿੱਤੇ, ਅਤੇ
ਹਰੇਕ ਦਾ ਨਿਆਉਂ ਉਹ ਦੀਆਂ ਦੇ ਕਰਨੀਆਂ
੧੪ ਅਨੁਸਾਰ ਕੀਤਾ ਗਿਆ ੦ ਤਾਂ ਕਾਲ ਅਤੇ ਪਤਾਲ
ਅੱਗ ਦੀ ਝੀਲ ਵਿੱਚ ਸੁੱਟੇ ਗਏ। ਇਹ ਦੂਈ ਮੌਤ ਹੈ
੧੫ ਅਰਥਾਤ ਅੱਗ ਦੀ ਝੀਲ ੦ ਅਤੇ ਜੇ ਕੋਈ ਜੀਵਨ
ਦੀ ਪੋਥੀ ਵਿੱਚ ਲਿਖਿਆ ਹੋਇਆ ਨਾ ਲੱਭਾ ਤਾਂ ਉਹ
ਅੱਗ ਦੀ ਝੀਲ ਵਿੱਚ ਸੁੱਟਿਆ ਗਿਆ ॥

## ਨਵਾਂ ਅਕਾਸ਼ ਅਤੇ ਨਵੀਂ ਧਰਤੀ

੨੧ ਤਾਂ ਮੈਂ ਨਵਾਂ ਅਕਾਸ਼ ਅਤੇ ਨਵੀਂ ਧਰਤੀ ਵੇਖੀ
ਕਿਉਂ ਜੋ ਪਹਿਲਾ ਅਕਾਸ਼ ਅਤੇ ਪਹਿਲੀ ਧਰਤੀ
ਜਾਂਦੀ ਰਹੀ ਹੈ ਅਤੇ ਹੁਣ ਅਗਾਹਾਂ ਨੂੰ ਸਮੁੰਦਰ ਹੈ
੨ ਨਹੀਂ ੦ ਅਤੇ ਮੈਂ ਪਵਿੱਤਰ ਨਗਰੀ ਨਵੀਂ ਯਰੂਸ਼ਲਮ
ਨੂੰ ਇਉਂ ਤਿਆਰ ਕੀਤੀ ਹੋਈ ਮਾਨੋ ਲਾੜੀ ਆਪਣੇ
ਲਾੜੇ ਲਈ ਸਿੰਗਾਰੀ ਹੋਈ ਹੈ ਪਰਮੇਸ਼ੁਰ ਦੇ ਕੋਲੋਂ
੩ ਅਕਾਸ਼ੋਂ ਉਤਰਦੀ ਨੂੰ ਵੇਖਿਆ ੦ ਅਤੇ ਮੈਂ ਸਿੰਘਾਸਣ
ਤੋਂ ਇੱਕ ਵੱਡੀ ਅਵਾਜ਼ ਇਹ ਆਖਦੇ ਸੁਣੀ ਭਈ
ਵੇਖ, ਪਰਮੇਸ਼ੁਰ ਦਾ ਡੇਰਾ ਮਨੁੱਖਾਂ ਦੇ ਨਾਲ ਹੈ ਅਤੇ
ਉਹ ਓਹਨਾਂ ਨਾਲ ਡੇਰਾ ਕਰੇਗਾ ਅਤੇ ਓਹ ਉਸ ਦੀ
ਪਰਜਾ ਹੋਣਗੇ ਅਤੇ ਪਰਮੇਸ਼ੁਰ ਆਪ ਓਹਨਾਂ ਦਾ
੪ ਪਰਮੇਸ਼ੁਰ ਹੋ ਕੇ ਓਹਨਾਂ ਦੇ ਨਾਲ ਰਹੇਗਾ ੦ ਅਤੇ
ਉਹ ਓਹਨਾਂ ਦੀਆਂ ਅੱਖੀਆਂ ਤੋਂ ਹਰੇਕ ਅੰਝੂ
ਪੂੰਝੇਗਾ ਅਤੇ ਹੁਣ ਅਗਾਹਾਂ ਨੂੰ ਮੌਤ ਨਾ ਹੋਵੇਗੀ, ਨਾ
ਅਗਾਹਾਂ ਨੂੰ ਸੋਗ ਨਾ ਰੋਣਾ ਨਾ ਦੁਖ ਹੋਵੇਗਾ।

੫ ਪਹਿਲੀਆਂ ਗੱਲਾਂ ਜਾਂਦੀਆਂ ਰਹੀਆਂ ੦ ਅਤੇ ਉਹ
ਜਿਹੜਾ ਸਿੰਘਾਸਣ ਉੱਤੇ ਬਿਰਾਜਮਾਨ ਹੈ ਬੋਲਿਆ,
ਵੇਖ, ਮੈਂ ਸੱਭੋ ਕੁਝ ਨਵਾਂ ਬਣਾਉਂਦਾ ਹਾਂ, ਅਤੇ ਉਨ
ਆਖਿਆ, ਲਿਖ, ਕਿਉਂ ਜੋ ਏਹ ਬਚਨ ਨਿਹਚਾ
੬ ਜੋਗ ਅਤੇ ਸਤ ਹਨ ੦ ਅਤੇ ਉਨ ਮੈਨੂੰ ਆਖਿਆ, ਹੋ
ਗਿਆ ਹੈ ! ਮੈਂ ਅਲਫਾ ਅਤੇ ਓਮੇਗਾ, ਆਦ ਅਤੇ
ਅੰਤ ਹਾਂ । ਜਿਹੜਾ ਤਿਹਾਇਆ ਹੈ ਮੈਂ ਉਹ ਨੂੰ ਅੰਮ੍ਰਿਤ
੭ ਜਲ ਦੇ ਸੋਤੇ ਵਿੱਚੋਂ ਮੁਖਤ ਪਿਆਵਾਂਗਾ ੦ ਜਿਹੜਾ
ਜਿੱਤਣ ਵਾਲਾ ਹੈ ਉਹ ਇਨ੍ਹਾਂ ਪਦਾਰਥਾਂ ਦਾ ਅਧਕਾਰੀ
ਹੋਵੇਗਾ ਅਤੇ ਮੈਂ ਉਹ ਦਾ ਪਰਮੇਸ਼ੁਰ ਹੋਵਾਂਗਾ ਅਤੇ
੮ ਉਹ ਮੇਰਾ ਪੁੱਤ੍ਰ ਹੋਵੇਗਾ ੦ ਪਰ ਡਰਾਕਲਾਂ, ਬੇ
ਪਰਤੀਤਿਆਂ, ਘਿਣਾਉਣਿਆਂ, ਖੂਨੀਆਂ, ਹਰਾਮਕਾਰਾਂ,
ਜਾਦੂਗਰਾਂ, ਮੂਰਤੀ ਪੂਜਕਾਂ ਅਤੇ ਸਾਰਿਆਂ ਝੂਠਿਆਂ ਦਾ
ਹਿੱਸਾ ਉਸ ਝੀਲ ਵਿੱਚ ਹੋਵੇਗਾ ਜਿਹੜੀ ਅੱਗ ਅਤੇ
ਗੰਧਕ ਨਾਲ ਬਲਦੀ ਹੈ ! ਇਹ ਦੂਈ ਮੌਤ ਹੈ ॥
੯ ਜਿਨ੍ਹਾਂ ਸੱਤਾਂ ਦੂਤਾਂ ਕੋਲ ਉਹ ਸੱਤ ਕਟੋਰੇ ਸਨ ਅਤੇ
ਜਿਹੜੇ ਛੇਕੜਲੀਆਂ ਸੱਤ ਬਵਾਂ ਨੂੰ ਲਏ ਹੋਏ ਸਨ
ਉਹਨਾਂ ਵਿੱਚੋਂ ਇੱਕ ਨੇ ਆਣ ਕੇ ਮੇਰੇ ਨਾਲ ਗੱਲ
ਕੀਤੀ ਭਈ ਉਰੇ ਆ, ਮੈਂ ਤੈਨੂੰ ਲਾੜੀ ਵਿਖਾਵਾਂ
੧੦ ਜਿਹੜੀ ਲੇਲੇ ਦੀ ਪਤਨੀ ਹੈ ੦ ਤਾਂ ਉਹ ਮੈਨੂੰ ਆਤਮਾ
ਵਿੱਚ ਇੱਕ ਵੱਡੇ ਅਤੇ ਉੱਚੇ ਪਹਾੜ ਉੱਤੇ ਲੈ ਗਿਆ
ਅਤੇ ਉਸ ਨੇ ਉਹ ਪਵਿੱਤਰ ਨਗਰੀ ਯਰੂਸ਼ਲਮ
ਪਰਮੇਸ਼ੁਰ ਕੋਲੋਂ ਅਕਾਸ਼ੋਂ ਉਤਰਦੀ ਮੈਨੂੰ ਵਿਖਾਈ ਜਿਹ
੧੧ ਦੇ ਵਿੱਚ ਪਰਮੇਸ਼ੁਰ ਦਾ ਤੇਜ ਸੀ ੦ ਉਹ ਦੀ ਜੋਤ
ਅੱਤ ਭਾਰੇ ਮੁੱਲ ਦੇ ਜਵਾਹਰ ਵਰਗੀ ਸੀ ਅਰਥਾਤ
ਪੁਖਰਾਜ ਪੱਥਰ ਜਿਹੀ ਜੋ ਬਲੌਰ ਦੀ ਨਿਆਈਂ
੧੨ ਨਿਰਮਲ ਹੋਵੇ ੦ ਅਤੇ ਉਹ ਦੀ ਵੱਡੀ ਅਤੇ ਉੱਚੀ
ਸਫ਼ੀਲ ਹੈ ਅਤੇ ਉਹ ਦੇ ਬਾਰਾਂ ਦਰਵੱਜੇ ਹਨ ਅਤੇ
ਉਹਨਾਂ ਦਰਵੱਜਿਆਂ ਉੱਤੇ ਬਾਰਾਂ ਦੂਤ । ਅਤੇ ਉਹਨਾਂ
ਉੱਤੇ ਨਾਉਂ ਲਿਖੇ ਹੋਏ ਸਨ ਜਿਹੜੇ ਇਸਰਾਏਲ ਦੇ
੧੩ ਵੰਸ ਦਿਆਂ ਬਾਰਾਂ ਗੋਤਾਂ ਦੇ ਨਾਉਂ ਹਨ ੦ ਚੜ੍ਹਦੀ
ਵੱਲੇ ਤਿੰਨ ਦਰਵੱਜੇ ਅਤੇ ਉੱਤਰ ਵੱਲੇ ਤਿੰਨ
ਦਰਵੱਜੇ ਅਤੇ ਦੱਖਣ ਵੱਲੇ ਤਿੰਨ ਦਰਵੱਜੇ ਅਤੇ
੧੪ ਲਹਿੰਦੀ ਵੱਲੇ ਤਿੰਨ ਦਰਵੱਜੇ ਹਨ ੦ ਅਤੇ ਉਸ
ਨਗਰੀ ਦੀ ਸਫ਼ੀਲ ਦੀਆਂ ਬਾਰਾਂ ਨੀਹਾਂ ਹਨ ਅਤੇ
ਉਹਨਾਂ ਉੱਤੇ ਲੇਲੇ ਦੇ ਬਾਰਾਂ ਰਸੂਲਾਂ ਦੇ ਨਾਉਂ
੧੫ ਹਨ ੦ ਮੇਰੇ ਨਾਲ ਜਿਹੜਾ ਗੱਲ ਕਰਦਾ ਸੀ ਉਹ ਦੇ
ਕੋਲ ਇੱਕ ਨਾਪ ਅਰਥਾਤ ਇੱਕ ਸੋਨੇ ਦਾ ਕਾਨਾ ਸੀ
ਭਈ ਉਹ ਉਸ ਨਗਰੀ ਦੀ ਅਤੇ ਉਹ ਦਿਆਂ
ਦਰਵੱਜਿਆਂ ਦੀ ਅਤੇ ਉਹ ਦੀ ਸਫ਼ੀਲ ਦੀ ਮਿਣਤੀ
੧੬ ਕਰੇ ੦ ਅਤੇ ਉਹ ਨਗਰੀ ਚੌਰਸ ਬਣੀ ਹੋਈ ਹੈ ਅਤੇ
ਜਿੰਨੀ ਉਹ ਦੀ ਚੁੜਾਈ ਹੈ ਉੱਨੀ ਹੀ ਉਹ ਦੀ
ਲੰਬਾਈ ਹੈ । ਅਤੇ ਉਸ ਨੇ ਨਗਰੀ ਨੂੰ ਕਾਨੇ ਨਾਲ
ਮਿਣਿਆ ਅਤੇ ਗਿਆਰਾਂ ਸੌ ਕੋਹ ਨਿੱਕਲੀ ਉਹ ਦੀ
ਲੰਬਾਈ ਅਤੇ ਚੁੜਾਈ ਅਤੇ ਉਚਾਈ ਇੱਕੋ ਜਿਹੀ
੧੭ ਹੈ ੦ ਅਤੇ ਉਸ ਨੇ ਉਹ ਦੀ ਸਫ਼ੀਲ ਨੂੰ ਮਨੁੱਖ ਦੇ
ਅਰਥਾਤ ਦੂਤ ਦੇ ਨਾਪ ਦੇ ਅਨੁਸਾਰ ਮਿਣਿਆ ਅਤੇ
੧੮ ਇੱਕ ਸੌ ਚੁਤਾਲੀ ਹੱਥ ਨਿੱਕਲੀ ੦ ਅਤੇ ਉਹ ਦੀ
ਸਫ਼ੀਲ ਦੀ ਚਿਣਾਈ ਯਸ਼ਬ ਦੀ ਸੀ ਅਤੇ ਉਹ
ਨਗਰੀ ਨਖਾਲਸ ਸੋਨੇ ਦੀ ਸੀ ਸਾਫ਼ ਸ਼ੀਸ਼ੇ ਦੀ
੧੯ ਨਿਆਈਂ ੦ ਉਸ ਨਗਰੀ ਦੀ ਸਫ਼ੀਲ ਦੀਆਂ ਨੀਹਾਂ
ਹਰ ਪਰਕਾਰ ਦੇ ਜਵਾਹਰ ਨਾਲ ਜੜੀਆਂ ਹੋਈਆਂ
ਸਨ । ਪਹਿਲੀ ਨੀਂਹ ਯਸ਼ਬ ਦੀ ਸੀ, ਦੂਜੀ ਨੀਲਮ
ਦੀ, ਤੀਜੀ ਦੂਧੀਆ ਅਕੀਕ ਦੀ, ਚੌਥੀ ਪੰਨੇ ਦੀ ੦
੨੦ ਪੰਜਵੀਂ ਸੁਲੇਮਾਨੀ ਦੀ, ਛੇਵੀਂ ਲਾਲ ਅਕੀਕ ਦੀ,
ਸੱਤਵੀਂ ਜ਼ਬਰਜਦ ਦੀ, ਅੱਠਵੀਂ ਬੈਰੂਜ ਦੀ, ਨੌਂਵੀਂ
ਸੁਨਹਿਲੇ ਦੀ, ਦਸਵੀਂ ਹਰੇ ਅਕੀਕ ਦੀ, ਗਿਆਰਵੀਂ
੨੧ ਜ਼ਰਕਨ ਦੀ, ਬਾਰਵੀਂ ਕਟਹਲੇ ਦੀ ੦ ਅਤੇ ਬਾਰਾਂ
ਦਰਵੱਜੇ ਬਾਰਾਂ ਮੋਤੀ ਸਨ । ਇੱਕ ਇੱਕ ਦਰਵੱਜਾ
ਇੱਕ ਇੱਕ ਮੋਤੀ ਦਾ ਸੀ, ਅਤੇ ਉਸ ਨਗਰੀ ਦਾ
ਚੌਂਕ ਨਖਾਲਸ ਸੋਨੇ ਦਾ ਸੀ ਨਿਰਮਲ ਸ਼ੀਸ਼ੇ
੨੨ ਵਰਗਾ ੦ ਮੈਂ ਉਸ ਵਿੱਚ ਕੋਈ ਹੈਕਲ ਨਾ ਵੇਖੀ
ਕਿਉਂ ਜੋ ਪ੍ਰਭੁ ਪਰਮੇਸ਼ੁਰ ਸਰਬ ਸ਼ਕਤੀਮਾਨ ਅਤੇ ਲੇਲਾ
੨੩ ਉਹ ਦੀ ਹੈਕਲ ਹੈ ੦ ਅਤੇ ਉਸ ਨਗਰੀ ਨੂੰ ਸੂਰਜ ਦੀ
ਕੁਝ ਲੋੜ ਨਹੀਂ, ਨਾ ਚੰਦਰਮਾ ਦੀ ਭਈ ਓਹ ਉਸ
ਉੱਤੇ ਚਮਕਣ ਕਿਉਂ ਜੋ ਪਰਮੇਸ਼ੁਰ ਦੇ ਤੇਜ ਨੇ ਉਹ
ਨੂੰ ਚਾਨਣ ਕੀਤਾ ਅਤੇ ਲੇਲਾ ਉਹ ਦੀ ਜੋਤ* ਹੈ ੦
੨੪ ਅਤੇ ਕੌਮਾਂ ਉਹ ਦੇ ਚਾਨਣੇ ਦੇ ਆਸਰੇ ਫਿਰਨਗੀਆਂ
ਅਤੇ ਧਰਤੀ ਦੇ ਰਾਜੇ ਆਪਣੀ ਸ਼ਾਨ ਉਸ ਵਿੱਚ
੨੫ ਲਿਆਉਣਗੇ ੦ ਅਤੇ ਉਹ ਦੇ ਦਰਵੱਜੇ ਦਿਨ ਨੂੰ

* ਜੂਨਾਨੀ ਦੀਵਾ ।

ਕਦੇ ਬੰਦ ਨਾ ਹੋਣਗੇ ਕਿਉਂ ਜੋ ਰਾਤ ਤਾਂ ਉੱਥੇ ਹੋਣੀ
੨੬ ਹੀ ਨਹੀਂ ○ ਅਤੇ ਓਹ ਕੌਮਾਂ ਦੀ ਸ਼ਾਨ ਅਤੇ ਮਾਣ
੨੭ ਉਸ ਵਿੱਚ ਲਿਆਉਣਗੇ ○ ਪਰ ਕੋਈ ਅਪਵਿੱਤਰ
ਵਸਤ ਯਾ ਕੋਈ ਘਿਣਾਉਣਾ ਅਤੇ ਝੂਠਾ ਕੰਮ ਕਰਨ
ਵਾਲਾ ਉਸ ਵਿੱਚ ਕਦੇ ਨਾ ਵੜੇਗਾ ਪਰ ਨਿਰੇ ਓਹ
ਜਿਹੜੇ ਲੇਲੇ ਦੀ ਜੀਵਨ ਦੀ ਪੋਥੀ ਵਿੱਚ ਲਿਖੇ ਹੋਏ
ਹਨ ॥

### ਜੀਵਨ ਦਾ ਬਿਰਛ । ਸਮਾ ਨੇੜੇ ਹੈ

੨੨ ਉਸ ਨੇ ਅੰਮ੍ਰਿਤ ਜਲ ਦੀ ਇੱਕ ਨਦੀ ਬਲੌਰ
ਵਾਂਙੁ ਉੱਜਲ ਪਰਮੇਸ਼ੁਰ ਅਤੇ ਲੇਲੇ ਦੇ ਸਿੰਘਾਸਣ
ਵਿੱਚੋਂ ਨਿੱਕਲਦੀ ਉਸ ਨਗਰੀ ਦੇ ਚੌਂਕ ਦੇ ਵਿਚਕਾਰ
੨ ਮੈਨੂੰ ਵਿਖਾਈ ○ ਉਸ ਨਦੀ ਦੇ ਉਰਾਰ ਪਾਰ ਜੀਵਨ
ਦਾ ਬਿਰਛ ਹੈ ਜਿਹ ਨੂੰ ਬਾਰਾਂ ਪਰਕਾਰ ਦੇ ਫਲ
ਲੱਗਦੇ ਹਨ ਅਤੇ ਓਹ ਆਪਣਾ ਫਲ ਮਹੀਨਾ ਮਹੀਨਾ
ਦਿੰਦਾ ਹੈ ਅਤੇ ਉਸ ਬਿਰਛ ਦੇ ਪੱਤੇ ਕੌਮਾਂ ਦੇ ਇਲਾਜ
੩ ਦੇ ਲਈ ਹਨ ○ ਅਤੇ ਹੁਣ ਅਗਾਹਾਂ ਨੂੰ ਕੋਈ ਸਰਾਪ
ਨਾ ਹੋਵੇਗਾ ਅਤੇ ਪਰਮੇਸ਼ੁਰ ਅਤੇ ਲੇਲੇ ਦਾ ਸਿੰਘਾਸਣ
ਉਸ ਵਿੱਚ ਹੋਵੇਗਾ ਅਤੇ ਉਹ ਦੇ ਦਾਸ ਉਹ ਦੀ
੪ ਉਪਾਸਨਾ ਕਰਨਗੇ ○ ਅਤੇ ਉਹ ਦਾ ਦਰਸ਼ਣ
ਪਾਉਣਗੇ ਅਤੇ ਉਹ ਦਾ ਨਾਮ ਓਹਨਾਂ ਦੇ ਮੱਥਿਆਂ
੫ ਉੱਤੇ ਹੋਵੇਗਾ ○ ਅਤੇ ਹੁਣ ਅਗਾਹਾਂ ਨੂੰ ਰਾਤ ਨਾ
ਹੋਵੇਗੀ ਅਤੇ ਓਹਨਾਂ ਨੂੰ ਦੀਵੇ ਦੀ ਲੋ ਸਗੋਂ ਸੂਰਜ ਦੇ
ਚਾਨਣ ਦੀ ਕੁਝ ਲੋੜ ਨਹੀਂ ਕਿਉਂ ਜੋ ਪ੍ਰਭੁ ਪਰਮੇਸ਼ੁਰ
ਓਹਨਾਂ ਨੂੰ ਚਾਨਣ ਕਰੇਗਾ, ਅਤੇ ਓਹ ਜੁੱਗੋ ਜੁੱਗ ਰਾਜ
ਕਰਨਗੇ ॥

੬ ਫੇਰ ਉਨ ਮੈਨੂੰ ਆਖਿਆ, ਏਹ ਬਚਨ ਨਿਹਚਾ
ਜੋਗ ਅਤੇ ਸਤ ਹਨ ਅਤੇ ਪ੍ਰਭੁ ਨੇ ਜਿਹੜਾ ਨਬੀਆਂ
ਦਿਆਂ ਆਤਮਿਆਂ ਦਾ ਪਰਮੇਸ਼ੁਰ ਹੈ ਆਪਣਾ ਦੂਤ
ਘੱਲਿਆ ਭਈ ਜਿਹੜੀਆਂ ਗੱਲਾਂ ਛੇਤੀ ਹੋਣੀਆਂ ਹਨ
੭ ਸੋ ਆਪਣਿਆਂ ਦਾਸਾਂ ਨੂੰ ਵਿਖਾਵੇ ○ ਵੇਖ, ਮੈਂ ਛੇਤੀ
ਆਉਂਦਾ ਹਾਂ ! ਧੰਨ ਉਹ ਜਿਹੜਾ ਇਸ ਪੋਥੀ ਦੇ
ਅਗੰਮ ਵਾਕ ਦੀਆਂ ਗੱਲਾਂ ਦੀ ਪਾਲਨਾ ਕਰਦਾ
ਹੈ ! ॥

੮ ਮੈਂ ਯੂਹੰਨਾ ਉਹ ਹਾਂ ਜਿਹ ਨੇ ਇਨ੍ਹਾਂ ਗੱਲਾਂ ਨੂੰ
ਸੁਣਿਆ ਅਤੇ ਵੇਖਿਆ, ਅਤੇ ਜਾਂ ਮੈਂ ਸੁਣਿਆ ਅਤੇ
ਵੇਖਿਆ ਤਾਂ ਮੈਂ ਮੱਥਾ ਟੇਕਣ ਲਈ ਡਿੱਗ ਕੇ ਉਸ
ਦੂਤ ਦੇ ਪੈਰਾਂ ਉੱਤੇ ਪਿਆ ਜਿਨ ਮੈਨੂੰ ਏਹ ਗੱਲਾਂ
੯ ਵਿਖਾਈਆਂ ਸਨ ○ ਤਾਂ ਉਸ ਮੈਨੂੰ ਆਖਿਆ ਭਈ
ਇਉਂ ਨਾ ਕਰ ! ਮੈਂ ਤਾਂ ਤੇਰੇ ਅਤੇ ਨਬੀਆਂ ਦੇ ਜੋ ਤੇਰੇ
ਭਰਾ ਹਨ ਅਤੇ ਓਹਨਾਂ ਦੇ ਜਿਹੜੇ ਇਸ ਪੋਥੀ ਦੀਆਂ
ਗੱਲਾਂ ਦੀ ਪਾਲਨਾ ਕਰਦੇ ਹਨ ਨਾਲ ਦਾ ਦਾਸ ਹਾਂ ।
ਪਰਮੇਸ਼ੁਰ ਨੂੰ ਮੱਥਾ ਟੇਕ ! ॥

੧੦ ਤਾਂ ਉਸ ਮੈਨੂੰ ਆਖਿਆ ਭਈ ਇਸ ਪੋਥੀ ਦੇ
ਅਗੰਮ ਵਾਕ ਦੀਆਂ ਬਾਣੀਆਂ ਉੱਤੇ ਮੋਹਰ ਨਾ ਲਾ
੧੧ ਕਿਉਂ ਜੋ ਸਮਾ ਨੇੜੇ ਹੈ ! ○ ਜਿਹੜਾ ਕੁਧਰਮੀ ਹੈ ਉਹ
ਅਗਾਹਾਂ ਨੂੰ ਕੁਧਰਮ ਕਰੀ ਜਾਏ ਅਤੇ ਜਿਹੜਾ ਪਲੀਤ
ਹੈ ਉਹ ਅਗਾਹਾਂ ਨੂੰ ਪਲੀਤ ਹੋਈ ਜਾਏ ਅਤੇ ਜਿਹੜਾ
ਧਰਮੀ ਹੈ ਉਹ ਅਗਾਹਾਂ ਨੂੰ ਧਰਮ ਕਰੀ ਜਾਏ ਅਤੇ
ਜਿਹੜਾ ਪਵਿੱਤ੍ਰ ਹੈ ਉਹ ਅਗਾਹਾਂ ਨੂੰ ਪਵਿੱਤ੍ਰ ਹੋਈ
੧੨ ਜਾਏ ○ ਵੇਖ, ਮੈਂ ਛੇਤੀ ਆਉਂਦਾ ਹਾਂ ਅਤੇ ਫਲ ਮੇਰੇ
ਕੋਲ ਹੈ ਭਈ ਮੈਂ ਹਰੇਕ ਨੂੰ ਜਿਹਾ ਜਿਸ ਦਾ ਕੰਮ ਹੈ
੧੩ ਤਿਹਾ ਉਹ ਨੂੰ ਬਦਲਾ ਦਿਆਂ ○ ਮੈਂ ਅਲਫਾ ਅਤੇ
ਓਮੇਗਾ, ਪਹਿਲਾ ਅਤੇ ਪਿਛਲਾ, ਆਦ ਅਤੇ ਅੰਤ
੧੪ ਹਾਂ ○ ਧੰਨ ਓਹ ਜਿਹੜੇ ਆਪਣੇ ਬਸਤ੍ਰ ਧੋ ਲੈਂਦੇ ਹਨ
ਭਈ ਓਹਨਾਂ ਨੂੰ ਜੀਵਨ ਦੇ ਬਿਰਛ ਦੇ ਉੱਤੇ ਹੱਕ ਹੋਵੇ
ਅਤੇ ਓਹ ਦਰਵੱਜਿਆਂ ਥਾਣੀਂ ਉਸ ਨਗਰੀ ਦੇ
੧੫ ਅੰਦਰ ਜਾਣ ○ ਬਾਹਰ ਹਨ ਕੁੱਤੇ, ਜਾਦੂਗਰ, ਹਰਾਮ-
ਕਾਰ, ਖੂਨੀ, ਮੂਰਤੀਪੂਜਕ ਅਤੇ ਹਰ ਕੋਈ ਜਿਹੜਾ
ਝੂਠ ਨੂੰ ਪਸੰਦ ਕਰਦਾ ਅਤੇ ਕਮਾਉਂਦਾ ਹੈ ॥

੧੬ ਮੈਂ ਯਿਸੂ ਨੇ ਕਲੀਸਿਯਾਂ ਦੇ ਲਈ ਇਨ੍ਹਾਂ ਗੱਲਾਂ
ਦੀ ਸਾਖੀ ਦੇਣ ਨੂੰ ਤੁਹਾਡੇ ਕੋਲ ਆਪਣਾ ਦੂਤ
ਘੱਲਿਆ ਹੈ । ਮੈਂ ਦਾਊਦ ਦੀ ਜੜ੍ਹ ਅਤੇ ਅੰਸ ਹਾਂ ।
ਮੈਂ ਸਵੇਰ ਦਾ ਉੱਜਲ ਤਾਰਾ ਹਾਂ ॥

੧੭ ਆਤਮਾ ਅਤੇ ਲਾੜੀ ਆਖਦੀ ਹੈ, ਆਉ !
ਜਿਹੜਾ ਸੁਣਦਾ ਹੋਵੇ ਉਹ ਕਹੇ ਆਉ ! ਅਤੇ ਜਿਹੜਾ
ਤਿਹਾਇਆ ਹੋਵੇ ਉਹ ਆਵੇ । ਜਿਹੜਾ ਚਾਹੇ ਅੰਮ੍ਰਿਤ
ਜਲ ਮੁਖਤ ਲਵੇ ॥

੧੮ ਮੈਂ ਹਰ ਇੱਕ ਦੇ ਅੱਗੇ ਜਿਹੜਾ ਇਸ ਪੋਥੀ ਦੇ
ਅਗੰਮ ਵਾਕ ਦੀਆਂ ਬਾਣੀਆਂ ਸੁਣਦਾ ਹੈ ਸਾਖੀ
ਦਿੰਦਾ ਹਾਂ । ਜੇ ਕੋਈ ਇਨ੍ਹਾਂ ਵਿੱਚ ਕੁਝ ਵਧਾਵੇ ਤਾਂ
ਓਹ ਬਵਾਂ ਜਿਹੜੀਆਂ ਇਸ ਪੋਥੀ ਵਿੱਚ ਲਿਖੀਆਂ

ਹੋਈਆਂ ਹਨ ਪਰਮੇਸ਼ੁਰ ਉਸ ਉੱਤੇ ਵਧਾਵੇਗਾ ੦
੧੯ ਅਤੇ ਜੇ ਕੋਈ ਇਸ ਅਗੰਮ ਵਾਕ ਦੀ ਪੋਥੀ ਦੀਆਂ
ਬਾਣੀਆਂ ਵਿੱਚੋਂ ਕੁਝ ਘਟਾਵੇ ਤਾਂ ਜੀਵਨ ਦੇ ਬਿਰਛ
ਤੋਂ ਅਤੇ ਪਵਿੱਤਰ ਨਗਰੀ ਵਿੱਚੋਂ ਅਰਥਾਤ ਉਨ੍ਹਾਂ
ਗੱਲਾਂ ਵਿੱਚੋਂ ਜਿਹੜੀਆਂ ਇਸ ਪੋਥੀ ਵਿੱਚ ਲਿਖੀਆਂ
ਹੋਈਆਂ ਹਨ ਪਰਮੇਸ਼ੁਰ ਉਹ ਦਾ ਹਿੱਸਾ ਘਟਾਵੇਗਾ ॥
੨੦ ਜਿਹੜਾ ਇਨ੍ਹਾਂ ਗੱਲਾਂ ਦੀ ਸਾਖੀ ਦਿੰਦਾ ਹੈ ਉਹ
ਆਖਦਾ ਹੈ ਭਈ ਹਾਂ, ਮੈਂ ਛੇਤੀ ਆਉਂਦਾ ਹਾਂ ।
ਆਮੀਨ । ਹੇ ਪ੍ਰਭੁ ਯਿਸੂ, ਆਓ ! ॥
੨੧ ਪ੍ਰਭੁ ਯਿਸੂ ਦੀ ਕਿਰਪਾ ਸੰਤਾਂ ਦੇ ਉੱਤੇ ਹੋਵੇ ।
ਆਮੀਨ ॥